


੧ੴ ਸਤਿਗੁਰ ਪ੍ਰਸਾਦਿ॥

*"ਗੁਰ ਕੀ ਬਾਣੀ ਸਿਉ ਲਾਇ ਪਿਆਰੁ॥ ਐਥੈ ਓਥੈ ਏਹੁ ਅਧਾਰੁ॥"*

## ਸੰਪ੍ਰਦਾਈ ਟੀਕਾ

# ਸ੍ਰੀ ਅਮੀਰ ਭੰਡਾਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

## ਸੈਂਚੀ ਨੌਵੀਂ

ਜਿਸ ਵਿਚ ਰਾਗੁ ਸਾਰਗ ਪੰਨਾ ੧੧੯੭ ਤੋਂ ੧੨੫੩ ਤਕ,ਰਾਗ ਮਲਾਰ ਪੰਨਾ ੧੨੫੪ ਤੋਂ ੧੨੯੩ ਤਕ, ਰਾਗ ਕਾਨੜਾ ਪੰਨਾ ੧੨੯੪ ਤੋਂ ੧੩੧੮ ਤਕ, ਰਾਗ ਕਲਿਆਣ ਪੰਨਾ ੧੩੧੯ ਤੋਂ ੧੩੨੬ ਤਕ, ਰਾਗ ਪ੍ਰਭਾਤੀ ਪੰਨਾ ੧੩੨੭ ਤੋਂ ੧੩੫੧ ਤਕ, ਰਾਗ ਜੈਜਾਵੰਤੀ ਪੰਨਾ ੧੩੫੨ ਤੋਂ ੧੩੫੩ ਤਕ।

***ਇਸ ਨੌਵੀਂ ਪੋਥੀ ਵਿਚ ਛੇ ਰਾਗ, ਸਾਖੀਆਂ, ਉਥਾਨਕਾਂ, ਪ੍ਰਮਾਣਾਂ ਸਹਿਤ ਵਿਸਥਾਰ ਪੂਰਬਕ ਟੀਕਾ।***

ਟੀਕਾਕਾਰ:

*ਸ੍ਰੀ ਮਾਨ, ਪਰਮ ਪੂਜਜ, ਵਿਦਿਆ ਮਾਰਤੰਡ, ੧੦੮ ਬ੍ਰਹਮ ਗਿਆਨੀ*

**ਸੰਤ ਅਮੀਰ ਸਿੰਘ ਜੀ**

*ਦੇ ਪਰਮ ਸ਼ਿਸ਼*

**ਕ੍ਰਿਪਾਲ ਸਿੰਘ (ਗਿਆਨੀ)**



ਪ੍ਰਕਾਸ਼ਕ :

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

ਟੀਕਾਕਾਰ -ਕ੍ਰਿਪਾਲ ਸਿੰਘ (ਗਿਆਨੀ)

ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਨਿਮਕ ਮੰਡੀ, ਬਜ਼ਾਰ ਸੱਤੋ ਵਾਲਾ, ਅੰਮ੍ਰਿਤਸਰ।

ISBN : 81-7601-256-4
ISBN : 81-7601-104-5 (ਸੈਟ ਦਸ ਭਾਗ )

ਭੇਟਾ 200-00

ਐਡੀਸ਼ਨਾਂ ਦਾ ਵੇਰਵਾ :-

1500 ਪਹਿਲੀ ਵਾਰ- ਮਾਰਚ 1980
ਸੋਧੀ ਹੋਈ ਨਵੀਂ ਐਡੀਸ਼ਨ ਛੇਵੀਂ ਵਾਰ ਅਪ੍ਰੈਲ 2002

ਪ੍ਰਕਾਸ਼ਕ : -
ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : (0183) 542346-547974-557973
ਫੈਕਸ : 91-183-542346
E.mail : csjs@jla.vsnl.net.in
Website : www.csjs.com

1000

(Printed in India)



ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ ਅੰਮ੍ਰਿਤਸਰ। ਫੋਨ : 705003, 395774

੧ਓ ਸਤਿਗੁਰ ਪ੍ਰਸਾਦਿ॥

ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥

# ਸੰਪ੍ਰਦਾਈ ਸਟੀਕ ਨੌਵੀਂ ਸੈਂਚੀ ਦੇ

# ਸ਼ਬਦਾਂ ਦਾ ਤਤਕਰਾ

ਸ਼ਬਦ — ਪੰਨਾ

## (ਰਾਗੁ ਸਾਰਗ ਮਹਲਾ ੧)



## ਮਹਲਾ ੪



## ਮਹਲਾ ੪ ਪੜਤਾਲ



## (ਮਹਲਾ ੫)



ਸ਼ਬਦ — ਪੰਨਾ

## ਸਾਰਗ ਮਹਲਾ ੫ ਪੜਤਾਲ



## ਸਾਰੰਗ ਮਹਲਾ ੯



## ਅਸਟਪਦੀਆ ਮਹਲਾ ੧



## ਮਹਲਾ ੩ ਅਸਟਪਦੀਆ



## ਮਹਲਾ ੫ ਅਸਟਪਦੀਆ

ਸੰਮਤ ੧੬੦੯ ਚੇਤ੍ਰ ਸੁਦੀ ਏਕਮ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ, ਪਰ ਬਿਰਾਜਮਾਨ ਕੀਤਾ ਹੈ ਅੱਜ ਚੇਤ੍ਰ ਸੁਦੀ ਏਕਮ ਸੰਮਤ ੨੦੩੭ ਨੂੰ ਪੂਰੇ ੪੨੮ ਸਾਲ ਹੋ ਗਏ ਹਨ। ਉਨ੍ਹਾਂ ਦੀ ਕਿਰਪਾ ਨਾਲ ਅੱਜ ਹੀ ਚੇਤ੍ਰ ਸੁਦੀ ਏਕਮ ਨੂੰ ਸ਼ੁਭ ਗੁਰਪੁਰਬ ਦਿਹਾੜੇ ਇਹ ਨੌਵੀਂ ਪੋਥੀ ਛਪ ਕੇ ਤਿਆਰ ਹੋਈ ਹੈ।

*ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥*
*ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥*
*ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ॥*
*ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ॥*
*ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥*
*ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ॥ ੫ ॥*(ਪੰਨਾ ੧੩੯੫)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਅਵਤਾਰ ੫ ਮਈ ਸੰਨ ੧੪੭੯ ਵੈਸਾਖ ਸੁਦੀ ਚੌਦਸ ਸੰਮਤ ੧੫੩੬ ਨੂੰ ਹੋਇਆ ਹੈ। ੧੫੩੬ ਤੋਂ ਲੈ ਕੇ ੨੦੩੬ ਤੱਕ ਪੂਰੇ ਪੰਜ ਸੌ ਸਾਲ ਹੋ ਗਏ ਹਨ।

ਪੰਜ ਸੌ ਸਾਲਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਅਵਤਾਰ ਦਿਹਾੜਾ ਮਨਾਉਣ ਲਈ ੧੦ ਮਈ ੧੯੭੯ ਨੂੰ ਸ਼੍ਰੋਮਣੀ ਕਮੇਟੀ ਨੇ ਸੰਨ੍ਹ ਸਾਹਿਬ ਤੋਂ ਇਕ ਬੜਾ ਭਾਰੀ ਜਲੂਸ ਕਢਿਆ ਜਿਸ ਦਾ ਸੁਆਗਤ ਮੇਰੇ ਮਾਨ ਯੋਗ ਸੇਵਾ ਦੇ ਪੁੰਜ ਸ੍ਰੀ ਮਾਨ ਬਾਬਾ ਖੜਕ ਸਿੰਘ ਜੀ ਨੇ ਬੜੇ ਉਤਸ਼ਾਹ ਨਾਲ ਕੀਤਾ। ਪਤਵੰਤੇ ਸੱਜਨਾਂ ਨੂੰ ਸਿਰੋਪਾ ਵੀ ਦਿਤੇ। ਫਿਰ ਆਪਣੀ ਸੋਹਣੀ ਰਫ਼ਤਾਰ ਨਾਲ ਜਲੂਸ ਚਲਦਾ ਹੋਇਆ ਲੌਢੇ ਪਹਿਰ ਗੋਇੰਦਵਾਲ ਪੁਜਿਆ। ਇਸ ਤਰਫੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਓਟ ਲੈ ਕੇ ਸੇਵਾ ਸੁਸਾਇਟੀ ਦੇ ਸਰਬਤ ਮੈਂਬਰਾਂ ਨੇ ਦੂਜੇ ਹੁਕਮਨਾਮੇ ਹੋ ਜਾਣ ਮਗਰੋਂ ਹਵਾਈ ਜਹਾਜ਼ ਰਾਹੀਂ ਸ੍ਰੀ ਹਰਿਮੰਦਰ ਸਾਹਿਬ ਜੀ ਉਤੇ ਫੁਲਾਂ ਦੀ ਵਰਖਾ ਕਰਵਾਈ ਤੇ ਅਰਦਾਸਾ ਕਰਵਾ ਕੇ ਸਰਾਏ ਸ੍ਰੀ ਗੁਰੂ ਰਾਮਦਾਸ ਜੀ ਤੋਂ ਇਕ ਭਾਰੀ ਜਲੂਸ ਕਢਿਆ ਜਿਸ ਵਿਚ ਖਾਲਸਾ ਕਾਲਜ ਦੇ ਤੇ ਹੋਰ ਪੰਜ ਸਕੂਲਾਂ ਦੇ ਬੱਚੇ ਬੱਚੀਆਂ ਨੇ ਸ਼ਾਮਲ ਹੋ ਕੇ ਪੀ.ਟੀ. ਤੇ ਬੈਂਡ ਦੀਆਂ ਧੁਨਾਂ ਨਾਲ ਸੰਗਤਾਂ ਦਾ ਸੁਆਗਤ ਕੀਤਾ, ਬੱਸਾਂ, ਟਰੱਕਾਂ, ਟੈਂਪੂ, ਟਰਾਲੀਆਂ, ਜੀਪਾਂ ਅਤੇ ਸਕੂਟਰਾਂ 'ਪਰ ਜਾਂਦਿਆਂ ਜਾਂਦਿਆਂ ਲਗਪਗ ਪਹਿਲੇ, ਜਲੂਸ ਵਾਲੇ ਟਾਇਮ 'ਪਰ ਗੋਇੰਦਵਾਲ ਪੁਜ ਕੇ ਦਰਸ਼ਨ ਇਸ਼ਨਾਨ ਕਰਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਹਾਜ਼ਰੀਆਂ ਭਰ ਕੇ ਉਹ ਟਾਇਮ ਸਫਲ ਕੀਤਾ।

[ਪੰਨਾ ੧੧੯੭]

# ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧

**੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ :-

ਜਗਿਆਸੂ ਮਹਾਤਮਾ ਅੱਗੇ ਬੇਨਤੀ ਕਰਦਾ ਹੈ, ਹੇ ਸੰਤੋ !

**ਅਪੁਨੇ ਠਾਕੁਰ ਦੀ ਹਉ ਚੇਰੀ॥**

ਹਉ=ਮੈਂ ਆਪਣੇ ਠਾਕੁਰ=ਮਾਲਕ ਪਰਮਾਤਮਾ ਦੀ ਚੇਰੀ=ਦਾਸੀ ਹਾਂ।

**ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ॥ ੧ ॥ ਰਹਾਉ॥**

ਜਦੋਂ ਦੇ ਜਗਜੀਵਨ ਪ੍ਰਭੂ ਦੇ ਮੈਂ ਚਰਨ ਫੜੇ ਹਨ, ਭਾਵ ਚਰਨਾਂ ਦਾ ਧਿਆਨ ਕੀਤਾ ਹੈ, ਤਦੋਂ ਦੀ ਹਉਮੈ ਮਾਰ ਕੇ ਮੈਂ ਨਿਬੇੜ ਦਿੱਤੀ ਹੈ॥ ੧ ॥ ਰਹਾਉ॥

**ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ॥**

ਉਹ ਪਰਮ ਜੋਤਿ=ਪ੍ਰਕਾਸ਼ ਰੂਪ ਪਰਮੇਸ਼ਰ ਸਾਰਿਆਂ ਵਿਚ ਪੂਰਨ ਹੈ ਅਤੇ ਸਾਡੇ ਪਰਾਣਾਂ ਦਾ ਪ੍ਰੀਤਮ ਹੈ।

**ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ॥ ੧ ॥**

ਸਭ ਦੇ ਮੋਹਨੇ ਵਾਲਾ ਜੋ ਮੋਹਨੇ=ਪਰਮਾਤਮਾ ਹੈ, ਉਸ ਨੇ ਮੇਰੇ ਮਨ ਨੂੰ ਮੋਹ ਲਿਆ ਹੈ, ਗੁਰ ਸ਼ਬਦ ਦੇ ਵੀਚਾਰਨ ਨਾਲ ਉਸ ਦੀ ਸਮਝ ਪੈਂਦੀ ਹੈ॥ ੧ ॥

**ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ॥**

ਸ਼ੁਭ ਗੁਣਾਂ ਤੋਂ ਹੀਨ=ਰਹਿਤ ਮਨਮੁਖ ਪੁਰਸ਼ ਦੀ ਮਤੀ ਹੋਛੀ=ਤੁਛ ਤੇ ਝੂਠੀ ਹੈ ਜਾਂ ਝੂਠਿਆਂ ਪਦਾਰਥਾਂ ਵਿਚ ਗਲਤਾਨ ਹੋਣ ਕਰਕੇ ਤੁਛ ਹੈ, ਇਸ ਲਈ ਮਨ ਵਿਚ ਹੰਗਤਾ ਦੀ ਪੀੜ ਹੈ ਅਤੇ ਸਰੀਰ ਵਿਚ ਤਨਿ=ਦੇਹ ਅਧਿਆਸ ਦੀ ਪੀੜ ਹੈ।

*ਅਥਵਾ:-* ਮਨ ਤਨਿ=ਨਾਲੇ ਸਰੀਰ ਵਿਚ ਪੀੜਾ ਬਣੀ ਰਹਿੰਦੀ ਹੈ।

**ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ॥ ੨ ॥**

ਜਦ ਦੀ ਮੇਰੀ ਬੁੱਧੀ ਰਾਮ ਦੇ ਰੰਗੀਲੈ=ਅਨੰਦ ਵਿਚ ਰੱਤੀ ਹੈ, ਤਦ ਤੋਂ ਰਾਮ ਨਾਮ ਦੇ ਜਪਣ ਕਰਕੇ ਮਨ ਧੀਰਜ ਨੂੰ ਪ੍ਰਾਪਤ ਹੋ ਗਿਆ ਹੈ॥ ੨॥

**ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ॥**

ਜਦ ਤੋਂ ਹੰਗਤਾ ਮਮਤਾ ਨੂੰ ਛੱਡ ਕੇ ਬੁੱਧੀ ਵੈਰਾਗਵਾਨ ਹੋਈ ਹੈ, ਤਦ ਤੋਂ ਇਸ ਵਿਚ ਸੱਚੀ ਸੁਰਤ ਸਮਾਈ ਹੈ।

**ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ॥ ੩ ॥**

ਜਦ ਦਾ ਅਕੁਲ ਨਿਰੰਜਨ ਵਾਹਿਗੁਰੂ ਨਾਲ ਮਨ ਮੰਨਿਆ ਗਿਆ ਹੈ, ਤਦ ਦੀ ਲੋਕ ਲੱਜਾ ਵਿਸਰ ਗਈ ਹੈ॥ ੩॥

**ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ॥**

ਹੇ ਮੇਰੇ ਪ੍ਰੀਤਮ ਵਾਹਿਗੁਰੂ ! ਆਪ ਹੀ ਮੇਰੇ ਪਰਾਣਾਂ ਦਾ ਅਧਾਰਾ=ਆਸਰਾ ਰੂਪ ਹੋ, ਭੂਰ=ਪਿਛੇ ਤੇਰਾ ਜਿਹਾ ਕੋਈ ਹੋਇਆ ਨਹੀਂ ਹੈ ਅਤੇ ਭਵਿਖ=ਅੱਗੇ ਨੂੰ ਭੀ ਕੋਈ ਹੋਣਾ ਨਹੀਂ ਹੈ।

**ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਹਰੀ ਦੇ ਨਾਮ ਸਿਮਰਨ ਵਿਚ ਰੱਤੀ ਗਈ ਹੈ, ਉਹ ਸੁਹਾਗਵੰਤੀ ਹੈ ਕਿਉਂਕਿ ਉਸ ਨੇ ਸਿਮਰਨ ਦੀ ਸ਼ਕਤੀ ਨਾਲ ਰਾਮ ਪਤੀ ਨੂੰ ਪਾ ਲਿਆ ਹੈ॥ ੪॥ ੧॥

**ਸਾਰਗ ਮਹਲਾ ੧ ॥ ਹਰਿ ਬਿਨੁ ਕਿਉ ਰਹੀਐ ਦੂਖੁ ਬਿਆਪੈ॥**

ਹਰੀ ਤੋਂ ਬਿਨਾਂ ਕਿਵੇਂ ਰਹਿਣਾ ਕਰੀਏ ਕਿਉਂਕਿ ਹਰੀ ਤੋਂ ਬਿਨਾਂ ਰਹਿਣ ਕਰਕੇ ਜਨਮ ਮਰਨ ਦਾ ਦੁੱਖ ਲੱਗਦਾ ਹੈ।

**ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ॥ ੧ ॥ ਰਹਾਉ ॥**

ਜੀਭ ਵਿਚ ਨਾਮ ਦਾ ਸੁਆਦ ਨਹੀਂ ਹੈ, ਆਤਮ ਰਸ ਤੋਂ ਬਿਨਾਂ ਸਭ ਵਸਤੂ ਫਿੱਕੀ ਹੈ,

*ਵਾ:-* ਫਿਕਿਆਂ ਬਚਨਾਂ ਨੂੰ ਬੋਲਦੀ ਹੈ, ਪ੍ਰਭੂ ਨੂੰ ਮਿਲੇ ਤੋਂ ਬਿਨਾਂ ਇਸ ਨੂੰ ਕਾਲ ਸਤਾਉਂਦਾ ਹੈ ॥ ੧॥ ਰਹਾਉ॥

**ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ॥**

ਜਿੰਨਾ ਚਿਰ ਪ੍ਰੀਤਮ ਪ੍ਰਭੂ ਦਾ ਦਰਸ਼ਨ ਪਰਸਨ ਨਹੀਂ ਹੁੰਦਾ ਜਾਂ ਦਰਸ਼ਨ ਤੇ ਪਰਸੈ=ਮਿਲਾਪ ਨਹੀਂ ਹੁੰਦਾ,

*ਅਥਵਾ* - ਜਿੰਨਾ ਚਿਰ ਪ੍ਰੀਤਮ ਪ੍ਰਭੂ ਦੇ ਦਰਸ਼ਨ ਨੂੰ ਨਹੀਂ ਪਰਸੈ=ਦੇਖਦੀ, ਉਤਨਾਂ ਚਿਰ ਭੁੱਖੀ ਤੇ ਤਿਹਾਈ ਰਹਿੰਦੀ ਹੈ।

**ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ॥ ੧ ॥**

ਪ੍ਰਭੂ ਦੇ ਦਰਸ਼ਨ ਦੇਖਦਿਆਂ ਨਾਲ ਹੀ ਮੇਰਾ ਮਨ ਮੰਨਿਆ ਗਿਆ ਹੈ, ਜਿਵੇਂ ਜਲ ਦੇ ਰਸ ਕਰਕੇ ਕੌਲ

ਫੁਲ ਖਿੜ ਪੈਂਦਾ ਹੈ, ਇਸੇ ਤਰ੍ਹਾਂ ਰਸਿ=ਪ੍ਰੇਮ ਕਰਕੇ ਬੁੱਧੀ ਅਨੰਦ ਹੋ ਗਈ ਹੈ।

**ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ॥**

ਜਿਸ ਵੇਲੇ ਘਨਹਰੁ=ਬੱਦਲ ਊਨਵਿ=ਝੁਕ ਕੇ ਗਰਜ ਕੇ ਵਸਦਾ ਹੈ ਉਸ ਵੇਲੇ ਕੋਇਲਾਂ ਤੇ ਮੋਰਾਂ ਨੂੰ ਵੈਰਾਗ ਪਰਾਪਤ ਹੁੰਦਾ ਹੈ, ਇਸੇ ਤਰ੍ਹਾਂ ਜਦ ਗੁਰੂ ਰੂਪ ਬੱਦਲ ਊਨਵਿ=ਝੁਕ ਕੇ ਅਤੀ ਕ੍ਰਿਪਾਲੂ ਹੋ ਕੇ ਗੱਜ ਕੇ=ਦ੍ਰਿਸ਼ਟਾਂਤ ਪ੍ਰਮਾਣ ਦੇ ਕੇ ਉਪਦੇਸ਼ ਜਲ ਦੀ ਵਰਖਾ ਕਰਦੇ ਹਨ ਤਾਂ ਜਗਿਆਸੂ ਦੀ ਕੋਕਿਲ=ਬੁੱਧੀ ਨੂੰ ਤੇ ਮੋਰ=ਮਨ ਨੂੰ ਵੈਰਾਗ ਪਰਾਪਤ ਹੁੰਦਾ ਹੈ।

**ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ॥ ੨ ॥**

ਅੰਤਹਕਰਣ ਰੂਪ ਧਰਤੀ ਵਿਚ ਤਰ=ਅਤਸੇ ਕਰਕੇ ਵਰ=ਸ੍ਰੇਸ਼ਟ ਸ਼ੁਭ ਗੁਣਾਂ ਰੂਪ ਬ੍ਰਿਛ ਉਤਪੰਨ ਹੋਣ ਕਰਕੇ ਇੰਦ੍ਰੀਆਂ ਰੂਪ ਬਿਹੰਗ=ਪੰਛੀਆਂ ਨੂੰ ਅਨੰਦ ਹੋਇਆ ਹੈ ਅਤੇ ਪਰੇਮ ਰੂਪ ਭੁਇਅੰਗਮ=ਸੱਪਾਂ ਨੂੰ ਭੀ ਉਤਸ਼ਾਹ ਹੋਇਆ ਹੈ ਅਤੇ ਇਸ ਜਗਿਆਸੂ ਰੂਪ ਧਨ=ਇਸਤ੍ਰੀ ਦੇ ਅੰਤਹਕਰਣ ਰੂਪ ਘਰ ਵਿਚ ਭੀ ਪਿਰੀ ਦਾ ਸੋਹਾਗੈ=ਅਨੰਦ ਪ੍ਰਾਪਤ ਹੋਇਆ ਹੈ।

*ਅਥਵਾ* —ਜਿਸ ਜਗਿਆਸੂ ਰੂਪ ਇਸਤ੍ਰੀ ਦੇ ਅੰਤਹਕਰਣ ਰੂਪ ਘਰ ਵਿਚ ਪਿਰੁ=ਪਤੀ ਪਰਮਾਤਮਾ ਆ ਕੇ ਸਖਿਆਤਕਾਰ ਹੋਇਆ ਹੈ ਉਸ ਨੂੰ ਅਜਿਹਾ ਅਨੰਦ ਪ੍ਰਾਪਤ ਹੋਇਆ ਹੈ, ਜਿਵੇਂ ਤਰ-ਵਰ=ਸ੍ਰੇਸ਼ਟ ਬ੍ਰਿਛ ਜੋ ਚੰਦਨ ਹੈ ਉਸ ਉੱਤੇ ਭੁਇਅੰਗਮ=ਸੱਪਾਂ ਨੂੰ ਅਨੰਦ ਹੁੰਦਾ ਹੈ ਤੇ ਆਮ ਬ੍ਰਿਛਾਂ ਦੇ ਉੱਤੇ ਬਿਹੰਗ=ਪੰਛੀਆਂ ਨੂੰ ਅਨੰਦ ਹੁੰਦਾ ਹੈ॥ ੨ ॥

**ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ॥**

ਉਹ ਮਨਮੁਖ ਇਸਤ੍ਰੀ ਕੁਚਿਲ=ਅਪਵਿੱਤਰ ਹੈ, ਬਦਚਲਨ ਹੈ, ਕੁਰੂਪਿ=ਸਫਾਈ ਰੂਪੀ ਰੂਪ ਤੋਂ ਰਹਿਤ ਹੈ, ਕੁਨਾਰਿ=ਖੋਟੀ ਨਾਰੀ ਭਾਵ ਕੁਤਸਤ ਅਰਥਾਤ ਨਿੰਦਨੇ ਯੋਗ ਹੈ, ਕੁਲਖਨੀ=ਖੋਟਿਆਂ ਲੱਛਣਾਂ ਵਾਲੀ ਹੈ, *ਵਾ* :- ਸ਼ੁਭ ਗੁਣਾਂ ਰੂਪੀ ਕੁਲ ਦੇ ਖੈ ਕਰਨ ਵਾਲੀ ਹੈ ਕਿਉਂਕਿ ਉਸ ਨੇ ਪਤੀ ਪਰਮਾਤਮਾ ਦਾ ਸਹਜੁ=ਗਿਆਨ ਜਾਣਿਆ ਨਹੀਂ ਹੈ।

**ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ॥ ੩ ॥**

ਰੰਗਿ=ਪ੍ਰੇਮ ਕਰਕੇ ਹਰੀ ਰਸ ਨੂੰ ਰਸਨਾ ਨਾਲ ਚੱਖ ਕੇ ਤ੍ਰਿਪਤ ਨਹੀਂ ਹੋਈ, ਦੁਰਮਤਿ=ਖੋਟੀ ਮਤ ਕਰਕੇ ਉਸ ਦੇ ਹਿਰਦੇ ਵਿਚ ਦੁੱਖ ਸਮਾਇਆ ਹੈ॥ ੩ ॥

**ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ॥**

ਗੁਰਮੁਖ ਇਸਤ੍ਰੀ ਜੰਮਦੀ ਮਰਦੀ ਨਹੀਂ ਹੈ, ਨਾ ਮਨ ਕਰਕੇ ਦੁੱਖ ਪਾਂਦੀ ਹੈ, ਨਾ ਹੀ ਉਸ ਦੇ ਸਰੀਰ ਨੂੰ ਦੁੱਖ ਜਨ ਦਰਦ ਹੈ।

*ਅਥਵਾ* :— ਨਾ ਉਹ ਜਮਾਂ ਦੇ ਦੁੱਖ ਨੂੰ ਪਾਂਦੀ ਹੈ ਨਾ ਹੀ ਅੰਤਹਕਰਣ ਵਿਚ ਦੁੱਖ ਹੈ ਨਾ ਸਰੀਰ ਵਿਚ ਦੁੱਖ ਹੁੰਦਾ ਹੈ।

**ਨਾਨਕ ਪ੍ਰਭ ਤੇ ਸਹਜ ਸੁਹੇਲੀ ਪ੍ਰਭ ਦੇਖਤ ਹੀ ਮਨੁ ਧੀਰੇ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਉਹ ਪ੍ਰਭੂ ਦੇ ਸਹਜ=ਗਿਆਨ ਕਰਕੇ ਸੁਹੇਲੀ=ਸੁਖੀ ਹੈ ਅਤੇ ਪ੍ਰਭੂ ਨੂੰ ਵੇਖਦਿਆਂ ਨਾਲ ਹੀ ਉਸ ਦੇ ਮਨ ਨੂੰ ਧੀਰਜ ਹੋ ਗਿਆ ਹੈ॥ ੪॥ ੨॥

## ਸਾਰਗ ਮਹਲਾ ੧ ॥

## ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥

ਮੇਰਾ ਪਿਆਰਾ ਪ੍ਰਭੂ ਪਰਮਾਤਮਾ ਦੂਰ ਨਹੀਂ ਹੈ।

## ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥੧ ॥ਰਹਾਉ ॥

ਸਤਿਗੁਰਾਂ ਦੇ ਬਚਨਾਂ ਕਰਕੇ ਮੇਰਾ ਮਨ ਉਸ ਉੱਤੇ ਮੰਨਿਆ ਗਿਆ ਹੈ ਅਤੇ ਪਰਾਣਾਂ ਦੇ ਅਧਾਰਾ=ਆਸਰਾ ਰੂਪ ਹਰੀ ਨੂੰ ਪਾ ਲਿਆ ਹੈ॥ ੧॥ ਰਹਾਉ॥

[ਪੰਨਾ ੧੧੯੮]

## ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ ॥

ਹੇ ਜਗਿਆਸੂ ਰੂਪ ਕਾਮਨਿ=ਇਸਤ੍ਰੀਏ ! ਇਸ ਵਿਧੀ ਕਰਕੇ ਭਾਵ ਗੁਰ ਬਚਨਾਂ ਦੁਆਰੇ ਹਰੀ ਪਤੀ ਮਿਲਦਾ ਹੈ, ਜੋ ਇਸਤ੍ਰੀ ਆਪਣੇ ਮਾਲਕ ਪਤੀ ਪਰਮਾਤਮਾ ਨੂੰ ਪਿਆਰੀ ਲੱਗਦੀ ਹੈ ਉਹ ਧਨ=ਧੰਨਤਾ ਜੋਗ ਹੋ ਜਾਂਦੀ ਹੈ।

## ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥ ੧ ॥

ਜੋ ਸਬਦਿ=ਸੰਸਾਰ ਵਿਚ ਗੁਰ ਸਿੱਖਿਆ ਦਾ ਵਿਚਾਰ ਕਰਦੀ ਹੈ ਉਸ ਦੇ ਹਿਰਦੇ ਵਿਚੋਂ ਜਾਤੀ, ਵਰਨ, ਕੁਲ ਦਾ ਅਭਿਮਾਨ ਤੇ ਪ੍ਰਮਾਣ ਗਤ ਸੰਸਾ ਆਦਿਕ ਸਭ ਦੂਰ ਹੋ ਜਾਂਦਾ ਹੈ।

*ਅਥਵਾ :—* ਜੋ ਗੁਰ ਸਿੱਖਿਆ ਦੁਆਰੇ ਸਬਦਿ=ਬ੍ਰਹਮ ਦਾ ਵਿਚਾਰ ਕਰਦੀ ਹੈ, ਉਸ ਦੇ ਅੰਦਰੋਂ ਜਾਤੀ, ਵਰਨ ਤੇ ਕੁਲ ਆਦਿਕਾਂ ਦਾ ਸਭ ਸੰਸਾ ਦੂਰ ਹੋ ਜਾਂਦਾ ਹੈ॥ ੧॥

## ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ ॥

ਜਿਸ ਦਾ ਪਰਮੇਸਰ ਪਤੀ ਉੱਤੇ ਮਨ ਮੰਨਿਆ ਜਾਂਦਾ ਹੈ, ਉਸ ਨੂੰ ਹੰਕਾਰ ਨਹੀਂ ਹੁੰਦਾ ਅਤੇ ਉਹ ਜੀਵ ਹਿੰਸਿਆਂ ਤੇ ਲੋਭ ਆਦਿਕਾਂ ਨੂੰ ਵਿਸਾਰ ਦੇਂਦੀ ਹੈ।

## ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ ॥ ੨ ॥

ਜਿਹੜੀ ਇਸਤ੍ਰੀ ਗੁਰਮੁਖਿ=ਗੁਰਾਂ ਦੁਆਰੇ ਰੰਗਿ=ਪਰੇਮ ਵਿਚ ਤਦਾਕਾਰ ਹੋ ਕੇ ਇੰਦ੍ਰੀਆਂ ਸਹਿਤ ਅੰਤਹਕਰਣ ਨੂੰ ਸਵਾਰ ਕੇ ਸਹਜੇ-ਸਹਜੇ ਪਰਮੇਸ਼ਰ ਦੇ ਨਾਮਾਂ ਨੂੰ ਰਵੈ=ਉਚਾਰਦੀ ਹੈ ਉਹ ਪਤੀ ਪਰਮਾਤਮਾ ਦੀ ਵਰੁ=ਸ੍ਰੇਸ਼ਟ ਇਸਤ੍ਰੀ ਹੈ।

## ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥

ਆਪਣੇ ਕੁਟੰਬ ਅਤੇ ਸਬੰਧੀਆਂ ਦੀ ਐਹੋ ਜਿਹੀ ਪਰੀਤੀ ਨੂੰ ਜਾਰਉ=ਸਾੜ ਦਿਓ ਜੋ ਮਾਇਆ ਦੇ ਮੋਹ ਨੂੰ ਪਸਾਰਨੇ ਵਾਲੀ ਹੈ।

**ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ॥ ੩ ॥**

ਜਿਸ ਦੇ ਅੰਦਰ ਰਸੁ=ਅਨੰਦ ਰੂਪ ਰਾਮ ਦੀ ਪਰੀਤੀ ਨਹੀਂ ਹੈ ਜਾਂ ਜਿਸ ਦੇ ਅੰਦਰ ਰਾਮ ਦੀ ਪ੍ਰੀਤੀ ਅਤੇ ਆਤਮ ਰਸ ਨਹੀਂ ਹੈ, ਉਸ ਦੇ ਦੁਬਿਧਾ ਸਹਿਤ ਕੀਤੇ ਹੋਏ ਕਰਮ ਵਿਕਾਰ ਰੂਪ ਹਨ॥ ੩॥

**ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ॥**

ਰਤਨ ਪਦਾਰਥ=ਪਰਮਾਤਮਾ ਹਿਰਦੇ ਅੰਦਰ ਹੈ, ਉਸ ਪਰਮਾਤਮਾ ਵਿਚ ਜਿਸ ਨੇ ਹਿਤ=ਪਰੇਮ, ਕੌ=ਕੀਤਾ ਹੈ, ਉਹ ਲਾਲ=ਪ੍ਰਭੂ ਦੀ ਪਿਆਰੀ ਦਾਸੀ ਛੁਪਾਈ ਹੋਈ ਕਦੇ ਭੀ ਦੁਰੈ ਨ=ਲੁਕ ਨਹੀਂ ਸਕਦੀ।

**ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖਾਂ ਨੇ ਜੁਗਾਂ-ਜੁਗਾਂ ਵਿਚ ਨਾਮ ਨੂੰ ਅਮੋਲਕ ਜਾਣ ਕੇ ਉਸ ਨਾਮ ਦੀ ਪਰੀਤੀ ਨੂੰ ਹਿਰਦੇ ਅੰਦਰ ਧਾਰਨਾ ਕੀਤਾ ਹੈ। *ਅਥਵਾ*-ਜੁਗਿ=ਚਾਰ ਸਾਧਨਾਂ ਵਿਚ ਜੁਗਿ=ਜੁੜ ਕੇ ਗੁਰਮੁਖਾਂ ਨੇ ਹਿਰਦੇ ਅੰਦਰ ਅਮੋਲਕ ਨਾਮ ਦੀ ਪ੍ਰੀਤੀ ਧਾਰੀ ਹੈ॥ ੪॥ ੩॥

**ਸਾਰੰਗ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ॥ ਹਰਿ ਕੇ ਸੰਤ ਜਨਾ ਕੀ ਹਮ ਧੂਰਿ॥**

ਅਸਾਂ ਨੇ ਹਰੀ ਦੇ ਸੰਤ ਜਨਾਂ ਦੀ ਚਰਨ ਧੂੜੀ ਨੂੰ ਗ੍ਰਹਿਣ ਕੀਤਾ ਹੈ।

**ਮਿਲਿ ਸਤਸੰਗਤਿ ਪਰਮ ਪਦੁ ਪਾਇਆ**

**ਆਤਮ ਰਾਮੁ ਰਹਿਆ ਭਰਪੂਰਿ॥ ੧ ॥ ਰਹਾਉ ॥**

ਸਤਸੰਗਤ ਵਿਚ ਮਿਲ ਕੇ ਪਰਮ ਪਦੁ=ਆਤਮ ਪਦ ਨੂੰ ਪਾਇਆ ਹੈ, ਜੋ ਰਾਮ ਸਾਰੇ ਭਰਪੂਰ ਹੋ ਰਿਹਾ ਹੈ, ਉਸ ਨੂੰ ਆਤਮ=ਆਪਣਾ ਆਪ ਰੂਪ ਜਾਣਿਆ ਹੈ॥ ੧॥ ਰਹਾਉ॥

**ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੂਖ ਕਾਟੇ ਸਭਿ ਦੂਰਿ॥**

ਸੰਤੁ=ਸ਼ਾਂਤ ਆਤਮਾ ਸਤਿਗੁਰੂ ਮਿਲਣ ਤਾਂ ਸ਼ਾਂਤੀ ਪਾਈਦੀ ਹੈ, ਸਤਿਗੁਰਾਂ ਨੇ ਚਾਰੇ ਕਿਲਵਿਖ ਕੱਟ ਦਿੱਤੇ ਹਨ ਅਤੇ ਸਾਰੇ ਦੁੱਖ ਭੀ ਦੂਰ ਕਰ ਦਿੱਤੇ ਹਨ।

**ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ॥ ੧ ॥**

ਆਤਮਾ ਦੀ ਜੋਤਿ=ਗਿਆਤ ਹੋਣ ਕਰਕੇ ਜਾਂ ਬੁੱਧੀ ਪਰਫੁਲਿਤ ਹੋਈ ਤਾਂ ਨਿਰੰਜਨ ਪੁਰਖ ਪਰਮਾਤਮਾ ਨੂੰ ਹਾਜਰਾ ਹਜ਼ੂਰ ਦੇਖਣਾ ਕੀਤਾ॥ ੧॥

**ਵਡੈ ਭਾਗਿ ਸਤਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ॥**

ਵਡਭਾਗੀ ਪੁਰਸ਼ਾਂ ਨੇ ਸਤਸੰਗਤ ਪਾ ਕੇ ਹਰੀ ਨਾਮ ਨੂੰ ਜਪ ਕੇ ਹਰੀ ਨੂੰ ਸਾਰੇ ਭਰਪੂਰ ਹੋ ਰਿਹਾ ਨਿਸਚੇ ਕੀਤਾ।

**ਅਠਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ॥ ੨ ॥**

ਸਤਸੰਗਤ ਦੇ ਚਰਨਾਂ ਦੀ ਧੂੜੀ ਵਿਚ ਇਸ਼ਨਾਨ ਕਰਨ ਨਾਲ ਹੀ ਅਠਸਠਿ=ਅਠਾਠ ਤੀਰਥਾਂ 'ਪਰ ਇਸ਼ਨਾਨ ਕਰਨ ਦਾ ਫਲ ਪਰਾਪਤ ਕੀਤਾ ਹੈ॥ ੨॥

**ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ ॥**

ਵਿਕਾਰਾਂ ਦੀ ਪ੍ਰਬਲਤਾ ਕਰਕੇ ਦੁਰਮਤੀਆਂ ਦੀ ਬੁੱਧੀ ਮਲੀਨ ਤੇ ਹੋਛੀ=ਤੁਛ ਹੋ ਰਹੀ ਹੈ ਜਾਂ ਦੁਰਮਤੀਆਂ ਦੀ ਹੋਛੀ=ਤੁਛ ਬੁੱਧੀ ਵਿਸ਼ੇ ਵਿਕਾਰਾਂ ਕਰਕੇ ਮੈਲੀ ਹੋ ਰਹੀ ਹੈ ਅਤੇ ਕੂੜਿਆਂ ਪਦਾਰਥਾਂ ਦੇ ਮੋਹ ਵਿਚ ਲੱਗਾ ਹੋਇਆ ਹਿਰਦਾ ਭੀ ਕੁਸੁਧੁ=ਅਪਵਿੱਤ੍ਰ ਹੈ।

**ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ ॥੩ ॥**

ਚੰਗਿਆਂ ਕਰਮਾਂ ਤੋਂ ਬਿਨਾਂ ਸਤਸੰਗਤ ਕਿਵੇਂ ਪਾਈਦੀ ਹੈ, ਹੰਗਤਾ ਮਮਤਾ ਦੇ ਵਿਆਪਨ ਕਰਕੇ ਮਨ ਸਦਾ ਹੀ ਝੁਰਦਾ ਰਹਿੰਦਾ ਹੈ॥ ੩॥

**ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤਸੰਗਤਿ ਪਗ ਧੂਰਿ ॥**

ਹੇ ਕਿਰਪਾ ਦੀ ਖਾਣ ਹਰਿ ਜੀਉ! ਦਿਆਲੂ ਹੋਵੋ, ਤਾਂ ਭਗਵਾਨ ਨੇ ਅਕਾਸ਼ ਬਾਣੀ ਦੁਆਰੇ ਪੁਛਿਆ ਤੂੰ ਕੀ ਚਾਹੁੰਦਾ ਹੈਂ ? ਤਾਂ ਕਿਹਾ-ਹੋਰ ਕੁਝ ਨਹੀਂ ਚਾਹੁੰਦਾ ਕੇਵਲ ਸਤਸੰਗਤ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ।

**ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ ॥੪ ॥੧ ॥**

ਗੁਰੂ ਜੀ ਕਥਨ ਕਰਦੇ ਹਨ-ਉਹਨਾਂ ਸੰਤਾਂ ਨਾਲ ਮਿਲਾਪ ਹੋਣ 'ਤੇ ਹੇ ਹਰੀ ! ਤੂੰ ਪ੍ਰਾਪਤ ਹੁੰਦਾ ਹੈਂ, ਜਿਨ੍ਹਾਂ ਸੰਤ ਜਨਾਂ ਨੂੰ ਹੇ ਹਰੀ ਰਾਮ ! ਤੂੰ ਹਜੂਰਿ=ਕੋਲ ਆ ਕੇ ਮਿਲਿਆ ਹੈਂ॥ ੪॥ ੧॥

**ਸਾਰੰਗ ਮਹਲਾ ੪ ॥**

**ਗੋਬਿੰਦ ਚਰਨਨ ਕਉ ਬਲਿਹਾਰੀ ॥**

ਮੈਂ ਗੋਬਿੰਦ ਦੇ ਚਰਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

**ਭਵਜਲੁ ਜਗਤੁ ਨ ਜਾਈ ਤਰਣਾ**
**ਜਪਿ ਹਰਿ ਹਰਿ ਪਾਰਿ ਉਤਾਰੀ ॥ ੧ ॥ ਰਹਾਉ ॥**

ਭਵ=ਜਨਮ ਮਰਨ ਰੂਪ ਜਲ ਕਰਕੇ ਭਰਿਆ ਹੋਇਆ ਜੋ ਸੰਸਾਰ-ਸਮੁੰਦਰ ਹੈ, ਉਹ ਆਪਣੇ ਆਪ ਤਰਿਆ ਨਹੀਂ ਜਾਂਦਾ, ਕੇਵਲ ਹਰਿ ਹਰਿ ਦਾ ਜਪਿ=ਸਿਮਰਨ ਹੀ ਸੰਸਾਰ-ਸਮੁੰਦਰ ਤੋਂ ਪਾਰ ਉਤਾਰਦਾ ਹੈ॥ ੧॥ ਰਹਾਉ॥

**ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ ਸੇਵਾ ਸੁਰਤਿ ਬੀਚਾਰੀ ॥**

ਗੁਰਮੁਖਾਂ ਦੇ ਹਿਰਦੇ ਵਿਚ ਪ੍ਰਭੂ ਦੀ ਪਰਤੀਤੀ ਬਣੀ ਹੈ, ਏਸੇ ਕਰਕੇ ਉਹਨਾਂ ਨੇ ਸੁਰਤ ਪੂਰਬਕ ਸੇਵਾ ਕਰਨੀ ਵਿਚਾਰੀ ਹੈ।

**ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ ਗੁਣਕਾਰੀ ॥ ੧ ॥**

ਜੋ ਰਾਮ ਸਰਬ ਕਲਾ ਸਮੱਰਥ ਹੈ ਤੇ ਸ਼ੁਭ ਗੁਣਾਂ ਦੇ ਪ੍ਰਾਪਤ ਕਰਨ ਵਾਲਾ ਹੈ,

ਵਾ:- ਜਿਸ ਦੇ ਗੁਣ ਅਗਿਆਨ ਰੋਗ ਦੀ ਨਵਿਰਤੀ ਕਰਨੇ ਨੂੰ ਕਾਰੀ=ਔਸ਼ਧੀ ਰੂਪ ਹਨ ਗੁਰਮੁਖ ਜਨ ਰਾਤ ਦਿਨ ਉਸ ਰਾਮ ਦੇ ਨਾਮ ਨੂੰ ਹਿਰਦੇ ਵਿਚ ਜਪਦੇ ਹਨ।

## ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ ਮਨਿ ਤਨਿ ਅਲਖ ਅਪਾਰੀ॥

ਜੋ ਪ੍ਰਭੂ ਮਨ ਕਰਕੇ ਅਗਮ ਤੇ ਤਨ ਕਰਕੇ ਅਗੋਚਰ ਹੈ, ਉਸ ਅਲਖ ਅਪਾਰ ਪ੍ਰਭੂ ਨੂੰ ਗੁਰਮੁਖਾਂ ਨੇ ਸ੍ਰਬ ਠਾਈ=ਸਾਰਿਆਂ ਜਗ੍ਹਾਂ 'ਪਰ ਅਤੇ ਮਨ ਤਨ ਦੇ ਵਿਚ ਰਵਿਆ=ਵਿਆਪਕ ਨਿਸਚੇ ਕੀਤਾ ਹੈ।

## ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ॥ ੨ ॥

ਜਦ ਗੁਰੂ ਕ੍ਰਿਪਾਲੂ ਹੋਏ ਤਦ ਨਾਮ ਗਿਆਨ ਪਾਇਆ, ਗਿਆਨ ਦੀ ਸ਼ਕਤੀ ਨਾਲ ਹਿਰਦੇ ਦੇ ਵਿਚ ਹੀ ਅਲਖ ਪ੍ਰਭੂ ਨੂੰ ਲਖਾਰੀ=ਜਾਣ ਲਿਆ॥ ੨॥

## ਅੰਤਰਿ ਹਰਿ ਨਾਮੁ ਸਰਬ ਧਰਣੀਧਰ ਸਾਕਤ ਕਉ ਦੂਰਿ ਭਇਆ ਅਹੰਕਾਰੀ॥

ਸਰਬ ਧਰਣੀ ਧਰ=ਸਾਰੀ ਧਰਤੀ ਦੇ ਧਾਰਨ ਵਾਲੇ ਹਰੀ ਦਾ ਨਾਮ ਅੰਦਰ ਹੀ ਹੈ,

ਵਾ:- ਨਾਮੁ=ਪ੍ਰਸਿੱਧ ਹਰੀ ਅੰਦਰ ਹੀ ਹੈ ਪਰ ਹੰਕਾਰ ਦੀ ਵਜ੍ਹਾ ਕਰਕੇ ਸਾਕਤਾਂ ਨੂੰ ਉਹ ਹਰੀ ਦੂਰ ਪਰਤੀਤ ਹੋ ਰਿਹਾ ਹੈ।

## ਤ੍ਰਿਸਨਾ ਜਲਤ ਨ ਕਬਹੂ ਬੂਝਹਿ ਜੂਐ ਬਾਜੀ ਹਾਰੀ॥ ੩ ॥

ਸਾਕਤ ਪੁਰਸ਼ ਮਾਇਆ ਦੀ ਤ੍ਰਿਸ਼ਨਾ ਅੱਗ ਵਿਚ ਸੜਦੇ ਹਨ, ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਕਦੇ ਭੀ ਬੁਝਦੀ ਨਹੀਂ ਹੈ, ਇਸ ਲਈ ਉਹਨਾਂ ਨੇ ਸੰਸਾਰ ਜੂਏ ਵਿਚ ਮਨੁੱਖਾ ਦੇਹ ਰੂਪੀ ਬਾਜੀ ਹਾਰ ਦਿੱਤੀ ਹੈ॥ ੩॥

## ਊਠਤ ਬੈਠਤ ਹਰਿ ਗੁਨ ਗਾਵਹਿ ਗੁਰਿ ਕਿੰਚਤ ਕਿਰਪਾ ਧਾਰੀ॥

ਉਹ ਗੁਰਮੁਖ ਉੱਠਦਿਆਂ ਬੈਠਦਿਆਂ ਹਰੀ ਗੁਣਾਂ ਨੂੰ ਗਾਉਂਦੇ ਹਨ, ਜਿਨ੍ਹਾਂ ਉੱਤੇ ਪੂਰਿਆਂ ਗੁਰਾਂ ਨੇ ਕਿੰਚਤ=ਥੋੜ੍ਹੀ ਜਿੰਨੀ ਭੀ ਕ੍ਰਿਪਾ ਦ੍ਰਿਸ਼ਟੀ ਧਾਰਨਾ ਕੀਤੀ ਹੈ।

[ਪੰਨਾ ੧੧੯੯]

## ਨਾਨਕ ਜਿਨ ਕਉ ਨਦਰਿ ਭਈ ਹੈ ਤਿਨ ਕੀ ਪੈਜ ਸਵਾਰੀ॥ ੪ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਉੱਤੇ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਹੈ, ਪਰਮਾਤਮਾ ਨੇ ਉਹਨਾਂ ਦੀ ਪੈਜ=ਇੱਜ਼ਤ ਸਵਾਰੀ ਹੈ॥ ੪॥ ੨॥

## ਸਾਰਗ ਮਹਲਾ ੪ ॥

## ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ॥

ਹੇ ਪਿਆਰੇ ਹਰੀ ! ਮੈਨੂੰ ਆਪਣਾ ਹਰੀ ਨਾਮ ਅੰਮ੍ਰਿਤ ਦੇਣਾ ਕਰੋ।

## ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ॥੧ ॥ਰਹਾਉ ॥

ਜਿਨ੍ਹਾਂ ਗੁਰਮੁਖਾਂ ਉੱਤੇ ਆਪ ਜੀ ਦਾ ਮਨ ਮੰਨਿਆ ਗਿਆ ਹੈ, ਉਹਨਾਂ ਦੇ ਤੁਸਾਂ ਨੇ ਸਾਰੇ ਕੰਮ ਸਵਾਰ ਦਿੱਤੇ ਹਨ॥ ੧॥ ਰਹਾਉ॥

## ਜੋ ਜਨ ਦੀਨ ਭਏ ਗੁਰ ਆਗੈ ਤਿਨ ਕੇ ਦੂਖ ਨਿਵਾਰੇ॥

ਜਿਹੜੇ ਮਨੁੱਖ ਗੁਰਾਂ ਅੱਗੇ ਦੀਨ=ਗਰੀਬ (ਨਿੰਮ੍ਰਤਾ ਵਾਲੇ) ਹੋਏ ਹਨ, ਉਹਨਾਂ ਦੇ ਭੀ ਆਪ ਜੀ ਨੇ ਸਾਰੇ ਦੁੱਖ ਨਵਿਰਤ ਕਰ ਦਿੱਤੇ ਹਨ।

**ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ॥ ੧ ॥**

ਜੋ ਰਾਤ ਦਿਨ ਪੂਰਿਆਂ ਗੁਰਾਂ ਅੱਗੇ ਖਲੋ ਕੇ ਸ੍ਰਵਨ, ਸਿਮਰਨ, ਕੀਰਤਨ, ਪਾਦ ਸੇਵਨ ਆਦਿਕ ਨੌਧਾ ਭਗਤੀ ਵਿਚੋਂ ਕੋਈ ਭੀ ਭਗਤੀ ਕਰਦੇ ਹਨ, ਉਨ੍ਹਾਂ ਦੇ ਇੰਦ੍ਰੀਏ ਤੇ ਅੰਤਹਕਰਣ ਗੁਰਾਂ ਦੇ ਸ਼ਬਦ ਕਰਕੇ ਸਵਾਰੇ ਗਏ ਹਨ॥ ੧ ॥

**ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ ਰਸੁ ਗਾਵਹਿ ਰਸੁ ਬੀਚਾਰੇ॥**

ਉਹਨਾਂ ਦੇ ਹਿਰਦੇ ਵਿਚ ਨਾਮ ਅੰਮ੍ਰਿਤ ਰਸ ਹੈ, ਰਸਨਾ ਨਾਲ ਭੀ ਓਸੇ ਨਾਮ ਰਸ ਨੂੰ ਪਰੇਮ ਨਾਲ ਗਾਉਂਦੇ ਹਨ ਅਤੇ ਬਾਣੀ ਦੁਆਰਾ ਭੀ ਪਰੇਮ ਨਾਲ ਨਾਮ ਰਸ ਨੂੰ ਵਿਚਾਰਦੇ ਹਨ।

**ਗੁਰਪਰਸਾਦਿ ਅੰਮ੍ਰਿਤ ਰਸੁ ਚੀਨ੍ਹਿਆ ਓਇ ਪਾਵਹਿ ਮੋਖ ਦੁਆਰੇ॥ ੨ ॥**

ਜਿਨ੍ਹਾਂ ਨੇ ਗੁਰ ਕਿਰਪਾ ਦੁਆਰੇ ਨਾਮ ਅੰਮ੍ਰਿਤ ਰਸ ਨੂੰ ਚੀਨ੍ਹਿਆ=ਜਾਣਿਆ ਹੈ, ਉਹ ਮੁਕਤੀ ਦਾ ਦਰਵਾਜ਼ਾ ਗਿਆਨ ਪਾਂਦੇ ਹਨ॥ ੨ ॥

**ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ॥**

ਸਤਿਗੁਰੂ ਅਚੱਲ ਪੁਰਖ ਹਨ, ਉਨ੍ਹਾਂ ਦੀ ਮਤਿ=ਸਿੱਖਿਆ ਭੀ ਅਚੱਲ ਹੈ, ਜਿਸ ਗੁਰੂ ਨੂੰ ਨਾਮ ਦਾ ਦ੍ਰਿੜ ਭਰੋਸਾ ਹੈ ਅਤੇ ਨਾਮ ਦਾ ਹੀ ਅਧਾਰੇ=ਆਸਰਾ ਹੈ।

*ਵਾ :-* ਜਿਸ ਨੂੰ ਗੁਰ ਸਿੱਖਿਆ ਮਿਲੀ ਹੈ ਉਸ ਨੂੰ ਨਾਮ ਦੀ ਦ੍ਰਿੜਤਾ ਦਾ ਆਸਰਾ ਪ੍ਰਾਪਤ ਹੋਇਆ ਹੈ।

**ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ॥ ੩ ॥**

ਉਸ ਗੁਰੂ ਅੱਗੇ ਮੈਂ ਆਪਣਾ ਜੀਅ ਭੇਟਾ ਧਰਦਾ ਹਾਂ ਅਤੇ ਸਤਿਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੩ ॥

**ਮਨਮੁਖ ਭ੍ਰਮਿ ਦੂਜੈ ਭਾਇ ਲਾਗੇ ਅੰਤਰਿ ਅਗਿਆਨ ਗੁਬਾਰੇ॥**

ਜਿਹੜੇ ਮਨਮੁਖ ਭਰਮ ਵਿਚ ਤੇ ਦਵੈਤ ਭਾਵ ਵਿਚ ਲੱਗੇ ਹਨ, ਉਹਨਾਂ ਦੇ ਅੰਦਰ ਅਗਿਆਨ ਰੂਪ ਹਨੇਰਾ ਹੈ।

**ਸਤਿਗੁਰੁ ਦਾਤਾ ਨਦਰਿ ਨ ਆਵੈ ਨਾ ਉਰਵਾਰਿ ਨ ਪਾਰੇ॥ ੪ ॥**

ਇਸ ਲਈ ਸੁਖਾਂ ਦਾ ਦਾਤਾ ਸਤਿਗੁਰੂ ਉਹਨਾਂ ਨੂੰ ਨਿਗਾਹ ਨਹੀਂ ਆਉਂਦਾ, ਉਹਨਾਂ ਨੂੰ ਨਾ ਉਰਵਾਰਿ=ਇਸ ਲੋਕ ਦਾ ਸੁਖ ਤੇ ਨਾ ਹੀ ਪਾਰੇ=ਪ੍ਰਲੋਕ ਦਾ ਸੁਖ ਮਿਲਦਾ ਹੈ।

*ਅਥਵਾ :-* ਨਾ ਉਰਵਾਰਿ=ਵੈਰਾਗ ਤੇ ਨਾ ਪਾਰੇ=ਗਿਆਨ ਪ੍ਰਾਪਤ ਹੁੰਦਾ ਹੈ।

**ਸਰਬੇ ਘਟਿ ਘਟਿ ਰਵਿਆ ਸੁਆਮੀ ਸਰਬ ਕਲਾ ਕਲ ਧਾਰੇ॥**

ਜੋ ਸਰਬ ਕਲਾ=ਸ਼ਕਤੀਆਂ ਸਪੰਨ ਪ੍ਰਭੂ ਸਭਨਾਂ ਵਿਚ ਆਪਣੀ ਕਲਾ ਧਾਰ ਰਿਹਾ ਹੈ, ਉਹ

ਸੁਆਮੀ=ਪਰਮਾਤਮਾ ਸਾਰਿਆਂ ਘਟਾਂ-ਘਟਾਂ ਵਿਚ ਰਵਿਆ=ਵਿਆਪਕ ਹੋ ਰਿਹਾ ਹੈ।

**ਨਾਨਕੁ ਦਾਸਨਿ ਦਾਸੁ ਕਹਤ ਹੈ ਕਰਿ ਕਿਰਪਾ ਲੇਹੁ ਉਬਾਰੇ ॥ ੫ ॥ ੩ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਆਪ ਜੀ ਦੇ ਦਾਸਾਂ ਦਾ ਦਾਸ ਕਹਾਂਦਾ ਹਾਂ,

*ਅਥਵਾ :-* ਮੈਂ ਆਪ ਜੀ ਦੇ ਦਾਸਾਂ ਦਾ ਦਾਸ ਇਕ ਬੇਨਤੀ ਕਹਿੰਦਾ ਹਾਂ ਕਿ ਆਪ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਸੰਸਾਰ-ਸਮੁੰਦਰ ਤੋਂ ਤਾਰ ਲਓ॥ ੫॥ ੩॥

**ਸਾਰਗ ਮਹਲਾ ੪ ॥**

**ਗੋਬਿਦ ਕੀ ਐਸੀ ਕਾਰ ਕਮਾਇ ॥**

ਹੇ ਭਾਈ ! ਗੋਬਿੰਦ ਦੀ ਪ੍ਰਾਪਤੀ ਲਈ ਅਜਿਹੀ ਸੇਵਾ ਰੂਪੀ ਕਾਰ ਕਮਾਉਣੀ ਕਰੋ।

**ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ**

**ਗੁਰਮੁਖਿ ਨਾਮਿ ਰਹਹੁ ਲਿਵਲਾਇ ॥ ੧ ॥ ਰਹਾਉ ॥**

ਹੇ ਗੁਰਮੁਖੋ ! ਉਹ ਪਰਮਾਤਮਾ ਜੋ ਕੁਝ ਭੀ ਕਰਦਾ ਹੈ, ਉਸ ਨੂੰ ਸੱਤ ਕਰਕੇ ਮੰਨੋ ਅਤੇ ਗੁਰਾਂ ਦੁਆਰੇ ਨਾਮ ਸਿਮਰਨ ਵਿਚ ਲਿਵ ਲਾਈ ਰੱਖੋ॥ ੧॥ ਰਹਾਉ॥

**ਗੋਬਿਦ ਪ੍ਰੀਤਿ ਲਗੀ ਅਤਿ ਮੀਠੀ ਅਵਰ ਵਿਸਰਿ ਸਭ ਜਾਇ ॥**

ਜਿਸ ਨੂੰ ਗੋਬਿੰਦ ਦੀ ਪਰੀਤੀ ਡਾਢੀ ਪਿਆਰੀ ਲੱਗੀ ਹੈ, ਉਸ ਨੂੰ ਅਵਰ=ਹੋਰ ਸਭ ਕੁਝ ਭੁਲ ਜਾਂਦਾ ਹੈ।

**ਅਨਦਿਨੁ ਰਹਸੁ ਭਇਆ ਮਨੁ ਮਾਨਿਆ ਜੋਤੀ ਜੋਤਿ ਮਿਲਾਇ ॥ ੧ ॥**

ਜੋਤੀ=ਪਰਮਾਤਮਾ ਨਾਲ ਆਪਣੀ ਜੋਤ ਮਿਲਾਉਣ ਵਿਚ ਜਿਸ ਦਾ ਮਨ ਮੰਨਿਆ ਗਿਆ ਹੈ, ਉਸ ਨੂੰ ਰਾਤ ਦਿਨ ਰਹਸੁ=ਆਨੰਦ ਹੋਇਆ ਹੈ॥ ੧॥

**ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ ॥**

ਏਹ ਜੀਵ ਜਿਸ ਵੇਲੇ ਪ੍ਰਭੂ ਦੇ ਗੁਣ ਗਾਉਂਦਾ ਹੈ, ਉਸੀ ਵੇਲੇ ਮਨ ਤ੍ਰਿਪਤ ਹੁੰਦਾ ਹੈ ਅਤੇ ਮਨ ਵਿਚ ਸ਼ਾਂਤੀ ਆ ਕੇ ਵਸਦੀ ਹੈ।

**ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ ॥ ੨ ॥**

ਜਿਸ ਵੇਲੇ ਗੁਰੂ ਕਿਰਪਾਲੂ ਹੋਏ ਉਸੀ ਵੇਲੇ ਹਰੀ ਦੇ ਚਰਨਾਂ ਨਾਲ ਚਿੱਤ ਬਿਰਤੀ ਨੂੰ ਲੱਗਾ ਕੇ ਬ੍ਰਹਮ ਗਿਆਨ ਪਾਇਆ॥ ੨॥

**ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵਲਾਇ ॥**

ਜਾਂ ਹਰੀ ਨਾਮ ਨੂੰ ਧਿਆਇਆ ਤਾਂ ਪ੍ਰਕਾਸ਼ ਵਾਲੀ ਬੁੱਧੀ ਹੋਈ ਅਤੇ ਤਤਿ=ਯਥਾਰਥ ਗਿਆਨ ਵਿਚ ਲਿਵ ਨੂੰ ਲਗਾਉਣਾ ਕੀਤਾ।

**ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ ॥ ੩ ॥**

ਹਿਰਦੇ ਅੰਦਰ ਪ੍ਰਭੂ ਦੀ ਜੋਤ ਪ੍ਰਗਟੀ ਤਾਂ ਉਸ ਉੱਤੇ ਮਨ ਮੰਨਿਆ ਗਿਆ ਤੇ ਹਰੀ ਵਿਚ ਸਹਜਿ ਸਮਾਧਿ=ਨਿਰਵਿਕਲਪ ਸਮਾਧੀ ਨੂੰ ਲਗਾਉਣਾ ਕੀਤਾ॥ ੩॥

## ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ॥

ਜਿਨ੍ਹਾਂ ਦੇ ਹਿਰਦੇ ਵਿਚ ਕਪਟ ਹੈ, ਉਹ ਨਿਤਾਪ੍ਰਤੀ ਕਪਟੁ=ਛਲ ਨੂੰ ਹੀ ਕਮਾਉਂਦੇ ਹਨ ਅਤੇ ਮੂੰਹੋਂ ਹਰਿ ਹਰਿ ਨਾਮ ਨੂੰ ਸੁਣਾਉਂਦੇ ਹਨ।

## ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ॥ ੪॥

ਉਨ੍ਹਾਂ ਦੇ ਅੰਦਰ ਲੋਭ ਦਾ ਬੜਾ ਹਨੇਰਾ ਹੈ, ਜਿਵੇਂ ਤੋਹਾਂ ਦੇ ਕੁਟਣ ਨਾਲ ਦੁੱਖ ਭੋਗਦਾ ਹੈ, ਤਿਵੇਂ ਕਮਾਈ ਤੋਂ ਬਿਨਾਂ ਐਵੇਂ ਮੂੰਹੋਂ ਹਰਿ ਹਰਿ ਉਚਾਰਨ ਨਾਲ ਦੁੱਖ ਭੋਗਦਾ ਹੈ, ਉਸ ਨੂੰ ਹਰਿ ਹਰਿ ਉਚਾਰਨ ਦਾ ਕੋਈ ਫਲ ਨਹੀਂ ਮਿਲਦਾ॥ ੪॥

## ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ॥

ਜਿਸ ਵੇਲੇ ਉਹ ਪ੍ਰਭੂ ਆਪ ਮੇਰੇ 'ਪਰ ਪ੍ਰਸੰਨ ਹੋਏ ਤਾਂ ਉਨ੍ਹਾਂ ਨੇ ਗੁਰਾਂ ਦੁਆਰੇ ਮੇਰੇ ਹਿਰਦੇ ਵਿਚ ਆਪਣਾ ਪਰਚਾ=ਪ੍ਰੇਮ ਲੱਗਾ ਦਿੱਤਾ।

## ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ॥ ੫॥ ੪॥

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਪਾਸੋਂ ਨਿਰੰਜਨ ਦਾ ਨਾਮ ਪਾਇਆ ਹੈ ਅਤੇ ਨਾਮ ਨੂੰ ਜਪ ਕੇ ਆਤਮ ਸੁਖ ਨੂੰ ਪਾਇਆ ਹੈ॥ ੫॥ ੪॥

## ਸਾਰਗ ਮਹਲਾ ੪॥

## ਮੇਰਾ ਮਨੁ ਰਾਮ ਨਾਮਿ ਮਨੁ ਮਾਨੀ॥

ਪਹਿਲੇ ਮੇਰਾ ਮਨ ਮਾਨੀ=ਹੰਕਾਰੀ ਸੀ, ਹੁਣ ਰਾਮ ਨਾਮ ਦੇ ਮਨਣ ਕਰਨ ਵਿਚ ਜੁੜ ਗਿਆ ਹੈ ਜਾਂ ਮੇਰਾ ਮਨ ਰਾਮ ਨਾਮ ਦੇ ਮੰਨਣ ਵਿਚ ਲੱਗ ਕੇ ਮਾਨੀ=ਮਾਨੀਕ ਹੋ ਗਿਆ ਹੈ।

## ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ
## ਮਨਿ ਹਰਿ ਹਰਿ ਕਥਾ ਸੁਖਾਨੀ॥ ੧॥ ਰਹਾਉ॥

ਮੇਰੇ ਹਿਰਦੇ ਵਿਚ ਪੂਰਿਆਂ ਸਤਿਗੁਰਾਂ ਨੇ ਪਰੀਤੀ ਲਗਾਈ ਹੈ ਅਤੇ ਮੇਰੇ ਮਨ ਵਿਚ ਹੁਣ ਹਰਿ ਹਰਿ ਦੀ ਕਥਾ ਹੀ ਸੁਖਾਂਵਦੀ ਹੈ, ਭਾਵ ਚੰਗੀ ਲੱਗਦੀ ਹੈ॥ ੧॥ ਰਹਾਉ॥

## ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ॥

ਮੈਂ ਦੀਨ=ਗਰੀਬ ਸੇਵਕ ਜਨ ਉੱਤੇ ਆਪ ਦਿਆਲੂ ਹੋਵੋ, ਹੇ ਅਕਥ ਪ੍ਰਭੂ ! ਮੈਂ ਸੇਵਕ ਜਨ ਨੂੰ ਆਪਣੀ ਕਹਾਣੀ ਦੇ ਕਥਨ ਕਰਨ ਦਾ ਬਲ ਦੇਣਾ ਕਰੋ।

## ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ॥ ੧॥

ਆਪ ਜੀ ਦੇ ਸੰਤ ਜਨਾਂ ਨਾਲ ਮਿਲ ਕੇ ਮੈਂ ਹਰੀ ਨਾਮ ਰਸ ਨੂੰ ਪਾਉਣਾ ਕੀਤਾ ਹੈ ਅਤੇ ਮੇਰੇ ਮਨ ਤਨ

ਵਿਚ, ਹੇ ਹਰੀ ! ਆਪ ਜੀ ਦੀ ਭਗਤੀ ਮਿੱਠੀ ਲੱਗ ਆਈ ਹੈ॥ ੧॥

**ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ ਗੁਰਮਤਿ ਨਾਮੁ ਪਛਾਨੀ॥**

ਉਹ ਸੰਸਾਰ ਤੋਂ ਬੈਰਾਗੀ ਹੋ ਕੇ ਹਰੀ ਦੇ ਰੰਗ ਵਿਚ ਰਤੇ ਗਏ ਹਨ, ਜਿਨ੍ਹਾਂ ਨੇ ਗੁਰ-ਸਿੱਖਿਆ ਲੈ ਕੇ ਨਾਮ ਦੀ ਪਰੀਤੀ ਪਛਾਣੀ ਹੈ।

**ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ॥ ੨॥**

ਪੁਰਖੈ=ਜੀਵ ਨੇ ਪੁਰਖੁ=ਈਸ਼੍ਵਰ ਨਾਲ ਮਿਲ ਕੇ ਆਤਮ ਸੁਖ ਪਾਇਆ ਹੈ, ਇਸ ਕਰਕੇ ਆਵਣ ਜਾਣੀ= ਜਨਮ ਮਰਨ ਦੀ ਸਾਰੀ ਗੱਲ ਦੂਰ ਹੋ ਗਈ ਹੈ॥ ੨॥

[ਪੰਨਾ ੧੨੦੦]

**ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ॥**

ਮੇਰੇ ਅੰਦਰ ਅਜਿਹਾ ਬਿਰਹੁ=ਪਰੇਮ ਹੈ, ਜੋ ਪ੍ਰਭੂ ਸੁਆਮੀ ਨੂੰ ਅੱਖਾਂ ਨਾਲ ਵੇਖਦਾ ਹਾਂ, ਰਸਨਾ=ਜੀਭ ਨਾਲ ਸਤਿਨਾਮੁ ਨੂੰ ਵਖਾਨੀ=ਕਥਨ ਕਰਦਾ ਹਾਂ।

**ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ॥ ੩॥**

ਸ੍ਰਵਣੀ=ਕੰਨਾਂ ਨਾਲ ਦਿਨ ਰਾਤ ਕੀਰਤਨ ਸੁਣਦਾ ਹਾਂ ਅਤੇ ਹਿਰਦੇ ਵਿਚ ਹਰ ਵੇਲੇ ਹਰਿ ਹਰਿ ਦੀ ਕੀਰਤੀ ਹੀ ਭਾਨੀ=ਭਾਉਂਦੀ ਹੈ॥ ੩॥

**ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ॥**

ਜਿਸ ਵੇਲੇ ਗੁਰਾਂ ਨੇ ਪੰਚ ਜਨਾ=ਪੰਜ ਗਿਆਨ ਇੰਦ੍ਰੀਏ, ਵਾ:- ਕਾਮ ਕ੍ਰੋਧ ਆਦਿਕ ਵਸਗਤਿ ਆਣੇ=ਅਧੀਨਤਾ ਵਿਚ ਲਿਆ ਦਿੱਤੇ ਤਾਂ ਜਿਸ ਉਨਮਨਿ=ਤੁਰੀਆ ਪਦ ਵਿਚ ਨਾਮਿ=ਨਾਮੀ ਪਰਮਾਤਮਾ ਦੀ ਪਰਾਪਤੀ ਹੈ ਉਸ ਵਿਚ ਬਿਰਤੀ ਲੱਗ ਗਈ।

**ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ॥ ੪॥ ੫॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਮੈਂ ਸੇਵਕ ਜਨ ਉੱਤੇ ਹਰੀ ਨੇ ਕ੍ਰਿਪਾ ਦ੍ਰਿਸ਼ਟੀ ਧਾਰਨਾ ਕੀਤੀ ਤਾਂ ਹਰੀ ਰਾਮ ਨਾਮੀ ਵਿਚ ਮੇਰੀ ਅਭੇਦਤਾ ਹੋ ਗਈ॥ ੪॥ ੫॥

**ਸਾਰਗ ਮਹਲਾ ੪॥**

**ਜਪਿ ਮਨ ਰਾਮ ਨਾਮੁ ਪੜ੍ਹੁ ਸਾਰੁ॥**

ਹੇ ਮਨ ! ਰਾਮ ਨਾਮ ਜਪਣਾ ਕਰ, ਏਹੋ ਪੜ੍ਹਨਾ ਸਾਰੁ=ਸ੍ਰੇਸ਼ਟ ਹੈ।

**ਰਾਮ ਨਾਮ ਬਿਨੁ ਥਿਰੁ ਨਹੀ ਕੋਈ**

**ਹੋਰੁ ਨਿਹਫਲ ਸਭੁ ਬਿਸਥਾਰੁ॥ ੧॥ ਰਹਾਉ॥**

ਰਾਮ ਨਾਮ ਤੋਂ ਬਿਨਾਂ ਹੋਰ ਕੋਈ ਵਸਤੂ ਥਿਰ ਨਹੀਂ ਹੈ ਅਤੇ ਹੋਰ ਸਾਰਾ ਵਿਸਥਾਰ ਭੀ ਨਿਸਫਲ ਹੈ॥ ੧॥ ਰਹਾਉ॥

**ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ ॥**

ਹੇ ਬਉਰੇ=ਝਲਿਆ ਪੁਰਸ਼ਾ ! ਇਥੋਂ ਲੈਣਾ ਕੀ ਹੈ ਅਤੇ ਤਜੀਐ=ਛੱਡਣਾ ਕੀ ਹੈ, ਜੋ ਕੁਛ ਭੀ ਦਿੱਸ ਰਿਹਾ ਹੈ, ਉਹ ਸਭ ਛਾਰੁ=ਖੇਹ ਰੂਪ ਹੈ।

**ਜਿਸੁ ਬਿਖਿਆ ਕਉ ਤੁਮ੍ਹ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ ਸਿਰਿ ਭਾਰੁ ॥੧ ॥**

ਜਿਸ ਬਿਖਿਆ=ਮਾਇਆ ਨੂੰ ਤੁਸੀਂ ਆਪਣੀ ਕਰਕੇ ਜਾਣਦੇ ਹੋ, ਉਸ ਨੂੰ ਇਥੇ ਹੀ ਛੱਡ ਕੇ ਸਿਰ ਉੱਤੇ ਪਾਪਾਂ ਦਾ ਭਾਰ ਲੈ ਕੇ ਤੁਸੀਂ ਪ੍ਰਲੋਕ ਵਿਚ ਚਲੇ ਜਾਓਗੇ।

ਅਥਵਾ-ਮਾਇਆ ਨੂੰ ਇਥੇ ਹੀ ਛੱਡ ਜਾਓਗੇ ਤੇ ਸਿਰਿ ਭਾਰੁ=ਸਿਰ ਪਰਨੇ ਮਾਂ ਦੇ ਪੇਟ ਵਿਚ ਪੁਠੇ ਟੰਗੇ ਜਾਓਗੇ॥ ੧ ॥

**ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ ॥**

ਤਿਲ-ਤਿਲ ਕਾਲ ਦੀ ਸੰਗਿਆ ਕਰਕੇ ਪੁਨਾ, ਪਲ-ਪਲ ਕਾਲ ਦੀ ਸੰਗਿਆ ਕਰਕੇ ਅਉਧ=ਉਮਰਾ ਘਟਦੀ ਜਾਂਦੀ ਹੈ ਪਰ ਏਹ ਮੂਰਖ ਜੀਵ ਸਮਝ ਨਹੀਂ ਸਕਦਾ।

**ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ ॥ ੨ ॥**

ਉਹ ਕੁਝ ਕਰਮ ਕਰਦਾ ਹੈ ਜਿਹੜਾ ਨਾਲ ਨਹੀਂ ਚਲਣਾ, ਏਹੋ ਸਾਕਤ=ਮਨਮੁਖ ਪੁਰਸ਼ ਦਾ ਆਚਾਰੁ= ਕਰਤਬ ਹੈ॥ ੨ ॥

**ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ ॥**

ਹੇ ਝਲੇ ਪੁਰਸ਼ਾ ! ਤੂੰ ਸੰਤ ਜਨਾਂ ਦੇ ਨਾਲ ਮਿਲਣਾ ਕਰ, ਤਦ ਤੂੰ ਮੁਕਤੀ ਦਾ ਦਰਵਾਜ਼ਾ ਬ੍ਰਹਮ ਗਿਆਨ ਪਾਵੇਂਗਾ।

**ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ ॥ ੩ ॥**

ਸਤਸੰਗ ਦੇ ਕੀਤੇ ਤੋਂ ਬਿਨਾਂ ਕਿਸੇ ਨੇ ਭੀ ਸੁਖ ਨਹੀਂ ਪਾਇਆ, ਬੇਸ਼ਕ ਜਾ ਕੇ ਵੇਦਾਂ ਦੇ ਵੀਚਾਰ ਕਰਨ ਵਾਲਿਆਂ ਪੰਡਿਤਾਂ ਤੋਂ ਪੁੱਛ ਲਓ॥ ੩ ॥

**ਰਾਣਾ ਰਾਉ ਸਭੈ ਕੋਊ ਚਾਲੈ ਝੂਠੁ ਛੋਡਿ ਜਾਇ ਪਾਸਾਰੁ ॥**

ਚਾਹੇ ਕੋਈ ਰਾਜਾ ਹੈ ਚਾਹੇ ਕੋਈ ਰਾਣਾ ਹੈ, ਸਭ ਕਿਸੀ ਨੇ ਝੂਠੇ ਪਸਾਰੇ ਨੂੰ ਛੱਡ ਕੇ ਇਸ ਸੰਸਾਰ ਤੋਂ ਚਲਿਆ ਜਾਣਾ ਹੈ।

**ਨਾਨਕ ਸੰਤ ਸਦਾ ਥਿਰੁ ਨਿਹਚਲੁ**
**ਜਿਨ ਰਾਮ ਨਾਮੁ ਆਧਾਰੁ ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ-ਨਿਹਚਲੁ=ਅਚੱਲ ਪ੍ਰਭੂ ਨਾਲ ਮਿਲ ਕੇ ਸੰਤ ਸਦਾ ਹੀ ਥਿਰ ਰੂਪ ਹਨ, ਜਿਨ੍ਹਾਂ ਸੰਤਾਂ ਨੂੰ ਕੇਵਲ ਰਾਮ ਦੇ ਨਾਮ ਦਾ ਹੀ ਆਧਾਰੁ=ਆਸਰਾ ਹੈ॥ ੪॥ ੬ ॥

**ਸਾਰਗ ਮਹਲਾ ੪ ਘਰੁ ੩ ਦੁਪਦਾ**

# ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:-** ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਗੁਰਤਾ ਗੱਦੀ 'ਪਰ ਬੈਠਾ ਕੇ ਸਿੱਖਾਂ ਨੂੰ ਕਿਹਾ ਕਿ ਜਿਸ ਨੇ ਸਾਡਾ ਦਰਸ਼ਨ ਕਰਨਾ ਹੋਵੇ, ਉਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਦਰਸ਼ਨ ਕਰੇ। ਜਿਸ ਨੇ ਸਾਡੇ ਅੱਗੇ ਭੇਟਾ ਰੱਖਣੀ ਹੋਵੇ ਉਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਅੱਗੇ ਭੇਟਾ ਰੱਖੇ। ਜਿਸ ਨੇ ਸਾਡੇ ਬਚਨ ਸੁਨਣੇ ਹੋਣ ਉਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਬਚਨ ਸੁਣੇ। ਇਸ ਤਰ੍ਹਾਂ ਦਾ ਹੁਕਮ ਸੁਣ ਕੇ ਸਿੱਖਾਂ ਨੇ ਤਾਂ ਸਵੀਕਾਰ ਕਰ ਲਿਆ ਪਰ ਇਸ ਤਰ੍ਹਾਂ ਦੇ ਬਚਨ ਸੁਣ ਕੇ ਪ੍ਰਿਥੀ ਚੰਦ ਦੇ ਮਨ ਵਿਚ ਬੜਾ ਗੁੱਸਾ ਆਇਆ ਉਸ ਨੇ ਗੁੱਸੇ ਵਿਚ ਭਰ ਕੇ ਕਿਹਾ, ਮੈਂ ਆਪ ਜੀ ਨੂੰ ਅਰਜਨ ਦੇ ਸਹਿਤ ਬਾਦਸ਼ਾਹ ਦੀ ਕਚਹਿਰੀ ਵਿਚ ਬੁਲਾਵਾਂਗਾ ਤੇ ਕਈ ਤਰ੍ਹਾਂ ਦੇ ਵਧ ਘਟ ਅਯੋਗ ਸ਼ਬਦ ਕਹੇ। ਉਸ ਦੇ ਅਯੋਗ ਬਚਨ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ:-

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**

ਹੇ ਪੁੱਤਰ ਪ੍ਰਿਥੀਚੰਦ ! ਮੈਂ ਬਾਪ ਦੇ ਨਾਲ ਤੂੰ ਕਿਸ ਵਾਸਤੇ ਝਗੜਦਾ ਹੈਂ।

**ਜਿਨ ਕੇ ਜਣੇ ਬਡੀਰੇ ਤੁਮ ਹਉ**

**ਤਿਨ ਸਿਉ ਝਗਰਤ ਪਾਪ॥ ੧ ॥ ਰਹਾਉ॥**

ਜਿਸ ਬਾਪ ਦੇ ਜਣੇ=ਪੈਦਾ ਕੀਤੇ ਹੋਏ ਤੁਸੀਂ ਵੱਡੇ ਹੋਏ ਹੋ, ਉਨ੍ਹਾਂ ਨਾਲ ਝਗੜਨਾ ਬੜਾ ਭਾਰੀ ਪਾਪ ਹੈ॥ ੧ ॥ ਰਹਾਉ॥

**ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥**

ਹੇ ਪੁੱਤਰ ! ਜਿਸ ਧਨ ਦਾ ਤੁਸੀਂ ਹੰਕਾਰ ਕਰਦੇ ਹੋ, ਉਹ ਧਨ ਕਿਸੇ ਦਾ ਆਪਣਾ ਨਹੀਂ ਹੈ।

*ਅਥਵਾ-* ਹੇ ਪੂਤ=ਜੀਵ ! ਤੂੰ ਆਪਣੇ ਬਾਪ ਪਰਮਾਤਮਾ ਨਾਲ ਕਿਸ ਵਾਸਤੇ ਝਗੜਦਾ ਹੈਂ ਕਿ ਇਸ ਤਰ੍ਹਾਂ ਨਹੀਂ ਕਰਨਾ ਸੀ ਇੰਝ ਕਿਉਂ ਕੀਤਾ ਹੈ। ਜਿਸ ਪਰਮਾਤਮਾ ਦੇ ਪੈਦਾ ਕੀਤੇ ਹੋਏ ਤੁਸੀਂ ਵੱਡੇ ਹੋਏ ਹੋ, ਉਸ ਪਰਮਾਤਮਾ ਨਾਲ ਝਗੜਨਾ ਪਾਪ ਹੈ। ਜਿਸ ਧਨ ਦਾ ਤੁਸੀਂ ਹੰਕਾਰ ਕਰਦੇ ਹੋ, ਉਹ ਧਨ ਕਿਸੇ ਦਾ ਆਪਣਾ ਨਹੀਂ ਹੈ, ਜਿਸ ਵੇਲੇ ਚਾਹੇ ਪਰਮਾਤਮਾ ਖੋਹ ਸਕਦਾ ਹੈ।

**ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥ ੧ ॥**

ਜਿਸ ਖਿਨ ਵਿਚ ਤੂੰ ਇਸ ਬਿਖਿਆ=ਮਾਇਆ ਦੇ ਰਸ ਨੂੰ ਛੱਡ ਕੇ ਚਲਿਆ ਜਾਵੇਂਗਾ, ਤਿਸ ਵੇਲੇ ਤੈਨੂੰ ਬੜਾ ਭਾਰੀ ਪਸ਼ਚਾਤਾਪ ਲੱਗੇਗਾ॥ ੧ ॥

**ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥**

ਜੋ ਪ੍ਰਭੂ ਸੁਆਮੀ ਮਾਂ ਦੇ ਗਰਭ ਵਿਚ ਤੇਰੇ ਰਾਖੇ ਹੋਏ ਸਨ, ਹੁਣ ਭੀ ਤੂੰ ਉਸੇ ਹਰੀ ਦੇ ਨਾਮ ਜਪ ਨੂੰ ਜਪਦਾ ਰਹੁ।

**ਉਪਦੇਸੁ ਕਰਤ ਨਾਨਕ ਜਨ ਤੁਮ ਕਉ**

## ਜਉ ਸੁਨਹੁ ਤਉ ਜਾਇ ਸੰਤਾਪ ॥੨॥੧॥੭॥

ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਸ਼ਾ ! ਅਸੀਂ ਤੈਨੂੰ ਉਪਦੇਸ਼ ਦੇਣਾ ਕਰਦੇ ਹਾਂ, ਜੇਕਰ ਸੁਰਤ ਨਾਲ ਕੰਨ ਦੇ ਕੇ ਸੁਣੇਗਾ ਤਾਂ ਤੇਰੇ ਸਾਰੇ ਸੰਤਾਪ=ਦੁੱਖ ਮਿਟ ਜਾਣਗੇ॥ ੨ ॥ ੧ ॥ ੭ ॥

## ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ

## ੧ੴ ਸਤਿਗੁਰ ਪ੍ਰਸਾਦਿ ॥

## ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ ॥੧॥ ਰਹਾਉ ॥

ਹੇ ਮਨ ! ਜਗੰਨਾਥ ਨੂੰ ਜਪ, *ਪ੍ਰਸ਼ਨ*-ਕਈ ਮਨੁੱਖਾਂ ਦੇ ਨਾਮ ਜਗੰਨਾਥ ਹਨ, ਇਸ ਲਈ ਕਿਹਾ ਹੈ ਜਗਦੀਸ਼ਰ ਨੂੰ ਜਪ, *ਪ੍ਰਸ਼ਨ*-ਜਗਤ ਦੇ ਈਸ਼੍ਵਰ ਤਾਂ ਬ੍ਰਹਮਾ ਆਦਿਕ ਭੀ ਹਨ, ਉਨ੍ਹਾਂ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ-ਜਗਜੀਵਨ ਨੂੰ ਜਪਣਾ ਕਰੋ, *ਪ੍ਰਸ਼ਨ*-ਜਗਤ ਦਾ ਜੀਵਨ ਰੂਪ ਪ੍ਰਾਣ ਅਤੇ ਜਲ ਆਦਿਕ ਹਨ ਉਨ੍ਹਾਂ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ-ਸਾਡੀ ਤਾਂ ਮਨਮੋਹਨ ਨਾਲ ਪਰੀਤੀ ਲੱਗੀ ਹੈ, ਤੁਸੀਂ ਭੀ ਮਨਮੋਹਨ ਨੂੰ ਜਪਣਾ ਕਰੋ, ਪ੍ਰਸ਼ਨ-ਮਨ ਦੇ ਮੋਹਣੇ ਵਾਲੀ ਤਾਂ ਮਾਇਆ ਹੈ, ਮਾਇਆ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ-ਜੋ ਹਰੀ ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਹੈ ਉਸ ਨੂੰ ਜਪੋ, ਸਾਰਾ ਦਿਨ ਸਾਰੀ ਰਾਤ ਮੈਨੂੰ ਤਾਂ ਓਸੇ ਹਰੀ ਦੀ ਟੇਕ=ਓਟ ਹੈ।

*ਅਥਵਾ*-ਸਾਰੇ ਜਗਤ ਦਾ ਨਾਥ ਤੇ ਜੋ ਸਾਰੇ ਜਗਤ ਦਾ ਈਸ਼੍ਵਰ ਹੈ ਉਸ ਜਗਜੀਵਨ ਨੂੰ, ਹੇ ਮੇਰੇ ਮਨ! ਤੂੰ ਜਪਣਾ ਕਰ, ਸਾਡੀ ਤਾਂ ਉਸੇ ਮਨਮੋਹਨ ਪਰਮਾਤਮਾ ਨਾਲ ਪਰੀਤੀ ਲੱਗ ਰਹੀ ਹੈ, ਜੋ ਹਰੀ ਹਰ ਇਕ ਜੀਵ ਨੂੰ ਹਰਿਆਂ ਕਰਨ ਵਾਲਾ ਹੈ, ਸਾਰਾ ਦਿਨ ਸਾਰੀ ਰਾਤ ਮੈਨੂੰ ਉਸ ਹਰੀ ਦੀ ਟੇਕ=ਓਟ ਹੈ॥ ੧ ॥ ਰਹਾਉ ॥

## ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ ਗਨਿਨ ਨ ਜਾਤਿ ॥

ਪਿਛੇ ਭੀ ਹਰੀ ਦੀ ਉਪਮਾ ਬੇਅੰਤ ਸੀ, ਹੁਣ ਭੀ ਹਰੀ ਦੀ ਉਪਮਾ ਬੇਅੰਤ ਹੈ ਅੱਗੇ ਭੀ ਹਰੀ ਦੀ ਉਪਮਾ ਬੇਅੰਤ ਹੋਵੇਗੀ, ਵਾ:- ਮਨ ਕਰਕੇ ਭੀ ਹਰੀ ਦੀ ਉਪਮਾ ਬੇਅੰਤ ਹੈ, ਬਾਣੀ ਕਰਕੇ ਭੀ ਹਰੀ ਦੀ ਉਪਮਾ ਬੇਅੰਤ ਹੈ, ਤਨ ਕਰਕੇ ਭੀ ਹਰੀ ਦੀ ਉਪਮਾ ਬੇਅੰਤ ਹੈ,

*ਅਥਵਾ*-ਹੇ ਹਰੀ ! ਆਪ ਜੀ ਦੀ ਉਪਮਾ ਅਨਿਕ=ਬੇਅੰਤ ਹੈ, ਆਪ ਜੀ ਦੇ ਗੁਣ ਭੀ ਅਨਿਕ=ਬੇਅੰਤ ਹਨ, ਆਪ ਜੀ ਦੇ ਗੁਣਾਂ ਦੇ ਗੈਣ ਕਰਨ ਵਾਲੇ ਭੀ ਬੇਅੰਤ ਹਨ, ਸੁਕਦੇਵ ਰਿਖੀ, ਨਾਰਦਮੁਨੀ ਅਤੇ ਬ੍ਰਹਮਾ ਆਦਿਕ ਦੇਵਤਿਆਂ ਪਾਸੋਂ ਭੀ, ਹੇ ਸੁਆਮੀ! ਆਪ ਜੀ ਦੇ ਉਸਤਤੀ ਰੂਪ ਗੁਣ ਗਿਣੇ ਨਹੀਂ ਜਾਂਦੇ।

## ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਆਪਨੀ ਭਾਂਤਿ ॥੧॥

ਹੇ ਹਰੀ ਸੁਆਮੀ ! ਤੂੰ ਪਿਛੇ ਬੇਅੰਤ ਸੀ, ਹੇ ਹਰੀ ਸੁਆਮੀ ! ਤੂੰ ਹੁਣ ਭੀ ਬੇਅੰਤ ਹੈਂ, ਹੇ ਹਰੀ ਸੁਆਮੀ!

ਤੂੰ ਅੱਗੇ ਭੀ ਬੇਅੰਤ ਹੋਵੇਂਗਾ, ਵਾ:- ਹੇ ਹਰੀ ਸੁਆਮੀ ! ਤੂੰ ਮਨ ਕਰਕੇ ਬੇਅੰਤ ਹੈਂ, ਹੇ ਹਰੀ ਸੁਆਮੀ ! ਤੂੰ ਬਾਣੀ ਕਰਕੇ ਭੀ ਬੇਅੰਤ ਹੈਂ, ਹੇ ਹਰੀ ਸੁਆਮੀ ! ਤੂੰ ਤਨ ਕਰਕੇ ਭੀ ਬੇਅੰਤ ਹੈਂ,

*ਅਥਵਾ:-* ਹੇ ਹਰੀ ਸੁਆਮੀ ! ਤੂੰ ਆਪ ਬੇਅੰਤ ਹੈਂ, ਹੇ ਹਰੀ ਸੁਆਮੀ ! ਤੇਰੀ ਮਹਿਮਾ ਭੀ ਬੇਅੰਤ ਹੈ, ਹੇ ਹਰੀ ਸੁਆਮੀ ! ਤੇਰੇ ਜਪਣ ਵਾਲੇ ਭੀ ਬੇਅੰਤ ਹਨ, ਹੇ ਹਰੀ ਸੁਆਮੀ ! ਤੂੰ ਆਪਣੀ ਭਾਂਤਿ=ਰੀਤੀ ਮਰਯਾਦਾ ਨੂੰ ਆਪ ਹੀ ਜਾਣਦਾ ਹੈਂ॥ ੧ ॥

**ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ**
**ਤੇ ਹਰਿ ਕੇ ਜਨ ਸਾਧੂ ਹਰਿ ਭਗਾਤ॥**

ਹੇ ਹਰੀ ! ਮਨ ਕਰਕੇ ਜੋ ਤੇਰੇ ਨਿਕਟ ਵਸਦੇ ਹਨ, ਹੇ ਹਰੀ ! ਬਾਣੀ ਕਰਕੇ ਜੋ ਤੇਰੇ ਨਿਕਟ ਵਸਦੇ ਹਨ, ਹੇ ਹਰੀ ! ਤਨ ਕਰਕੇ ਜੋ ਤੇਰੇ ਨਿਕਟ ਹੀ ਵਸਦੇ ਹਨ।

*ਅਥਵਾ:-* ਜੋ ਹਰੀ ਨਿਕਟ ਤੋਂ ਨਿਕਟ ਹੈ, ਉਸ ਹਰੀ ਦੇ ਨਿਕਟ ਹੀ ਜੇਹੜੇ ਗੁਰਮੁਖ ਜਨ ਵਸਣਾ ਕਰਦੇ ਹਨ; ਓਹੀ ਹਰੀ ਦੇ ਸਾਧੂ ਜਨ ਹਨ ਅਤੇ ਓਹੀ ਹਰੀ ਦੇ ਭਗਾਤ=ਭਗਤ ਜਨ ਹਨ।

[ਪੰਨਾ ੧੨੦੧]

**ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ**
**ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ॥ ੨ ॥ ੧ ॥ ੮ ॥**

ਉਹ ਹਰੀ ਦੇ ਸੰਤ ਜਨ ਹਰੀ ਨਾਲ ਇਸ ਤਰ੍ਹਾਂ ਰਲ ਮਿਲੇ ਹਨ, ਗੁਰੂ ਜੀ ਕਥਨ ਕਰਦੇ ਹਨ— ਜਿਸ ਤਰ੍ਹਾਂ ਘੜੇ ਦਾ ਪਾਣੀ ਦਰਿਆਵਾਂ ਦੇ ਸਲਲ=ਪਾਣੀ ਨਾਲ ਮਿਲ ਜਾਂਦਾ ਹੈ॥ ੨ ॥ ੧ ॥ ੮ ॥

**ਸਾਰੰਗ ਮਹਲਾ ੪ ॥**

**ਜਪਿ ਮਨ ਨਰਹਰੇ ਨਰਹਰ ਸੁਆਮੀ ਹਰਿ ਸਗਲ ਦੇਵ ਦੇਵਾ**
**ਸ੍ਰੀ ਰਾਮ ਰਾਮ ਨਾਮਾ ਹਰਿ ਪ੍ਰੀਤਮੁ ਮੋਰਾ॥ ੧ ॥ ਰਹਾਉ ॥**

ਹੇ ਮਨ=ਪਿਆਰੇ ! ਨਰਹਰੇ ਨੂੰ ਜਪਣਾ ਕਰ, *ਪ੍ਰਸ਼ਨ*-ਨਰਹਰੇ=ਨਰਸਿੰਘ ਅਵਤਾਰ ਨੂੰ ਕਹਿੰਦੇ ਹਨ ਨਰਸਿੰਘ ਅਵਤਾਰ ਨੂੰ ਜਪਣਾ ਕਰੀਏ? *ਉੱਤਰ:-* ਜੋ ਨਰ ਹਰ=ਨਰਾਂ ਨੂੰ ਹਰਿਆਂ ਕਰਨ ਵਾਲਾ ਹੈ, ਉਸ ਨੂੰ ਜਪਣਾ ਕਰੋ, *ਪ੍ਰਸ਼ਨ*-ਨਰਹਰ ਨਾਮ ਤਾਂ ਰਾਜਿਆਂ ਦਾ ਹੈ ਰਾਜਿਆਂ ਨੂੰ ਜਪੀਏ? *ਉੱਤਰ*-ਜੋ ਸਾਰਿਆਂ ਦਾ ਸੁਆਮੀ ਹੈ ਉਸ ਨੂੰ ਜਪੋ, ਪ੍ਰਸ਼ਨ-ਸੰਸਾਰ ਵਿਚ ਸੁਆਮੀ ਤਾਂ ਆਮ ਹਨ? ਤਾਂ ਗੁਰੂ ਜੀ ਨੇ ਕਿਹਾ-ਜੋ ਹਰੀ ਸਭ ਦੇਵਤਿਆਂ ਦਾ ਦੇਵ ਹੈ ਉਸ ਨੂੰ ਜਪੋ, *ਪ੍ਰਸ਼ਨ*-ਸਾਰਿਆਂ ਦੇਵਤਿਆਂ ਦਾ ਦੇਵ ਤਾਂ ਇੰਦਰ ਹੈ ਉਸ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ-ਸ੍ਰੀ ਰਾਮ ਨੂੰ ਜਪੋ, *ਪ੍ਰਸ਼ਨ*-ਸ੍ਰੀ ਰਾਮ ਤਾਂ ਰਾਮ ਚੰਦਰ ਦਾ ਨਾਮ ਹੈ ਉਸ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ-ਰਾਮ ਨਾਮਾ=ਜੋ ਸਾਰਿਆਂ ਵਿਚ ਰਮਿਆਂ ਹੋਇਆ ਹੈ, ਉਸ ਹਰੀ ਰਾਮ ਦੇ ਨਾਮ ਨੂੰ ਜਪੋ ਓਹੀ ਹਰੀ ਮੇਰਾ ਪ੍ਰੀਤਮ ਹੈ।

**ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ**

## ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡ ਭਾਗ ਮਥੋਰਾ ॥

ਜਿਸ ਪ੍ਰਤੱਖ *ਵਾ:*- ਹਿਰਦੇ ਘਰ ਵਿਚ ਗੁਣ ਗਾਏ ਜਾਂਦੇ ਹਨ, *ਪ੍ਰਸ਼ਨ*-ਕਿਸ ਦੇ ਗੁਣ ਗਾਏ ਜਾਂਦੇ ਹਨ? *ਉੱਤਰ*-ਹਰਿ ਕੇ ਗੁਨ ਗਾਵਤੇ=ਹਰੀ ਦੇ ਗੁਣ ਗਾਏ ਜਾਂਦੇ ਹਨ, *ਪ੍ਰਸ਼ਨ*-ਹਰਿ ਸ਼ਬਦ ਅਨੇਕਾਂ ਵਿਚ ਘਟਦਾ ਹੈ ਹਰਿ ਨਾਮ ਡਡੂ ਦਾ ਹੈ, ਹਰਿ ਨਾਮ ਬਾਂਦਰ ਦਾ ਹੈ, ਹਰਿ ਨਾਮ ਹਾਥੀ ਦਾ ਹੈ, ਹਰਿ ਨਾਮ ਸੱਪ ਦਾ ਹੈ, ਹਰਿ ਨਾਮ ਘੋੜੇ ਦਾ ਹੈ, ਹਰਿ ਨਾਮ ਹਰਨ ਦਾ ਹੈ। ਆਪ ਜੀ ਨੇ ਇਥੇ ਹਰਿ ਪਦ ਦਾ ਅਰਥ ਕੀ ਕੀਤਾ ਹੈ? ਉੱਤਰ-ਰਾਮ ਗੁਨ ਗਾਵਤੇ=ਰਾਮ ਦੇ ਗੁਣ ਗਾਏ ਜਾਂਦੇ ਹਨ।

*ਅਥਵਾ*-ਜਿਸ ਘਰ ਵਿਚ ਮਨ ਕਰਕੇ ਹਰੀ ਦੇ ਗੁਣ ਗਾਏ ਜਾਂਦੇ ਹਨ, ਤਨ ਕਰਕੇ ਰਾਮ ਦੇ ਗੁਣ ਗਾਏ ਜਾਂਦੇ ਹਨ, ਬਾਣੀ ਕਰਕੇ ਭੀ ਹਰੀ ਦੇ ਗੁਣ ਗਾਏ ਜਾਂਦੇ ਹਨ, ਉਸ ਅੰਤਹਕਰਣ ਰੂਪੀ ਘਰ ਵਿਚ ਪੰਚ=ਸ੍ਰੇਸ਼ਟ ਨਾਮਾਂ ਰੂਪੀ ਵਾਜੇ ਵਜਦੇ ਹਨ, *ਵਾ:*- ਪੰਚ ਸਬਦ=ਸ੍ਰੇਸ਼ਟ ਬ੍ਰਹਮ ਵਾਜੇ=ਪਰਗਟ ਹੁੰਦਾ ਹੈ ਪਰ ਉਸ ਨੂੰ ਬ੍ਰਹਮ ਪਰਗਟ ਹੁੰਦਾ ਹੈ ਜਿਸ ਦੇ ਮੱਥੇ ਦੇ ਭਾਗ ਚੰਗੇ ਹਨ।

## ਤਿਨ੍ ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ ॥੧॥

ਉਸ ਗੁਰਮੁਖ ਜਨ ਦੇ ਸਾਰੇ ਪਾਪ ਨਵਿਰਤ ਹੋ ਗਏ ਹਨ, ਸਾਰੇ ਦੋਸ਼ ਭੀ ਮਿਟ ਗਏ ਹਨ, ਸਾਰੇ ਰੋਗ ਭੀ ਚਲੇ ਗਏ ਹਨ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਭੀ ਨਵਿਰਤ ਹੋ ਗਏ ਹਨ, ਉਸ ਗੁਰਮੁਖ ਜਨ ਦੇ ਹਿਰਦੇ ਵਿਚੋਂ ਹਰੀ ਨੇ ਪੂਰਬ ਕਹੇ ਹੋਏ ਪੰਜ ਕਾਮ ਆਦਿਕ ਚੋਰ ਮਾਰ ਕੇ ਕੱਢ ਦਿੱਤੇ ਹਨ॥ ੧॥

## ਹਰਿ ਰਾਮ ਬੋਲਹੁ ਹਰਿ ਸਾਧੂ ਹਰਿ ਕੇ ਜਨ ਸਾਧੂ ਜਗਦੀਸੁ ਜਪਹੁ ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ ਹਰਿ ਕੇ ਜਨ ਸਾਧੂ ॥

ਹੇ ਭਾਈ ! ਸਾਧੂਆਂ ਨਾਲ ਮਿਲ ਕੇ ਹਰਿ ਹਰਿ ਰਾਮ ਨੂੰ ਬੋਲਣਾ ਕਰ, *ਪ੍ਰਸ਼ਨ*-ਕਿਹੜੇ ਸਾਧੂਆਂ ਨਾਲ ਮਿਲ ਕੇ ਬੋਲੀਏ ? *ਉੱਤਰ*-ਹਰੀ ਦੇ ਸਾਧੂ ਜਨਾਂ ਨਾਲ ਮਿਲ ਕੇ ਜਗਦੀਸ਼ ਨੂੰ ਜਪਣਾ ਕਰੋ, *ਪ੍ਰਸ਼ਨ*-ਹਰੀ ਦੇ ਸਾਧੂ ਕਿਹੜੇ ਹਨ ? *ਉੱਤਰ*-ਜੋ ਮਨਿ ਬਚਨਿ ਕਰਮਿ=ਮਨ, ਬਾਣੀ, ਸਰੀਰ ਦੁਆਰੇ ਹਰਿ ਹਰਿ ਨੂੰ ਅਰਾਧਦੇ ਹਨ, ਓਹੀ ਹਰੀ ਦੇ ਸਾਧੂ ਜਨ ਹਨ।

## ਹਰਿ ਰਾਮ ਬੋਲਿ ਹਰਿ ਰਾਮ ਬੋਲਿ ਸਭਿ ਪਾਪ ਗਵਾਧੂ ॥

ਰਾਤ ਦਿਨ ਹਰੀ ਰਾਮ ਨੂੰ ਬੋਲਣਾ ਕਰੋ, ਹਰ ਸਵਾਸ ਹਰ ਘੜੀ ਹਰੀ ਰਾਮ ਨੂੰ ਬੋਲਣਾ ਕਰੋ ਤਾਂ ਸਾਰੇ ਪਾਪ ਕਰਮ ਗਵਾਧੂ=ਨਾਸ ਹੋ ਜਾਣਗੇ।

*ਅਥਵਾ* :-ਜਿਨ੍ਹਾਂ ਗੁਰਮੁਖਾਂ ਨੇ ਹਰੀ ਰਾਮ ਨਾਮ ਨੂੰ ਬੋਲਿਆ ਹੈ, ਉਨ੍ਹਾਂ ਦੁਆਰੇ ਤੁਸੀਂ ਭੀ ਹਰੀ ਰਾਮ ਨਾਮ ਨੂੰ ਬੋਲਣਾ ਕਰੋ ਤਾਂ ਸਾਰੇ ਪਾਪ ਗਵਾਚ ਜਾਣਗੇ।

## ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੋਰਾ ॥

ਨਿਤਾਪ੍ਰਤੀ ਰੈਣ ਸਬਾਈ ਕੀਰਤਨ ਵਿਚ ਜਾਗਣਾ ਕਰੋ, ਜਗਦੀਸ਼ਰ ਨੂੰ ਜਪਦਿਆਂ ਹੀ ਸਦਾ-ਸਦਾ ਅਨੰਦ ਹੁੰਦਾ ਹੈ।

*ਅਥਵਾ:*-ਜਗਦੀਸ਼ਰ ਦੇ ਜਪਣ ਵਿਚ ਨਿਤਾਪ੍ਰਤੀ ਜਾਗਣਾ ਕਰੋ ਤਾਂ ਸਦਾ-ਸਦਾ ਹੀ ਅਨੰਦ ਹੋਵੇਗਾ।

**ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ**
**ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ॥੨॥੨॥੯॥**

ਨਾਮ ਜਪਣ ਕਰਕੇ ਮਨ ਇੱਛਤ ਫਲ ਪਾਓਗੇ, *ਪ੍ਰਸ਼ਨ*-ਮਨ ਇੱਛਤ ਫਲ ਕਿਸ ਨੂੰ ਕਹਿੰਦੇ ਹਨ? *ਉੱਤਰ*-ਸਭੈ ਫਲ ਪਾਵਹੁ=ਸਾਰਿਆਂ ਫਲਾਂ ਨੂੰ ਪਾਓਗੇ, *ਪ੍ਰਸ਼ਨ*-ਸਾਰੇ ਫਲ ਕੇਹੜੇ ਹਨ? *ਉੱਤਰ*-ਧਰਮ, ਅਰਥ, ਕਾਮ, ਮੋਖਸ਼ ਰੂਪ ਸਾਰਿਆਂ ਫਲਾਂ ਨੂੰ ਪਾਓਗੇ। ਹੇ ਹਰੀ ! ਆਪ ਜੀ ਦਾ ਜੋ ਭਗਤ ਜਨ ਹੈ, ਉਹ ਹਰ ਤਰ੍ਹਾਂ ਕਰਕੇ ਆਪ ਜੀ ਨਾਲ ਮਿਲ ਗਿਆ ਹੈ॥ ੨॥ ੨॥ ੯॥

## ਸਾਰਗ ਮਹਲਾ ੪॥

**ਜਪਿ ਮਨ ਮਾਧੋ ਮਧੁ ਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ**
**ਸਤਿ ਪਰਮੇਸਰੋ ਪ੍ਰਭੁ ਅੰਤਰਜਾਮੀ॥**

ਹੇ ਮਨ ! ਤੂੰ ਮਾਧੋ ਨੂੰ ਜਪਣਾ ਕਰ, *ਪ੍ਰਸ਼ਨ*-ਦਸਮ ਗੁਰਾਂ ਨੇ ਮਾਧੋ=ਅਟੇਰੂ ਪੰਛੀ ਦਾ ਨਾਮ ਲਿਖਿਆ ਹੈ ਉਸ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ-ਮਧੁਸੂਦਨ ਨੂੰ ਜਪਣਾ ਕਰੋ, *ਪ੍ਰਸ਼ਨ*-ਮਧੂ ਦੈਂਤ ਨੂੰ ਮਾਰਨ ਵਾਲਾ ਤਾਂ ਜਮ ਹੈ ਜਮ ਨੂੰ ਜਪਣਾ ਕਰੀਏ? ਤਾਂ ਗੁਰੂ ਜੀ ਨੇ ਕਿਹਾ-ਹਰਿ ਸ੍ਰੀ ਰੰਗੋ ਨੂੰ ਜਪੋ, *ਪ੍ਰਸ਼ਨ*-ਸ੍ਰੀ=ਲ਼ਛਿਮੀ ਨੂੰ ਰੰਗੋ=ਅਨੰਦ ਦੇਣ ਵਾਲਾ ਹਰਿ=ਵਿਸ਼ਨੂੰ ਹੈ, ਉਸ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ— ਪਰਮੇਸ਼ਰ ਨੂੰ ਜਪੋ, ਪ੍ਰਸ਼ਨ-ਵੇਦਾਂਤ ਗ੍ਰੰਥਾਂ ਵਿਚ ਸੂਰਜ ਗਣੇਸ਼ ਆਦਿਕ ਪੰਜ ਪਰਮੇਸ਼ਰ ਮੰਨੇ ਹਨ ਉਨ੍ਹਾਂ ਨੂੰ ਜਪੀਏ, ਤਾਂ ਗੁਰੂ ਜੀ ਨੇ ਕਿਹਾ-ਜੋ ਸੱਤ ਪਰਮੇਸ਼ਰ ਹੈ ਉਸ ਨੂੰ ਜਪਣਾ ਕਰੋ, ਉਹ ਸੱਚਾ ਪਰਮੇਸ਼ਰ ਸਭ ਦੇ ਦਿਲਾਂ ਦਾ ਅੰਤਰਜਾਮੀ ਹੈ ਤੇ ਆਪਣਿਆਂ ਦਾਸਾਂ ਦਾ ਪ੍ਰਭੂ=ਰੱਖਜਕ ਹੈ।

*ਅਥਵਾ*-ਹੇ ਮਨ ! ਮਧੂ ਦੈਂਤ ਨੂੰ ਮਾਰਨ ਵਾਲਾ ਤੇ ਮਾਇਆ ਦਾ ਪਤੀ ਜੋ ਹਰੀ ਹੈ, ਸ੍ਰੀ=ਲਛਿਮੀ ਨੂੰ ਰੰਗੋ=ਅਨੰਦ ਦੇਣ ਵਾਲਾ ਪੰਜਾਂ ਪਰਮੇਸ਼ਰਾਂ ਵਿਚੋਂ ਸੱਚਾ ਪਰਮੇਸ਼ਰ ਉਸ ਅੰਤਰਜਾਮੀ ਪ੍ਰਭੂ ਨੂੰ ਜਪਣਾ ਕਰੋ।

**ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ**
**ਹਰਿ ਪ੍ਰੀਤਮ ਗੁਨ ਗਾਉ॥੧॥ ਰਹਾਉ॥**

ਜੋ ਸਾਰਿਆਂ ਦੁੱਖਾਂ ਨੂੰ ਹੰਤਾ=ਨਾਸ ਕਰਨ ਵਾਲਾ ਹੈ ਤੇ ਸਾਰਿਆਂ ਸੁਖਾਂ ਦਾ ਦਾਤਾ ਹੈ, ਉਸ ਪ੍ਰੀਤਮ ਹਰੀ ਦੇ ਸ਼ੁਭ ਗੁਣ ਗਾਉਣਾ ਕਰੋ॥ ੧॥ ਰਹਾਉ॥

**ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲਿ ਥਲੇ ਹਰਿ ਬਸਤਾ**
**ਹਰਿ ਥਾਨ ਥਾਨੰਤਰਿ ਬਸਤਾ ਮੈ ਹਰਿ ਦੇਖਨ ਕੋ ਚਾਉ॥**

ਜੋ ਹਰੀ ਚਾਰ ਖਾਣੀਆਂ ਦੇ ਘਟਾਂ-ਘਟਾਂ ਵਿਚ ਵੱਸ ਰਿਹਾ ਹੈ, ਪੁਨਾ-ਜੋ ਹਰੀ ਜਲਾਂ ਵਿਚ ਵਸ ਰਿਹਾ ਹੈ ਅਤੇ ਜੋ ਹਰੀ ਥਲਾਂ ਵਿਚ ਵਸ ਰਿਹਾ ਹੈ. ਪੁਨਾ-ਜੋ ਹਰੀ ਥਾਨਾਂ ਅੰਤਰ ਥਾਨਾਂ ਵਿਚ ਵਸ ਰਿਹਾ ਹੈ, *ਵਾ:*- ਥਾਨਾਂ ਵਿਚ ਭੀ ਵਸ ਰਿਹਾ ਹੈ ਥਨੰਤਰੀ ਜੀਵਾਂ ਵਿਚ ਭੀ ਵਸ ਰਿਹਾ ਹੈ, ਉਸ ਹਰੀ ਦੇ ਦੇਖਣ ਦਾ ਮੈਨੂੰ ਚਾਉ=ਉਤਸ਼ਾਹ ਹੈ।

**ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ**
**ਮੇਰਾ ਪ੍ਰੀਤਮ ਜਨੁ ਸੰਤੋ ਮੋਹਿ ਮਾਰਗੁ ਦਿਖਲਾਵੈ॥**

ਕੋਈ ਸੰਤ ਆਉਣਾ ਕਰੇ ਪਰ ਸਖੀ ਸਰਵਰ ਦੇ ਪੂਜਣੇ ਵਾਲਾ ਨਾ ਹੋਵੇ, ਹਰੀ ਦਾ ਉਪਾਸ਼ਕ ਸੰਤ-ਜਨ ਹੋਵੇ, ਪੁਨਾ-ਈਰਖਾ ਵਾਲਾ ਨਾ ਹੋਵੇ, ਮੇਰਾ ਪ੍ਰੀਤਮ ਸੰਤ ਜਨ ਹੋਵੇ, ਉਹ ਆ ਕੇ ਮੈਨੂੰ ਪ੍ਰਭੂ ਦੀ ਪ੍ਰਾਪਤੀ ਦਾ ਮਾਰਗੁ=ਰਾਹ ਦਿਖਾਉਣਾ ਕਰੇ।

**ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ॥੧॥**

ਉਸ ਸੰਤ ਜਨ ਦੇ ਹਉ=ਮੈਂ ਮਲ-ਮਲ ਕੇ ਚਰਨ ਧੋਵਾਂਗਾ॥ ੧॥

**ਹਰਿ ਜਨ ਕਉ ਹਰਿ ਮਿਲਿਆ ਹਰਿ ਸਰਧਾ ਤੇ ਮਿਲਿਆ**
**ਗੁਰਮੁਖਿ ਹਰਿ ਮਿਲਿਆ॥**

ਹਰੀ ਦੇ ਸੇਵਕ ਜਨਾਂ ਨੂੰ ਹਰੀ ਮਿਲਿਆ ਹੈ, *ਪ੍ਰਸ਼ਨ:*-ਕਿਸ ਤਰ੍ਹਾਂ ਮਿਲਿਆ ਹੈ? *ਉੱਤਰ:*-ਸ਼ਰਧਾ ਦੇ ਕਰਨ ਨਾਲ ਹਰੀ ਮਿਲਿਆ ਹੈ, *ਪ੍ਰਸ਼ਨ:*-ਸ਼ਰਧਾ ਕਿਸ ਵਿਚ ਕੀਤੀ? *ਉੱਤਰ:*-ਮੁਖੀ ਗੁਰਾਂ ਵਿਚ ਸ਼ਰਧਾ ਕਰਨ ਨਾਲ ਹਰੀ ਮਿਲਿਆ ਹੈ।

**ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ ਹਰਿ ਰਾਉ॥**

ਮੇਰੇ ਮਨ ਵਿਚ ਭੀ, ਮੇਰੇ ਤਨ ਵਿਚ ਭੀ ਅਨੰਦ ਹੀ ਅਨੰਦ ਹੋਏ ਹਨ ਕਿਉਂਕਿ ਮੈਂ ਹਰੀ ਰਾਜੇ ਦੇ ਦਰਸ਼ਨ ਨੂੰ ਦੇਖਿਆ ਹੈ।

**ਜਨ ਨਾਨਕ ਕਉ ਕਿਰਪਾ ਭਈ ਹਰਿ ਕੀ ਕਿਰਪਾ ਭਈ ਜਗਦੀਸੁਰ ਕਿਰਪਾ ਭਈ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸੇਵਕ ਜਨ ਉੱਤੇ ਕਿਰਪਾ ਹੋਈ ਹੈ, *ਪ੍ਰਸ਼ਨ:*-ਕਿਸ ਦੀ ਕਿਰਪਾ ਹੋਈ ਹੈ? *ਉੱਤਰ:*-ਹਰਿ ਕੀ ਕਿਰਪਾ ਭਈ=ਹਰੀ ਦੀ ਕਿਰਪਾ ਹੋਈ ਹੈ, *ਪ੍ਰਸ਼ਨ*-ਹਰਿ ਦੇ ਅਰਥ ਤਾਂ ਬਹੁਤ ਹਨ, ਦੱਸੋ ਕਿਸ ਦੀ ਕਿਰਪਾ ਹੋਈ ਹੈ? *ਉੱਤਰ:*- ਜਗਦੀਸੁਰ ਕਿਰਪਾ ਭਈ-ਜਗਤ ਦੇ ਮਾਲਕ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ।

**ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿਆ ਹਰਿ ਨਾਉ॥੨॥੩॥੧੦॥**

ਮੈਂਨੇ ਰਾਤ ਦਿਨ ਮਨ, ਬਾਣੀ, ਸਰੀਰ ਦੁਆਰਾ ਸਦਾ=ਨਿਤ ਰੂਪ ਹਰੀ ਦੇ ਸਦ=ਸ੍ਰੇਸ਼ਟ ਹਰੀ ਨਾਮ ਨੂੰ ਸਦਾ ਹੀ ਜਪਣਾ ਕੀਤਾ ਹੈ॥ ੨॥ ੩॥ ੧੦॥

**ਸਾਰਗ ਮਹਲਾ ੪॥**

**ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥**

ਹੇ ਮਨ! ਨਿਰਭਉ ਹੋਣ ਵਾਸਤੇ ਨਾਮ ਨੂੰ ਜਪਣਾ ਕਰ। *ਵਾ:*- ਜਿਨ੍ਹਾਂ ਨੇ ਮਨ ਕਰਕੇ ਨਾਮ ਜਪਿਆ ਹੈ, ਉਹ ਨਿਰਭਉ ਹੋਏ ਹਨ। *ਅਥਵਾ :*-ਹੇ ਮਨ! ਨਿਰਭਉ ਨੂੰ ਜਪਣਾ ਕਰ, *ਪ੍ਰਸ਼ਨ:*-ਨਿਰਭਉ ਤਾਂ ਹਰਨਾਖਸ਼ ਹੋਇਆ ਹੈ, ਜਿਸ ਨੇ ਵਿਸ਼ਨਪੁਰੀ ਵਿਚ ਜਾ ਕੇ ਆਪਣਾ ਨਾਮ ਜਪਾਇਆ ਹੈ- 'ਜਲੇ ਹਰਨਾਖਸ਼,

ਥਲੇ ਹਰਨਾਖਸ਼, ਹੈ ਹੀ ਹਰਨਾਖਸ਼, ਹੋਸੀ ਭੀ ਹਰਨਾਖਸ਼', ਉਸ ਹਰਨਾਖਸ਼ ਨੂੰ ਜਪੀਏ? ਤਾਂ ਗੁਰੂ ਜੀ ਨੇ ਕਿਹਾ- ਜੋ ਤਿੰਨਾਂ ਕਾਲਾਂ ਵਿਚ ਸਦਾ ਸੱਤ ਸਰੂਪ ਹੈ, ਉਸ ਨੂੰ ਜਪਣਾ ਕਰ, *ਪ੍ਰਸ਼ਨ:*- ਨਿਆਇਕ ਮਤ ਵਾਲਿਆਂ ਨੇ ਅਕਾਸ਼ ਆਦਿਕਾਂ ਨੂੰ ਸੱਤ ਮੰਨਿਆ ਹੈ ? ਏਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

**ਨਿਰਵੈਰੁ ਅਕਾਲ ਮੂਰਤਿ ॥ ਆਜੂਨੀ ਸੰਭਉ ॥**

ਨਿਰਵੈਰ ਨੂੰ ਜਪਣਾ ਕਰ, *ਪ੍ਰਸ਼ਨ*-ਨਿਰਵੈਰ ਤਾਂ ਮਹਾਤਮਾ ਭੀ ਹਨ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ—ਅਕਾਲ ਮੂਰਤ ਨੂੰ ਜਪਣਾ ਕਰ, *ਪ੍ਰਸ਼ਨ*-ਨਿਆਇਕ ਮਤ ਵਾਲਿਆਂ ਨੇ ਅਕਾਲ ਮੂਰਤਿ=ਪ੍ਰਧ੍ਵੰਸਾ ਭਾਵ ਮੰਨਿਆ ਹੈ? ਤਾਂ ਗੁਰੂ ਜੀ ਨੇ ਕਿਹਾ-ਅਜੂਨੀ ਨੂੰ ਜਪਣਾ ਕਰ, *ਪ੍ਰਸ਼ਨ*-ਨਿਆਇਕ ਮਤ ਵਾਲਿਆਂ ਨੇ ਅਜੂਨੀ=ਪ੍ਰਾਗਾ ਭਾਵ ਮੰਨਿਆ ਹੈ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-ਸੰਭਉ=ਸੁਤੇ ਪ੍ਰਕਾਸ਼ ਰੂਪ ਜੋ ਪਰਮਾਤਮਾ ਹੈ ਉਸ ਨੂੰ ਜਪਣਾ ਕਰ। *ਪ੍ਰਸ਼ਨ*-ਸੁਤੇ ਪ੍ਰਕਾਸ਼ ਰੂਪ ਤਾਂ ਸੂਰਜ, ਚੰਦ੍ਰਮਾ, ਤਾਰੇ, ਬਿਜਲੀ ਆਦਿਕ ਖਟ ਜੋਤੀ ਭੀ ਹਨ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

**ਮੇਰੇ ਮਨ ਅਨਦਿਨੁ ਧਿਆਇ ਨਿਰੰਕਾਰੁ ਨਿਰਾਹਾਰੀ ॥ ੧ ॥ ਰਹਾਉ ॥**

ਹੇ ਮੇਰੇ ਮਨ ! ਤੂੰ ਰਾਤ ਦਿਨ ਅਹਾਰ ਤੋਂ ਰਹਿਤ,

*ਵਾ:*-ਹਾਰ ਤੋਂ ਰਹਿਤ ਜੋ ਨਿਰੰਕਾਰ ਪ੍ਰਭੂ ਹੈ, ਉਸ ਨੂੰ ਧਿਆਉਣਾ ਕਰ॥ ੧ ॥ ਰਹਾਉ ॥

**ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ**
**ਸਿਧ ਜਤੀ ਜੋਗੀ ਤਟ ਤੀਰਥ ਪਰ ਭਵਨ ਕਰਤ ਰਹਤ ਨਿਰਾਹਾਰੀ ॥**

ਹਰੀ ਦੇ ਦਰਸ਼ਨ ਨੂੰ, ਹਰੀ ਦੇ ਦਰਸ਼ਨ ਨੂੰ ਤੇਤੀ ਕ੍ਰੋੜ ਦੇਵਤੇ ਕੋਟਿ=ਕ੍ਰੋੜਾਂ ਜਤਨ ਕਰਦੇ ਹਨ,

*ਅਥਵਾ:*-ਹਰੀ ਦੇ ਦਰਸ਼ਨ ਨੂੰ ਚਾਹੁੰਣ ਵਾਲੇ, ਹਰੀ ਦੇ ਦਰਸ਼ਨ ਨੂੰ ਕਰਨ ਵਾਸਤੇ ਤੇਤੀ ਕ੍ਰੋੜ ਦੇਵਤੇ ਅਤੇ ਕੋਟਿ=ਕ੍ਰੋੜਾਂ ਸਿੱਧ, ਜਤੀ ਜੋਗੀ ਆਦਿਕ ਸਾਰੇ ਤੀਰਥਾਂ ਦੇ ਤਟ=ਕਿਨਾਰਿਆਂ 'ਪਰ ਫਿਰਨਾ ਕਰਦੇ ਹਨ ਅਤੇ ਨਿਰਾਹਾਰੀ=ਭੋਜਨ ਤੋਂ ਰਹਿਤ ਹੋ ਕੇ ਰਹਿਣਾ ਕਰਦੇ ਹਨ।

**ਤਿਨ ਜਨ ਕੀ ਸੇਵਾ ਥਾਇ ਪਈ ਜਿਨ੍ ਕਉ ਕਿਰਪਾਲ ਹੋਵਤੁ ਬਨਵਾਰੀ ॥੧ ॥**

ਪਰ ਉਸ ਗੁਰਮੁਖ ਪੁਰਸ਼ ਦੀ ਸੇਵਾ ਕੀਤੀ ਹੋਈ ਥਾਇ=ਕਬੂਲ ਪਈ ਹੈ, ਜਿਸ ਉੱਤੇ ਸੰਸਾਰ ਬਨ ਦਾ ਮਾਲਕ ਪ੍ਰਭੂ ਆਪ ਕਿਰਪਾਲੂ ਹੁੰਦਾ ਹੈ॥ ੧ ॥

**ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ ॥**

ਹੇ ਭਾਈ ! ਉਹ ਹਰੀ ਦੇ ਸੰਤ ਸਭ ਤੋਂ ਭਲੇ=ਚੰਗੇ ਹਨ, ਉਹ ਉੱਤਮ ਭਗਤ ਭੀ ਸਭ ਤੋਂ ਭਲੇ=ਚੰਗੇ ਹਨ, ਜੋ ਹਰੀ ਰਾਮ ਮੁਰਾਰੀ ਨੂੰ ਭਾਵਤ=ਭਾਉਂਦੇ ਹਨ।

*ਅਥਵਾ:*-ਜੋ ਰਾਮ ਮੁਰਾਰੀ ਨੂੰ ਹਰ ਤਰ੍ਹਾਂ ਨਾਲ ਭਾਂਵਦੇ ਹਨ।

[ਪੰਨਾ ੧੨੦੨]

**ਜਿਨ੍ ਕਾ ਅੰਗੁ ਕਰੈ ਮੇਰਾ ਸੁਆਮੀ**
**ਤਿਨ੍ ਕੀ ਨਾਨਕ ਹਰਿ ਪੈਜ ਸਵਾਰੀ ॥ ੨ ॥ ੪ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ-ਮੇਰਾ ਸੁਆਮੀ ਪਰਮਾਤਮਾ ਜਿਨ੍ਹਾਂ ਦਾ ਅੰਗੁ=ਪੱਖ ਕਰਦਾ ਹੈ, ਹਰੀ ਨੇ ਆਪ ਉਨ੍ਹਾਂ ਦੀ ਇੱਜ਼ਤ ਹਰ ਤਰ੍ਹਾਂ ਨਾਲ ਸਵਾਰੀ ਹੈ॥ ੨ ॥ ੪ ॥ ੧੧ ॥

## ਸਾਰਗ ਮਹਲਾ ੪ ਪੜਤਾਲ॥

## ਜਪਿ ਮਨ ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ ਸਭ ਸ੍ਰਿਸਟਿ ਕਾ ਪ੍ਰਭੋ ਮੇਰੇ ਮਨ ਹਰਿ ਬੋਲਿ ਹਰਿ ਪੁਰਖੁ ਅਬਿਨਾਸੀ॥ ੧ ॥ ਰਹਾਉ ॥

ਗੋ-ਵਿੰਦੁ=ਬੇਦਾਂ ਕਰਕੇ ਜਾਨਣੇ ਜੋਗ ਜੋ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਹਰੀ ਗੋਬਿੰਦ ਹੈ, ਉਸ ਨੂੰ ਮੈਂ ਆਪਣੇ ਮਨ ਵਿਚ ਜਪਿਆ ਹੈ, ਜੋ ਸਾਰੀ ਸ੍ਰਿਸ਼ਟੀ ਦਾ ਪ੍ਰਭੋ=ਸੁਆਮੀ ਹੈ, ਹੇ ਮੇਰੇ ਮਨ=ਪਿਆਰੇ ! ਤੂੰ ਭੀ ਉਸ ਅਬਿਨਾਸ਼ੀ ਪੁਰਖ ਦੇ ਹਰਿ ਹਰਿ ਨਾਮਾਂ ਨੂੰ ਬੋਲਣਾ ਕਰ॥ ੧ ॥ ਰਹਾਉ॥

## ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ ਪੀਐ ਜਿਸੁ ਰਾਮੁ ਪਿਆਸੀ॥

ਹਰੀ ਦਾ ਨਾਮ ਅੰਮ੍ਰਿਤ ਹਰ ਇਕ ਰੋਗਾਂ ਨੂੰ ਹਰਿ=ਦੂਰ ਕਰਕੇ ਹਰਿਆਂ ਕਰਨ ਵਾਲਾ ਹੈ ਪਰ ਇਸ ਨਾਮ ਅੰਮ੍ਰਿਤ ਨੂੰ ਉਹ ਪੀਂਦਾ ਹੈ, ਜਿਸ ਨੂੰ ਰਾਮ ਪਿਲਾਂਦਾ ਹੈ।

## ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ॥ ੧ ॥

ਦਇਆ ਦੀ ਆਕਰਿ=ਖਾਣ ਹਰੀ ਆਪ ਦਿਆਲੂ ਹੋ ਕੇ ਜਿਸ ਨੂੰ ਸਤਿਗੁਰਾਂ ਨਾਲ ਮੇਲਦਾ ਹੈ, ਓਹੀ ਗੁਰਮੁਖ ਜਨ ਹਰਿ ਹਰਿ ਦੇ ਨਾਮ ਅੰਮ੍ਰਿਤ ਨੂੰ ਚਖਣਾ ਕਰਦਾ ਹੈ॥ ੧ ॥

## ਜੋ ਜਨ ਸੇਵਹਿ ਸਦ ਸਦਾ ਮੇਰਾ ਹਰਿ ਹਰੇ ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ॥

ਜਿਹੜਾ ਪੁਰਸ਼ ਸਦੀਵ ਕਾਲ ਮੇਰੇ ਹਰੀ ਦੇ ਹਰੀ ਨਾਮ ਨੂੰ ਸੇਵਹਿ=ਸਿਮਰਦਾ ਹੈ, ਉਸ ਦਾ ਸਾਰਾ ਦੁੱਖ, ਭਰਮ ਅਤੇ ਡਰ ਨਵਿਰਤ ਹੋ ਜਾਂਦਾ ਹੈ।

## ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਜਿਉ ਚਾਤ੍ਰਿਕੁ ਜਲਿ ਪੀਐ ਤ੍ਰਿਪਤਾਸੀ॥ ੨ ॥ ੫ ॥ ੧੨ ॥

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਨਾਮ ਨੂੰ ਲੈਂਦਾ ਹਾਂ ਤਾਂ ਹੀ ਜਿਊਂਦਾ ਹਾਂ, ਜਿਵੇਂ ਚਾਤ੍ਰਿਕੁ=ਪਪੀਹਾ ਸ੍ਵਾਂਤੀ ਜਲ ਦੇ ਪੀਤਿਆਂ ਹੀ ਤ੍ਰਿਪਤਾਸੀ=ਤ੍ਰਿਪਤ ਭਾਵ ਰਜਦਾ ਹੈ॥ ੨ ॥ ੫ ॥ ੧੨ ॥

## ਸਾਰਗ ਮਹਲਾ ੪ ॥

## ਜਪਿ ਮਨ ਸਿਰੀ ਰਾਮੁ॥ ਰਾਮ ਰਮਤ ਰਾਮੁ॥ ਸਤਿ ਸਤਿ ਰਾਮੁ॥

ਹੇ ਮਨ ! ਤੂੰ ਰਾਮ ਨੂੰ ਜਪਣਾ ਕਰ, *ਪ੍ਰਸ਼ਨ*-ਰਾਮ ਪਰਸਰਾਮ ਜਾਂ ਬਲਭੱਦਰ ਨੂੰ ਕਹਿੰਦੇ ਹਨ ਉਸ ਨੂੰ ਜਪਣਾ ਕਰੀਏ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-ਸ੍ਰੀ ਰਾਮ ਨੂੰ ਜਪਣਾ ਕਰੋ। *ਪ੍ਰਸ਼ਨ*-ਸ੍ਰੀ ਰਾਮ

ਤਾਂ ਰਾਮਚੰਦਰ ਜੀ ਨੂੰ ਕਹਿੰਦੇ ਹਨ ਉਸ ਨੂੰ ਜਪੀਏ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-ਰਮਤ ਰਾਮੁ=ਜੋ ਰਾਮ ਸਾਰੇ ਵਿਆਪਕ ਹੈ ਉਸ ਨੂੰ ਜਪੋ, *ਪ੍ਰਸ਼ਨ*- ਉਹ ਰਾਮ ਕੈਸਾ ਹੈ? *ਉੱਤਰ*-ਸਤਿ ਸਤਿ ਰਾਮੁ॥ ਉਹ ਰਾਮ ਸਤਿ=ਨਿਸਚੇ ਕਰਕੇ ਸੱਚਾ ਹੈ। *ਵਾ:*- ਉਹ ਰਾਮ ਸਤਿ ਤੋਂ ਸਤਿ ਹੈ।

**ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ ॥੧॥ ਰਹਾਉ ॥**

ਹੇ ਭਈਆ=ਭਾਈ ! ਉਸ ਰਾਮ ਰਾਮ ਨੂੰ ਸਦਾ ਬੋਲਣਾ ਕਰੋ, ਉਹ ਸਰਬਗੇ=ਸਰਬ ਸ਼ਕਤੀਮਾਨ ਰਾਮ ਸਰਬਗੇ=ਸਾਰਿਆਂ ਵਿਚ ਰਵਿ ਰਹਿਆ=ਮਿਲ ਰਿਹਾ ਹੈ॥ ੧॥ ਰਹਾਉ॥

**ਰਾਮੁ ਆਪੇ ਆਪਿ ਆਪੇ ਸਭੁ ਕਰਤਾ ਰਾਮੁ ਆਪੇ ਆਪਿ ਆਪਿ ਸਭਤੁ ਜਗੇ ॥**

ਪਿਛੇ ਵੀ ਰਾਮ ਆਪੇ ਆਪ ਸਾਰੇ ਜਗਤ ਦਾ ਕਰਤਾ ਸੀ, ਹੁਣ ਭੀ ਰਾਮ ਆਪੇ ਆਪ ਸਾਰੇ ਜਗਤ ਦਾ ਕਰਤਾ ਹੈ, ਅੱਗੇ ਭੀ ਰਾਮ ਆਪੇ ਆਪ ਸਾਰੇ ਜਗਤ ਦਾ ਕਰਤਾ ਹੋਵੇਗਾ।

*ਅਥਵਾ*-ਉਹ ਰਾਮ ਆਪੇ ਆਪਿ=ਸੁਤੰਤਰ ਹੈ, ਪੁਨਾ-ਉਹ ਰਾਮ ਆਪੇ ਆਪ ਸਾਰੇ ਸੰਸਾਰ ਦਾ ਕਰਤਾ ਹੈ ਅਤੇ ਆਪੇ ਆਪ ਉਹ ਰਾਮ ਸਾਰੇ ਜਗਤ ਵਿਚ ਰਵ ਰਿਹਾ ਹੈ।

**ਜਿਸੁ ਆਪਿ ਕ੍ਰਿਪਾ ਕਰੇ ਮੇਰਾ ਰਾਮ ਰਾਮ ਰਾਮ ਰਾਇ**
**ਸੋ ਜਨੁ ਰਾਮ ਨਾਮ ਲਿਵ ਲਾਗੇ ॥੧॥**

ਜਿਸ ਮਨੁੱਖ ਦੇ ਉੱਤੇ ਮੇਰਾ ਰਾਮਰਾਜਾ ਆਪ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਪੁਰਸ਼ ਮਨ ਕਰਕੇ ਰਾਮ ਨਾਮ ਵਿਚ ਲਿਵ ਲਗਾਉਂਦਾ ਹੈ, ਬਾਣੀ ਦੁਆਰਾ ਭੀ ਰਾਮ ਨਾਮ ਵਿਚ ਲਿਵ ਲਗਾਉਂਦਾ ਹੈ, ਤਨ ਕਰਕੇ ਭੀ ਰਾਮ ਨਾਮ ਵਿਚ ਲਿਵ ਲਗਾਉਂਦਾ ਹੈ॥ ੧॥

**ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ**
**ਜੋ ਭਗਤ ਜਨਾਂ ਕੀ ਪਤਿ ਰਾਖੈ ਵਿਚਿ ਕਲਿਜੁਗ ਅਗੇ ॥**

ਹੇ ਹਰੀ ਦੇ ਸੰਤੋ ! ਤੁਸੀਂ ਰਾਮ ਨਾਮ ਦੀ ਉਪਮਾ ਦੇਖਣਾ ਕਰੋ, ਜੋ ਅੱਗ ਰੂਪ ਕਲਜੁਗ ਵਿਚ ਅਗੇ=ਅਗਰ ਭਾਗ ਭਾਵ, ਸਨਮੁਖ ਹੋ ਕੇ ਭਗਤ ਜਨਾਂ ਦੀ ਇੱਜ਼ਤ ਰੱਖਦਾ ਹੈ।

*ਅਥਵਾ*-ਕਲਜੁਗ ਵਿਚ ਅਤੇ ਕਲਜੁਗ ਦੇ ਅਗੇ=ਅਗਲਿਆਂ ਜੁਗਾਂ ਵਿਚ ਸਤਜੁਗ ਤਰੇਤਾ ਦੁਆਪੁਰ ਆਦਿਕਾਂ ਵਿਚ ਭੀ ਭਗਤ ਜਨਾਂ ਦੀ ਇੱਜ਼ਤ ਰੱਖਦਾ ਆਇਆ ਹੈ।

*ਯਥਾ:*- ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥

**ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ**
**ਦੁਸਮਨ ਦੂਖ ਗਏ ਸਭਿ ਭਗੇ ॥੨॥੬॥੧੩॥**

ਗੁਰੂ ਜੀ ਕਥਨ ਕਰਦੇ ਹਨ—ਮੇਰੇ ਰਾਮ ਰਾਜੇ ਨੇ ਜਿਸ ਪੁਰਸ਼ ਦਾ ਅੰਗੁ=ਪੱਖ ਕੀਤਾ ਹੈ, ਉਸ ਦੇ ਸਾਰੇ ਦੁਸ਼ਮਣ ਤੇ ਦੁੱਖ ਭਜ ਗਏ ਹਨ॥ ੨॥ ੬॥ ੧੩॥

**ਸਾਰੰਗ ਮਹਲਾ ੫ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ॥ ਸਤਿਗੁਰ ਮੂਰਤਿ ਕਉ ਬਲਿ ਜਾਉ॥**

**ਉਥਾਨਕਾ:**-ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹੋਏ ਸੰਤਾਂ ਦਾ ਸੰਗ ਕਰਨਾ ਮੰਗਦੇ ਹਨ-ਹੇ ਸਤਿ=ਤ੍ਰੈ ਕਾਲ ਅਬਾਧ ਗੁਰ ਮੂਰਤਿ=ਚੇਤਨ ਸਰੂਪ ਪ੍ਰਭੂ ਮੈਂ ਆਪ ਜੀ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ।

**ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ**
**ਸਫਲ ਦਰਸਨੁ ਕਦਿ ਪਾਂਉ॥ ੧॥ ਰਹਾਉ॥**

ਜਿਵੇਂ ਪਪੀਹੇ ਦੇ ਅੰਦਰ ਸ੍ਵਾਂਤੀ ਬੂੰਦ ਰੂਪ ਜਲ ਦੀ ਤ੍ਰੇਹ ਹੁੰਦੀ ਹੈ, ਤਿਵੇਂ ਮੇਰੇ ਅੰਦਰ ਆਪ ਜੀ ਦੇ ਦਰਸ਼ਨ ਦੀ ਪਿਆਸ ਹੈ, ਮੈਂ ਆਪ ਜੀ ਦੇ ਸਫਲ ਦਰਸ਼ਨ ਨੂੰ ਕਦੋਂ ਪਾਵਾਂਗਾ॥ ੧॥ ਰਹਾਉ॥

**ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿ ਨਾਉ॥**

ਹੇ ਹਰੀ! ਤੂੰ ਅਨਾਥਾਂ ਦਾ ਨਾਥੁ=ਸੁਆਮੀ ਹੈਂ, ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈਂ ਅਤੇ ਆਪ ਜੀ ਦਾ ਨਾਮ ਭਗਤ ਵਛਲ ਹੈ ਅਰਥਾਤ ਭਗਤਾਂ ਦਾ ਪਿਆਰਾ ਹੈ।

**ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ॥ ੧॥**

ਜਿਸ ਪ੍ਰਾਣੀ ਨੂੰ ਕੋਈ ਭੀ ਨਹੀਂ ਰੱਖ ਸਕਦਾ, ਉਸ ਨੂੰ ਤੂੰ ਹੀ ਅਸਰਾਉ=ਆਸਰਾ ਦੇਂਦਾ ਹੈਂ॥ ੧॥

**ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ॥**

ਹੇ ਹਰੀ! ਤੂੰ ਨਿਧਰਿਆ ਧਰ=ਨਿਆਸਰਿਆਂ ਦਾ ਆਸਰਾ ਰੂਪ ਹੈਂ, ਨਿਗਤਿਆਂ ਨੂੰ ਗਤਿ=ਮੁਕਤੀ ਦਾਤਾ ਹੈਂ। ਅਤੇ-

ਨਿਥਾਵਿਆਂ ਨੂੰ ਤੂੰ ਹੀ ਥਾਂ ਦੇਣ ਵਾਲਾ ਹੈਂ।

**ਦਹ ਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ॥ ੨॥**

ਮੈਂ ਦਸਾਂ ਦਿਸ਼ਾਂ ਵਿਚ ਜਿਥੇ ਭੀ ਜਾਂਦਾ ਹਾਂ ਤੂੰ ਉਥੇ ਹੀ ਮੇਰੇ ਨਾਲ ਹੈਂ, ਮੈਂ ਤੇਰੀ ਕੀਰਤਿ=ਵੱਡਿਆਈ ਕਰਨੇ ਰੂਪ ਹੀ ਕਰਮ ਨੂੰ ਕਮਾਉਂਦਾ ਹਾਂ॥ ੨॥

**ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ॥**

ਤੂੰ ਇਕ ਤੋਂ ਲੱਖ ਸਰੂਪ ਹੋ ਜਾਂਦਾ ਹੈਂ ਤੇ ਲੱਖ ਸਰੂਪ ਤੋਂ ਫੇਰ ਇਕ ਹੋ ਜਾਂਦਾ ਹੈਂ, ਤੇਰੀ ਗਤੀ ਤੇ ਮਿਤਿ=ਮਰਯਾਦਾ ਨੂੰ ਮੈਂ ਕਹਿ ਨਹੀਂ ਸਕਦਾ।

**ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ॥ ੩॥**

ਤੂੰ ਬੇਅੰਤ ਸਰੂਪ ਹੈਂ ਤੇਰੀ ਮਿਤਿ=ਮਰਯਾਦਾ ਨਹੀਂ ਪਾਈ ਜਾਂਦੀ, ਏਹ ਸਾਰਾ ਤੇਰਾ ਆਪਣਾ ਹੀ ਖੇਲ ਵੇਖਣ ਵਿਚ ਆ ਰਿਹਾ ਹੈ॥ ੩॥

**ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵਲਾਉ॥**

ਹੇ ਹਰੀ! ਮੈਨੂੰ ਸੰਤਾਂ ਦਾ ਸੰਗ, ਸੰਤਾਂ ਨਾਲ ਹੀ ਗੋਸਟਿ=ਬਚਨ ਬਿਲਾਸ ਕਰਨੇ ਦਿਓ ਅਤੇ ਸੰਤਾਂ ਨਾਲ ਹੀ ਲਿਵ ਲਗਾਣੀ ਦਿਓ।

**ਜਨ ਨਾਨਕ ਪਾਇਆ ਹੈ ਗੁਰਮਤਿ**
**ਹਰਿ ਦੇਹੁ ਦਰਸੁ ਮਨਿ ਚਾਉ ॥੪॥੧॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਜਿਨ੍ਹਾਂ ਗੁਰਮਤੀਆਂ ਨੇ ਆਪ ਜੀ ਨੂੰ ਪਾਇਆ ਹੈ, ਮੈਨੂੰ ਉਨ੍ਹਾਂ ਦਾ ਦਰਸ਼ਨ ਦੇਹੁ, ਏਹੋ ਮੇਰੇ ਮਨ ਵਿਚ ਚਾਉ=ਉਤਸ਼ਾਹ ਹੈ॥ ੪॥ ੧॥

**ਸਾਰਗ ਮਹਲਾ ੫ ॥**
**ਹਰਿ ਜੀਉ ਅੰਤਰਜਾਮੀ ਜਾਨ ॥**

ਅੰਤਰਜਾਮੀ ਹਰਿ ਜੀਉ ਸਭ ਕੁਝ ਜਾਣਦਾ ਹੈਂ।

**ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥੧॥ ਰਹਾਉ ॥**

ਏਹ ਜੀਵ ਮਨੁੱਖ ਤੋਂ ਲੁਕਾ ਕੇ ਬੁਰਿਆਈ ਕਰਦਾ ਹੈ ਪਰ ਉਹ ਪ੍ਰਭੂ ਤਾਂ ਸਾਖੀ ਭੂਤ=ਸਰੂਪ ਹੈ ਤੇ ਪਵਾਨ=ਪਵਿੱਤਰ ਹੈ, *ਵਾ:*- ਪਵਾਨ=ਪੌਣ ਵਾਂਗੂ ਸਾਰੇ ਪਰਾਪਤ ਹੈ। *ਵਾ:*-ਭੂਤਕਾਲ, ਪਵਾਨ= ਭਵਾਨ ਅਰਥਾਤ, ਭਵਿਸ਼ਤ ਅਤੇ ਵਰਤਮਾਨ ਤਿੰਨਾਂ ਸਮਿਆਂ ਦਾ ਸਾਖੀ ਰੂਪ ਹੈ॥ ੧॥ ਰਹਾਉ॥

**ਬੈਸਨੋ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ ॥**

ਆਪਣਾ ਨਾਮ ਵੈਸ਼ਨਵ ਰੱਖਾ ਕੇ ਖਟ=ਛੇ ਪ੍ਰਕਾਰ ਦੇ ਕਰਮਾਂ ਨੂੰ ਕਰਦਾ ਹੈ* ਪਰ ਹਿਰਦੇ ਅੰਦਰ ਲੋਭ ਰੂਪੀ ਜੂਠ ਹੈ। *ਅਥਵਾ*-ਲੋਭ ਕਰਕੇ ਅੰਦਰੋਂ ਮਨ ਜੂਠਾਨ=ਜੂਠਾ ਹੋ ਰਿਹਾ ਹੈ।

**ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ ॥੧॥**

ਜਿਹੜੇ ਸੰਤ ਸਭਾ ਦੀ ਨਿੰਦਿਆ ਕਰਦੇ ਹਨ, ਉਹ ਸਾਰੇ ਅਗਿਆਨ ਰੂਪ ਸਮੁੰਦਰ ਵਿਚ ਡੁੱਬੇ ਹੋਏ ਹਨ। *ਵਾ:*- ਉਹ ਸਾਰੇ ਅਗਿਆਨ ਰੂਪ ਸਮੁੰਦਰ ਵਿਚ ਡੁੱਬੇ ਹੋਏ ਹਨ॥ ੧॥

**(ਪੰਨਾ ੧੨੦੩)**

**ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥**

ਸੋਮ ਪਾਕੁ=ਸੁਯੰਪਾਕ (ਆਪਣੇ ਹੱਥਾਂ) ਨਾਲ ਰਸੋਈ ਪਕਾ ਕੇ ਛੱਕਦੇ ਹਨ,

*ਅਥਵਾ*-ਸੋਮ=ਚੰਦ੍ਰਮਾਂ ਨੂੰ ਦੇਖ ਕੇ ਰੋਟੀ ਖਾਂਦੇ ਹਨ, *ਵਾ:*-ਸੋਮ=ਚੰਦ੍ਰਮਾ ਦੇ ਪਕੇ ਹੋਏ ਫਲ ਖਾਂਦੇ ਹਨ, *ਵਾ:*-ਸੋਮ ਨਾਮੇ ਵਲੀ ਨੂੰ ਪਕਾ ਕੇ ਖਾਂਦੇ ਹਨ ਤੇ ਪਰਾਇਆ ਧਨ ਹਿਰਹਿ=ਚੁਰਾਂਵਦੇ ਹਨ ਅਤੇ ਹਿਰਦੇ ਅੰਦਰ ਝੂਠ ਤੇ ਗੁਮਾਨ=ਹੰਕਾਰ ਭਰਿਆ ਹੋਇਆ ਹੈ।

**ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥੨॥**

ਛੇ ਸ਼ਾਸਤ੍ਰਾਂ ਵਿਚ ਤੇ ਚਾਰ ਵੇਦਾਂ ਵਿਚ ਜੋ ਸਾਧਨਾਂ ਦੀ ਵਿਧੀ ਲਿਖੀ ਹੋਈ ਹੈ ਉਸ ਨੂੰ ਕਰਨਾ ਜਾਣਦੇ ਨਹੀਂ ਹਨ, ਬਸ ਆਪਣੇ ਮਨ ਦੇ ਮਾਨ ਵਿਚ ਵਿਆਪੇ ਹੋਏ ਹਨ ਜਾਂ ਮਾਨ ਵਿਚ ਵਿਆਪੇ ਹੋਏ ਮਨ ਦੇ ਕਹੇ

---

**ਸੰਧਿਆ, ਇਸ਼ਨਾਨ, ਜਪ, ਹੋਮ, ਦੇਵ ਅਰਚਾ, ਅਥਿਤ ਪੂਜਾ।*

ਅਨੁਸਾਰ ਚਲਦੇ ਹਨ॥ ੨॥

**ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ॥**

ਤ੍ਰਿਕਾਲ ਸੰਧਿਆ ਆਦਿਕ ਕਰਮ ਕਰਨੇ ਤੇ ਸਾਰੇ ਵਰਤ ਰੱਖਣੇ, ਉਹਨਾਂ ਦੇ ਇਸ ਤਰ੍ਹਾਂ ਨਿਸਫਲ ਹਨ, ਜਿਵੇਂ ਬਗਲਾ ਸਫਰੀ=ਮੱਛੀ ਵਾਸਤੇ ਦੰਫਾਨ=ਦੰਭ ਕਰਦਾ ਹੈ ਜਾਂ ਜਿਵੇਂ ਸਫਰੀ=ਮਦਾਰੀ ਲੋਕਾਂ ਨੂੰ ਠੱਗਣ ਵਾਸਤੇ ਦੰਫਾਨ=ਪਾਖੰਡ ਕਰਦਾ ਹੈ।

*ਅਥਵਾ*-ਜਿਵੇਂ ਸਫਰੀ=ਰਾਹੀ ਜਾਂਦਾ-ਜਾਂਦਾ ਰਸਤੇ ਵਿਚ ਦੰਫਾਨ=ਪਖੰਡ ਕਰਦਾ ਹੈ, ਕਈ ਤਰ੍ਹਾਂ ਦੇ ਮੰਦਰ ਉਸਾਰਨ ਦੇ ਸੰਕਲਪ ਕਰਦਾ ਹੈ ਪਰ ਸਭ ਉਸ ਦੇ ਨਿਸਫਲ ਹਨ।

**ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ॥ ੩॥**

ਪ੍ਰਭੂ ਨੇ ਆਪਣੇ ਵਲੋਂ ਭੁਲਾ ਕੇ ਜਿਨ੍ਹਾਂ ਨੂੰ ਸੰਸਾਰ ਔਝੜ ਵਿਚ ਪਾਇਆ ਹੈ ਉਹਨਾਂ ਦੇ ਸਾਰੇ ਕੀਤੇ ਹੋਏ ਕਰਮਾਨ=ਕਰਮ ਨਿਸਫਲ ਹਨ॥ ੩॥

**ਸੋ ਗਿਆਨੀ ਸੋ ਬੈਸਨੌ ਪੜ੍ਹਿਆ ਜਿਸੁ ਕਰੀ ਕ੍ਰਿਪਾ ਭਗਵਾਨ॥**

ਅਸਲ ਗਿਆਨੀ ਓਹੀ ਹੈ, ਵੈਸ਼ਨਵ ਭੀ ਓਹੀ ਹੈ, ਅਸਲ ਪੜ੍ਹਿਆ ਹੋਇਆ ਭੀ ਓਹੀ ਹੈ, ਜਿਸ ਉੱਤੇ ਭਗਵਾਨ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ।

**ਉਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ॥ ੪॥**

ਉਹਨਾਂ ਨੇ ਪੂਰਿਆਂ ਸਤਿਗੁਰਾਂ ਨੂੰ ਸੇਵ ਕੇ ਪਰਮਪਦੁ=ਆਤਮ ਪਦ ਪਾਇਆ ਹੈ, ਅੱਗੋਂ ਉਹਨਾਂ ਦੀ ਕਿਰਪਾ ਨਾਲ ਸਾਰਾ ਬਿਸ੍ਵਾਨ=ਸੰਸਾਰ ਤਰ ਗਿਆ ਹੈ ਜਾਂ ਜਿਨ੍ਹਾਂ ਨੇ ਆਤਮਪਦ ਪਾਇਆ ਹੈ, ਉਹ ਸਾਰੇ ਸੰਸਾਰ ਤੋਂ ਤਰ ਗਿਆ ਹੈ॥ ੪॥

**ਕਿਆ ਹਮ ਕਥਹ ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋੁਲਾਨ॥**

ਅਸੀਂ ਕੀ ਕੁਝ ਕਥਨ ਕਰੀਏ, ਕੁਝ ਕਥਨ ਕਰਨਾ ਤਾਂ ਜਾਣਦੇ ਨਹੀਂ ਹਾਂ, ਜਿਵੇਂ ਪ੍ਰਭੂ ਨੂੰ ਭਾਉਂਦਾ ਹੈ ਤਿਵੇਂ ਬੋਲਦੇ ਹਾਂ।

**ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਗਾਨ॥੫॥੨॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸੇਵਕ ਜਨ ਆਪ ਜੀ ਦੀ ਸ਼ਰਨ ਵਿਚ ਪਿਆ ਹਾਂ, ਮੈਂ ਆਪ ਜੀ ਤੋਂ ਇਕ ਸਾਧਸੰਗਤ ਦੀ ਧੂੜੀ ਮੰਗਦਾ ਹਾਂ॥ ੫॥ ੨॥

**ਸਾਰਗ ਮਹਲਾ ੫॥ ਅਬ ਮੋਰੋ ਨਾਚਨੋ ਰਹੋ॥**

ਹੁਣ ਮੇਰਾ ਚੁਰਾਸੀ ਲੱਖ ਜੂਨੀਆਂ ਵਿਚ ਨੱਚਣਾ ਰਹਿ ਗਿਆ ਹੈ।

**ਲਾਲੁ ਰੰਗੀਲਾ ਸਹਜੇ ਪਾਇਓ ਸਤਿਗੁਰ ਬਚਨਿ ਲਹੋ॥ ੧॥ ਰਹਾਉ॥**

ਕਿਉਂਕਿ ਲਾਲੁ=ਪਿਆਰਾ, ਰੰਗੀਲਾ=ਅਨੰਦ ਵਾਲਾ ਪ੍ਰਭੂ ਸਹਜੇ ਪਾ ਲਿਆ ਹੈ,

*ਪ੍ਰਸ਼ਨ:*-ਕਿਵੇਂ ਪਾਇਆ ਹੈ? *ਉੱਤਰ:*-ਪੂਰਿਆਂ ਸਤਿਗੁਰਾਂ ਦੇ ਬਚਨਾਂ ਦੁਆਰੇ ਉਸ ਨੂੰ ਲਹੋ= ਜਾਣਿਆ ਹੈ ਜਾਂ ਲੀਤਾ ਹੈ॥ ੧॥ ਰਹਾਉ॥

## ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ॥

ਇਕੋ ਜਿਹੀਆਂ ਰਲ ਕੇ ਖੇਡਣ ਵਾਲੀਆਂ ਵਿਚੋਂ ਜਦ ਇਕ ਲੜਕੀ ਦਾ ਵਿਆਹ ਹੋ ਜਾਂਦਾ ਹੈ ਤੇ ਓਹ ਸਾਹੁਰੇ ਘਰੋਂ ਹੋ ਕੇ ਪੇਕੇ ਘਰ ਆਉਂਦੀ ਹੈ ਤਾਂ ਜਿਵੇਂ ਉਸ ਸਹੇਲੀ ਦੇ ਨਾਲ ਕੁਆਰੀਆਂ ਲੜਕੀਆਂ ਆ ਕੇ ਪ੍ਰਿਅ=ਪਿਆਰ ਭਰੇ ਬਚਨਾਂ ਨਾਲ ਪੁਛਦੀਆਂ ਹਨ ਤੇਰੀ ਸੱਸ ਕੈਸੀ ਹੈ ? ਸਾਹੁਰਾ ਕੈਸਾ ਹੈ ? ਜੇਠ ਕੈਸਾ ਹੈ ? ਦਿਓਰ ਕੈਸਾ ਹੈ ? ਨਿਨਾਣ ਕੈਸੀ ਹੈ ? ਇਸ ਤਰ੍ਹਾਂ ਪੁਛਣ ਨਾਲ ਉਹ ਸਭ ਦੇ ਸੁਭਾਵ ਦੱਸਦੀ ਹੈ, ਜਿਸ ਵੇਲੇ ਉਸ ਦੇ ਉਪ=ਸਮੀਪ ਹੋ ਕੇ ਹਾਸੇ ਦੇ ਬਚਨ ਕਹਿੰਦੀ ਹੈ ਕਿ ਤੇਰਾ ਪਤੀ ਕੈਸਾ ਹੈ, ਉਸ ਦੇ ਅਨੰਦ ਦੀ ਗੱਲ ਤਾਂ ਦੱਸ, ਉਸ ਦਾ ਸੁਭਾਵ ਕੈਸਾ ਹੈ, ਉਹਨਾਂ ਸਹੇਲੀਆਂ ਪਾਸੋਂ ਸੁਣਦਿਆਂ ਸਾਰ :-

## ਜਉ ਸੁਰਿ ਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ॥੧॥

ਜਿਸ ਵੇਲੇ ਸੁਰਿ ਜਨੁ=ਪਿਆਰਾ ਪਤੀ ਹਿਰਦੇ ਘਰ ਵਿਚ ਯਾਦ ਆਉਂਦਾ ਹੈ, ਤਿਸ ਵੇਲੇ ਲੱਜਾ ਨਾਲ ਮੂੰਹ ਕੱਜ ਲੈਂਦੀ ਹੈ ਉਸ ਦੇ ਮਿਲਾਪ ਦਾ ਅਨੰਦ ਦੱਸ ਨਹੀਂ ਸਕਦੀ। ਏਸੇ ਤਰ੍ਹਾਂ ਰਲ ਕੇ ਸਾਧਨਾਂ ਦੇ ਕਰਨ ਵਾਲੀਆਂ ਵਿਚੋਂ ਜਦ ਇਕ ਜਗਿਆਸੂ ਰੂਪ ਲੜਕੀ ਨੂੰ ਪਤੀ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਬਾਕੀ ਦੀਆਂ ਜਗਿਆਸੂ ਰੂਪ ਲੜਕੀਆਂ ਉਸ ਦੇ ਪਾਸ ਆ ਕੇ ਪੁਛਦੀਆਂ ਹਨ ਵੈਰਾਗ ਦਾ ਅਨੰਦ ਕੈਸਾ ਹੈ? ਵਿਵੇਕ ਦਾ ਅਨੰਦ ਕੈਸਾ ਹੈ? ਖਟ ਸੰਪਤੀ ਦਾ ਅਨੰਦ ਕੈਸਾ ਹੈ ? ਸ੍ਰਵਨ, ਮੰਨਨ, ਨਿਧਿਆਸਣ ਦਾ ਅਨੰਦ ਕੈਸਾ ਹੈ ? ਉਹ ਸਾਰਿਆਂ ਸਾਧਨਾਂ ਦਾ ਅਨੰਦ ਸਭ ਨੂੰ ਦੱਸ ਕੇ ਖੁਸ਼ ਕਰਦੀ ਹੈ, ਪੁਨਾ-ਜਿਸ ਵੇਲੇ ਉਹ ਪੁਛਦੀਆਂ ਹਨ ਕਿ ਤੈਨੂੰ ਪਤੀ ਪਰਮਾਤਮਾ ਦਾ ਜੋ ਅਨੰਦ ਪਰਾਪਤ ਹੋਇਆ ਹੈ ਉਹ ਕੈਸਾ ਹੈ? ਉਸ ਵੇਲੇ ਉਹ ਲੱਜਾਵਾਨ ਹੋ ਕੇ ਮੂੰਹ ਨੂੰ ਕੱਜ ਲੈਂਦੀ ਭਾਵ, ਚੁਪ ਕਰ ਜਾਂਦੀ ਹੈ ਕੁਝ ਆਖ ਨਹੀਂ ਸਕਦੀ।

*ਯਥਾ:-* ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥ (ਪੰਨਾ ੩੩੪)

## ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ॥

ਜਿਵੇਂ ਮੈਲ ਸਮੇਤ ਹੋਣ ਕਰਕੇ ਕਨਿਕੋ=ਸੋਨਾ ਕੁਠਾਲੀ ਵਿਚ ਚੜ੍ਹਿਆ ਹੋਇਆ ਕਬਰੋ=ਕਮਲਾ ਹੋ ਕੇ ਫਿਰਦਾ ਹੈ ਅਰਥਾਤ, ਕੁਠਾਲੀ ਵਿਚ ਚੱਕਰ ਹੀ ਖਾਈ ਜਾਂਦਾ ਹੈ। ਪਰ-

## ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ॥੨॥

ਜਦ ਕਾਲ ਤੋਂ ਬਾਰ੍ਹਾਂ ਵੰਨੀਆਂ ਦਾ ਸ਼ੁੱਧ ਹੋ ਜਾਂਦਾ ਹੈ, ਤਦ ਕਾਲ ਤੋਂ ਅੱਚਲ ਹੋ ਕੇ ਆਪਣੇ ਥਾਂ 'ਪਰ ਇਸਥਿਤ ਹੋ ਜਾਂਦਾ ਹੈ। ਇਸੇ ਤਰ੍ਹਾਂ ਮਲ ਵਿਖੇਪਤਾ ਰੂਪੀ ਮੈਲ, *ਵਾ:-*ਸੰਕਲਪਾਂ ਵਿਕਲਪਾਂ ਰੂਪੀ ਮੈਲ ਦੇ ਸਹਿਤ ਹੋਣ ਕਰਕੇ ਜਗਿਆਸੂ ਰੂਪ ਸੋਨਾ ਸਤਸੰਗਤ ਰੂਪੀ ਕੁਠਾਲੀ 'ਪਰ ਚੜ੍ਹਿਆ ਹੋਇਆ ਕਮਲਾ ਹੋਇਆ ਫਿਰਦਾ ਹੈ। ਜਦ ਕਾਲ ਤੋਂ ਬਾਰ੍ਹਾਂ ਵੰਨੀਆਂ ਦਾ ਸ਼ੁੱਧ ਹੋ ਜਾਂਦਾ ਹੈ, ਅਰਥਾਤ-ਦੱਸ ਇੰਦ੍ਰੀਏ ਤੇ ਮਨ ਬੁੱਧੀ ਸਾਫ ਹੋ ਜਾਂਦੇ ਹਨ, ਤਬ ਕਾਲ ਤੋਂ ਸਰੂਪ ਥਾਂ 'ਪਰ ਇਸਥਿਤ ਹੋ ਜਾਂਦਾ ਹੈ।

## ਜਉ ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ॥

ਜਦ ਤੱਕ ਦਿਨ ਰਾਤ ਹਨ ਤੇ ਵਜਾਉਣ ਵਾਲਾ ਭੀ ਕੋਲ ਹੈ ਤਦ ਤੱਕ ਮੂਰਤ=ਦੋ ਘੜੀਆਂ, ਇਕ ਘੜੀ ਅਤੇ ਪਲ-ਪਲ ਪਿਛੋਂ ਘੜਿਆਲ ਵਜਦਾ ਰਹਿੰਦਾ ਹੈ।

## ਬਜਾਵਨਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜੁ ਨ ਭਇਓ॥੩॥

ਪਰ ਜਿਸ ਵੇਲੇ ਵਜਾਉਣ ਵਾਲਾ ਘੜਿਆਲਚੀ ਉੱਠ ਕੇ ਚਲਾ ਗਿਆ, ਤਿਸ ਵੇਲੇ ਫਿਰ ਘੜਿਆਲ ਦਾ ਵੱਜਣਾ ਨਹੀਂ ਹੁੰਦਾ।

ਏਸੇ ਤਰ੍ਹਾਂ ਜਦ ਤੱਕ ਦਿਨੁ ਰੈਨਿ=ਪੁੰਨ ਪਾਪ ਹਨ ਤੇ ਵਜਾਉਣ ਵਾਲੇ ਪ੍ਰਾਣ ਭੀ ਨਾਲ ਹਨ ਤਦ ਤੱਕ ਦੋ ਘੜੀਆਂ, ਇਕ ਘੜੀ ਤੇ ਪਲ ਪਲ ਕਾਲ ਵਿਚ ਸਰੀਰ ਰੂਪ ਘੜਿਆਲ ਵਜਦਾ ਹੈ, ਭਾਵ-ਕਈ ਤਰ੍ਹਾਂ ਦੀ ਚੇਸ਼ਟਾ ਕਰਦਾ ਹੈ।

ਜਿਸ ਵੇਲੇ ਵਜਾਉਣ ਵਾਲਾ ਅਗਿਆਨ, ਪ੍ਰਾਣਾਂ ਸਮੇਤ ਉੱਠ ਕੇ ਚਲਾ ਗਿਆ ਤਾਂ ਫਿਰ ਸਰੀਰ ਰੂਪ ਘੜਿਆਲ ਦਾ ਵਜਣਾ ਨਾ ਹੋਇਆ ਕਿਉਂਕਿ ਸਰੀਰ ਦੀ ਸਾਰੀ ਚੇਸ਼ਟਾ ਖਤਮ ਹੋ ਗਈ॥ ੩॥

## ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਓਹੁ ਭਿੰਨ ਦ੍ਰਿਸਟੋ॥

ਜਿਸ ਤਰ੍ਹਾਂ ਕੁੰਭ=ਘੜੇ, ਨਦੀ ਦੇ ਵਿਚੋਂ ਉਦਕ=ਪਾਣੀ ਨਾਲ ਜਾਂ ਸਮੁੰਦਰ ਵਿਚੋਂ ਪਾਣੀ ਨਾਲ ਭਰ ਕੇ ਲਿਆਂਦੇ ਹਨ, ਤਦ ਉਹ ਪਾਣੀ ਦੇ ਘੜੇ ਨਦੀ ਦੇ ਪਾਣੀ ਤੋਂ ਭਿੰਨ ਦ੍ਰਿਸਟੋ=ਵਖਰੇ ਦਿੱਸਦੇ ਹਨ।

## ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ॥ ੪ ॥ ੩ ॥

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਘੜੇ ਦਾ ਪਾਣੀ ਨਦੀ ਦੇ ਪਾਣੀ ਵਿਚ ਡੋਹਲ ਦਿੱਤਾ ਜਾਂ ਘੜਾ ਸਮੁੰਦਰ ਦੇ ਪਾਣੀ ਵਿਚ ਸੁਟ ਦਿੱਤਾ, ਤਿਸ ਵੇਲੇ ਉਹ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ।

ਏਸੇ ਤਰ੍ਹਾਂ ਪਰਮੇਸ਼ਰ ਰੂਪ ਸਮੁੰਦਰ ਵਿਚੋਂ ਸਰੀਰਾਂ ਰੂਪ ਘੜੇ ਅੰਤਹਕਰਣ ਜਾਂ ਅਵਿੱਦਿਆ ਰੂਪ ਜਲ ਨਾਲ ਭਰ ਕੇ ਲਿਆਂਦੇ, ਤਦ ਹੀ ਉਹ ਭਿੰਨ ਨਿਗਾਹ ਆਉਂਦੇ ਹਨ, ਜਿਸ ਵੇਲੇ ਸਰੀਰਾਂ ਰੂਪ ਘੜੇ ਪਰਮੇਸ਼ਰ ਰੂਪ ਸਮੁੰਦਰ ਦੇ ਜਲ ਵਿਚ ਸੁਟ ਦਿੱਤੇ, ਤਿਸ ਵੇਲੇ ਅੰਭੈ ਅੰਭ ਮਿਲੋ=ਜਲ ਨਾਲ ਜਲ, ਭਾਵ-ਚੇਤਨ ਨਾਲ ਚੇਤਨ ਮਿਲ ਗਿਆਂ॥ ੪॥ ੩॥

## ਸਾਰਗ ਮਹਲਾ ੫॥ ਅਬ ਪੂਛੇ ਕਿਆ ਕਹਾ॥
## ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ ਗਹਿ ਰਹਾ॥੧॥ਰਹਾਉ॥

ਹੇ ਜੀਵ ! ਹੁਣ ਅੰਤ ਵੇਲੇ ਤੇਰੇ ਪਾਸੋਂ ਜਮ ਪੁਛੇਗਾ ਕੀ ਖੱਟਿਆ ਹੈ ਅਤੇ ਕੀ ਗਵਾਇਆ ਹੈ, ਤਿਸ ਵੇਲੇ ਤੂੰ ਕਿਆ ਕਹਾ=ਕੀ ਕਹੇਂਗਾ?

*ਅਥਵਾ:*-ਹੇ ਜੀਵ! ਜੇ ਤੈਨੂੰ ਹੁਣ ਪਰਮਾਤਮਾ ਪੁਛੇਗਾ ਕਿ ਮੇਰੀ ਦਿੱਤੀ ਹੋਈ ਸਵਾਸਾਂ ਰੂਪੀ ਪੂੰਜੀ ਕਿਥੇ ਖਰਚ ਆਇਆ ਹੈਂ ਤਾਂ ਕੀ ਕਹੇਂਗਾ?

ਸਾਰਿਆਂ ਤੋਂ ਨੀਕਾ=ਚੰਗਾ ਜੋ ਨਾਮ ਅੰਮ੍ਰਿਤ ਰਸ ਹੈ, ਉਹ ਤੈਨੂੰ ਲੈਣਾ ਚਾਹੀਦਾ ਸੀ, ਹੇ ਪਾਗਲਾ ! ਤੂੰ ਵਿਸ਼ੇ ਵਿਕਾਰਾਂ ਰੂਪ ਜ਼ਹਿਰ ਦੇ ਨਾਲ ਹੀ ਗਹਿ ਰਹਾ=ਖਚਾਖਚ, ਭਾਵ ਤਦਾਕਰ ਹੋ ਰਿਹਾ ਹੈਂ॥ ੧॥ ਰਹਾਉ॥

## ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ॥

ਤੂੰ ਵੱਡੇ ਚਿਰ ਮਗਰੋਂ ਏਹ ਦੁਰਲੱਭ ਮਨੁੱਖਾ ਜਨਮ ਪਾਇਆ ਹੈ, ਜੋ ਕਉਡੀ=ਮਾਇਆ ਦੇ ਬਦਲੇ ਨਿਸਫਲ ਜਾ ਰਿਹਾ ਹੈ।

## ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ॥ ੧ ॥

ਜਿਵੇਂ ਕੋਈ ਸ਼ਾਹੂਕਾਰ ਆਪਣੇ ਗੁਮਾਸ਼ਤੇ ਨੂੰ ਰੁਪਇਆ ਦੇ ਕੇ ਕਸਤੂਰੀ ਖਰੀਦਣ ਵਾਸਤੇ ਭੇਜਦਾ ਹੈ ਤੇ ਉਹ ਆਪਣੀ ਮਨ ਮਤ ਅਨੁਸਾਰ ਕਲਰ ਤੇ ਜਿਵਾਹਾਂ ਦੇ ਬੂਟਿਆਂ ਨੂੰ ਖਰੀਦ ਕੇ ਲੈ ਜਾਵੇ ਤਾਂ ਉਹ ਮੂਰਖ ਹੈ।

ਇਸੇ ਤਰ੍ਹਾਂ ਪਰਮੇਸ਼ਰ ਰੂਪ ਸ਼ਾਹੂਕਾਰ ਪਾਸੋਂ ਇਹ ਜੀਵ ਸਵਾਸਾਂ ਰੂਪੀ ਪੂੰਜੀ ਲੈ ਕੇ ਮਾਤ ਲੋਕ ਰੂਪ ਵਲਾਇਤ ਵਿਚ ਗੁਰੂ ਰੂਪ ਸ਼ਾਹ ਕੋਲ ਭਗਤੀ ਰੂਪ ਕਸਤੂਰੀ ਖਰੀਦਣ ਵਾਸਤੇ ਆਇਆ ਹੈ ਪਰ ਇਸ ਨੇ ਮਾਤ ਲੋਕ ਵਿਚ ਆ ਕੇ ਕਾਲਰ=ਪਾਪ ਅਤੇ ਵਿਸ਼ੇ ਵਿਕਾਰਾਂ ਰੂਪੀ, ਵਾ:- ਹੰਕਾਰ ਰੂਪੀ ਜਵਾਹਾਂ ਦੇ ਬ੍ਰਿਛ ਲੱਦਣਾ ਕੀਤੇ ਹਨ, ਇਸ ਕਰਕੇ ਏਹ ਜੀਵ ਮੂਰਖ ਹੈ॥ ੧॥

**ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ॥**

ਹੇ ਜੀਵ ! ਤੂੰ ਤਾਂ ਇਥੇ ਆਤਮ ਲਾਭ ਦੇ ਲੱਭਣ ਵਾਸਤੇ ਆਇਆ ਸੈਂ ਪਰ ਮੋਹਣੇ ਵਾਲੀ ਮਾਇਆ ਰੂਪੀ ਠੱਗ ਬੂਟੀ ਨਾਲ ਹੀ ਉਲਝ ਪਿਆ ਹੈਂ।

**ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ॥ ੨॥**

ਵਿਸ਼ਿਆਂ ਰੂਪੀ ਕਚ ਦੇ ਬਦਲੇ ਮਨੁੱਖਾ ਦੇਹ ਰੂਪੀ ਲਾਲ ਨੂੰ ਜਾਂ ਸਵਾਸਾਂ ਰੂਪੀ ਲਾਲ ਨੂੰ, ਵਾ:- ਲਾਲੁ=ਪਰਮਾਤਮਾ ਨੂੰ ਗੁਆ ਦਿੱਤਾ ਹੈ, ਫਿਰ ਏਹ ਮਨੁੱਖਾ ਦੇਹ ਦੀ ਪ੍ਰਾਪਤੀ ਦਾ ਅਉਸਰੁ=ਸਮਾਂ ਕਦੋਂ ਪਾਏਂਗਾ॥ ੨॥

**ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ॥**

ਤੇਰੇ ਵਿਚ ਸਾਰੇ ਪਰਾਧ=ਔਗੁਣ ਹਨ, ਇਕ ਭੀ ਸ਼ੁਭ ਗੁਣ ਨਹੀਂ ਹੈ, ਠਾਕੁਰੁ=ਸੁਆਮੀ ਪਰਮਾਤਮਾ ਨੂੰ ਛੱਡ ਕੇ ਤੂੰ ਦਾਸਿ=ਦਾਸੀ ਮਾਇਆ ਦੀ ਤਰਫ਼ ਦੌੜਿਆ ਫਿਰਦਾ ਹੈਂ।

**ਆਈ ਮਸਟਿ ਜੜ ਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਹਾ॥ ੩॥**

ਜਿਸ ਵੇਲੇ ਮੂਰਛਾ ਰੂਪੀ ਮਸਟਿ=ਚੁਪ ਆਈ ਜਾਂ ਮੌਤ ਰੂਪੀ ਮਸਟਿ=ਮੂਰਛਾ ਆਈ ਤਾਂ ਫਿਰ ਜੜ ਵਤ=ਜੜ ਪਦਾਰਥ ਦੀ ਨਿਆਈਂ ਹੋ ਗਿਆ ਤੇ ਐਨੀ ਮਾਰ ਪੈਂਦੀ ਹੈ, ਜਿਵੇਂ ਸਾਂਨ੍ਹਿਹਾ=ਸੰਨ੍ਹ ਦੇ ਅੰਦਰ ਚੋਰ ਫੜਿਆ ਜਾਵੇ ਤੇ ਉਸ ਨੂੰ ਬਹੁਤ ਸਾਰੀ ਮਾਰ ਪੈਂਦੀ ਹੈ॥ ੩॥

**ਆਨ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ॥**

ਜਮਾਂ ਤੋਂ ਛੁਟਣ ਲਈ ਆਨ=ਹੋਰ ਕੋਈ ਜਤਨ ਸੁਝਦਾ ਨਹੀਂ ਹੈ, ਹਰੀ ਦੇ ਜੋ ਦਾਸ ਮਹਾਤਮਾ ਹਨ, ਉਹਨਾਂ ਦੀ ਸ਼ਰਨ ਵਿਚ ਪੈ ਰਹਿਣਾ ਕਰ।

**ਕਹੁ ਨਾਨਕ ਤਬ ਹੀ ਮਨ ਛੁਟੀਐ**

**ਜਉ ਸਗਲੇ ਅਉਗਨ ਮੇਟਿ ਧਰਹਾ॥ ੪॥ ੪॥**

ਗੁਰੂ ਜੀ ਕਥਨ ਕਰਦੇ ਹਨ--ਹੇ ਮਨ ! ਜਨਮ ਮਰਨ ਵਲੋਂ ਤਦ ਹੀ ਤੇਰਾ ਛੁਟਕਾਰਾ ਹੋਵੇਗਾ, ਜਿਸ ਵੇਲੇ ਸਾਰਿਆਂ ਔਗੁਣਾਂ ਨੂੰ ਮੇਟ ਕੇ ਬਾਹਰ ਧਰ ਦੇਵੇਂਗਾ॥ ੪॥ ੪॥

**ਉਥਾਨਕਾ:-** ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ:-

ਜਗਿਆਸੂ ਕਹਿੰਦਾ ਹੈ-

## ਸਾਰਗ ਮਹਲਾ ੫ ॥

## ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ ॥

ਹੇ ਮਾਈ=ਸੰਤੋ ! ਮੇਰੇ ਹਿਰਦੇ ਵਿਚੋਂ ਧੀਰਜਤਾ ਰਹਿ ਹੀ ਗਈ ਹੈ, ਯਾਨੇ ਧੀਰਜ ਨਹੀਂ ਆਉਂਦਾ ਕਿਉਂਕਿ ਪਤੀ ਦੀ ਪਰਾਪਤੀ ਦਾ ਬਹੁਤ ਹੀ ਵੈਰਾਗ ਲੱਗ ਰਿਹਾ ਹੈ।

*ਅਥਵਾ:-* ਹੇ ਸੰਤੋ ! ਮੈਂ ਆਪਣੀ ਵਲੋਂ ਧੀਰਜ ਕਰ ਰਹੀ ਹਾਂ ਪਰ ਪਤੀ ਨਾਲ ਮਿਲਣ ਦਾ ਬਹੁਤ ਸਾਰਾ ਵੈਰਾਗ ਹੋ ਰਿਹਾ ਹੈ।

## ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ ਸਿਉ ਰੁਚੈ ਨ ਲਾਗਿਓ ॥੧॥ਰਹਾਉ ॥

ਅਨੇਕ ਪਰਕਾਰ ਦੇ ਭੋਜਨ ਅਤੇ ਅਨੂਪ ਜੋ ਰੰਗ ਹਨ,

*ਅਥਵਾ:-*ਅਨੇਕ ਤਰ੍ਹਾਂ ਦੇ ਜੋ ਅਨੂਪ ਵਿਸ਼ੇ ਅਨੰਦ ਹਨ, ਉਹਨਾਂ ਦੇ ਨਾਲ ਭੀ ਮੇਰੀ ਰੁਚੀ ਲੱਗਦੀ ਨਹੀਂ ਹੈ॥ ੧॥ ਰਹਾਉ॥

## ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਂਦ ਪਲਕ ਨਹੀ ਜਾਗਿਓ ॥

ਨਿਸਿ-ਬਾਸਰੁ=ਰਾਤ ਦਿਨ ਪੀਉ ਪੀਉ ਕਰਕੇ ਮੂੰਹ ਚੋਂ ਟੇਰਉ=ਉਚਾਰਦੀ ਹਾਂ, ਭਾਵ ਕੂਕਦੀ ਹਾਂ, ਪਲਕ=ਅੱਖਾਂ ਵਿਚ ਪ੍ਰਤੱਖ ਨੀਂਦ ਨਹੀਂ ਆਉਂਦੀ,

*ਵਾ:-* ਪਲਕ=ਇਕ ਪਲ ਮਾਤ੍ਰ ਭੀ ਸ਼ਾਂਤੀ ਰੂਪ ਨੀਂਦ ਨਹੀਂ ਆਉਂਦੀ, ਹਰ ਵੇਲੇ ਜਾਗਦੀ ਹੀ ਰਹਿੰਦੀ ਹਾਂ।

## ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ ॥੧ ॥

ਹਰਿ ਹਰਿ ਕਰਨੇ ਰੂਪ ਹਾਰ, ਕਜਰ=ਸਮਾਧੀ ਲਗਾਉਣੇ ਰੂਪ ਕਜਲ ਪਾਉਣਾ, ਪਰਮੇਸ਼ਰ ਨਾਮਾਂ ਦੇ ਉਚਾਰਨੇ ਰੂਪ ਬਸਤ੍ਰ=ਕਪੜੇ ਪਹਿਨਣੇ, ਜਪ ਤਪ ਆਦਿਕ ਸਾਧਨ ਕਰਨੇ ਰੂਪ ਅਨੇਕ ਤਰ੍ਹਾਂ ਦੇ ਸ਼ਿੰਗਾਰ ਕਰਨੇ, ਪਤੀ ਪਰਮਾਤਮਾ ਦੀ ਪਰਾਪਤੀ ਹੋਏ ਤੋਂ ਬਿਨਾਂ ਏਹ ਸਾਰੇ ਬਿਖੁ=ਜ਼ਹਿਰ ਵਾਂਗੂੰ ਦੁੱਖ ਰੂਪ ਲੱਗਦੇ ਹਨ॥ ੧॥

[((ਪੰਨਾ ੧੨੦੪)]

## ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ ॥

ਦੀਨਾਂ ਦੀ ਤਰ੍ਹਾਂ ਕਰਿ=ਹੱਥ ਜੋੜ ਕੇ ਪੁੱਛਦੀ ਹਾਂ ਪਰ ਇਕ ਤੋਂ ਨਹੀਂ ਹਰ ਇਕ ਤੋਂ ਪੁੱਛਦੀ ਹਾਂ ਪਰ ਕੋਈ ਤਾਂ ਏਹ ਗੱਲ ਕਵੇ ਕਿ ਪਤੀ ਤੇਰੇ ਦੇਸ਼ ਵਿਚ ਆਗਿਓ=ਆ ਗਿਆ ਹੈ।

*ਅਥਵਾ:-* ਮੈਂ ਪੁਛਣੇ ਵਾਲੀ ਹੋ ਕੇ ਦੀਨਾਂ ਦੀ ਤਰ੍ਹਾਂ ਪੁਛਣਾ ਕਰਦੀ ਹਾਂ, ਕੋਈ ਕਵੇ ਤਾਂ ਸਹੀ ਕਿ ਪਤੀ ਕਿਸ ਦੇ ਸਾਂਗਿਓ=ਸਬੱਬ ਕਰਕੇ ਮਿਲਦਾ ਹੈ।

## ਹੀਉ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ ॥ ੨ ॥

ਜੇ ਕੋਈ ਦੱਸ ਦੇਵੇ ਤਾਂ ਉਸ ਨੂੰ ਮੈਂ ਆਪਣਾ ਹੀਉ=ਹਿਰਦਾ ਦੇਂਦੀ ਹਾਂ, ਮਨ ਤਨ ਭੀ ਸਾਰਾ ਅਰਪਦੀ ਹਾਂ ਅਤੇ ਆਪਣਾ ਸਿਰ ਭੀ ਉਹਨਾਂ ਦੇ ਚਰਨਾਂ 'ਪਰ ਰੱਖਦੀ ਹਾਂ॥ ੨॥

## ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧ ਸੰਗਤਿ ਅਰਦਾਗਿਓ ॥

ਮੈਂ ਆਪ ਜੀ ਦਾ ਅਮੁਲ ਦਾਸ ਹੋ ਕੇ ਆਪ ਜੀ ਦੇ ਚਰਨਾਂ 'ਪਰ ਬੰਦਨਾ=ਨਮਸ਼ਕਾਰ ਕਰਦਾ ਹਾਂ, ਮੇਰੀ ਆਪ ਜੀ ਅੱਗੇ ਏਹੋ ਅਰਦਾਗਿਓ=ਅਰਦਾਸ ਹੈ ਮੈਨੂੰ ਸਤਸੰਗਤ ਕਰਨੀ ਦਿਓ ਅਤੇ ਕਾਮ ਕ੍ਰੋਧ ਆਦਿਕ ਅਰੀਆਂ ਨੂੰ ਭੀ ਦਾਗ ਦਿਓ (ਸਾੜ ਦਿਓ)।

## ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ ॥ ੩ ॥

ਕਿਰਪਾ ਕਰਕੇ ਮੈਨੂੰ ਪ੍ਰਭੂ ਨਾਲ ਮਿਲਾਵੋ ਤਾਂ ਕਿ ਮੈਂ ਨਿਮਖ ਭਰ ਤਾਂ ਪੇਖ+ਆਗਿਓ=ਆਪਣੇ ਅੱਗੇ ਭਾਵ ਸਨਮੁਖ ਦਰਸ਼ਨ ਦੇਖ ਲਵਾਂ।

*ਅਥਵਾ:*-ਨਿਮਖ ਕਾਲ ਤੋਂ ਭੀ ਆਗਿਓ=ਅੱਗੇ ਭਾਵ ਜਲਦੀ ਦਰਸ਼ਨ ਦੇਖ ਲੈਣਾ ਕਰਾਂ॥ ੩ ॥

## ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥

ਜਦ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਤਦ ਪਤੀ ਪਰਮਾਤਮਾ ਹਿਰਦੇ ਅੰਦਰ ਆ ਗਿਆ ਤੇ ਮੇਰਾ ਮਨ ਰਾਤ ਦਿਨ ਸੀਤਲ ਰਹਿਣ ਲੱਗ ਪਿਆ।

## ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ ॥ ੪ ॥ ੫ ॥

ਗੁਰੂ ਜੀ ਕਥਨ ਕਰਦੇ ਹਨ— ਜਾਂ ਰਸਿ=ਪ੍ਰੇਮ ਨਾਲ ਮੰਗਲ ਰੂਪ ਗੁਣ ਗਾਏ ਤਾਂ ਅਨਾਹਦੁ=ਇਕ ਰਸ ਸਬਦੁ=ਬ੍ਰਹਮ, ਬਾਜਿਓ=ਪ੍ਰਗਟ ਹੋ ਗਿਆ॥ ੪ ॥ ੫ ॥

## ਸਾਰਗ ਮਹਲਾ ੫ ॥ ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥

(੧) ਹੇ ਭਾਈ ! ਭੂਤ, ਭਵਿਸ਼ਤ, ਵਰਤਮਾਨ ਰੂਪ ਤਿੰਨ ਕਾਲਾਂ ਵਿਚ ਹਰੀ ਸੱਤ ਹੈ ਅਤੇ ਹਰੀ ਦੇ ਸੰਤ ਭੀ ਤਿੰਨਾਂ ਕਾਲਾਂ ਵਿਚ ਸੱਤ ਹਨ।

(੨) *ਅਥਵਾ:*-ਹੇ ਭਾਈ ! ਸੰਤਾਂ ਨੇ ਇਹ ਨਿਸਚੇ ਕੀਤਾ ਹੈ ਕਿ ਹਰੀ ਪਿਛੇ ਭੀ ਸੱਤ ਤੇ ਸੱਤ ਸੀ, ਹੁਣ ਭੀ ਸੱਤ ਤੇ ਸੱਤ ਹੈ, ਅੱਗੇ ਭੀ ਹਰੀ ਸੱਤ ਤੇ ਸੱਤ ਹੋਵੇਗਾ।

(੩) *ਅਥਵਾ:*-ਸਤਿ=ਪਰਮੇਸ਼ਰ ਦੇ ਸਰੂਪ ਜੋ ਸਤਿ=ਸਤਗੁਰ ਦੇਵ ਜੀ ਹਨ, ਸੱਤ ਸਰੂਪ ਦੀ ਪਰਾਪਤੀ ਕਰਨ ਵਾਲੇ, ਹੇ ਭਾਈ ! ਉਹਨਾਂ ਦੁਆਰੇ ਜਿਸ ਨੇ ਸਤਿ=ਸਤਿਨਾਮੁ ਮੰਤ੍ਰ ਨੂੰ ਜਪਿਆ ਹੈ, ਉਸ ਨੇ ਹਰੀ ਨੂੰ ਸੱਚ ਸਰੂਪ ਅਤੇ ਸੰਤਾਂ ਨੂੰ ਭੀ ਸੱਤ ਸਰੂਪ ਨਿਸਚੇ ਕੀਤਾ ਹੈ।

## ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥ ੧ ॥ ਰਹਾਉ ॥

ਪੂਰਿਆਂ ਗੁਰਾਂ ਨੇ ਜੋ ਬਚਨ ਕਿਹਾ ਹੈ, ਮੈਂਨੇ ਉਸ ਬਚਨ ਨੂੰ ਖਿਚ ਕੇ ਗੰਠ ਵਿਚ ਬੰਨ੍ਹ ਲਿਆ ਹੈ, ਅਰਥਾਤ-ਮੈਂ ਘੁੱਟ ਕੇ ਪੱਲੇ ਬੰਨ੍ਹ ਲਿਆ ਹੈ॥ ੧ ॥ ਰਹਾਉ॥

## ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥

ਨਿਸਿ=ਰਾਤ, ਬਾਸੁਰ=ਦਿਨ, ਨਖਿਅਤ੍ਰ=ਤਾਰੇ ਸਭ ਨਾਸ ਹੋ ਜਾਣ ਵਾਲੇ ਹਨ, ਰਵਿ=ਸੂਰਜ, ਸਸੀਅਰ= ਚੰਦ੍ਰਮਾ ਭੀ ਬੇਨਾਧਾ=ਨਾਸ ਹੋ ਜਾਣੇ ਹਨ।

## ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥ ੧ ॥

ਗਿਰਿ=ਪਹਾੜ, ਬਸੁਧਾ=ਧਰਤੀ, ਜਲ ਅਤੇ ਪੌਣ ਆਦਿਕ ਸਭ ਨੇ ਚਲਿਆ ਜਾਣਾ ਹੈ, ਇਕ ਸੰਤਾਂ ਦਾ

ਬਚਨ ਹੀ ਅਟੱਲ ਰਹਿਣਾ ਹੈ।

**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥**

ਅੰਡਿਆਂ ਤੋਂ ਪੈਦਾ ਹੋਣ ਵਾਲੇ ਨਾਸ ਹੋ ਜਾਣਗੇ, ਜੇਰ=ਰਕਤ ਬਿੰਦ ਤੋਂ ਪੈਦਾ ਹੋਣ ਵਾਲੇ ਭੀ ਨਾਸ ਹੋ ਜਾਣਗੇ, ਉਤਭੁਜ ਖਾਣੀ=ਬ੍ਰਿਛ, ਪਹਾੜ ਆਦਿਕ ਭੀ ਨਾਸ ਹੋ ਜਾਣਗੇ ਸੇਤ=ਪਸੀਨੇ ਤੋਂ ਪੈਦਾ ਹੋਣ ਵਾਲੇ ਭੀ ਬਿਨਾਧਾ=ਨਾਸ ਹੋ ਜਾਣਗੇ।

**ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥ ੨ ॥**

ਚਾਰ ਬੇਦ ਭੀ ਨਾਸ ਹੋ ਜਾਣਗੇ, ਖਟਹਿ=ਛੇ ਸ਼ਾਸਤ੍ਰ ਭੀ ਨਾਸ ਹੋ ਜਾਣਗੇ, ਇਕ ਸੰਤਾਂ ਦਾ ਬਚਨ ਹੀ ਅਚੱਲ ਰਹੇਗਾ॥ ੨ ॥

**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥**

ਰਾਜ=ਰਜੋ ਗੁਣ ਨਾਸ ਹੋਵੇਗਾ, ਤਾਮ=ਤਮੋ ਗੁਣ ਨਾਸ ਹੋਵੇਗਾ, ਸਾਤਕੁ=ਸਤੋ ਗੁਣ ਭੀ ਬੇਨਾਧਾ=ਨਾਸ ਹੋ ਜਾਵੇਗਾ।

**ਦ੍ਰਿਸਟਿ ਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥ ੩ ॥**

ਦ੍ਰਿਸ਼ਟੀਮਾਨ ਜੋ ਭੀ ਪਦਾਰਥ ਹੈ, ਅਰਥਾਤ-ਅੱਖਾਂ ਨਾਲ ਜੋ ਭੀ ਪਦਾਰਥ ਨਿਗਾਹ ਆ ਰਿਹਾ ਹੈ, ਉਹ ਸਭ ਨਾਸ ਹੋ ਜਾਏਗਾ, ਇਕ ਸੰਤਾਂ ਦਾ ਬਚਨ ਹੀ ਅਗਾਧ ਹੈ॥ ੩ ॥

**ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ॥**

ਆਪਣੇ ਆਪ ਤੋਂ ਆਪਣਾ ਆਪ ਰੂਪ ਏਹ ਸਾਰਾ ਖੇਲ ਆਪ ਹੀ ਉਸ ਨੇ ਦਿਖਾਇਆ ਹੈ।

*ਅਥਵਾ:*-ਪਿਛੇ ਭੀ ਆਪੇ ਆਪ ਸੀ, ਹੁਣ ਭੀ ਆਪੇ ਆਪ ਹੈ, ਅੱਗੇ ਭੀ ਉਹ ਪ੍ਰਭੂ ਆਪਣਾ ਸੰਸਾਰ ਖੇਲ ਆਪ ਹੀ ਦਿਖਾਵੇਗਾ।

**ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ॥੪॥੬॥**

ਹੇ ਭਾਈ! ਕਹੀ ਭਾਂਤਿ=ਹੋਰ ਕਿਸੀ ਤਰ੍ਹਾਂ ਭੀ ਉਹ ਪ੍ਰਭੂ ਪਾਇਆ ਨਹੀਂ ਜਾਂਦਾ, ਜਿਸ ਨੇ ਭੀ ਲਭਿਆ ਹੈ, ਉਸ ਨੇ ਗੁਰਾਂ ਨਾਲ ਮਿਲ ਕੇ ਉਸ ਪ੍ਰਭੂ ਨੂੰ ਲਾਧਾ=ਲੱਭ ਲਿਆ ਹੈ॥ ੪ ॥ ੬ ॥

**ਸਾਰਗ ਮਹਲਾ ੫ ॥**

**ਮੇਰੈ ਮਨਿ ਬਾਸਿਬੋ ਗੁਰ ਗੋਬਿੰਦ॥**

ਮੇਰੇ ਮਨ ਵਿਚ ਗੁਰੂ ਤੇ ਗੋਬਿੰਦ ਬਾਸਿਬੋ=ਵਸ ਰਿਹਾ ਹੈ।

*ਅਥਵਾ:*-ਮੇਰੇ ਮਨ ਵਿਚ ਗੁਰ=ਪੂਜਨੀਕ ਗੋਬਿੰਦ ਵਸ ਰਿਹਾ ਹੈ।

**ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨੰਦ॥੧॥ਰਹਾਉ॥**

ਜਿਸ ਨਗਰ ਵਿਚ ਠਾਕੁਰ ਦਾ ਸਿਮਰਨ ਹੋ ਰਿਹਾ ਹੈ, ਉਸ ਨਗਰ ਵਿਚ ਹਮੇਸ਼ਾਂ ਸੁਖ ਆਨੰਦ ਹੈ।

*ਅਥਵਾ:*-ਜਿਥੇ ਠਾਕੁਰ ਦਾ ਸਿਮਰਨ ਹੋ ਰਿਹਾ ਹੈ, ਉਹ ਅਸਥਾਨ ਨਗਰ ਵਾਂਗੂੰ ਸੁਖ ਤੇ ਅਨੰਦ ਦੇਣ

ਵਾਲਾ ਹੈ॥ ੧॥ ਰਹਾਉ॥

**ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ॥**

ਜਿਥੇ ਪਿਆਰਾ ਵਾਹਿਗੁਰੂ ਬੀਸਰੈ=ਭੁਲ ਗਿਆ ਹੈ, ਉਥੇ ਸਾਰੇ ਦੁੱਖ ਤੇ ਆਪਦ=ਬਿਪਤਾ ਆ ਕੇ ਪ੍ਰਾਪਤ ਹੁੰਦੀਆਂ ਹਨ।

**ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ॥ ੧॥**

ਜਿਥੇ ਮੰਗਲ ਰੂਪ ਪਰਮਾਤਮਾ ਦੇ ਆਨੰਦ ਦਾਇਕ ਗੁਣਾਂ ਦਾ ਗਾਇਣ ਕਰਨਾ ਹੁੰਦਾ ਹੈ, ਉਥੇ ਹਮੇਸ਼ਾਂ ਸੁਖ ਤੇ ਸੰਪਦਾ ਦੀ ਪਰਾਪਤੀ ਹੁੰਦੀ ਹੈ॥ ੧॥

**ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ॥**

ਜਿਥੇ ਹਰੀ ਦੀ ਕਥਾ ਸ੍ਰਵਨ=ਕੰਨੀ ਨਹੀਂ ਸੁਣੀਂਦੀ, ਉਹ ਥਾਂ ਬੜੀ ਭਿਆਨਕ ਉਦਿਆਨ=ਉਜਾੜ ਵਾਂਗੂੰ ਹੈ।

**ਜਹਾਂ ਕੀਰਤਨੁ ਸਾਧ ਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ॥ ੨॥**

ਜਿਥੇ ਰੋਜ਼ਾਨਾਂ ਸਤਸੰਗਤ ਤੇ ਹਰੀ ਕੀਰਤਨ ਦਾ ਰਸੁ=ਅਨੰਦ ਪਰਾਪਤ ਹੁੰਦਾ ਹੈ, ਉਹ ਥਾਂ ਵੱਡੀ ਸੁਗੰਧੀ ਤੇ ਫਲਾਂ ਦੇ ਅਨੰਦ ਦੇਣ ਵਾਲੀ ਬਗੀਚੀ ਹੈ।

*ਅਥਵਾ :*-ਤਿਥੇ ਭਗਤੀ, *ਵਾ:*-ਜਸ ਰੂਪ ਸਘਨੀ ਵਾਸ਼ਨਾ ਹੈ ਤੇ ਅਨੰਦ ਫਲ ਦੀ ਪ੍ਰਾਪਤੀ ਹੁੰਦੀ ਹੈ॥ ੨॥

**ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ॥**

ਪ੍ਰਭੂ ਦੇ ਸਿਮਰਨ ਤੋਂ ਬਿਨਾਂ ਚਾਹੇ ਕ੍ਰੋੜਾਂ ਵਰ੍ਹੇ ਭੀ ਜੀਊਂਦਾ ਹੈ ਪਰ ਉਸ ਦੀ ਸਾਰੀ ਅਉਧ=ਉਮਰਾ ਬ੍ਰਿਥਾਨਦ=ਵਿਅਰਥ (ਨਿਸਫਲ) ਹੈ।

**ਏਕ ਨਿਮਖ ਗੋਬਿੰਦ ਭਜਨੁ ਕਰਿ**
**ਤਉ ਸਦਾ ਸਦਾ ਜੀਵਾਨਦ॥ ੩॥**

ਜੋ ਗੋਬਿੰਦ ਦਾ ਭਜਨ ਕਰਦਾ ਹੋਇਆ ਇਕ ਨਿਮਖ ਕਾਲ ਭੀ, ਅਰਥਾਤ-ਥੋੜ੍ਹਾ ਸਮਾਂ ਭੀ ਜੀਊਂਦਾ ਰਿਹਾ ਹੈ ਤਾਂ ਉਸ ਨੇ ਸਦਾ ਹੀ, ਸਦਾ=ਨਿਤ ਜੀਵਣ ਦਾ ਅਨੰਦ ਪਾਇਆ ਹੈ॥ ੩॥

**ਸਰਨਿ ਸਰਨਿ ਸਰਨਿ ਪ੍ਰਭ ਪਾਵਉ ਦੀਜੈ ਸਾਧਸੰਗਤਿ ਕਿਰਪਾਨਦ॥**

ਮਨ ਕਰਕੇ ਪ੍ਰਭੂ ਦੀ ਸ਼ਰਨ ਵਿਚ, ਤਨ ਕਰਕੇ ਪ੍ਰਭੂ ਦੀ ਸ਼ਰਨ ਵਿਚ, ਬਾਣੀ ਦੁਆਰਾ ਪ੍ਰਭੂ ਦੀ ਸ਼ਰਨ ਵਿਚ ਆਪਣੇ ਆਪ ਨੂੰ ਪਾਵੋ ਅਤੇ ਕਿਰਪਾ ਦਾ ਨਦ=ਸਮੁੰਦਰ ਜੋ ਸਤਸੰਗ ਹੈ, ਉਸ ਨੂੰ ਤਨ, ਮਨ, ਧਨ ਭੇਟ ਕਰ ਦਿਓ।

*ਅਥਵਾ:*- ਬੇਨਤੀ ਕਰੋ-ਹੇ ਕਿਰਪਾ ਦੇ ਸਮੁੰਦਰ ਪ੍ਰਭੂ ! ਮੈਨੂੰ ਸਤਸੰਗਤ ਵਿਚ ਬੈਠਣਾ ਦਿਓ।

**ਨਾਨਕ ਪੂਰਿ ਰਹਿਓ ਹੈ ਸਰਬ ਮੈ ਸਗਲ ਗੁਣਾ ਬਿਧਿ ਜਾਂਨਦ॥ ੪॥ ੭॥**

ਗੁਰੂ ਜੀ ਕਥਨ ਕਰਦੇ ਹਨ—ਉਹ ਪ੍ਰਭੂ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ, ਉਹ ਪ੍ਰਭੂ ਹੀ ਸਾਰਿਆਂ

ਗੁਣਾਂ ਤੇ ਬਿਧੀਆਂ ਨੂੰ ਜਾਣਦਾ ਹੈ॥ ੪॥ ੭॥

**ਸਾਰਗ ਮਹਲਾ ੫॥**

**ਅਬ ਮੋਹਿ ਰਾਮ ਭਰੋਸਉ ਪਾਏ॥**

ਅਬ=ਹੁਣ ਮੈਂ ਰਾਮ ਦਾ ਭਰੋਸਾ ਪਾਇਆ ਹੈ।

**ਜੋ ਜੋ ਸਰਣਿ ਪਰਿਓ ਕਰੁਣਾਨਿਧਿ ਤੇ ਤੇ ਭਵਹਿ ਤਰਾਏ॥ ੧॥ ਰਹਾਉ॥**

ਜਿਹੜਾ-ਜਿਹੜਾ ਪੁਰਸ਼ ਕਿਰਪਾ ਦੇ ਸਮੁੰਦਰ ਦੀ ਸਰਣੀ ਪਿਆ ਹੈ, ਉਸ-ਉਸ ਨੂੰ ਪਰਮਾਤਮਾ ਭਵਹਿ=ਸੰਸਾਰ-ਸਮੁੰਦਰ ਤੋਂ ਤਾਰ ਲਿਆ ਹੈ॥ ੧॥ ਰਹਾਉ॥

**ਸੁਖਿ ਸੋਇਓ ਅਰੁ ਸਹਜਿ ਸਮਾਇਓ ਸਹਸਾ ਗੁਰਹਿ ਗਵਾਏ॥**

ਉਹ ਸੁਖ ਵਿਚ ਸੁਤਾ ਹੈ ਅਤੇ ਸਹਜ ਪਦ ਵਿਚ ਸਮਾਅ ਗਿਆ ਹੈ, ਕਿਉਂਕਿ ਪੂਰਿਆਂ ਗੁਰਾਂ ਨੇ ਉਸ ਦਾ ਸਾਰਾ ਸੰਸਾ ਗੁਆ ਦਿੱਤਾ ਹੈ।

**ਜੋ ਚਾਹਤ ਸੋਈ ਹਰਿ ਕੀਓ ਮਨ ਬਾਂਛਤ ਫਲ ਪਾਏ॥ ੧॥**

ਜੋ ਮੈਂ ਚਾਹੁੰਦਾ ਸਾਂ ਓਹੀ ਹਰੀ ਨੇ ਕੀਤਾ ਹੈ ਅਤੇ ਮਨ ਇੱਛਤ ਫਲ ਪਾਏ ਹਨ॥ ੧॥

**ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ ਕਥਾ ਸੁਨਾਏ॥**

ਹਿਰਦੇ ਵਿਚ ਨਾਮ ਜਪਦਾ ਹਾਂ, ਅੱਖਾਂ ਨੂੰ ਧਿਆਨ ਵਿਚ ਲਾਉਂਦਾ ਹਾਂ, ਸ੍ਰਵਨੀ=ਕੰਨਾਂ ਨੂੰ ਹਰੀ ਦੀ ਕਥਾ ਸੁਣਾਂਦਾ ਹਾਂ।

[((ਪੰਨਾ ੧੨੦੫)]

**ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ ਹਰਿ ਗੁਣ ਗਾਏ॥ ੨॥**

ਪੈਰਾਂ ਨਾਲ ਠਾਕੁਰ ਪਰਮਾਤਮਾ ਦੇ ਮਾਰਗਿ=ਰਸਤੇ ਵਿਚ ਤੁਰਦਾ ਹਾਂ ਅਤੇ ਰਸਨਾ=ਜੀਭ ਨਾਲ ਹਰੀ ਦੇ ਗੁਣ ਗਾਉਂਦਾ ਹਾਂ॥ ੨॥

**ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ ਉਲਟੀ ਸੰਤ ਕਰਾਏ॥**

ਜਿਸ ਵੇਲੇ ਸੰਤਾਂ ਨੇ ਕਿਰਪਾ ਦ੍ਰਿਸ਼ਟੀ ਨਾਲ ਸੰਸਾਰ ਵਲੋਂ ਬਿਰਤੀ ਉਲਟੀ ਕਰ ਦਿੱਤੀ ਤਾਂ ਗਿਆਨ ਦ੍ਰਿਸ਼ਟੀ ਕਰਕੇ ਮੰਗਲ ਸਰੂਪ ਪਰਮਾਤਮਾ ਨੂੰ ਸਾਰੇ ਵਿਆਪਕ ਦੇਖਣਾ ਕੀਤਾ।

**ਪਾਇਓ ਲਾਲੁ ਅਮੋਲੁ ਨਾਮੁ ਹਰਿ ਛੋਡਿ ਨ ਕਤਹੂ ਜਾਏ॥ ੩॥**

ਲਾਲੁ=ਪਰੇਮ ਨਾਲ ਐਸੇ ਅਮੋਲਕ ਹਰੀ ਨਾਮ ਨੂੰ ਪਾਇਆ ਹੈ, ਜਿਸ ਨਾਮ ਨੂੰ ਛੱਡ ਕੇ ਮੇਰਾ ਮਨ ਹੋਰ ਕਿਸੇ ਤਰਫ ਜਾਂਦਾ ਨਹੀਂ ਹੈ॥ ੩॥

**ਕਵਨ ਉਪਮਾ ਕਉਨ ਬਡਾਈ ਕਿਆ ਗੁਨ ਕਹਉ ਰੀਝਾਏ॥**

ਕਵਨ ਉਪਮਾ=ਕਿਸ ਦੀ ਉਪਮਾ ਦੇਵਾਂ, ਕੇਹੜੀ ਵਡਿਆਈ ਕਰਾਂ ਅਤੇ ਕੇਹੜੇ ਗੁਣ ਕਹਿ ਕੇ ਉਸ ਨੂੰ ਰੀਝਾਏ=ਪ੍ਰਸੰਨ ਕਰਾਂ।

## ਹੋਤ ਕ੍ਰਿਪਾਲ ਦੀਨ ਦਇਆ ਪ੍ਰਭ ਜਨ ਨਾਨਕ ਦਾਸ ਦਸਾਏ ॥੪॥੮॥

ਗੁਰੂ ਜੀ ਕਥਨ ਕਰਦੇ ਹਨ—ਦੀਨ ਦਿਆਲ ਪ੍ਰਭੂ ਜਿਸ ਉੱਤੇ ਕਿਰਪਾਲੂ ਹੁੰਦਾ ਹੈ, ਉਹ ਜਨ ਦਾਸਾਂ ਦਾ ਦਾਸ ਹੁੰਦਾ ਹੈ। *ਅਥਵਾ:*-ਦਇਆ ਸਰੂਪ ਪ੍ਰਭੂ ਦੀਨਾਂ ਉੱਤੇ ਕ੍ਰਿਪਾਲੂ ਹੁੰਦਾ ਹੈ, ਇਸ ਲਈ ਮੈਂ ਉਸ ਦੇ ਦਾਸਾਂ ਦਾ ਦਾਸ ਹੋਇਆ ਹਾਂ॥ ੪॥ ੮॥

## ਸਾਰਗ ਮਹਲਾ ੫ ॥

## ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥

## ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥੧॥ਰਹਾਉ ॥

ਜਿਹੜੇ ਗੁਰਮੁਖ ਮਨ ਵਿਚ ਮੰਗਲ ਸਰੂਪ ਪ੍ਰਭੂ ਦੇ ਗੁਣ ਗਾਂਵਦੇ ਹੋਏ, ਅਨੰਦ ਦਾਇਕ ਬਿਨੋਦ=ਕੌਤਕਾਂ ਦੇ ਕਰਨ ਵਾਲੇ ਪ੍ਰਭੂ ਦਾ ਦਰਸ਼ਨ ਦੇਖ ਕੇ ਸੁਖੀ ਹੋਏ ਹਨ, ਉਹ ਆਪਣੇ ਪ੍ਰਾਪਤ ਹੋਏ ਸੁਖ ਨੂੰ ਕਿਸ ਨਾਲ ਬਰਨਿ=ਕਥਨ ਕਰਕੇ ਸੁਣਾਉਂਦੇ ਹਨ।

ਭਾਵ-ਉਹ ਆਪਣੇ ਪ੍ਰਾਪਤ ਹੋਏ ਸੁਖ ਨੂੰ ਕਿਸੇ ਨਾਲ ਦੱਸਦੇ ਨਹੀਂ ਹਨ।

*ਅਥਵਾ:*-ਜਿਹੜੇ ਗੁਰਮੁਖ ਮਨ ਵਿਚ ਮੰਗਲ ਰੂਪ ਪ੍ਰਭੂ ਦੇ ਗੁਣ ਗਾਂਵਦੇ ਹਨ, ਓਹੀ ਪ੍ਰਭੂ ਦਾ ਦਰਸ਼ਨ ਦੇਖਦੇ ਹਨ, ਪੁਨਾ-ਉਹਨਾਂ ਨੂੰ ਸ੍ਰਵਨਾ ਨੰਦ, ਬਿਨੋਦ=ਦਰਸ਼ਨਾਂ ਨੰਦ ਅਤੇ ਕੋਡ=ਭੋਗਾ ਨੰਦ ਤਿੰਨੇ ਅਨੰਦ ਪ੍ਰਾਪਤ ਹੁੰਦੇ ਹਨ, ਇਸ ਲਈ ਉਹਨਾਂ ਨੂੰ ਜੋ ਬ੍ਰਹਮ ਸੁਖ ਪਰਾਪਤ ਹੋਇਆ ਹੈ, ਉਹ ਬ੍ਰਹਮ ਸੁਖ ਕਿਸ ਨੂੰ ਕਥਨ ਕਰਕੇ ਸੁਣਾਉਂਦੇ ਹਨ, ਭਾਵ ਨਹੀਂ ਸੁਣਾਉਂਦੇ।

## ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ ॥

ਅਸਚਰਜ ਰੂਪ ਪਰਮਾਤਮਾ ਨੂੰ ਦੇਖ ਕੇ ਉਹਨਾਂ ਦੀ ਬੁੱਧੀ ਅਸਚਰਜ ਰੂਪ ਹੋਈ ਹੈ ਅਤੇ ਕਿਰਪਾਵਤ=ਕ੍ਰਿਪਾਲੂ ਪ੍ਰਭੂ ਨੂੰ ਪੂਰਨ ਹੋ ਰਿਹਾ ਵੇਖਿਆ ਹੈ।

## ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ ॥੧॥

ਉਨ੍ਹਾਂ ਨੇ ਜੋ ਅਮੋਲਕ ਨਾਮ ਅੰਮ੍ਰਿਤ ਪੀਤਾ ਹੈ, ਉਸ ਕਰਕੇ ਐਸਾ ਆਨੰਦ ਹੋਇਆ ਹੈ ਜਿਵੇਂ ਗੂੰਗਾ ਮਠਿਆਈ ਛਕ ਕੇ ਖੁਸ਼ੀ ਨਾਲ ਮੁਸਕਾਵਤ=ਮੁਸਕ੍ਰਾਂਦਾ (ਹੱਸਦਾ) ਹੈ॥ ੧॥

## ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥

ਜਿਵੇਂ ਇਕਾਂਤ ਜਗ੍ਹਾਂ 'ਪਰ ਬੈਠ ਕੇ ਜੋਗੀ ਨੇ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਬੰਨ੍ਹ ਕੇ ਰੱਖਿਆ ਹੈ ਤਾਂ ਉਸ ਜੋਗੀ ਨੂੰ ਦੂਜੇ ਦੇ ਆਉਣੇ ਜਾਣੇ ਦੀ ਕੋਈ ਸਮਝ ਨਹੀਂ ਹੁੰਦੀ। ਏਸੇ ਤਰ੍ਹਾਂ—

## ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥੨॥

ਜਿਸ ਦੇ ਹਿਰਦੇ ਵਿਚ ਹਰੀ ਦਾ ਪ੍ਰਕਾਸ਼ ਹੋਇਆ ਹੈ, ਉਸ ਦੀ ਕਹਾਣੀ ਅਕਹਿ ਹੋਣ ਕਰਕੇ ਮੂੰਹ ਤੋਂ ਕੁਝ ਕਥਨ ਨਹੀਂ ਕੀਤੀ ਜਾਂਦੀ॥ ੨॥

## ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥

ਆਨ=ਹੋਰ ਜਿੰਨੇ ਕੁਝ ਭੀ ਸੰਸਾਰਕ ਉਪਾਵ ਕਹੇ ਜਾਂਦੇ ਹਨ, ਉਹ ਉਤਨੇ ਸਾਰੇ ਸਿੱਖਣੇ ਕਰਕੇ ਪਾ

ਲਈਦੇ ਹਨ ਪਰ ਪਰਮੇਸ਼ਰ ਦੀ ਪ੍ਰਾਪਤੀ ਗੁਰ ਕ੍ਰਿਪਾ ਨਾਲ ਹੁੰਦੀ ਹੈ।

**ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥ ੩ ॥**

ਗੁਰਮੁਖਾਂ ਦੇ ਅੰਤਹਕਰਣ ਰੂਪ ਘਰ ਦੇ ਵਿਚ ਗੁਰ ਕ੍ਰਿਪਾ ਕਰਕੇ ਅਚਾਨਕ ਹੀ ਲਾਲੁ=ਪਿਆਰਾ ਪ੍ਰਭੂ ਆ ਕੇ ਪ੍ਰਗਟਿਆ ਹੈ, ਜਿਵੇਂ ਕੋਈ ਅਗਮ ਵਸਤੂ ਪਰਖਣੇ ਨੂੰ ਕਠਨ ਹੁੰਦੀ ਹੈ, ਤਿਵੇਂ ਉਸ ਪ੍ਰਭੂ ਦਾ ਪਰਖਣਾ ਔਖਾ ਹੈ॥ ੩ ॥

**ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ ॥**

ਉਹ ਨਿਰਗੁਣ ਬ੍ਰਹਮ ਨਿਰਾਕਾਰ ਹੋਣ ਕਰਕੇ ਅਬਿਨਾਸ਼ੀ ਹੈ, ਉਹ ਅਤੁੱਲ ਬ੍ਰਹਮ ਤੱਕੜੀ ਨਾਲ ਤੋਲਿਆ ਨਹੀਂ ਜਾਂਦਾ।

**ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥ ੪ ॥ ੯ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੇ ਅਜਰੁ=ਆਤਮ ਵਸਤੂ ਨੂੰ ਜਰਿਆ=ਸਹਾਰਿਆ ਹੈ, ਉਸ ਦਾ ਆਨੰਦ ਓਸੇ ਨੂੰ ਹੀ ਬਣਿ ਆਉਂਦਾ ਹੈ॥ ੪ ॥ ੯ ॥

**ਸਾਰਗ ਮਹਲਾ ੫ ॥**

**ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥**

ਵਿਸ਼ੱਈ ਪੁਰਸ਼ ਰਾਤ ਦਿਨ ਨੂੰ ਐਵੇਂ ਨਿਸਫਲ ਹੀ ਗੁਦਾਰੈ=ਬਤੀਤ ਕਰ ਲੈਂਦਾ ਹੈ।

**ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥ ੧ ॥ ਰਹਾਉ ॥**

ਹੰਕਾਰ ਵਾਲੀ ਬੁੱਧੀ ਵਿਚ ਮਸਤ ਹੋ ਕੇ ਗੋਬਿੰਦ ਦਾ ਸਿਮਰਨ ਨਹੀਂ ਕਰਦਾ, ਆਪਣੇ ਅਮੋਲਕ ਮਨੁੱਖਾ ਜਨਮ ਨੂੰ ਜੂਏ ਵਾਂਗੂੰ ਹਾਰ ਦੇਂਦਾ ਹੈ॥ ੧ ॥ ਰਹਾਉ ॥

**ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ ॥**

ਪ੍ਰਭੂ ਦਾ ਜੋ ਅਮੋਲਕ ਨਾਮ ਹੈ ਉਸ ਨਾਲ ਪਰੀਤੀ ਨਹੀਂ ਕਰਦਾ ਅਤੇ ਪਰਾਈ ਨਿੰਦਿਆਂ ਨਾਲ ਹਿਤਕਾਰੈ=ਪ੍ਰੇਮ ਕਰਦਾ ਹੈ।

**ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ ॥ ੧ ॥**

ਜਿਵੇਂ ਕਿਸੀ ਨੇ ਤ੍ਰਿਣ ਕੋ=ਕੱਖਾਂ ਦਾ ਛਪਰ ਬੰਨ੍ਹ ਕੇ ਸਵਾਰਿਆ ਹੋਇਆ ਹੈ ਤੇ ਉਸ ਦੇ ਦਰਵਾਜ਼ੇ 'ਪਰ ਪਾਵਕੁ=ਅੱਗ ਬਾਲ ਦੇਵੇ ਤਾਂ ਉਹ ਮੂਰਖ ਹੈ। ਤਿਵੇਂ ਸ਼ਕਾਮ ਕਰਮਾਂ ਰੂਪੀ ਤ੍ਰਿਣਾਂ ਨਾਲ ਏਹ ਸਰੀਰ ਰੂਪ ਛਪਰਾ ਬੰਨ੍ਹ ਕੇ ਸਵਾਰਿਆ ਹੈ, ਇਸ ਦੇ ਦੁਆਰੇ 'ਪਰ ਗੁਰ ਨਿੰਦਿਆ, ਵਾ:-ਪ੍ਰਭੂ ਦੀ ਨਿੰਦਿਆ ਕਰਨੇ ਰੂਪ ਅੱਗ ਬਾਲ ਰਿਹਾ ਹੈ, ਇਸ ਤੇ ਏਹ ਮੂਰਖ ਹੈ॥ ੧ ॥

**ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ ॥**

ਏਹ ਮਨਮੁਖ ਪਾਪਾਂ ਰੂਪੀ ਕੱਲਰ ਦੀ ਪੰਡ ਨੂੰ ਆਪਣੇ ਅੰਤਹਕਰਣ ਰੂਪ ਮੂੰਡਹਿ=ਸਿਰ 'ਪਰ ਉਠਾ ਰਿਹਾ ਹੈ ਤੇ ਪ੍ਰਭੂ ਦੇ ਨਾਮ ਅੰਮ੍ਰਿਤ ਨੂੰ ਮਨ ਵਿਚੋਂ ਡਾਰੈ=ਸੁਟਦਾ ਜਾ ਰਿਹਾ ਹੈ।

## ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ ॥ ੨ ॥

ਜਿਵੇਂ ਕੋਈ ਚਿੱਟੇ ਕਪੜੇ ਪਾ ਕੇ ਕਾਜਰ=ਕਾਲਖ ਵਾਲੀ ਕੋਠੀ ਵਿਚ ਪੈ ਜਾਵੇ ਅਤੇ ਫਿਰ ਉਹਨਾਂ ਕਪੜਿਆਂ ਨੂੰ ਮੁੜ-ਮੁੜ ਕੇ ਝਾੜੇ ਤਾਂ ਉਹ ਦੂਣੇ ਕਾਲੇ ਹੁੰਦੇ ਹਨ। ਏਸੇ ਤਰ੍ਹਾਂ ਸਰੀਰ 'ਪਰ ਸ਼ਕਾਰ ਕਰਮਾਂ ਰੂਪੀ ਕਪੜੇ, ਵਾ:-ਜਪ ਤਪ ਕਰਨੇ ਰੂਪੀ ਕਪੜੇ ਪਹਿਨ ਕੇ ਸੰਸਾਰ ਰੂਪ ਕਜਲੇ ਦੀ ਕੋਠੀ ਵਿਚ ਪੈ ਗਿਆ ਤੇ ਮੁੜ-ਮੁੜ ਕੇ ਉਨ੍ਹਾਂ ਕਪੜਿਆਂ ਨੂੰ ਝਾੜਦਾ ਹੈ। ਭਾਵ-ਹੰਕਾਰ ਕਰਦਾ ਹੈ, ਇਸ ਕਰਕੇ ਸਗੋਂ ਪਾਪਾਂ ਰੂਪੀ ਕਾਲਖ ਲੱਗਦੀ ਜਾਂਦੀ ਹੈ॥ ੨ ॥

## ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ ॥
## ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ ॥ ੩ ॥

ਜਿਵੇਂ ਕੋਈ ਪੁਰਸ਼ ਡਾਲ=ਟਾਹਣ 'ਪਰ ਖਲੋਤਾ ਹੋਇਆ, ਪੇਡੁ=ਦਰਖਤ ਨਾਲੋਂ ਉਸੇ ਟਾਹਣ ਨੂੰ ਕੱਟ ਰਿਹਾ ਹੈ ਅਤੇ ਉਸੇ ਦੇ ਫਲ ਖਾ-ਖਾ ਕੇ ਮੁਸਕਾਰੈ=ਹੱਸਦਾ ਹੈ। ਜਿਸ ਵੇਲੇ ਉਹ ਪੁਰਸ਼ ਡਿੱਗਦਾ ਹੈ ਤਾਂ ਰਸਾਤਲਿ=ਹੇਠਾਂ ਸਿਰ ਪਰਨੇ ਆ ਕੇ ਪੈਂਦਾ ਹੈ ਤੇ ਛਿਟੀ ਛਿਟੀ=ਰੰਚਕ-ਰੰਚਕ ਭਰ ਹੋ ਜਾਂਦਾ ਹੈ। ਏਸੇ ਤਰ੍ਹਾਂ ਸਰੀਰ ਰੂਪੀ ਡਾਲ=ਟਾਹਣ 'ਪਰ ਖੜਾ ਹੋ ਕੇ ਸੁਆਸਾਂ ਰੂਪੀ ਪੇਡ ਨੂੰ, ਵਾ:-ਪੁੰਨਾਂ ਰੂਪੀ ਪੇਡ ਨੂੰ,

ਵਾ:-ਨਾਮ ਰੂਪੀ ਪੇਡ ਨੂੰ ਕੱਟ ਰਿਹਾ ਹੈ ਤੇ ਪਦਾਰਥਾਂ ਨੂੰ ਖਾ-ਖਾ ਕੇ ਆਨੰਦ ਹੋ ਰਿਹਾ ਹੈ, ਜਦ ਅੰਤ ਸਮੇਂ ਸਿਰ ਪਰਨੇ ਡਿੱਗਿਆ ਤਾਂ ਨਰਕਾਂ ਰੂਪ ਰਸਾਤਲਿ=ਟੋਏ ਵਿਚ ਜਾ ਪਿਆ ਜਾਂ ਮਾਂ ਦੇ ਉਦਰ ਰੂਪ ਟੋਏ ਵਿਚ ਜਾ ਪਿਆ ਤੇ ਛਿਟੀ ਛਿਟੀ=ਰੰਚਕ-ਰੰਚਕ ਹੁੰਦਾ ਹੈ॥ ੩ ॥

## ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ ॥

ਜਿਹੜਾ ਪੁਰਸ਼ ਨਿਰਵੈਰ ਮਹਾਤਮਾ ਨਾਲ ਵੈਰ ਰਚਾਉਂਦਾ ਹੈ, ਉਹ ਗਵਾਰੈ=ਮੂਰਖ ਸੰਤਾਂ ਦੇ ਬਰਾਬਰ ਨਹੀਂ ਪਹੁੰਚ ਸਕਦਾ। ਕਿਉਂਕਿ-

## ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ ॥ ੪ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ—ਪਾਰਬ੍ਰਹਮ ਨਿਰੰਕਾਰ ਆਪ ਹੀ ਸੰਤਾਂ ਦਾ ਰਾਖਾ ਹੈ॥ ੪ ॥ ੧੦ ॥

## ਸਾਰਗ ਮਹਲਾ ੫ ॥

## ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥

ਅਵਰਿ=ਹੋਰ ਸਭ ਜੀਵ ਭੁਲੇ ਫਿਰਦੇ ਹਨ, ਭੁਲਿਆਂ ਹੋਇਆਂ ਨੇ ਵਾਹਿਗੁਰੂ ਨੂੰ ਜਾਣਿਆ ਨਹੀਂ ਹੈ।

## ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ
## ਤਿਨਿ ਬੇਦਹਿ ਤਤੁ ਪਛਾਨਿਆ ॥ ੧ ॥ ਰਹਾਉ ॥

ਇਕ ਸ਼ੁੱਧ ਅੱਖਰ ਨਾਮ ਜਿਸ ਦੇ ਹਿਰਦੇ ਵਿਚ ਵਸਿਆ ਹੈ। ਉਨ੍ਹਾਂ ਨੇ ਸਾਰਿਆਂ ਵੇਦਾਂ ਦਾ ਤਤੁ=ਸਿਧਾਂਤ ਪਛਾਨ ਲਿਆ ਹੈ॥ ੧ ॥ ਰਹਾਉ॥

## ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ ॥

ਪਰਵਿਰਤੀ ਮਾਰਗ ਵਿਚ ਜਿੰਨਾਂ ਕੁਝ ਕਰਮ ਧਰਮ ਵਗੈਰਾ ਹੁੰਦਾ ਹੈ, ਤਿਤਨਾ ਸਾਰਾ ਲੋਕ ਦਿਖਲਾਵਾ ਹੀ ਹੁੰਦਾ ਹੈ।

## ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ ॥ ੧ ॥

ਜਿੰਨ੍ਹਾਂ ਚਿਰ ਹਿਰਦੇ ਵਿਚ ਪਰਗਾਸਾ=ਗਿਆਨ ਨਹੀਂ ਹੁੰਦਾ, ਉਨ੍ਹਾਂ ਚਿਰ ਇਸ ਅੰਨ੍ਹੇ ਅਗਿਆਨੀ ਨੂੰ ਅਗਿਆਨ ਰੂਪ ਹਨੇਰਾ ਬਣਿਆ ਹੀ ਰਹਿੰਦਾ ਹੈ॥ ੧ ॥

## ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ ॥

ਜਿਵੇਂ ਕੋਈ ਹਲ ਵਾਹ ਕੇ ਬਹੁਤ ਤਰ੍ਹਾਂ ਨਾਲ ਧਰਤੀ ਨੂੰ ਸਾਧਨਾ ਕਰੇ, ਭਾਵ ਸਵਾਰਨਾ ਕਰੇ ਪਰ ਧਰਤੀ ਵਿਚ ਬੀਜ ਬੀਜੇ ਤੋਂ ਬਿਨਾਂ ਉਗਦਾ ਕੁਝ ਨਹੀਂ ਹੈ। ਇਸੇ ਤਰ੍ਹਾਂ ਕਰਮ ਧਰਮ ਕਰਕੇ ਚਾਹੇ ਬੁੱਧੀ ਰੂਪ ਧਰਤੀ ਨੂੰ ਸਾਧੈ=ਸਵਾਰਨਾ ਭੀ ਕਰੇ ਪਰ ਗੁਰ ਉਪਦੇਸ਼ ਰੂਪ ਬੀਜ ਦੇ ਬੀਜੇ ਤੋਂ ਬਿਨਾਂ ਸ਼ੁਭ ਗੁਣ ਉਪਜਦੇ ਨਹੀਂ ਹਨ। ਵਾ:-ਸਰੂਪ ਦੀ ਪਰਾਪਤੀ ਹੁੰਦੀ ਨਹੀਂ ਹੈ।

## ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥ ੨ ॥

ਨਿਯਮ ਹੈ ਰਾਮ ਨਾਮ ਦੇ ਸਿਮਰਨ ਤੋਂ ਬਿਨਾਂ ਮੁਕਤੀ ਦੀ ਪਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਹਿਰਦੇ ਵਿਚੋਂ ਅਭਿਮਾਨੈ=ਹੰਕਾਰ ਦੀ ਨਵਿਰਤੀ ਹੁੰਦੀ ਹੈ॥ ੨ ॥

## ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥

ਜਿਵੇਂ ਕੋਈ ਅਤਿ ਸ੍ਰਮੁ ਪਾਵੈ=ਬਹੁਤ ਸਾਰਾ ਕਸ਼ਟ ਪਾ ਕੇ ਨੀਰੁ ਬਿਲੋਵੈ=ਪਾਣੀ ਨੂੰ ਰਿੜਕੇ ਤਾਂ ਉਸ ਵਿਚੋਂ ਨੈਨੂ=ਮੱਖਣ ਕਿਵੇਂ ਰੀਸੈ=ਨਿਕਲੇਗਾ। ਏਸੇ ਤਰ੍ਹਾਂ ਅਤੀਅੰਤ ਕਸ਼ਟ ਉਠਾ ਕੇ ਸ਼ਕਾਮ ਕਰਮਾਂ ਰੂਪੀ ਪਾਣੀ ਨੂੰ ਰਿੜਕੇ ਤਾਂ ਉਸ ਵਿਚੋਂ ਗਿਆਨ ਰੂਪੀ ਮੱਖਣ ਕਿਵੇਂ ਨਿਕਲੇਗਾ।

## ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥ ੩ ॥

ਗੁਰਾਂ ਨੂੰ ਮਿਲੇ ਤੋਂ ਬਿਨਾਂ ਕਿਸੇ ਨੂੰ ਮੁਕਤੀ ਦੀ ਪਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਜਗਤ ਦਾ ਮਾਲਕ ਪ੍ਰਭੂ ਮਿਲਦਾ ਹੈ॥ ੩ ॥

[ਪੰਨਾ ੧੨੦੬]

## ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ ॥

ਖੋਜਦਿਆਂ-ਖੋਜਦਿਆਂ ਏਹ ਵੀਚਾਰ ਕੀਤਾ ਹੈ ਕਿ ਸਾਰਿਆਂ ਸੁਖਾਂ ਦਾ ਮੂਲ ਇਕ ਹਰੀ ਦਾ ਨਾਮ ਹੈ। ਪਰ-

## ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ ॥ ੪ ॥ ੧੧ ॥

ਗੁਰੂ ਜੀ ਕਥਨ ਕਰਦੇ ਹਨ—ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਮਥਾਮਾ=ਮੱਥੇ ਦੇ ਭਾਗ ਚੰਗੇ ਹਨ॥ ੪ ॥ ੧੧ ॥

## ਸਾਰਗ ਮਹਲਾ ੫ ॥

## ਅਨਦਿਨੁ ਰਾਮ ਕੇ ਗੁਣ ਕਹੀਐ ॥

ਰਾਤ ਦਿਨ ਰਾਮ ਪ੍ਰਭੂ ਦੇ ਉਸਤਤੀ ਰੂਪ ਗੁਣ ਕਹਿੰਦੇ ਰਹੀਏ। ਤਾਂ—

**ਸਗਲ ਪਦਾਰਥ ਸਰਬ ਸੂਖ ਸਿਧਿ ਮਨ ਬਾਂਛਤ ਫਲ ਲਹੀਐ ॥੧ ॥ਰਹਾਉ ॥**

ਧਰਮ, ਅਰਥ, ਕਾਮ, ਮੋਖ ਰੂਪ ਸਾਰੇ ਪਦਾਰਥ, ਸਾਰੇ ਸੁਖ, ਸਾਰੀਆਂ ਸਿਧੀਆਂ ਅਤੇ ਮਨ ਬਾਂਛਤ=ਮਨ ਇੱਛਤ (ਮਨ ਭਾਉਂਦੇ) ਫਲ ਪਾ ਲਈਦੇ ਹਨ॥ ੧॥ ਰਹਾਉ॥

**ਆਵਹੁ ਸੰਤ ਪ੍ਰਾਨ ਸੁਖਦਾਤੇ ਸਿਮਰਹ ਪ੍ਰਭੁ ਅਬਿਨਾਸੀ ॥**

ਹੇ ਸੰਤੋ ! ਆਵੋ ਅਸੀਂ ਰਲ ਕੇ ਪ੍ਰਾਣਾਂ ਨੂੰ ਸੁਖ ਦੇਣ ਵਾਲੇ ਅਬਿਨਾਸੀ ਪ੍ਰਭੂ ਦਾ ਨਾਮ ਸਿਮਰਦੇ ਰਹੀਏ।

**ਅਨਾਥਹ ਨਾਥੁ ਦੀਨ ਦੁਖ ਭੰਜਨ ਪੂਰਿ ਰਹਿਓ ਘਟ ਵਾਸੀ ॥ ੧ ॥**

ਜੋ ਅਨਾਥਾਂ ਦਾ ਨਾਥੁ=ਸੁਆਮੀ ਹੈ, ਦੀਨ=ਗਰੀਬਾਂ ਦੇ ਦੁਖ ਭੰਜਨੇ ਵਾਲਾ ਹੈ, ਉਹ ਘਟ ਵਾਸੀ ਪਰਮਾਤਮਾ ਸਭ ਜਗ੍ਹਾਂ 'ਪਰ ਪੂਰਨ ਹੋ ਰਿਹਾ ਹੈ॥ ੧॥

**ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥**

ਜੋ ਸ਼ਰਧਾ ਨਾਲ ਉਸ ਦੇ ਗੁਣ ਗਾਉਂਦੇ ਹਨ, ਸੁਣਦੇ ਹਨ ਤੇ ਸੁਣਾਉਂਦੇ ਹਨ, ਓਹੀ ਵਡਿਆਂ ਭਾਗਾਂ ਵਾਲੇ ਪੁਰਸ਼ ਹਰੀ ਰਸ ਨੂੰ ਪੀਂਦੇ ਹਨ।

**ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ ॥ ੨ ॥**

ਜੋ ਰਾਮ ਨਾਮ ਦੇ ਸਿਮਰਨ ਵਿਚ ਲਿਵ ਲੱਗਾ ਕੇ ਗਿਆਨ ਜਾਗ੍ਰਤ ਵਿਚ ਜਾਗੇ ਹਨ, ਉਨ੍ਹਾਂ ਦੇ ਤਨ ਤੋਂ ਕਲਪਨਾ ਤੇ ਕਲੇਸ਼ ਸਾਰੇ ਮਿਟ ਗਏ ਹਨ॥ ੨॥

**ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ ਹਰਿ ਸਿਮਰਨਿ ਬੰਧਨ ਤੂਟੇ ॥**

ਜੋ ਗੁਰਮੁਖ ਕਾਮ, ਕ੍ਰੋਧ, ਝੂਠ ਅਤੇ ਨਿੰਦਿਆ ਆਦਿਕ ਵਿਕਾਰਾਂ ਨੂੰ ਤਿਆਗ ਕੇ ਹਰੀ ਦੇ ਸਿਮਰਨ ਵਿਚ ਜੁੜੇ ਹਨ, ਉਨ੍ਹਾਂ ਦੇ ਜਨਮ ਮਰਨ ਰੂਪ ਬੰਧਨ, ਵਾ:-ਜਮਾਂ ਦੇ ਬੰਧਨ ਟੁੱਟ ਗਏ ਹਨ। ਪੁਨਾ, ਉਹ-

**ਮੋਹ ਮਗਨ ਅਹੰ ਅੰਧ ਮਮਤਾ ਗੁਰ ਕਿਰਪਾ ਤੇ ਛੂਟੇ ॥ ੩ ॥**

ਮੋਹ ਦੀ ਮਸਤੀ, ਹੰਕਾਰ ਦੇ ਹਨੇਰੇ ਤੋਂ ਜਾਂ ਅੰਨ੍ਹਿਆਂ ਕਰਨ ਵਾਲੇ ਹੰਕਾਰ ਤੋਂ ਅਤੇ ਪਦਾਰਥਾਂ ਦੀ ਮਮਤਾ ਤੋਂ ਭੀ ਗੁਰਾਂ ਦੀ ਕ੍ਰਿਪਾ ਨਾਲ ਛੁਟ ਗਏ ਹਨ॥ ੩॥

**ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥**

ਹੇ ਪਾਰਬ੍ਰਹਮ ਸੁਆਮੀ ! ਤੂੰ ਸਰਬ ਕਲਾ ਕਰਕੇ ਸਮਰੱਥ ਹੈਂ, ਮੈਂ ਆਪ ਜੀ ਦਾ ਸੇਵਕ ਜਨ ਹਾਂ ਮੇਰੇ ਮਨ 'ਪਰ ਕਿਰਪਾ ਦ੍ਰਿਸ਼ਟੀ ਕਰ।

**ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥ ੪ ॥ ੧੨ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਠਾਕੁਰ ਪਰਮਾਤਮਾ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ, ਉਸ ਪ੍ਰਭੂ ਨੂੰ ਨੇਰਾ=ਨੇੜੇ ਦੇਖਿਆ ਹੈ॥ ੪॥ ੧੨॥

## ਸਾਰਗ ਮਹਲਾ ੫ ॥

## ਬਲਿਹਾਰੀ ਗੁਰਦੇਵ ਚਰਨ ॥

ਗੁਰਦੇਵਾਂ ਦੇ ਚਰਨਾਂ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।

## ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ ਉਪਦੇਸੁ ਹਮਾਰੀ ਗਤਿ ਕਰਨ ॥ ੧ ॥ ਰਹਾਉ ॥

ਜਿਨ੍ਹਾਂ ਦੇ ਸੰਗ ਕਰਕੇ ਪਾਰਬ੍ਰਹਮ ਨੂੰ ਧਿਆਈਂਦਾ ਹੈ ਅਤੇ ਜਿਨ੍ਹਾਂ ਦਾ ਉਪਦੇਸ਼ ਮੇਰੀ ਗਤੀ=ਮੁਕਤੀ ਕਰਨ ਵਾਲਾ ਹੈ॥ ੧ ॥ ਰਹਾਉ॥

## ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥

ਜਿਹੜਾ ਪੁਰਸ਼ ਹਰੀ ਦੇ ਸੰਤਾਂ ਦੀ ਸ਼ਰਨ ਵਿਚ ਆਉਂਦਾ ਹੈ, ਉਸ ਦੇ ਦੁੱਖ, ਰੋਗ ਅਤੇ ਸਾਰੇ ਡਰ ਆਦਿਕ ਨਾਸ ਹੋ ਜਾਂਦੇ ਹਨ।

## ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥ ੧ ॥

ਜੋ ਸੰਤ ਆਪ ਵਾਹਿਗੁਰੂ ਨਾਮ ਜਪਦੇ ਹਨ ਅਤੇ ਹੋਰਨਾਂ ਪਾਸੋਂ ਵਾਹਿਗੁਰੂ ਨਾਮ ਜਪਵਾਂਦੇ ਹਨ, ਉਹ ਬੜੇ ਸਮਰੱਥ ਹਨ ਤੇ ਸਿੱਖਾਂ ਦੇ ਤਾਰਨੇ ਨੂੰ ਤਰਨ=ਜਹਾਜ਼ ਰੂਪ ਹਨ॥ ੧ ॥

## ਜਾ ਕੋ ਮੰਤ੍ਰੁ ਉਤਾਰੈ ਸਹਸਾ ਊਣੇ ਕਉ ਸੁਭਰ ਭਰਨ ॥

ਜਿਨ੍ਹਾਂ ਗੁਰਾਂ ਦਾ ਮੰਤਰ ਜਗਿਆਸੂ ਦੇ ਸੰਸਿਆਂ ਨੂੰ ਉਤਾਰਦਾ ਹੈ ਅਤੇ ਊਣਿਆਂ ਨੂੰ ਸੁਭਰ=ਲਬਾ-ਲਬ ਅਰਥਾਤ, ਨਕੋ ਨੱਕ ਭਰ ਦੇਂਦਾ ਹੈ।

## ਹਰਿ ਦਾਸਨ ਕੀ ਆਗਿਆ ਮਾਨਤ ਤੇ ਨਾਹੀ ਫੁਨਿ ਗਰਭ ਪਰਨ ॥ ੨ ॥

ਜੋ ਪੁਰਸ਼ ਹਰੀ ਦੇ ਦਾਸਾਂ ਦੀ ਆਗਿਆ ਮੰਨਦਾ ਹੈ, ਉਹ ਪੁਰਸ਼ ਫੇਰ ਮਾਂ ਦੇ ਗਰਭ ਵਿਚ ਨਹੀਂ ਪੈਂਦਾ॥ ੨ ॥

## ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ ॥

ਜੋ ਪੁਰਸ਼ ਹਰੀ ਦੇ ਭਗਤਾਂ ਦੀ ਸੇਵਾ ਟਹਲ ਕਮਾਉਂਦਾ ਹੈ ਅਤੇ ਹਰੀ ਦੇ ਗੁਣ ਗਾਉਂਦਾ ਹੈ, ਉਸ ਦੇ ਜਨਮ ਮਰਨ ਰੂਪ ਦੁੱਖ ਕੱਟੇ ਜਾਂਦੇ ਹਨ।

## ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ ਅਜਰ ਜਰਨ ॥ ੩ ॥

ਜਿਸ ਪੁਰਸ਼ ਉੱਤੇ ਬੀਠੁਲਾ=ਪਰਮਾਤਮਾ ਕਿਰਪਾਲੂ ਹੋਇਆ ਹੈ, ਉਸ ਨੇ ਹਰਿ ਹਰਿ ਨਾਮ ਨੂੰ ਜਪ ਕੇ ਅਜਰ ਵਸਤੂ ਨੂੰ ਜਰਨ=ਸਹਾਰਿਆ ਹੈ॥ ੩ ॥

## ਹਰਿ ਰਸਹਿ ਅਘਾਨੇ ਸਹਜਿ ਸਮਾਨੇ ਮੁਖ ਤੇ ਨਾਹੀ ਜਾਤ ਬਰਨ ॥

ਜੋ ਹਰੀ ਨਾਮ ਰਸ ਕਰਕੇ ਅਘਾਨੇ=ਰੱਜੇ ਹਨ, ਉਹ ਸਹਜ ਪਦ ਵਿਚ ਸਮਾਏ ਹਨ, ਉਨ੍ਹਾਂ ਦਾ ਜਸ ਮੂੰਹ ਤੋਂ ਕਥਨ ਨਹੀਂ ਕੀਤਾ ਜਾਂਦਾ।

**ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ ॥ ੪ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੀ ਕਿਰਪਾ ਦੁਆਰੇ ਜੋ ਸੰਤੋਖ ਨੂੰ ਪਰਾਪਤ ਹੋਏ ਹਨ, ਉਹ ਪ੍ਰਭੂ ਦਾ ਨਾਮ ਜਪ-ਜਪ ਕੇ ਉਧਰਦੇ ਹਨ॥ ੪॥ ੧੩॥

**ਸਾਰਗ ਮਹਲਾ ੫ ॥**

**ਗਾਇਓ ਰੀ ਮੈ ਗੁਣ ਨਿਧਿ ਮੰਗਲ ਗਾਇਓ ॥**

ਰੀ=ਹੇ ਸਖੀ ! ਸ਼ੁਭ ਗੁਣਾਂ ਦੀ ਨਿਧੀ ਰੂਪ ਪ੍ਰਭੂ ਦੇ ਮੰਗਲਾਂ ਨੂੰ ਮੈਂ ਗਾਇਆ ਹੈ, ਗਾਇਆ ਹੈ।

*ਅਥਵਾ:-* ਜਿਨ੍ਹਾਂ ਨੇ ਉਸ ਦੇ ਮੰਗਲਾਂ ਨੂੰ ਗਾਇਆ ਹੈ, ਉਨ੍ਹਾਂ ਦੁਆਰੇ ਮੈਂ ਭੀ ਮੰਗਲਾਂ ਨੂੰ ਗਾਇਆ ਹੈ।

**ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ ॥ ੧ ॥ ਰਹਾਉ ॥**

ਭਲੇ=ਚੰਗਿਆਂ ਕਰਮਾਂ ਦੇ ਸੰਜੋਗ ਕਰਕੇ ਅਉਸਰ=ਸਮੇਂ ਦੇ ਸਹਿਤ ਉਹ ਦਿਨ ਭਲੇ=ਚੰਗੇ ਹਨ, ਜਦੋਂ ਮੈਂ ਗੋਪਾਲ ਨੂੰ ਰੀਝਾਇਓ=ਪ੍ਰਸੰਨ ਕੀਤਾ ਹੈ।

*ਅਥਵਾ:-*ਉਹ ਸੰਜੋਗ ਭਲਾ ਹੈ, ਉਹ ਦਿਨ ਭਲਾ ਹੈ, ਉਹ ਸਮਾਂ ਭਲਾ ਹੈ, ਜਿਸ ਵੇਲੇ ਗੋਪਾਲ ਨੂੰ ਮੈਂ ਪਰਸੰਨ ਕਰ ਲਿਆ ਹੈ॥ ੧॥ ਰਹਾਉ॥

**ਸੰਤਹ ਚਰਨ ਮੋਰਲੋ ਮਾਥਾ ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥ ੧ ॥**

ਸੰਤਾਂ ਦੇ ਪਵਿੱਤਰ ਚਰਨਾਂ ਉੱਤੇ ਮੇਰਾ ਮਾਥਾ=ਸਿਰ ਹੈ। ਮੇਰੇ ਸਿਰ ਉੱਤੇ ਸੰਤਾਂ ਨੇ ਕ੍ਰਿਪਾ ਦਾ ਹੱਥ ਧਰਿਆ ਹੈ॥ ੧॥

**ਸਾਧਹ ਮੰਤ੍ਰੁ ਮੋਰਲੋ ਮਨੂਆ ॥ ਤਾ ਤੇ ਗਤੁ ਹੋਏ ਤ੍ਰੈ ਗੁਨੀਆ ॥ ੨ ॥**

ਸੰਤਾਂ ਦੇ ਉਪਦੇਸ਼ ਨੂੰ ਮੇਰੇ ਮਨ ਨੇ ਧਾਰਨ ਕੀਤਾ ਹੈ । ਏਸੇ ਕਰਕੇ ਰਜੋ, ਸਤੋ, ਤਮੋ ਰੂਪ ਤਿੰਨੇ ਗੁਣ ਗਤੁ=ਨਵਿਰਤ ਹੋ ਗਏ ਹਨ॥ ੨॥

**ਭਗਤਹ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥ ੩ ॥**

ਭਗਤਾਂ ਦੇ ਦਰਸ਼ਨ ਨੂੰ ਦੇਖ ਕੇ ਅੱਖਾਂ ਨੂੰ ਰੰਗਾ=ਅਨੰਦ ਹੋਇਆ ਹੈ। ਭਰਮ ਦੇ ਸਹਿਤ ਹੀ ਲੋਭ ਮੋਹ ਆਦਿਕ ਵਿਕਾਰ ਟੁੱਟ ਗਏ ਹਨ॥ ੩॥

**ਕਹੁ ਨਾਨਕ ਸੁਖ ਸਹਜ ਅਨੰਦਾ ॥**

**ਖੋਲ੍ਹਿ ਭੀਤਿ ਮਿਲੇ ਪਰਮਾਨੰਦਾ ॥ ੪ ॥ ੧੪ ॥**

ਗੁਰੂ ਜੀ ਕਥਨ ਕਰਦੇ ਹਨ—ਉਸ ਵੇਲੇ ਅਚੁਤ ਸੁਖ ਦਾ ਅਨੰਦ ਪ੍ਰਾਪਤ ਹੋਇਆ। ਜਿਸ ਵੇਲੇ ਭਰਮ ਦਾ ਭੀਤਿ=ਪੜਦਾ ਖੋਲ੍ਹ ਕੇ ਪਰਮ ਅਨੰਦ ਸਰੂਪ ਪ੍ਰਭੂ ਮਿਲੇ॥ ੪॥ ੧੪॥

**ਸਾਰਗ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਕੈਸੇ ਕਹਉ ਮੋਹਿ ਜੀਅ ਬੇਦਨਾਈ ॥**

ਜਗਿਆਸੂ ਕਹਿੰਦਾ ਹੈ—ਹੇ ਸੰਤੋ ! ਮੇਰੇ ਜੀਅ ਵਿਚ ਪਰਮੇਸ਼ਰ ਦੇ ਬਿਰਹੁ ਦੀ ਜੋ ਬੇਦਨ=ਪੀੜਾ ਆ

ਰਹੀ ਹੈ, ਉਹ ਮੈਂ ਕਿਸ ਤਰ੍ਹਾਂ ਕਹਾਂ ?

**ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ**
**ਮਨੁ ਨ ਰਹੈ ਬਹੁ ਬਿਧਿ ਉਮਕਾਈ॥ ੧ ॥ ਰਹਾਉ ॥**

ਮਨੋਹਰ=ਸੁੰਦਰ, ਪ੍ਰਿਅ ਪ੍ਰੀਤਿ=ਪਿਆਰੇ ਪ੍ਰੀਤਮ ਦੇ ਦਰਸ਼ਨ ਦੀ ਪਿਆਸ ਹੈ,

*ਅਥਵਾ*- ਮਨੋਹਰ=ਸੁੰਦਰ, ਪ੍ਰਿਅ=ਪਤੀ ਦੀ ਪ੍ਰੀਤੀ ਤੇ ਦਰਸ਼ਨ ਦੀ ਪਿਆਸ ਹੈ, ਮਨ ਥਿਰ ਨਹੀਂ ਰਹਿੰਦਾ, ਬਹੁ ਬਿਧਿ ਉਮਕਾਈ=ਬਹੁਤ ਤਰ੍ਹਾਂ ਨਾਲ ਉਛਾਲੇ ਖਾਂਦਾ ਹੈ॥ ੧ ॥ ਰਹਾਉ ॥

[ਪੰਨਾ ੧੨੦੭]

**ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥**

ਬੈਰਾਗਨ ਹੋ ਕੇ ਪ੍ਰਿਅ-ਪ੍ਰੀਤਿ=ਪਿਆਰੇ ਪ੍ਰੀਤਮ ਦੀ ਚਿਤਵਨੀ ਨੂੰ ਚਿਤਵਦੀ ਹਾਂ,

*ਵਾ:*- ਚਿਤਵਨਿ ਚਿਤਵਉ=ਸੋਚਾਂ ਸੋਚਦੀ ਹਾਂ ਕਿ ਹਰੀ ਦੇ ਦਰਸ਼ਨ ਨੂੰ ਕਦੋਂ ਪਾਵਾਂਗੀ।

**ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ॥ ੧ ॥**

ਬਥੇਰੇ ਜਤਨ ਕਰਦੇ ਹਾਂ ਪਰ ਏਹ ਮਨ ਨਹੀਂ ਟਿਕਦਾ, ਅਜਿਹਾ ਕੋਈ ਸੰਤ ਹੈ ਜਿਹੜਾ ਮੈਨੂੰ ਉਸ ਨਾਲ ਮਿਲਾ ਦੇਵੇ॥ ੧ ॥

*ਪ੍ਰਸ਼ਨ*-ਜੇ ਕੋਈ ਮਿਲਾ ਦੇਵੇ ਤਾਂ ਉਸ ਨੂੰ ਕੀ ਦੇਵੇਂਗੀ? *ਉੱਤਰ*-

**ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ॥**

ਉਸ ਦੇ ਚਰਨਾਂ ਵਿਚ ਜਾਈ=ਜਾ ਕੇ ਜਪ ਤਪ ਸੰਜਮ ਹੋਮਉ=ਹਮਨ ਆਦਿਕ ਸਾਰੇ ਪੁੰਨ ਅਤੇ ਸਾਰਿਆਂ ਸੁਖਾਂ ਦੀਆਂ ਜਾਂਈ=ਜਗ੍ਹਾਂ ਉਸ ਨੂੰ ਅਰਪਣ ਕਰ ਦਿਆਂਗੀ।

**ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ॥ ੨ ॥**

ਜੇਕਰ ਇਕ ਨਿਮਖ ਮਾਤ੍ਰ ਭੀ ਪਿਆਰੇ ਪਿਰੀ ਦਾ ਦਰਸ਼ਨ ਦਿਖਾ ਦੇਵੇ ਤਾਂ ਮੈਂ ਉਸ ਸੰਤ ਤੋਂ ਬਲਿਹਾਰ ਜਾਂਦੀ ਹਾਂ॥ ੨ ॥

**ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ॥**

ਬੇਨਤੀ ਕਰਨ ਵਾਲੀ ਹੋ ਕੇ ਮੈਂ ਉਸ ਦੇ ਅੱਗੇ ਬਹੁਤ ਸਾਰੀ ਨਿਹੋਰਾ=ਬੇਨਤੀ ਕਰਦੀ ਹਾਂ, *ਵਾ:*- ਉਸ ਦਾ ਨਿਹੋਰਾ=ਅਹਿਸਾਨ ਵੀ ਮੰਨਣਾ ਕਰਦੀ ਹਾਂ ਤੇ ਬੇਨਤੀ ਭੀ ਕਰਦੀ ਹਾਂ ਅਤੇ ਦਿਨ ਰਾਤ ਸੇਵਾ ਵੀ ਕਰਾਂਗੀ।

**ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ॥ ੩ ॥**

ਜੋ ਪਿਆਰੇ ਪਤੀ ਦੀ ਗੱਲ ਸੁਣਾਵੇਗਾ, ਉਸ ਦੇ ਅੱਗੇ ਮੈਂ ਮਾਨ ਤੇ ਅਭਿਮਾਨੁ=ਹੰਕਾਰ ਸਾਰਾ ਕੁਝ ਤਿਆਗ ਕੇ ਉਸ ਦੀ ਸੇਵਾ ਕਰਾਂਗੀ॥ ੩ ॥

**ਦੇਖਿ ਚਰਿਤ੍ਰ ਭਈ ਹਉ ਬਿਸਮਨਿ ਗੁਰਿ ਸਤਿਗੁਰਿ ਪੁਰਖਿ ਮਿਲਾਈ॥**

ਜਿਸ ਵੇਲੇ ਗੁਰਿ=ਪੂਜਨੀਕ ਸਤਿਗੁਰਾਂ ਨੇ ਅਕਾਲ ਪੁਰਖ ਨਾਲ ਮਿਲਾਇਆ ਤਾਂ ਉਸ ਸੋਹਣੇ ਚਲਿਤ੍ਰ

ਨੂੰ ਵੇਖ ਕੇ ਮੈਂ ਬਿਸਮਨਿ=ਅਸਚਰਜ ਹੋ ਗਈ।

**ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ**

**ਜਨ ਨਾਨਕ ਤਪਤਿ ਬੁਝਾਈ॥ ੪ ॥ ੧ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਦਿਆਲੂ ਪ੍ਰਭੂ ਦਾ ਰੰਗ=ਅਨੰਦ ਹਿਰਦੇ ਘਰ ਵਿਚ ਹੀ ਪਾਇਆ ਹੈ, ਇਸ ਲਈ ਮੈਂ ਸੇਵਕ ਜਨ ਨੇ ਵਿਛੋੜੇ ਦੀ ਸਾਰੀ ਤਪਸ਼ਤਾ ਬੁਝਾ ਦਿੱਤੀ ਹੈ॥ ੪॥ ੧॥ ੧੫॥

**ਸਾਰਗ ਮਹਲਾ ੫ ॥**

**ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ॥**

ਹੇ ਮੂਰਖ ਪੁਰਸ਼ਾ ! ਹੁਣ ਮਾਂ ਦੇ ਪੇਟ ਤੋਂ ਬਾਹਰ ਆ ਕੇ ਤੂੰ, ਵਾਹਿਗੁਰੂ ਨੂੰ ਕਿਉਂ ਨਹੀਂ ਸਿਮਰਦਾ।

**ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ ॥੧ ॥ਰਹਾਉ ॥**

ਮਾਂ ਦੇ ਉਦਰ ਰੂਪ ਕੁੰਭੀ ਨਰਕ ਵਿਚ ਉਰਧ=ਪੁੱਠਾ ਹੋ ਕੇ ਤਪ ਕਰਦਾ ਸੈਂ ਅਤੇ ਨਿਮਖ-ਨਿਮਖ ਕਾਲ ਹਰੀ ਦੇ ਗੁਣ ਗੈਣ ਕਰਦਾ ਸੀ॥ ੧॥ ਰਹਾਉ॥

**ਅਨਿਕ ਜਨਮ ਭ੍ਰਮਤੌ ਹੀ ਆਇਓ ਮਾਨਸ ਜਨਮੁ ਦੁਲਭਾਹੀ॥**

ਅਨੇਕਾਂ ਜਨਮ ਭੌਂਦਾ ਆਇਆਂ ਹੈਂ ਅਤੇ ਏਹ ਮਨੁੱਖਾ ਜਨਮ ਦੁਰਲੱਭ ਮਿਲਿਆ ਹੈ।

**ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨ ਠਾਂਹੀ॥ ੧ ॥**

ਜਿਸ ਵੇਲੇ ਤੂੰ ਮਾਂ ਦੀ ਗਰਭ ਜੂਨੀ ਨੂੰ ਛੱਡ ਕੇ ਬਾਹਰ ਨਿਕਲਿਆ ਹੈਂ, ਤਦ ਹੀ ਤੂੰ ਹੋਰ ਜਗ੍ਹਾਂ 'ਪਰ ਭਾਵ ਮਾਇਆਵੀ ਪਦਾਰਥਾਂ ਵਿਚ ਲੱਗ ਗਿਆ॥ ੧॥

**ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ॥**

ਦਿਨ ਰਾਤ ਤੂੰ ਬੁਰਿਆਈਆਂ ਤੇ ਠੱਗੀਆਂ ਕਰਦਾ ਹੈਂ ਅਤੇ ਨਿਸਫਲ ਕਰਮਾਂ ਨੂੰ ਕਮਾ ਰਿਹਾ ਹੈਂ।

**ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੂਖ ਪਾਂਹੀ॥ ੨ ॥**

ਜਿਵੇਂ ਕਣੁ=ਅੰਨ ਵਿਚ ਹੈ ਨਹੀਂ, ਖਾਲੀ ਤੋਹਾਂ ਨੂੰ ਗਾਹਣ ਲੱਗ ਜਾਵੇ ਤਾਂ ਉਸ ਪੁਰਸ਼ ਨੇ ਦੌੜ-ਦੌੜ ਕੇ ਦੁੱਖ ਹੀ ਪਾਨਾ ਹੈ। ਤਿਵੇਂ ਜਿਨ੍ਹਾਂ ਕਰਮਾਂ ਵਿਚ ਮੋਖਸ਼ ਰੂਪੀ ਕਣ ਤਾਂ ਹੈ ਨਹੀਂ, ਉਹਨਾਂ ਸ਼ਕਾਮ ਕਰਮਾਂ ਰੂਪੀ ਤੋਹਾਂ ਦੇ ਗਾਹਣ=ਕਰਨ ਨਾਲ ਕੀ ਮਿਲਣਾ ਹੈ, ਐਵੇਂ ਦੌੜ-ਦੌੜ ਕੇ ਦੁੱਖ ਹੀ ਪਾਨਾ ਹੈ॥ ੨॥

**ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ॥**

ਮਿਥਿਆ ਸਬੰਧੀ ਤੇ ਝੂਠੇ ਪਦਾਰਥਾਂ ਨਾਲ ਤੂੰ ਲੰਪਟ ਹੋ ਰਿਹਾ ਹੈਂ, ਜਿਨ੍ਹਾਂ ਵਿਚ ਤੂੰ ਉਰਝਿ=ਫਸ ਰਿਹਾ ਹੈਂ, ਏਹ ਕੁਸਮਾਂਹੀ=ਕਸੁੰਭੇ ਰੰਗ ਵਾਂਗੂੰ ਹਨ ਜਿਸ ਵੇਲੇ ਪੁੰਨਾਂ ਦੇ ਅਭਾਵ ਰੂਪੀ ਜਲ ਦੀ ਬੂੰਦ ਪਈ ਤਾਂ ਸਾਰਿਆਂ ਪਦਾਰਥਾਂ ਨੇ ਨਸ਼ਟ ਹੋ ਜਾਣਾ ਹੈ।

**ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ॥ ੩ ॥**

ਹੇ ਝਲਿਆ ਪੁਰਸ਼ਾ ! ਜਿਸ ਵੇਲੇ ਧਰਮ ਰਾਜਾ ਦੇ ਦੂਤ ਆ ਕੇ ਫੜਨਗੇ ਤਾਂ ਇਥੋਂ ਉੱਠ ਕੇ ਕਾਲ ਦੇ

ਮੂੰਹ ਵਿਚ ਪੈ ਕੇ ਜਾਏਂਗਾ। ਵਾ:- ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉੱਠ ਕੇ ਜਾਏਂਗਾ॥ ੩॥

**ਸੋ ਮਿਲਿਆ ਜੋ ਪ੍ਰਭੂ ਮਿਲਾਇਆ ਜਿਸੁ ਮਸਤਕਿ ਲੇਖੁ ਲਿਖਾਂਹੀ॥**

ਪ੍ਰਭੂ ਦੇ ਨਾਲ ਓਹੀ ਮਿਲਿਆ ਹੈ, ਜਿਸ ਨੂੰ ਗੁਰਾਂ ਨੇ ਮਿਲਾਇਆ ਹੈ ਤੇ ਗੁਰਾਂ ਨਾਲ ਉਹ ਮਿਲਦਾ ਹੈ ਜਿਸ ਦੇ ਮੱਥੇ 'ਪਰ ਚੰਗੇ ਲੇਖ ਲਿਖੇ ਹੋਏ ਹਨ।

**ਕਹੁ ਨਾਨਕ ਤਿਨ੍ ਜਨ ਬਲਿਹਾਰੀ**
**ਜੋ ਅਲਿਪ ਰਹੇ ਮਨ ਮਾਂਹੀ॥ ੪॥ ੨॥ ੧੬॥**

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਗੁਰਮੁਖ ਜਨਾਂ ਤੋਂ ਬਲਿਹਾਰ ਜਾਣਾ ਕਰੋ, ਜੋ ਮਨ ਵਿਚ ਨਾਮ ਧਾਰ ਕੇ ਸੰਸਾਰ ਤੋਂ ਅਸੰਗ ਹੋ ਰਹੇ ਹਨ॥ ੪॥ ੨॥ ੧੬॥

**ਸਾਰਗ ਮਹਲਾ ੫॥**

**ਕਿਉ ਜੀਵਨੁ ਪ੍ਰੀਤਮ ਬਿਨੁ ਮਾਈ॥**

ਹੇ ਮਾਈ=ਸੰਤ ਜਨੋ ! ਪ੍ਰੀਤਮ ਪਰਮਾਤਮਾ ਤੋਂ ਬਿਨਾਂ ਮੇਰਾ ਜੀਵਨਾ ਕਿਵੇਂ ਹੋ ਸਕਦਾ ਹੈ।

**ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ॥ ੧॥ ਰਹਾਉ॥**

ਜਿਸ ਪ੍ਰਭੂ ਦੇ ਵਿਛੜਨੇ ਕਰਕੇ ਭਾਵ ਵਿਸ਼ੇਸ਼ ਸਤਾ ਤੋਂ ਬਿਨਾਂ ਏਹ ਸਰੀਰ ਮਿਰਤਕਾ=ਮਿੱਟੀ ਭਾਵ ਮੁਰਦਾ ਹੋ ਜਾਂਦਾ ਹੈ ਅਤੇ ਘਰ ਵਿਚ ਰਹਿਣਾ ਨਹੀਂ ਪਾਂਦਾ ਅਰਥਾਤ, ਸਨਬੰਧੀ ਬਾਹਰ ਮਸਾਨਾਂ ਵਿਚ ਛੱਡ ਆਉਂਦੇ ਹਨ॥ ੧॥ ਰਹਾਉ॥

**ਜੀਅ ਹੀਂਅ ਪ੍ਰਾਨ ਕੋ ਦਾਤਾ ਜਾ ਕੈ ਸੰਗਿ ਸੁਹਾਈ॥**

ਜੋ ਪ੍ਰਭੂ ਹਿਰਦੇ ਦਾ ਜੀਅ=ਜੀਵਨ ਰੂਪ ਤੇ ਪ੍ਰਾਣਾਂ ਦਾ ਦਾਤਾ ਹੈ, ਜਿਸ ਦੇ ਸੰਗ ਕਰਕੇ ਹੀ ਇਹ ਜੀਵ ਸੁਹਾਈ=ਸ਼ੋਭਨੀਕ ਹੁੰਦਾ ਹੈ।

**ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ ਪ੍ਰਭ ਮੰਗਲ ਗੁਣ ਗਾਈ॥ ੧॥**

ਹੇ ਸੰਤੋ ! ਮੇਰੇ 'ਪਰ ਆਪਣੀ ਕਿਰਪਾ ਦ੍ਰਿਸ਼ਟੀ ਕਰੋ, ਜੋ ਤਿਸ ਮੰਗਲ ਸਰੂਪ ਪ੍ਰਭੂ ਦੇ ਗੁਣ ਗਾਉਣਾ ਕਰਾਂ॥ ੧॥

**ਚਰਨ ਸੰਤਨ ਕੇ ਮਾਥੇ ਮੇਰੇ ਊਪਰਿ ਨੈਨਹੁ ਧੂਰਿ ਬਾਂਛਾਈਂ॥**

ਮੇਰੇ ਮੱਥੇ ਉੱਤੇ ਸੰਤਾਂ ਦੇ ਪਵਿੱਤਰ ਚਰਨ ਟਿਕਣ ਤੇ ਨੈਨਹੁ=ਅੱਖਾਂ ਨੂੰ ਸਫਲ ਕਰਨ ਵਾਲੀ ਜੋ ਚਰਨ ਧੂੜੀ ਹੈ, ਉਸ ਨੂੰ ਮੈਂ ਬਾਂਛਾਈਂ=ਚਾਹੁੰਦਾ ਹਾਂ।

**ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ**
**ਬਲਿ ਬਲਿ ਤਾ ਕੈ ਹਉ ਜਾਈ॥ ੨॥ ੩॥ ੧੭॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਦੀ ਕ੍ਰਿਪਾ ਨਾਲ ਪ੍ਰਭੂ ਮਿਲਦਾ ਹੈ, ਹਉ=ਮੈਂ ਉਸ ਦੇ ਉਪਰੋਂ ਬਲਿਹਾਰ ਕਰਬਾਣ ਜਾਂਦਾ ਹਾਂ॥ ੨॥ ੩॥ ੧੭॥

ਸਾਰਗ ਮਹਲਾ ੫ ॥

ਉਆ ਅਉਸਰ ਕੈ ਹਉ ਬਲਿ ਜਾਈ ॥

ਉਆ ਅਉਸਰ=ਉਸ ਵੇਲੇ ਤੋਂ ਹਉ=ਮੈਂ ਬਲਿਹਾਰ ਜਾਂਦਾ ਹਾਂ।

ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ ॥ ੧ ॥ ਰਹਾਉ ॥

ਜਿਸ ਵੇਲੇ ਅੱਠੇ ਪਹਿਰ ਆਪਣੇ ਪ੍ਰਭੂ ਦਾ ਸਿਮਰਨ ਕਰਕੇ ਵਡਭਾਗੀ ਹੋ ਕੇ ਹਰੀ ਨੂੰ ਪਾ ਲਈਦਾ ਹੈ॥ ੧ ॥ ਰਹਾਉ ॥

ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥

ਦਾਸਾਂ ਦਾ ਦਾਸ ਹੋਣ ਕਰਕੇ ਕਬੀਰ ਸਭ ਤੋਂ ਭਲੇ=ਚੰਗਾ ਹੋਇਆ ਹੈ ਅਤੇ ਸੈਨ ਨਾਈ ਭੀ ਦਾਸ ਹੋਣ ਕਰਕੇ ਉੱਤਮ ਹੋਇਆ ਹੈ।

ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥ ੧ ॥

ਸਮਦ੍ਰਿਸ਼ਟੀ ਸੁਭਾਵ ਹੋਣ ਕਰਕੇ ਨਾਮਦੇਵ ਉਚਿਆਂ ਤੋਂ ਉੱਚਾ ਹੋਇਆ ਹੈ ਅਤੇ ਰਵਿਦਾਸ ਭਗਤ ਦੀ ਠਾਕੁਰ ਜੀ ਦੇ ਨਾਲ ਪਰੀਤੀ ਬਣਿ ਆਈ ਹੈ॥ ੧ ॥

ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹੁ ਮਨੁ ਸੰਤ ਰੇਨਾਈ ॥

ਮੇਰਾ ਜੀਉ ਪਿੰਡੁ=ਸਰੀਰ ਧਨ ਦੇ ਤਨੁ=ਸਹਿਤ ਸਭ ਕੁਝ ਸੰਤਾਂ ਦਾ ਹੈ ਅਤੇ ਮੇਰਾ ਏਹ ਮਨ ਭੀ ਸੰਤਾਂ ਦੀ ਰੇਨਾਈ=ਧੂੜ ਗ੍ਰਹਿਣ ਕਰਨ ਵਾਲਾ ਹੋ ਗਿਆ ਹੈ।

ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥ ੨ ॥ ੪ ॥ ੧੮ ॥

ਸੰਤਾਂ ਦੇ ਪ੍ਰਤਾਪ ਨਾਲ ਸਾਰੇ ਭੰਰਮ ਨਾਸ ਹੋ ਗਏ ਹਨ ਅਤੇ ਗੁਰੂ ਜੀ ਕਥਨ ਕਰਦੇ ਹਨ ਗੁਸਾਈ= ਪ੍ਰਿਥਵੀ ਦੇ ਮਾਲਕ ਪ੍ਰਭੂ ਜੀ ਆਪ ਆ ਕੇ ਮਿਲ ਪਏ ਹਨ॥ ੨ ॥ ੪ ॥ ੧੮ ॥

[ਪੰਨਾ ੧੨੦੮]

ਸਾਰਗ ਮਹਲਾ ੫ ॥

ਮਨੋਰਥ ਪੂਰੇ ਸਤਿਗੁਰ ਆਪਿ ॥

ਸਤਿਗੁਰਾਂ ਨੇ ਆਪ ਹੀ ਸਾਡੇ ਸਾਰੇ ਮਨੋਰਥ ਪੂਰੇ ਕੀਤੇ ਹਨ।

ਸਗਲ ਪਦਾਰਥ ਸਿਮਰਨਿ ਜਾ ਕੈ

ਆਠ ਪਹਰ ਮੇਰੇ ਮਨ ਜਾਪਿ ॥ ੧ ॥ ਰਹਾਉ ॥

ਜਿਸ ਦੇ ਸਿਮਰਨ ਕਰਕੇ ਸਾਰੇ ਪਦਾਰਥ ਪਾ ਲਈਦੇ ਹਨ, ਹੇ ਮੇਰੇ ਮਨ ! ਤੂੰ ਅੱਠੇ ਪਹਿਰ ਉਸ ਨੂੰ ਜਪਣਾ ਕਰ॥ ੧ ॥ ਰਹਾਉ ॥

ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ ॥

ਹੇ ਸੁਾਮੀ ! ਆਪ ਜੀ ਦਾ ਨਾਮ ਅੰਮ੍ਰਿਤ ਰੂਪ ਹੈ ਜੋ ਮਨੁੱਖ ਪੀਂਦਾ ਹੈ, ਉਸ ਦਾ ਹੀ=ਹਿਰਦਾ ਤ੍ਰਿਪਤ ਹੋ ਜਾਂਦਾ ਹੈ।

**ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥ ੧ ॥**

ਉਸ ਦੇ ਜਨਮ ਜਨਮ ਦੇ ਕਿਲਬਿਖ=ਪਾਪ ਨੱਸ ਜਾਂਦੇ ਹਨ ਅਤੇ ਅੱਗੇ ਜਾ ਕੇ ਦਰਗਾਹ ਵਿਚ ਖਲਾਸ=ਮੁਕਤ ਹੁੰਦਾ ਹੈ॥ ੧ ॥

**ਸਰਨਿ ਤੁਮਾਰੀ ਆਇਓ ਕਰਤੇ ਪਾਰਬ੍ਰਹਮ ਪੂਰਨ ਅਬਿਨਾਸ ॥**

ਹੇ ਪਾਰਬ੍ਰਹਮ ਕਰਤੇ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਤੂੰ ਸਾਰਿਆਂ ਵਿਚ ਪੂਰਨ ਤੇ ਅਬਿਨਾਸ=ਨਾਸ ਤੋਂ ਰਹਿਤ ਹੈਂ।

**ਕਰਿ ਕਿਰਪਾ ਤੇਰੇ ਚਰਨ ਧਿਆਵਉ**
**ਨਾਨਕ ਮਨਿ ਤਨਿ ਦਰਸ ਪਿਆਸ ॥ ੨ ॥ ੫ ॥ ੧੯ ॥**

ਗੁਰੂ ਜੀ ਕਥਨ ਕਰਦੇ ਹਨ-ਮੇਰੇ 'ਪਰ ਏਹ ਕਿਰਪਾ ਕਰ ਜੋ ਆਪ ਜੀ ਦੇ ਚਰਨ ਕਮਲਾਂ ਨੂੰ ਧਿਆਉਣਾ ਕਰਾਂ ਤੇ ਮਨ ਤਨ ਵਿਚ ਤੇਰੇ ਦਰਸ਼ਨ ਦੀ ਪਿਆਸ ਲੱਗੀ ਰਹੇ॥ ੨ ॥ ੫ ॥ ੧੯ ॥

**ਸਾਰਗ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਮਨ ਕਹਾ ਲੁਭਾਈਐ ਆਨ ਕਉ ॥**

ਹੇ ਮਨ ! ਪਰਮਾਤਮਾ ਨੂੰ ਛੱਡ ਕੇ ਤੂੰ ਕਿਸ ਲਈ ਆਨ=ਹੋਰਨਾਂ ਵਿਚ ਲੁਭਾਇਮਾਨ ਹੋ ਰਿਹਾ ਹੈਂ।

**ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥ ੧ ॥ ਰਹਾਉ ॥**

ਈਤ ਊਤ=ਈਹਾਂ ਊਹਾਂ ਅਰਥਾਤ ਲੋਕ ਪ੍ਰਲੋਕ ਵਿਚ ਜੋ ਪ੍ਰਭੂ ਸਹਾਇਤਾ ਕਰਨ ਵਾਲਾ ਹੈ, ਜੀਵ ਦਾ ਸੰਗੀ ਹੈ, ਉਹ ਪ੍ਰਭੂ ਤੇਰੇ ਸਾਰੇ ਕੰਮ ਸਵਾਰਨ ਨੂੰ ਸਮੱਰਥ ਹੈ॥ ੧ ॥ ਰਹਾਉ ॥

**ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ ॥**

ਪ੍ਰਿਅ ਪ੍ਰੀਤਿ=ਪਿਆਰੇ ਪ੍ਰੀਤਮ ਦਾ ਜੋ ਮਨੋਹਰ=ਸੁੰਦਰ ਨਾਮ ਅੰਮ੍ਰਿਤ ਹੈ, ਪਾਂਨ ਕਉ=ਪੀਵਣ ਵਾਲਿਆਂ ਨੂੰ ਏਹ ਨਾਮ ਅੰਮ੍ਰਿਤ ਹੀ ਅਘਾਵਨ=ਤ੍ਰਿਪਤ ਕਰਨ ਵਾਲਾ ਹੈ।

**ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥ ੧ ॥**

ਅਕਾਲ ਪੁਰਖ ਦੀ ਜੋ ਸਰਗੁਣ ਮੂਰਤੀ ਹੈ, ਉਸ ਦੇ ਧਿਆਨ ਕਰਨੇ ਨੂੰ ਸੰਤਾਂ ਸਾਧਾਂ ਦੀ ਜੋ ਠਾਹਰ=ਜਗ੍ਹਾਂ ਹੈ, ਏਹੀ ਸਾਰਿਆਂ ਅਸਥਾਨਾਂ ਨਾਲੋਂ ਨੀਕੀ=ਚੰਗੀ ਹੈ॥ ੧ ॥

**ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥**

ਮਹਾਂ ਪੁਰਖਾਂ ਦੀ ਉਚਾਰਨ ਕੀਤੀ ਹੋਈ ਜੋ ਬਾਣੀ ਹੈ, ਏਹੋ ਮਨ ਵਿਚੋਂ ਮਾਨੋਂ ਰੂਪ ਵਿਹੁ ਦੇ ਉਤਾਰਨ ਨੂੰ ਮੰਤ੍ਰ ਰੂਪ ਹੈ।

**ਖੋਜਿ ਲਹਿਓ ਨਾਨਕ ਸੁਖ ਥਾਨਾਂ**
**ਹਰਿ ਨਾਮਾ ਬਿਸ੍ਰਾਮ ਕਉ॥੨॥੧॥੨੦॥**

ਗੁਰੂ ਜੀ ਕਥਨ ਕਰਦੇ ਹਨ-ਮਨ ਦੇ ਬਿਸਰਾਮ ਕਰਨੇ ਨੂੰ ਸੁਖਾਂ ਦਾ ਅਸਥਾਨ ਹਰੀ ਨਾਮ ਅਸਾਂ ਨੇ ਲੱਭ ਲਿਆ ਹੈ॥ ੨॥ ੧॥ ੨੦॥

**ਸਾਰਗ ਮਹਲਾ ੫॥**

**ਮਨ ਸਦਾ ਮੰਗਲ ਗੋਬਿੰਦ ਗਾਇ॥**

ਹੇ ਮਨ! ਮੰਗਲ=ਅਨੰਦ ਰੂਪ ਗੋਬਿੰਦ ਦੇ ਗੁਣ ਸਦਾ ਗਾਵਣਾ ਕਰ।

**ਰੋਗ ਸੋਗ ਤੇਰੇ ਮਿਟਹਿ ਸਗਲ ਅਘ**
**ਨਿਮਖ ਹੀਐ ਹਰਿ ਨਾਮੁ ਧਿਆਇ॥੧॥ ਰਹਾਉ॥**

ਹੀਐ=ਹਿਰਦੇ ਵਿਚ ਨਿਮਖ-ਨਿਮਖ ਕਾਲ ਹਰੀ ਨਾਮ ਦੇ ਧਿਆਉਣ ਕਰਕੇ ਤੇਰੇ ਸਾਰੇ ਰੋਗ ਸੋਗ ਅਤੇ ਪਾਪ ਆਦਿਕ ਵਿਕਾਰ ਮਿਟ ਜਾਣਗੇ॥ ੧॥ ਰਹਾਉ॥

**ਛੋਡਿ ਸਿਆਨਪ ਬਹੁ ਚਤੁਰਾਈ ਸਾਧੂ ਸਰਣੀ ਜਾਇ ਪਾਇ॥**

ਬਹੁਤੀ ਸਿਆਣਪ ਅਤੇ ਚਤਰਾਈ ਛੱਡ ਕੇ ਆਪਣੇ ਆਪ ਨੂੰ ਸੰਤਾਂ ਦੀ ਸ਼ਰਨ ਵਿਚ ਜਾ ਕੇ ਪਾਵਣਾ ਕਰ।

**ਜਉ ਹੋਇ ਕ੍ਰਿਪਾਲੁ ਦੀਨ ਦੁਖ ਭੰਜਨ ਜਮ ਤੇ ਹੋਵੈ ਧਰਮ ਰਾਇ॥੧॥**

ਜਿਸ ਵੇਲੇ ਦੀਨ ਦੁਖ ਭੰਜਨ ਪਰਮਾਤਮਾ ਕਿਰਪਾਲੂ ਹੋਵੇ ਤਾਂ ਜਮਾਂ ਤੋਂ ਧਰਮ ਰਾਜਾ ਹੋ ਜਾਂਦਾ ਹੈ॥ ੧॥

ਪ੍ਰਲੋਕ ਵਿਚ ਜੀਵਾਂ ਤੋਂ ਕਰਮਾਂ ਦਾ ਹਿਸਾਬ ਲੈਣ ਵਾਲੇ ਵਿਅਕਤੀ ਦੇ ਦੋ ਨਾਮ ਹਨ, ਯਮ ਰਾਜਾ ਤੇ ਧਰਮ ਰਾਜਾ। ਪਾਪੀਆਂ ਲਈ ਯਮ ਰਾਜਾ ਹੈ, ਪੁੰਨੀਆਂ ਲਈ ਧਰਮ ਰਾਜਾ ਹੈ।

*ਯਥਾ:-* ਪਾਪੀ ਡਿਠਾ ਯਮ ਰਾਜ ਧਰਮੀ ਧਰਮ ਰਾਜ ਕਰ ਡਿੱਠਾ।
ਪਾਪੀ ਨੂੰ ਪਛਾੜਦਾ ਧਰਮੀ ਨਾਲ ਬੁਲੇਂਦਾ ਮਿੱਠਾ।

**ਏਕਸ ਬਿਨੁ ਨਾਹੀ ਕੋ ਦੂਜਾ ਆਨ ਨ ਬੀਓ ਲਵੈ ਲਾਇ॥**

ਇਕ ਪ੍ਰਭੂ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ ਅਤੇ ਹੋਰ ਕੋਈ ਬੀਓ=ਦੂਜਾ ਉਸ ਦੇ ਲਵੈ=ਸਦਰਸ (ਬਰਾਬਰ) ਨਹੀਂ ਲਾਇਆ ਜਾਂਦਾ।

**ਮਾਤ ਪਿਤਾ ਭਾਈ ਨਾਨਕ ਕੋ ਸੁਖਦਾਤਾ ਹਰਿ ਪ੍ਰਾਨ ਸਾਇ॥੨॥੨॥੨੧॥**

ਗੁਰੂ ਜੀ ਕਥਨ ਕਰਦੇ ਹਨ-ਸਾਇ=ਉਹ ਹਰੀ ਹੀ ਸਾਡਾ ਮਾਂ, ਪਿਉ ਤੇ ਭਰਾ ਰੂਪ ਹੈ ਅਤੇ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ॥ ੨॥ ੨॥ ੨੧॥

**ਸਾਰਗ ਮਹਲਾ ੫॥**

**ਹਰਿ ਜਨ ਸਗਲ ਉਧਾਰੇ ਸੰਗ ਕੇ॥**



ਹਰੀ ਦੇ ਸੰਤ ਜਨਾਂ ਨੇ ਆਪਣੇ ਸੰਗ ਦੇ ਸਾਥੀ ਜੀਵ ਸਾਰੇ ਉਧਾਰ ਦਿੱਤੇ ਹਨ।

**ਭਏ ਪੁਨੀਤ ਪਵਿਤ੍ਰ ਮਨ ਜਨਮ ਜਨਮ ਕੇ ਦੂਖ ਹਰੇ॥੧॥ ਰਹਾਉ॥**

ਸੰਤਾਂ ਦੇ ਪਵਿੱਤ੍ਰ ਮਨ ਤੋਂ ਉਹ ਸਾਰੇ ਜੀਵ ਪੁਨੀਤ=ਪਵਿੱਤਰ ਹੋਏ ਹਨ।

*ਅਥਵਾ:-* ਉਹ ਜੀਵ ਤਨ ਕਰਕੇ ਪੁਨੀਤ ਹੋਏ ਹਨ, ਮਨ ਕਰਕੇ ਭੀ ਪਵਿੱਤ੍ਰ ਹੋਏ ਹਨ ਅਤੇ ਜਨਮਾਂ ਜਨਮਾਤਰਾਂ ਦੇ ਸਾਰੇ ਦੁੱਖ ਹਰੇ=ਦੂਰ ਹੋ ਗਏ ਹਨ॥ ੧॥ ਰਹਾਉ॥

**ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ ਸਿਉ ਗੋਸਟਿ ਸੇ ਤਰੇ॥**

ਜੋ ਸੰਤਾਂ ਦੇ ਮਾਰਗਿ=ਰਾਹ ਉੱਤੇ ਚਲੇ ਹਨ, ਉਹਨਾਂ ਨੇ ਸੁਖ ਪਾਇਆ ਹੈ ਅਤੇ ਜਿਨ੍ਹਾਂ ਨੇ ਸੰਤਾਂ ਨਾਲ ਗੋਸ਼ਟ ਕੀਤੀ ਹੈ, ਉਹ ਭੀ ਤਰ ਗਏ ਹਨ।

**ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ॥੧॥**

ਜੋ ਘੋਰ=ਭਿਆਨਕ ਸੰਸਾਰ ਰੂਪ ਅੰਨ੍ਹੇ ਖੂਹ ਵਿਚ ਡੁੱਬ ਰਹੇ ਸਨ, ਉਹ ਪੁਰਸ਼ ਭੀ ਸੰਤਾਂ ਦੇ ਸੰਗ ਕਰਕੇ ਪਾਰ ਉਤਰੇ ਹਨ॥ ੧॥

**ਜਿਨ੍ ਕੇ ਭਾਗ ਬਡੇ ਹੈ ਭਾਈ ਤਿਨ੍ ਸਾਧੂ ਸੰਗਿ ਮੁਖ ਜੁਰੇ॥**

ਹੇ ਭਾਈ! ਜਿਨ੍ਹਾਂ ਦੇ ਭਾਗ ਸਭ ਤੋਂ ਵਡੇ ਹਨ, ਉਨ੍ਹਾਂ ਦੇ ਸੰਤਾਂ ਨਾਲ ਮੂੰਹ ਜੁੜੇ ਹਨ,
ਅਰਥਾਤ-ਸੰਤਾਂ ਨਾਲ ਮੇਲ ਹੋਇਆ ਹੈ।

**ਤਿਨ੍ ਕੀ ਧੂਰਿ ਬਾਂਛੈ ਨਿਤ ਨਾਨਕੁ**
**ਪ੍ਰਭੁ ਮੇਰਾ ਕਿਰਪਾ ਕਰੇ॥੨॥੩॥੨੨॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਉਨ੍ਹਾਂ ਦੀ ਚਰਨ ਧੂੜੀ ਨਿਤਾਪ੍ਰਤੀ ਬਾਂਛੈ=ਚਾਹੁੰਦਾ ਹਾਂ, ਜੇਕਰ ਮੇਰਾ ਪ੍ਰਭੂ ਕਿਰਪਾ ਕਰੇ ਤਾਂ ਉਹ ਚਰਨ ਧੂੜੀ ਮਿਲਦੀ ਹੈ॥ ੨॥ ੩॥ ੨੨॥

**ਸਾਰਗ ਮਹਲਾ ੫॥**

**ਹਰਿ ਜਨ ਰਾਮ ਰਾਮ ਰਾਮ ਧਿਆਂਏ॥**

ਹਰੀ ਦੇ ਸੰਤ ਜਨ ਮਨ ਕਰਕੇ ਰਾਮ ਨਾਮ ਨੂੰ, ਬਾਣੀ ਦੁਆਰਾ ਰਾਮ ਨਾਮ ਨੂੰ, ਤਨ ਕਰਕੇ ਰਾਮ ਨਾਮ ਨੂੰ ਧਿਆਉਂਦੇ ਹਨ।

**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥੧॥ ਰਹਾਉ॥**

ਇਕ ਪਲ ਮਾਤਰ ਭੀ ਜੋ ਸੰਤ ਸਮਾਗਮ ਦਾ ਸੁਖ ਹੈ, ਉਸ ਕਰਕੇ ਕ੍ਰੋੜਾਂ ਹੀ ਬੈਕੁੰਠਾਂ ਨੂੰ ਪਾਂਦਾ ਹੈ॥ ੧॥ ਰਹਾਉ॥

**ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ॥**

ਨਾਮ ਜਪਣ ਕਰਕੇ ਦੁਰਲੱਭ ਮਨੁੱਖਾ ਦੇਹ ਪਵਿੱਤ੍ਰ ਹੁੰਦੀ ਹੈ ਅਤੇ ਨਾਮ ਕਰਕੇ ਹੀ ਜਮਾਂ ਦੀ ਤ੍ਰਾਸ=ਖੌਫ-ਤਾਹੀ ਨਿਵਿਰਤ ਹੁੰਦੀ ਹੈ।

## ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ॥ ੧ ॥

ਬੜੇ-ਬੜੇ ਪਾਪੀਆਂ ਦੇ ਪਾਤਿਕ=ਪਾਪ ਉਤਰ ਜਾਂਦੇ ਹਨ, ਜੇਕਰ ਹਰੀ ਨਾਮਾਂ ਨੂੰ ਹਿਰਦੇ ਵਿਚ ਧਾਰਨਾ ਕਰੇ॥ ੧ ॥

## ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ॥

ਜਿਹੜਾ-ਜਿਹੜਾ ਪੁਰਸ਼ ਰਾਮ ਦਾ ਨਿਰਮਲ ਜਸ ਸੁਣਦਾ ਹੈ, ਉਸ ਦਾ ਜਨਮ ਮਰਨ ਰੂਪ ਦੁੱਖ ਨਾਸ ਹੋ ਜਾਂਦਾ ਹੈ।

## ਕਹੁ ਨਾਨਕ ਪਾਈਐ ਵਡਭਾਗੀਂ
## ਮਨ ਤਨ ਹੋਇ ਬਿਗਾਸਾ॥ ੨ ॥ ੪ ॥ ੨੩ ॥

ਗੁਰੂ ਜੀ ਕਥਨ ਕਰਦੇ ਹਨ— ਵਡਿਆਂ ਭਾਗਾਂ ਨਾਲ ਰਾਮ ਦਾ ਜਸ ਕਰਨਾ ਪਾਈਏ ਤਾਂ ਹੀ ਮਨ ਤਨ ਬਿਗਾਸਾ=ਅਨੰਦ ਵਾਲਾ ਹੁੰਦਾ ਹੈ॥ ੨ ॥ ੪ ॥ ੨੩ ॥

[ਪੰਨਾ ੧੨੦੯]

## ਸਾਰਗ ਮਹਲਾ ੫ ਦੁਪਦੇ ਘਰੁ ੪
## ੧ੴ ਸਤਿਗੁਰ ਪ੍ਰਸਾਦਿ॥

ਪਰਮੇਸ਼ਰ ਪਤੀ ਅੱਗੇ ਬੇਨਤੀ ਕਰਦੀ ਹੈ:

## ਮੋਹਨ ਘਰਿ ਆਵਹੁ ਕਰਉ ਜੋਦਰੀਆ॥

ਹੇ ਮੋਹਨ=ਪਰਮਾਤਮਾ ! ਆਪ ਮੇਰੇ ਅੰਤਹਕਰਣ ਰੂਪ ਘਰ ਵਿਚ ਆ ਕੇ ਸਖਿਆਤਕਾਰ ਹੋਵੋ, ਮੈਂ ਜਪ ਤਪ ਰੂਪੀ ਜੋਦੜੀ ਕਰਦੀ ਹਾਂ,

ਵਾ:-ਮੈਂ ਆਪ ਜੀ ਅੱਗੇ ਜੋਦਰੀਆ=ਬੇਨਤੀ ਕਰਦੀ ਹਾਂ।

## ਮਾਨੁ ਕਰਉ ਅਭਿਮਾਨੈ ਬੋਲਉ
## ਭੂਲ ਚੂਕ ਤੇਰੀ ਪ੍ਰਿਅ ਚਿਰੀਆ॥ ੧ ॥ ਰਹਾਉ ॥

ਮੈਂ ਤੇਰੇ ਉੱਤੇ ਮਾਣ ਕਰਦੀ ਹਾਂ ਅਤੇ ਅਭਿਮਾਨੈ=ਹੰਕਾਰ ਨਾਲ ਬੋਲਦੀ ਹਾਂ, ਹੇ ਪ੍ਰਿਅ=ਸੁਆਮੀ ! ਮੈਂ ਭੁਲਣੇ ਚੁਕਣੇ ਵਾਲੀ ਤੇਰੀ ਚਿਰੀਆ=ਦਾਸੀ ਹਾਂ।

ਵਾ:-ਤੇਰੇ ਸਿਮਰਨ ਤੋਂ ਜੋ ਚੁਕ ਗਈ ਹਾਂ ਏਹ ਮੇਰੀ ਆਪਣੀ ਭੁਲ ਹੈ, ਹੇ ਪਤੀ ! ਮੈਂ ਤੇਰੀ ਦਾਸੀ ਹਾਂ ਤੂੰ ਮੈਨੂੰ ਬਖ਼ਸ਼ ਲੈ॥ ੧ ॥ ਰਹਾਉ ॥

## ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ॥

ਮੈਂ ਸੰਤਾਂ ਪਾਸੋਂ ਆਪ ਜੀ ਨੂੰ ਨੇੜੇ ਤਾਂ ਸੁਣਦੀ ਹਾਂ ਪਰ ਸਮੀਪ ਵੇਖਦੀ ਨਹੀਂ ਹਾਂ, ਭਰਮ ਵਿਚ ਭਰਮਦੀ ਹੋਈ ਦੁੱਖਾਂ ਨੂੰ ਭਰੀਆ=ਭੋਗਦੀ ਹਾਂ।

**ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ॥੧॥**

ਜਦ ਗੁਰੂ ਸਾਹਿਬ ਜੀ ਕ੍ਰਿਪਾਲੂ ਹੋ ਕੇ ਭਰਮ ਦਾ ਪੜਦਾ ਲਾਹ ਦੇਣ ਤਾਂ ਮਨ ਨੂੰ ਸ਼ੁਭ ਗੁਣਾਂ ਨਾਲ ਹਰਿਆਂ ਕਰਨ ਵਾਲੇ, ਹੇ ਲਾਲ=ਪਿਆਰੇ ਹਰੀ! ਆਪ ਜੀ ਨਾਲ ਮਿਲਾਂਗੀ॥ ੧॥

**ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ॥**

ਹੇ ਸੁਾਮੀ ! ਜੇਕਰ ਤੂੰ ਇਕ ਨਿਮਖ ਮਾਤ੍ਰ ਵੀ ਬਿਸਰੈ=ਭੁਲ ਜਾਵੇਂ ਤਾਂ ਲੱਖਾਂ ਕ੍ਰੋੜਾਂ ਵਰ੍ਹਿਆਂ ਦਾ ਦਿਨ ਜਾਣਦੀ ਹਾਂ।

**ਸਾਧਸੰਗਤਿ ਕੀ ਭੀਰ ਜਉ ਪਾਈ**
**ਤਉ ਨਾਨਕ ਹਰਿ ਸੰਗਿ ਮਿਰੀਆ॥੨॥੧॥੨੪॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਮੈਂ ਭੀਰ=ਕਾਇਰ ਨੇ ਸਾਧਸੰਗਤ ਦੀ ਭੀਰ=ਭੀੜਾ ਪਾਈ ਤਾਂ ਹੇ ਹਰੀ ! ਤੇਰੇ ਨਾਲ ਮਿਰੀਆ=ਮਿਲ ਗਈ॥ ੨॥ ੧॥ ੨੪॥

**ਸਾਰਗ ਮਹਲਾ ੫॥ ਅਬ ਕਿਆ ਸੋਚਉ ਸੋਚ ਬਿਸਾਰੀ॥**

ਹੇ ਹਰੀ ! ਹੁਣ ਮੈਂ ਕੀ ਸੋਚਾਂ ਕਿਉਂਕਿ ਸਭ ਚਿੰਤਾ ਵਿਸਾਰ ਦਿੱਤੀ ਹੈ। ਕਿਉਂਕਿ :-

**ਕਰਣਾ ਸਾ ਸੋਈ ਕਰਿ ਰਹਿਆ ਦੇਹਿ ਨਾਉ ਬਲਿਹਾਰੀ॥੧॥ ਰਹਾਉ॥**

ਜੋ ਕੁਝ ਤੂੰ ਕਰਨਾ ਸੀ, ਓਹੀ ਕਰ ਰਿਹਾ ਹੈਂ, ਮੈਂ ਤੇਰੇ ਤੋਂ ਸਦਕੇ ਜਾਂਦਾ ਹਾਂ ਤੂੰ ਆਪਣਾ ਨਾਮ ਦਾਨ ਦੇਣਾ ਕਰ॥ ੧॥ ਰਹਾਉ॥

**ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ ਗਰੁੜਾਰੀ॥**

ਵਿਸ਼ਿਆਂ ਰੂਪੀ ਜ਼ਹਿਰ ਚੌਂਹਾਂ ਪਾਸਿਆਂ ਵੱਲ ਫੈਲ ਰਹੀ ਹੈ, ਉਸ ਵਿਹੁ ਦੇ ਦੂਰ ਕਰਨੇ ਨੂੰ ਮੂੰਹ ਤੋਂ ਜਿਹੜਾ ਗੁਰ ਮੰਤ੍ਰ ਦਾ ਜਾਪ ਕਰਨਾ ਹੈ, ਏਹੋ ਗਾਰੜੂ ਮੰਤਰ ਹੈ।

**ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ॥੧॥**

ਗੁਰਾਂ ਨੇ ਆਪਣਾ ਦਾਸ ਜਾਣ ਕੇ ਤੇ ਆਪਣਾ ਹੱਥ ਦੇ ਕੇ ਇਸ ਤਰ੍ਹਾਂ ਨਿਰਲੇਪ ਰੱਖਿਆ ਹੈ, ਜਿਵੇਂ ਜਲ ਵਿਚ ਕਵਲ ਫੁਲ ਅਲਿਪਾਰੀ=ਅਲਿਪਤ (ਅਸੰਗ) ਹੋ ਕੇ ਰਹਿੰਦਾ ਹੈ॥ ੧॥

**ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮ ਹੀ ਕਲ ਧਾਰੀ॥**

ਮੈਂ ਪਿਛੇ ਭੀ ਕੁਝ ਨਹੀਂ ਸਾਂ, ਹੁਣ ਭੀ ਕੁਝ ਨਹੀਂ ਹਾਂ, ਅੱਗੇ ਨੂੰ ਭੀ ਕੀ ਹੋਵਾਂਗਾ, ਭਾਵ-ਅੱਗੇ ਭੀ ਮੈਂ ਕੁਝ ਨਹੀਂ ਹੋਵਾਂਗਾ, ਸਭ ਅਸਥਾਨਾਂ 'ਪਰ ਤੁਸਾਂ ਨੇ ਹੀ ਕਲ=ਸ਼ਕਤੀ ਧਾਰੀ ਹੋਈ ਹੈ।

**ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ॥੨॥੨॥੨੫॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸੰਸਾਰ ਵਲੋਂ ਭਜ ਕੇ, ਹੇ ਹਰੀ ! ਆਪ ਜੀ ਦੇ ਪਿਛੇ ਪਿਆ ਹਾਂ, ਆਪ ਸਦਕਾਰੀ=ਸਰੇਸ਼ਟ ਕਿਰਿਆ ਦੇ ਕਰਨ ਵਾਲੇ ਜੋ ਸੰਤ ਹਨ, ਉਨ੍ਹਾਂ ਦੇ ਸਦਕਾਰੀ=ਸਦਕੇ ਮੈਨੂੰ ਰੱਖ ਲਓ॥ ੨॥ ੨॥ ੨੫॥

## ਸਾਰਗ ਮਹਲਾ ੫ ॥ ਅਬ ਮੋਹਿ ਸਰਬ ਉਪਾਵ ਬਿਰਕਾਤੇ ॥

ਇਕ ਪ੍ਰਭੂ ਦੀ ਓਟ ਫੜ ਕੇ ਹੁਣ ਮੈਂ ਸਾਰਿਆਂ ਉਪਾਵ=ਜਤਨਾਂ ਤੋਂ ਬਿਰਕਾਤੇ=ਰਹਿਤ ਹੋ ਗਿਆ ਹਾਂ।

ਕਿਉਂਕਿ- ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥ *(ਵਾਰ ਗੂਜਰੀ ਪੰਨਾ ੫੧੧)*

*ਤਥਾ:*-ਉਪਾਵ ਛੋਡਿ ਗਹੁ ਤਿਸ ਕੀ ਓਟ ॥ *ਤਥਾ:*-ਅਨਿਕ ਉਪਾਵੀ ਰੋਗੁ ਨ ਜਾਇ ॥

## ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ ॥ ੧ ॥ ਰਹਾਉ ॥

ਹੇ ਸੁਆਮੀ ! ਆਪ ਹੀ ਸਾਰਿਆਂ ਕਾਰਨਾਂ ਕਾਰਜਾਂ ਦੇ ਕਰਨੇ ਨੂੰ ਸਮੱਰਥ ਹੋ, ਹੇ ਹਰੀ ! ਇਕ ਆਪ ਜੀ ਤੋਂ ਹੀ ਮੇਰੀ ਗਾਤੇ=ਮੁਕਤੀ ਹੋਣੀ ਹੈ॥ ੧ ॥ ਰਹਾਉ ॥

## ਦੇਖੇ ਨਾਨਾ ਰੂਪ ਬਹੁ ਰੰਗਾ ਅਨ ਨਾਹੀ ਤੁਮ ਭਾਂਤੇ ॥

ਮੈਂ ਨਾਨਾ ਤਰ੍ਹਾਂ ਦੇ ਰੂਪ=ਅਕਾਰ ਤੇ ਬਹੁਤ ਸਾਰੇ ਰੰਗ ਦੇਖੇ ਹਨ ਪਰ ਤੇਰੇ ਭਾਂਤੇ=ਵਰਗਾ ਅਨ-ਨਾਹੀ=ਹੋਰ ਕੋਈ ਨਹੀਂ ਹੈ।

## ਦੇਂਹਿ ਅਧਾਰੁ ਸਰਬ ਕਉ ਠਾਕੁਰ ਜੀਅ ਪ੍ਰਾਨ ਸੁਖਦਾਤੇ ॥ ੧ ॥

ਹੇ ਠਾਕੁਰ ! ਤੂੰ ਹੀ ਸਾਰਿਆਂ ਨੂੰ ਅਧਾਰੁ=ਆਸਰਾ ਦੇਂਦਾ ਹੈਂ, ਜੀਵਾਂ ਦੇ ਅੰਦਰ ਪ੍ਰਾਣ ਅਤੇ ਸੁਖਾਂ ਦੇ ਦਾਤੇ ਹੋ॥ ੧ ॥

## ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ ਤਉ ਗੁਰ ਮਿਲਿ ਚਰਨ ਪਰਾਤੇ ॥

ਜਦ ਮੈਂ ਫਿਰਦਿਆਂ-ਫਿਰਦਿਆਂ ਹਾਰ ਪਿਆ ਤਾਂ ਪੂਰਿਆਂ ਗੁਰਾਂ ਨਾਲ ਮਿਲ ਕੇ ਆਪ ਜੀ ਦੇ ਚਰਨਾਂ ਦਾ ਧਿਆਨ ਕਰਨਾ ਪਰਾਤੇ=ਪਛਾਣਿਆ।

## ਕਹੁ ਨਾਨਕ ਮੈ ਸਰਬ ਸੁਖੁ ਪਾਇਆ
## ਇਹ ਸੂਖਿ ਬਿਹਾਨੀ ਰਾਤੇ ॥ ੨ ॥ ੩ ॥ ੨੬ ॥

ਗੁਰੂ ਜੀ ਕਥਨ ਕਰਦੇ ਹਨ-ਹੁਣ ਮੈਂ ਸਾਰਾ ਸੁਖ ਪਾਇਆ ਹੈ, ਇਸ ਲਈ ਇਹ ਉਮਰਾ ਰੂਪ ਰਾਤ ਸੁਖਾਂ ਵਿਚ ਬਿਹਾਨੀ=ਬਤੀਤ ਹੋਈ ਹੈ॥ ੨ ॥ ੩ ॥ ੨੬ ॥

## ਸਾਰਗ ਮਹਲਾ ੫ ॥
## ਅਬ ਮੋਹਿ ਲਬਧਿਓ ਹੈ ਹਰਿ ਟੇਕਾ ॥

ਹੁਣ ਮੈਂ ਟੇਕਾ=ਆਸਰਾ ਰੂਪ ਹਰੀ ਨੂੰ ਲੱਭ ਲਿਆ ਹੈ।

## ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ ॥ ੧ ॥ ਰਹਾਉ ॥

ਸੁਖਾਂ ਦੇ ਦੇਣ ਵਾਲੇ ਗੁਰੂ ਮੇਰੇ 'ਪਰ ਦਿਆਲੂ ਹੋਏ ਹਨ, ਇਸ ਲਈ ਮੈਂ ਅੰਨ੍ਹੇ ਨੇ ਮਾਣਕ ਰੂਪ ਪਰਮਾਤਮਾ ਨੂੰ ਵੇਖ ਲਿਆ ਹੈ॥ ੧ ॥ ਰਹਾਉ ॥

## ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ ॥

ਜਾਂ ਬੁੱਧੀ ਵਿਚ ਵਿਵੇਕ ਦਾ ਪ੍ਰਕਾਸ਼ ਹੋਣ ਕਰਕੇ ਬੁੱਧੀ ਨਿਰਮਲੀਆ=ਸ਼ੁੱਧ ਹੋਈ, ਤਾਂ ਅਗਿਆਨ ਰੂਪ

ਤਿਮਰ=ਹਨੇਰਾ ਕਟਿਆ ਗਿਆ।

**ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ॥੧॥**

ਜਿਵੇਂ ਜਲ ਦੇ ਤਰੰਗ ਤੇ ਫੇਨੁ=ਝੱਗ ਅੰਤ ਨੂੰ ਜਲ ਰੂਪ ਹੋ ਜਾਂਦੇ ਹਨ, ਤਿਵੇਂ ਸੇਵਕ ਤੇ ਠਾਕੁਰ ਦੋਵੇਂ ਆਪਸ ਵਿਚ ਇਕ ਰੂਪ ਹੋ ਜਾਂਦੇ ਹਨ॥ ੧॥

**ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ॥**

ਜਿਸ ਚੇਤਨ ਤੋਂ ਏਹ ਮਨ ਉਠਿਆ ਸੀ, ਭਾਵ-ਚੇਤਨ ਦੀ ਸੱਤਾ ਨੂੰ ਪਾ ਕੇ ਚੰਚਲ ਹੋਇਆ ਸੀ, ਉਥੇ ਹੀ ਆ ਟਿਕਿਆ ਹੈ, ਇਸ ਲਈ ਸਭ ਪਾਸੇ ਇਕੋ ਹੀ ਇਕ ਪਰਮਾਤਮਾ ਦਿੱਸਦਾ ਹੈ।

**ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ**

**ਪ੍ਰਾਣਪਤੀ ਹਰਿ ਸਮਕਾ॥੨॥੪॥੨੭॥**

ਗੁਰੂ ਜੀ ਕਥਨ ਕਰਦੇ ਹਨ-ਸਾਰੀਆਂ ਠਾਈ=ਜਗ੍ਹਾਂ 'ਪਰ ਪ੍ਰਾਣ ਪਤੀ ਹਰੀ ਹੀ ਸਮਕਾ=ਸਮਾਇਆ ਹੋਇਆ ਦ੍ਰਿਸਟਿ ਆਇਓ=ਨਜ਼ਰ ਆਇਆ ਹੈ।

*ਅਥਵਾ:*-ਪ੍ਰਾਣਾਂ ਦਾ ਪਤੀ ਤੇ ਸਮਕਾ=ਸਮਦ੍ਰਿਸ਼ਟੀ ਸੁਭਾਵ ਦੇ ਦੇਣ ਵਾਲਾ ਹਰੀ ਸਭ ਜਗ੍ਹਾਂ 'ਪਰ ਨਿਗਾਹ ਆਇਆ ਹੈ॥ ੨॥ ੪॥ ੨੭॥

**ਸਾਰਗ ਮਹਲਾ ੫॥**

**ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ॥**

ਮੇਰਾ ਮਨ ਇਕ ਪਿਆਰੇ ਪਤੀ ਨੂੰ ਹੀ ਮਾਂਗੈ=ਮੰਗਦਾ, ਭਾਵ ਚਾਹੁੰਦਾ ਹੈ।

**ਪੇਖਿ ਆਇਓ ਸਰਬ ਥਾਨ ਦੇਸ**

**ਪ੍ਰਿਅ ਰੋਮ ਨ ਸਮਸਰਿ ਲਾਗੈ॥੧॥ ਰਹਾਉ॥**

ਸਾਰੇ ਅਸਥਾਨ ਤੇ ਸਾਰੇ ਦੇਸ਼ ਵੇਖ ਆਇਆ ਹਾਂ, ਪਿਆਰੇ ਪਤੀ ਦੇ ਰੋਮ ਦੇ ਬਰਾਬਰ ਕੋਈ ਪਦਾਰਥ ਲੱਗਦਾ ਨਹੀਂ ਹੈ।

*ਯਥਾ:*- ਦੀਨ ਦੁਨੀਆ ਦਰ ਕਮੰਦੇ ਆਂ ਪਰੀ ਰੁਖ ਸਾਰਿ ਮਾ।
ਹਰ ਦੋ ਆਲਮ ਕੀਮਤੇ ਯਕ ਤਾਰਿ ਮੂਏ ਯਾਰਿ ਮਾ।

*(ਭਾਈ ਨੰਦ ਲਾਲ ਜੀ)*

**ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ**

**ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ॥**

ਚਾਹੇ ਕੋਈ ਅਨੇਕ ਤਰ੍ਹਾਂ ਦੇ ਭੋਜਨ ਤੇ ਬਹੁਤ ਰਸਦਾਇਕ ਬਿੰਜਨ=ਸਲੂਣੇ, ਨੀਰੇ=ਪਰੋਸ ਕੇ ਮੇਰੇ ਅੱਗੇ ਲਿਆ ਰੱਖੇ ਪਰ ਮੇਰਾ ਮਨ ਰੁਚੀ ਸਹਿਤ ਉਨ੍ਹਾਂ ਵੱਲ ਦ੍ਰਿਸਟਿ=ਨਿਗਾਹ ਹੀ ਨਹੀਂ ਕਰਦਾ।

ਕਿਸੀ ਨੇ ਕਿਹਾ ਤੇਰਾ ਮਨ ਫਿਰ ਕੀ ਚਾਹੁੰਦਾ ਹੈ ? *ਉੱਤਰ-*

**ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਂਗੈ ॥ ੧ ॥**

ਹਰੀ ਰਸ ਨੂੰ ਚਾਹੁੰਦਾ ਹੈ ਤੇ ਮੂੰਹ ਚੋਂ ਪਿਰੀ ਪਿਰੀ ਟੇਰੈ=ਉਚਾਰਦਾ ਹੈ, ਜਿਵੇਂ ਅਲਿ=ਭੌਰਾ ਕੌਲ ਫੁਲਾਂ ਉੱਤੇ ਲੁਭਾਇਮਾਨ ਹੁੰਦਾ ਹੈ, ਤਿਵੇਂ ਮੇਰਾ ਮਨ ਪ੍ਰਭੂ ਦੇ ਪ੍ਰੇਮ ਵਿਚ ਮਸਤ ਹੈ॥ ੧ ॥

[ਪੰਨਾ ੧੨੧੦]

**ਗੁਣ ਨਿਧਾਨ ਮਨ ਮੋਹਨ ਲਾਲਨ ਸੁਖਦਾਈ ਸਰਬਾਂਗੈ ॥**

ਹੇ ਸ਼ੁਭ ਗੁਣਾਂ ਦੇ ਨਿਧਾਨ=ਖਜ਼ਾਨੇ, ਮਨ ਦੇ ਮੋਹਣ ਵਾਲੇ ਲਾਲਨ=ਪਿਆਰੇ ਪ੍ਰਭੂ! ਆਪ ਹੀ ਸਰਬਾਂਗੈ=ਸਾਰਿਆਂ ਅੰਗਾਂ ਨੂੰ ਜਾਂ ਸਾਰਿਆਂ ਮਨੁੱਖਾਂ ਨੂੰ ਸੁਖ ਦੇਣ ਵਾਲੇ ਹੋ।

**ਗੁਰਿ ਨਾਨਕ ਪ੍ਰਭ ਪਾਹਿ ਪਠਾਇਓ**
**ਮਿਲਹੁ ਸਖਾ ਗਲਿ ਲਾਗੈ ॥ ੨ ॥ ੫ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਆਪ ਜੀ ਦੇ ਪਾਸ ਗੁਰਾਂ ਨੇ ਸ਼ਬਦ ਰੂਪ ਚਿੱਠੀ ਦੇ ਕੇ ਪਠਾਇਓ= ਭੇਜਿਆ ਹੈ, ਹੇ ਸਖਾ ਰੂਪ ਪ੍ਰਭੂ ! ਹੁਣ ਤਾਂ ਗਲ ਨਾਲ ਲੱਗ ਕੇ ਮਿਲੋ, ਅਰਥਾਤ-ਆਪਣੇ ਵਿਚ ਅਭੇਦ ਕਰ ਲਓ॥ ੨ ॥ ੫ ॥ ੨੮ ॥

**ਸਾਰਗ ਮਹਲਾ ੫ ॥**

**ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ ॥**

ਹੇ ਠਾਕੁਰ ! ਹੁਣ ਮੇਰਾ ਮਨ ਆਪ ਜੀ ਦੇ ਨਾਲ ਮੰਨਿਆ ਗਿਆ ਹੈ।

**ਸਾਧ ਕ੍ਰਿਪਾਲ ਦਇਆਲ ਭਏ ਹੈ**
**ਇਹੁ ਛੇਦਿਓ ਦੁਸਟੁ ਬਿਗਾਨਾ ॥ ੧ ॥ ਰਹਾਉ ॥**

ਕਿਰਪਾਲੂ ਸੁਭਾਵ ਵਾਲੇ ਸੰਤ ਮੇਰੇ 'ਪਰ ਦਿਆਲੂ ਹੋਏ ਹਨ, ਜਿਹੜਾ ਦੁਸ਼ਟ ਸੁਭਾਵ ਬਿਗਾਨਾ=ਬੇਗਿਆਤ ਕਰਨ ਵਾਲਾ ਜਾਂ ਜਮਾਂ ਦੇ ਹਵਾਲੇ ਕਰਨ ਵਾਲਾ ਸੀ, ਏਹ ਮੇਰੇ ਅੰਦਰੋਂ ਛੇਦਿਓ=ਕੱਟ ਦਿੱਤਾ ਹੈ ॥ ੧ ॥ ਰਹਾਉ ॥

**ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ ॥**

ਆਪ ਹੀ ਸ਼ੁਭ ਗੁਣਾਂ ਕਰਕੇ ਸੁੰਦਰ ਹੋ, ਆਪ ਹੀ ਹਰ ਕਾਰਜਾਂ ਵਿਚ ਸਿਆਣੇ ਹੋ, ਆਪ ਹੀ ਸ੍ਰੇਸ਼ਟ ਘਾੜਤ ਦੇ ਘੜਣ ਵਾਲੇ ਹੋ, ਆਪ ਹੀ ਸਭ ਦੇ ਹਿਰਦੇ ਦੀਆਂ ਗੱਲਾਂ ਜਾਨਣੇ ਨੂੰ ਸੁਜਾਣ ਹੋ।

**ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ ॥ ੧ ॥**

ਪ੍ਰਾਣਾਯਾਮ ਦੇ ਕਰਨ ਵਾਲੇ ਸਾਰਿਆਂ ਜੋਗੀਆਂ ਨੇ ਅਤੇ ਜਿੰਨੇ ਕੁ ਗਿਆਨੀ ਧਿਆਨੀ ਹਨ, ਇਨ੍ਹਾਂ ਸਭਨਾਂ ਨੇ ਇਕ ਨਿਮਖ ਮਾਤ੍ਰ ਵੀ ਆਪ ਜੀ ਦੀ ਕੀਮਤ ਨੂੰ ਜਾਣਿਆ ਨਹੀਂ ਹੈ॥ ੧ ॥

**ਤੁਮ ਹੀ ਨਾਇਕ ਤੁਮ੍ਹਹਿ ਛਤ੍ਰਪਤਿ ਤੁਮ ਪੂਰਿ ਰਹੇ ਭਗਵਾਨਾ ॥**

ਆਪ ਹੀ ਸਭ ਦੇ ਨਾਇਕ=ਸੁਆਮੀ, ਵਾ:-ਸਰਦਾਰ ਹੋ, ਆਪ ਹੀ ਛਤ੍ਰਪਤੀ ਰਾਜੇ ਹੋ, ਹੇ

ਭਗਵਾਨ ! ਆਪ ਸਾਰਿਆਂ ਵਿਚ ਪੂਰਨ ਹੋ ਰਹੇ ਹੋ।

ਨੋਟ:-ਵਣਜਾਰਿਆਂ ਦੇ ਵੱਡੇ ਨੂੰ ਨਾਇਕ ਕਹਿੰਦੇ ਹਨ, ਇਸ ਲਈ ਨਾਇਕ ਦਾ ਅਰਥ ਸਰਦਾਰ ਕੀਤਾ ਹੈ।

**ਪਾਵਉ ਦਾਨੁ ਸੰਤ ਸੇਵਾ ਹਰਿ ਨਾਨਕ ਸਦ ਕੁਰਬਾਨਾਂ ॥ ੨ ॥ ੬ ॥ ੨੯ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਹਰੀ ! ਸੰਤਾਂ ਦੀ ਸੇਵਾ ਕਰਨੇ ਰੂਪ ਦਾਨ ਮੈਨੂੰ ਪਾਵੋ, ਮੈਂ ਸਦਾ ਆਪ ਜੀ ਤੋਂ ਕੁਰਬਾਨ ਜਾਂਦਾ ਹਾਂ॥ ੨॥ ੬॥ ੨੯॥

**ਸਾਰਗ ਮਹਲਾ ੫ ॥**

**ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ ॥**

ਮੇਰੇ ਮਨ ਵਿਚ ਰੰਗਾ=ਅਨੰਦ ਸਰੂਪ ਪਤੀ ਜੀ ਚੇਤੇ ਆਏ ਹਨ।

**ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ ਜੰਗਾ ॥ ੧ ॥ ਰਹਾਉ ॥**

ਸਬਾਈ ਰਜਨਿ ਜੰਗਾ=ਸਾਰੀ ਰਾਤ ਭਜਨ ਸਿਮਰਨ ਵਿਚ ਜਾਗਣ ਕਰਕੇ,

*ਅਥਵਾ:*-ਸਾਰੀ ਰਜਨਿ=ਰਾਤ ਕਾਮ ਆਦਿਕਾਂ ਨਾਲ ਜੰਗ ਕਰਨ ਨਾਲ ਬੰਧਨ ਰੂਪ ਮਾਇਆ ਦਾ ਜੋ ਭੀ ਧੰਧਾ ਸੀ, ਓਹ ਸਾਰਾ ਵਿਸਰ ਗਿਆ ਹੈ॥ ੧॥ ਰਹਾਉ॥

**ਹਰਿ ਸੇਵਉ ਹਰਿ ਰਿਦੈ ਬਸਾਵਉ ਹਰਿ ਪਾਇਆ ਸਤਸੰਗਾ ॥**

ਹਰੀ ਨੂੰ ਸੇਂਵਦਾ ਹਾਂ, ਹਰੀ ਨੂੰ ਹਿਰਦੇ ਵਿਚ ਵਸਾਂਦਾ ਹਾਂ, ਸਤਸੰਗ ਦੇ ਵਿਚੋਂ ਹੀ ਹਰੀ ਨੂੰ ਪਾਇਆ ਹੈ।

**ਐਸੋ ਮਿਲਿਓ ਮਨੋਹਰੁ ਪ੍ਰੀਤਮੁ ਸੁਖ ਪਾਏ ਮੁਖ ਮੰਗਾ ॥ ੧ ॥**

ਮੈਨੂੰ ਅਜਿਹਾ ਮਨੋਹਰੁ=ਸੁੰਦਰ ਪ੍ਰੀਤਮ ਪ੍ਰਭੂ ਮਿਲਿਆ ਹੈ, ਜਿਸ ਪਾਸੋਂ ਮੂੰਹ ਮੰਗੇ ਸੁਖ ਪਾਉਂਣਾ ਕੀਤੇ ਹਨ॥ ੧॥

**ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ ॥**

ਧੰਨ ਗੁਰੂ ਹਨ, ਜਿਨ੍ਹਾਂ ਨੇ ਮੇਰਾ ਆਪਣਾ ਪਤੀ ਪਰਮਾਤਮਾ ਮੇਰੇ ਵੱਸ ਵਿਚ ਕਰ ਦਿੱਤਾ ਹੈ, ਇਸ ਲਈ ਉਸ ਨਾਲ ਮਿਲ ਕੇ ਮੈਂ ਨਿਸੰਕ ਹੀ ਬ੍ਰਹਮਾਨੰਦ ਦੇ ਭੋਗ ਨੂੰ ਭੋਗਦੀ ਹਾਂ।

**ਨਿਰਭਉ ਭਏ ਨਾਨਕ ਭਉ ਮਿਟਿਆ**
**ਹਰਿ ਪਾਇਓ ਪਾਠੰਗਾ ॥ ੨ ॥ ੭ ॥ ੩੦ ॥**

ਗੁਰੂ ਜੀ ਕਥਨ ਕਰਦੇ ਹਨ-ਪਾਠੰਗਾ=ਪਾਠ ਦੇ ਅੰਗ ਕਰਕੇ, *ਅਥਵਾ:*-ਸੰਤਾਂ ਦੇ ਪਾਠੰਗਾ=ਸਬੱਬ ਕਰਕੇ ਹਰੀ ਨੂੰ ਪਾਇਆ ਹੈ ਅਤੇ ਨਿਰਭਉ ਹੋਣ ਕਰਕੇ ਸਾਰਾ ਡਰ ਮਿਟ ਗਿਆ ਹੈ॥ ੨॥ ੭॥ ੩੦॥

**ਸਾਰਗ ਮਹਲਾ ੫ ॥**

**ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥**

ਹਰਿ ਜੀ ਦੇ ਦਰਸ਼ਨਾਂ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।

**ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ॥ ੧ ॥ ਰਹਾਉ ॥**

ਗੁਰਾਂ ਦੇ ਬਚਨਾਂ ਦੁਆਰੇ ਜੋ ਨਾਦ=ਉਪਦੇਸ਼ ਪ੍ਰਾਪਤ ਹੋਇਆ ਹੈ, ਉਸ ਨਾਲ ਮੇਰੇ ਸ੍ਰਵਨਹੁ=ਕੰਨ ਪੂਰਨ ਹਨ ਜਾਂ ਗੁਰਾਂ ਦੇ ਉਪਦੇਸ਼ ਰੂਪ ਬਚਨਾਂ ਨਾਲ ਮੇਰੇ ਕੰਨ ਪੂਰਤ ਹਨ ਤੇ ਸੂਖਮ ਦੇਹ ਅੰਤਹਕਰਣ ਪਿਰੀ ਦੇ ਅੰਕਿ=ਸਰੂਪ ਵਿਚ ਸਮਾਈ ਹੈ॥ ੧ ॥ ਰਹਾਉ॥

**ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ॥**

ਛੁਟੜ ਔਰਤ ਤੋਂ ਗੁਰਾਂ ਨੇ ਮੈਨੂੰ ਸੁਹਾਗਣ ਕਰ ਦਿੱਤਾ ਹੈ ਕਿਉਂਕਿ ਗੁਰ ਕਿਰਪਾ ਨਾਲ ਮੈਂ ਸ੍ਰੇਸ਼ਟ ਘਾੜਤ ਦੇ ਘੜਨ ਵਾਲੇ ਚਤਰ ਹਰੀ ਪਤੀ ਨੂੰ ਪਾ ਲਿਆ ਹੈ।

**ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ॥ ੧ ॥**

ਜਿਸ ਸਰੂਪ ਘਰ ਵਿਚ ਬੈਠਣਾ ਨਹੀਂ ਮਿਲਦਾ ਸੀ, ਓਹੀ ਸਰੂਪ ਅਸਥਾਨ (ਘਰ) ਵਸਣ ਨੂੰ ਮਿਲ ਗਿਆ ਹੈ॥ ੧ ॥

**ਉਨ੍ਹ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ॥**

ਭਗਤਾਂ ਦਾ ਬਛਲੁ=ਪਿਆਰਾ ਪ੍ਰਭੂ ਉਹਨਾਂ ਦੇ ਵਸ ਵਿਚ ਆ ਗਿਆ ਹੈ, ਜਿਨ੍ਹਾਂ ਨੇ ਸੰਤਾਂ ਦੀ ਆਨ=ਵਡਿਆਈ ਰੱਖੀ ਹੈ ਜਾਂ ਜਿਨ੍ਹਾਂ ਨੇ ਆਪਣੇ ਆਪ ਨੂੰ ਸੰਤਾਂ ਦੀ ਆਨ=ਸ਼ਰਨ ਵਿਚ ਰੱਖਿਆ ਹੈ।

**ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ**
**ਸਭ ਚੂਕੀ ਕਾਣਿ ਲੋੁਕਾਨੀ॥ ੨ ॥ ੮ ॥ ੩੧ ॥**

ਗੁਰੂ ਜੀ ਕਥਨ ਕਰਦੇ ਹਨ-ਹੁਣ ਹਰੀ ਦੇ ਨਾਲ ਮਨ ਮੰਨਿਆ ਗਿਆ ਹੈ ਅਤੇ ਸਾਰੀ ਲੌਕਿਕ ਲੱਜਾ ਚੂਕੀ=ਦੂਰ ਹੋ ਗਈ ਹੈ॥ ੨ ॥ ੮ ॥ ੩੧ ॥

**ਸਾਰਗ ਮਹਲਾ ੫ ॥ ਅਬ ਮੋਰੋ ਪੰਚਾ ਤੇ ਸੰਗੁ ਤੂਟਾ॥**

ਹੁਣ ਮੇਰਾ ਕਾਮ, ਕ੍ਰੋਧ ਆਦਿਕ ਪੰਜਾਂ ਨਾਲੋਂ ਸੰਗੁ=ਸਬੰਧ ਟੁੱਟ ਗਿਆ ਹੈ।

**ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ॥ ੧ ॥ ਰਹਾਉ ॥**

ਗੁਰਾਂ ਦੇ ਦਰਸ਼ਨ ਦੇਖਦਿਆਂ ਹੀ ਮਨ ਵਿਚ ਅਨੰਦ ਹੋ ਗਿਆ ਹੈ ਤੇ ਗੁਰ ਕਿਰਪਾ ਨਾਲ ਹੀ ਵਿਕਾਰਾਂ ਦਾ ਸੰਗ ਛੁਟ ਗਿਆ ਹੈ॥ ੧ ॥ ਰਹਾਉ॥

**ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ॥**

ਬਿਖਮ ਥਾਨ=ਕਠਨ ਅਸਥਾਨ ਅਗਿਆਨ ਹੈ, ਬਹੁਤ ਤੋਂ ਬਹੁਤ ਧਰੀਆਂ ਹੋਈਆਂ ਮਨ ਦੀਆਂ ਕੋਠੀਆਂ ਹਨ, ਵਾ:-ਵਾਸ਼ਨਾ ਹਨ ਅਤੇ ਰਾਗ ਦ੍ਵੈਸ਼ ਆਦਿਕ ਅਨੇਕਾਂ ਰਾਖੇ ਹਨ, ਕਾਮ ਕ੍ਰੋਧ ਆਦਿਕ ਸੂਰੂਟਾ= ਸੂਰਮੇ ਹਨ।

**ਬਿਖਮ ਗਾਰ੍ਹ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ॥ ੧ ॥**

ਅਸਥੂਲ ਸਰੀਰ, ਵਾ:-ਮੋਹ, ਵਾ:-ਹੰਕਾਰ ਰੂਪੀ ਬਿਖਮ ਗੜ੍ਹੀ ਹੈ, ਇਸ ਵਿਚ ਮਨ ਰੂਪ ਰਾਜਾ ਆਕੀ ਹੈ, ਇਸ

ਕਰਕੇ ਪਰਮੇਸ਼ਰ ਪਾਸ ਪਹੁੰਚਦਾ ਨਹੀਂ ਹੈ, ਸੰਤਾਂ ਦੇ ਸਾਥੀ ਹੋਏ ਤਾਂ ਇਨ੍ਹਾਂ ਸਾਰਿਆਂ ਨੂੰ ਲੁੱਟਣਾ ਕੀਤਾ॥ ੧॥

**ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ॥**

ਸ਼ੁਭ ਗੁਣਾਂ ਰੂਪੀ ਬਹੁਤੇ ਖਜ਼ਾਨਿਆਂ ਦਾ ਮਾਲਕ ਪ੍ਰਭੂ ਮੇਰੇ ਬੁੱਧੀ ਰੂਪ ਪਲੇ ਪਿਆ ਹੈ, ਜੋ ਲਾਲਾਂ ਵਾਂਗੂੰ ਅਮੋਲਕ ਤੇ ਅਖੁਟ ਹੈ।

**ਜਨ ਨਾਨਕ ਪ੍ਰਭਿ ਕਿਰਪਾ ਧਾਰੀ**

**ਤਉ ਮਨ ਮਹਿ ਹਰਿ ਰਸੁ ਘੂਟਾ॥ ੨॥ ੯॥ ੩੨॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਮੈਂ ਜਨ ਉੱਤੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰਨਾ ਕੀਤੀ ਤਾਂ ਮਨ ਵਿਚ ਹਰੀ ਨਾਮ ਰਸ ਦੇ ਘੁਟ ਨੂੰ ਭਰਨਾ ਕੀਤਾ॥ ੨॥ ੯॥ ੩੨॥

**ਸਾਰਗ ਮਹਲਾ ੫॥**

**ਅਬ ਮੋਰੋ ਠਾਕੁਰ ਸਿਉ ਮਨੁ ਲੀਨਾ॥**

ਹੁਣ ਮੇਰਾ ਠਾਕੁਰ ਨਾਲ ਮਨ ਲੀਣ ਹੋ ਗਿਆ ਹੈ।

**ਪ੍ਰਾਨ ਦਾਨੁ ਗੁਰਿ ਪੂਰੈ ਦੀਆ**

**ਉਰਝਾਇਓ ਜਿਉ ਜਲ ਮੀਨਾ॥ ੧॥ ਰਹਾਉ॥**

ਪੂਰਿਆਂ ਗੁਰਾਂ ਨੇ ਮੈਨੂੰ ਪ੍ਰਾਣਾਂ ਦਾ ਦਾਨ ਦਿੱਤਾ ਹੈ, ਭਾਵ ਮਰਦੇ ਜਾਂਦੇ ਨੂੰ ਮੁਕਤੀ ਦੇ ਕੇ ਜਿਵਾਇਆ ਹੈ, ਜਿਵੇਂ ਜਲ ਵਿਚ ਮੀਨਾ=ਮੱਛ ਉਲਝਿਆ ਹੁੰਦਾ ਹੈ, ਤਿਵੇਂ ਮੇਰਾ ਮਨ ਠਾਕੁਰ ਨਾਲ ਲੀਣ ਹੈ॥ ੧॥ ਰਹਾਉ॥

**ਕਾਮ ਕ੍ਰੋਧ ਲੋਭ ਮਦ ਮਤਸਰ ਇਹ ਅਰਪਿ ਸਗਲ ਦਾਨੁ ਕੀਨਾ॥**

ਜਿਸ ਵੇਲੇ ਗੁਰਾਂ ਨੇ ਨਾਮ ਦਾਨ ਦੇਣਾ ਕੀਤਾ ਤਾਂ ਕਾਮ, ਕ੍ਰੋਧ, ਲੋਭ ਮਦ=ਹੰਕਾਰ, ਮਤਸਰ=ਈਰਖਾ ਇਨ੍ਹਾਂ ਸਾਰਿਆਂ ਨੂੰ ਅਰਪਿ=ਤਿਆਗ ਦੇਣਾ ਕੀਤਾ। *ਅਥਵਾ:*-ਕਾਮ, ਕ੍ਰੋਧ, ਲੋਭ, ਹੰਕਾਰ ਤੇ ਈਰਖਾ ਇਨ੍ਹਾਂ ਸਾਰਿਆਂ ਨੂੰ ਦੁਸ਼ਟਾਂ ਪਾਸ ਅਰਪ ਕੇ ਦਾਨ ਕਰ ਦਿੱਤਾ ਹੈ। ਜਿਵੇਂ ਦਾਨ ਕੀਤੀ ਹੋਈ ਚੀਜ਼ ਫੇਰ ਆਪਣੀ ਨਹੀਂ ਹੁੰਦੀ, ਤਿਵੇਂ ਕਾਮ ਆਦਿਕ ਫੇਰ ਆਪਣੇ ਪਾਸ ਨਹੀਂ ਆਉਂਦੇ।

**ਮੰਤ੍ਰੁ ਦ੍ਰਿੜਾਇ ਹਰਿ ਅਉਖਧੁ ਗੁਰਿ ਦੀਓ**

**ਤਉ ਮਿਲਿਓ ਸਗਲ ਪ੍ਰਬੀਨਾ॥ ੧॥**

ਗੁਰਾਂ ਨੇ ਜੋ ਹਰੀ ਨਾਮ ਮੰਤ੍ਰ ਦ੍ਰਿੜਾਇਆ ਹੈ, ਏਹੋ ਅਗਿਆਨ ਰੋਗ ਦੀ ਨਵਿਰਤੀ ਲਈ ਅਉਖਧੁ=ਦਾਰੂ ਦਿੱਤਾ ਹੈ, ਤਦੇ ਤਾਂ ਸਭਨਾਂ ਤੋਂ ਪ੍ਰਬੀਨਾ=ਚਤੁਰ ਹਰੀ ਆ ਕੇ ਮਿਲਿਆ ਹੈ॥ ੧॥

[ਪੰਨਾ ੧੨੧੧]

**ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ ਗੁਰਿ ਹਉ ਖੋਈ ਪ੍ਰਭੁ ਦੀਨਾ॥**

ਹੇ ਪ੍ਰਭੂ ! ਗੁਰਾਂ ਨੇ ਹੰਗਤਾ ਮਮਤਾ, ਖੋਈ=ਦੂਰ ਕਰਕੇ ਨਾਮ ਦਾਨ ਦਿੱਤਾ ਹੈ, ਹੁਣ ਮੈਂ ਇਹ ਨਿਸਚੇ

ਕੀਤਾ ਹੈ ਕਿ ਏਹ ਸਰੀਰ ਘਰ ਤੇਰਾ ਹੈ ਤੂੰ ਹੀ ਮੇਰਾ ਠਾਕੁਰੁ=ਸ੍ਵਾਮੀ ਹੈਂ।

**ਕਹੁ ਨਾਨਕ ਮੈ ਸਹਜ ਘਰੁ ਪਾਇਆ**
**ਹਰਿ ਭਗਤਿ ਭੰਡਾਰ ਖਜੀਨਾ ॥ ੨ ॥ ੧੦ ॥ ੩੩ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਹਰੀ ! ਸੁਖਾਂ ਦਾ ਭੰਡਾਰਾ ਜੋ ਤੇਰੀ ਭਗਤੀ ਰੂਪ ਖਜ਼ਾਨਾ ਹੈ, ਉਹ ਮੈਂ ਸੁਭਾਵਕ ਹੀ ਹਿਰਦੇ ਘਰ ਵਿਚ ਪਾਇਆ ਹੈ॥ ੨॥ ੧੦॥ ੩੩॥

**ਸਾਰਗ ਮਹਲਾ ੫ ॥**

**ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥**

ਹੇ ਮੋਹਨ ਪਰਮਾਤਮਾ ! ਏਹ ਸਾਰੇ ਜੀਵ ਤੇਰੇ ਹਨ ਤੂੰ ਹੀ ਇਨ੍ਹਾਂ ਨੂੰ ਤਾਰਦਾ ਹੈਂ।

**ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ ॥ ੧ ॥ ਰਹਾਉ ॥**

ਆਪ ਜੀ ਦੀ ਇਕ ਨਿਮਖ ਮਾਤ੍ਰ ਕਿਰਪਾ ਦ੍ਰਿਸ਼ਟੀ ਨਾਲ ਜੰਮਣਾ ਤੇ ਸੰਘਾਰ=ਮਰਨਾ ਛੁਟ ਜਾਂਦਾ ਹੈ, ਆਪ ਕ੍ਰੋੜਾਂ ਹੀ ਬ੍ਰਹਿਮੰਡਾਂ ਦੇ ਤਾਰਨੇ ਨੂੰ ਸਮਰੱਥ ਹੋ॥ ੧॥ ਰਹਾਉ॥

**ਕਰਹਿ ਅਰਦਾਸਿ ਬਹੁਤੁ ਬੇਨੰਤੀ ਨਿਮਖ ਨਿਮਖ ਸਾਮ੍ਾਰਹਿ ॥**

ਮੈਂ ਅਰਦਾਸੀਆ ਹੋ ਕੇ ਬਹੁਤ ਚਿਰ ਬੇਨਤੀ ਕਰਦਾ ਹਾਂ,

*ਅਥਵਾ:*-ਮਨ ਕਰਕੇ ਅਰਦਾਸ ਕਰਦਾ ਹਾਂ, ਤਨ ਕਰਕੇ ਬਹੁਤੀਆਂ ਬੇਨਤੀਆਂ ਕਰਦਾ ਹਾਂ ਅਤੇ ਨਿਮਖ-ਨਿਮਖ ਕਾਲ ਆਪ ਜੀ ਦੇ ਨਾਮਾਂ ਨੂੰ ਸੰਭਾਲਦਾ ਹਾਂ।

**ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥ ੧ ॥**

ਹੇ ਦੀਨ ਦੁਖ ਭੰਜਨ ! ਜਿਸ ਵੇਲੇ ਆਪ ਕ੍ਰਿਪਾਲੂ ਹੁੰਦੇ ਹੋ, ਤਿਸ ਵੇਲੇ ਆਪ ਕਿਰਪਾ ਰੂਪ ਹੱਥ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਲੈਂਦੇ ਹੋ॥ ੧॥

**ਕਿਆ ਏ ਭੂਪਤਿ ਬਪੁਰੇ ਕਹੀਅਹਿ ਕਹੁ ਏ ਕਿਸ ਨੋ ਮਾਰਹਿ ॥**

ਏਹ ਜੋ ਦੁਨੀਆਂ ਦੇ ਮਾਲਕ ਰਾਜੇ ਕਹੇ ਜਾਂਦੇ ਹਨ, ਏਹ ਬਪੁਰੇ=ਵਿਚਾਰੇ ਕੀ ਹਨ, ਕਹੋ ਖਾਂ-ਏਹ ਆਪਣੇ ਆਪ ਕਿਸ ਨੂੰ ਮਾਰ ਸਕਦੇ ਹਨ।

**ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ ਜਗਤੁ ਤੁਮ੍ਾਰਹਿ ॥ ੨ ॥ ੧੧ ॥ ੩੪ ॥**

ਹੇ ਸੁਖਦਾਤੇ ਪ੍ਰਭੂ ! ਤੂੰ ਸਾਨੂੰ ਰੱਖ ਲੈ, ਰੱਖ ਲੈ, ਰੱਖ ਲੈ ਤਿੰਨ ਵਾਰ ਕਹਿ ਕੇ ਨਿਸਚੇ ਅਰਥ ਕਰ ਦੇਣਾ, *ਵਾ:*-ਜਿਨ੍ਹਾਂ ਨੂੰ ਰੱਖਿਆ ਹੈ, ਉਨ੍ਹਾਂ ਦੇ ਚਰਨਾਂ ਦੀ ਰਾਖੁ=ਧੂੜ ਦੇ ਕੇ ਰੱਖ ਲੈ।

ਗੁਰੂ ਜੀ ਕਥਨ ਕਰਦੇ ਹਨ— ਇਹ ਸਾਰਾ ਜਗਤ ਆਪ ਜੀ ਦੇ ਆਸਰੇ ਹੈ॥ ੨॥ ੧੧॥ ੨੪॥

**ਸਾਰਗ ਮਹਲਾ ੫ ॥**

**ਅਬ ਮੋਹਿ ਧਨੁ ਪਾਇਓ ਹਰਿ ਨਾਮਾ ॥**

ਹੁਣ ਮੈਂ ਹਰੀ ਨਾਮ ਰੂਪ ਅਸਲ ਧਨ ਨੂੰ ਪਾਇਆ ਹੈ। ਇਸ ਲਈ-

## ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ
## ਇਹੁ ਲਿਖਿਓ ਲੇਖੁ ਮਥਾਮਾ ॥ ੧ ॥ ਰਹਾਉ ॥

ਅਚਿੰਤ=ਬੇਫਿਕਰ ਹੋ ਗਏ ਹਾਂ, ਸਾਰਿਆਂ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਗਈ ਹੈ ਪਰ ਮਥਾਮਾ=ਮੱਥੇ 'ਪਰ ਸ਼ੁਭ ਲੇਖ ਦੇ ਲਿਖੇ ਅਨੁਸਾਰ ਏਹ ਨਾਮ ਧਨ ਮਿਲਿਆ ਹੈ॥ ੧॥ ਰਹਾਉ॥

## ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥

ਜਿਸ ਨੂੰ ਖੋਜਦਿਆਂ-ਖੋਜਦਿਆਂ ਮੈਂ ਬੈਰਾਗੀ ਹੋ ਗਿਆ ਸਾਂ ਪਰ ਨਹੀਂ ਲੱਭਾ, ਫਿਰ ਮੈਂ ਦੇਹ ਰੂਪ ਗਿਰਾਮਾ=ਪਿੰਡ ਵਿਚ ਆਇਆ, ਭਾਵ ਅੰਤਰ ਮੁਖ ਬਿਰਤੀ ਕੀਤੀ ਤਾਂ ਉਸ ਨੂੰ ਪਾ ਲਿਆ।

ਕਿਸੀ ਨੇ ਪੁਛਿਆ ਕਿਵੇਂ ਪਾਇਆ ਹੈ ? *ਉੱਤਰ :-*

## ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥ ੧ ॥

ਜਿਸ ਵੇਲੇ ਗੁਰਾਂ ਨੇ ਕ੍ਰਿਪਾਲੂ ਹੋ ਕੇ ਏਹ ਨਾਮ ਰੂਪ ਸੌਦਾ ਜੋੜਨਾ ਕੀਤਾ ਤਾਂ ਮੇਰੇ ਮਨ ਰੂਪ ਹੱਥ ਵਿਚ ਲਾਲੁ=ਪਿਆਰਾ, ਅਗਮ ਰੂਪ ਪਰਮਾਤਮਾ ਚਰਿਓ=ਪਰਾਪਤ ਹੋਇਆ॥ ੧॥

## ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ ॥

ਨਾਮ ਤੋਂ ਬਿਨਾਂ ਹੋਰ ਜਿੰਨੇ ਕੁ ਵਣਜ ਵਪਾਰ ਕਰੀਂਦੇ ਹਨ,

*ਵਾ:*-ਵਪਾਰੀ ਹੋ ਕੇ ਵਣਜ ਕਰੀਂਦੇ ਹਨ, ਉਨ੍ਹਾਂ ਵਿਚ ਉਤਨੇ ਹੀ ਦੁਖ ਸਹਾਮਾ=ਸਹਾਰਨੇ ਪੈਂਦੇ ਹਨ।

## ਗੋਬਿਦ ਭਜਨ ਕੇ ਨਿਰਭੈ ਵਾਪਾਰੀ
## ਹਰਿ ਰਾਸਿ ਨਾਨਕ ਰਾਮ ਨਾਮਾ ॥ ੨ ॥ ੧੨ ॥ ੩੫ ॥

ਗੁਰੂ ਜੀ ਕਥਨ ਕਰਦੇ ਹਨ-ਗੋਬਿੰਦ ਦੇ ਭਜਨ ਕਰਨ ਵਾਲੇ ਵਪਾਰੀ ਨਿਰਭਉ ਹਨ ਕਿਉਂਕਿ ਉਹਨਾਂ ਦੇ ਪਾਸ ਹਰੀ ਰਾਮ ਨਾਮ ਰੂਪੀ ਸੱਚੀ ਪੂੰਜੀ ਹੈ।

*ਵਾ:*-ਹਰੀ ਰਾਮ ਨਾਮ ਦੀ ਸ਼ਰਧਾ ਰੂਪ ਰਾਸਿ=ਪੂੰਜੀ ਹੈ॥ ੨॥ ੧੨॥ ੩੫॥

## ਸਾਰਗ ਮਹਲਾ ੫ ॥
## ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥

ਮੇਰੇ ਮਨ ਵਿਚ ਪ੍ਰਿਅ=ਪਤੀ ਪਰਮਾਤਮਾ ਦੇ ਬੋਲ ਮਿਸਟ=ਮਿੱਠੇ (ਪਿਆਰੇ) ਲੱਗੇ ਹਨ।

## ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ
## ਸਦ ਦਇਆਲੁ ਹਰਿ ਢੋਲਾ ॥ ੧ ॥ ਰਹਾਉ ॥

ਗੁਰਾਂ ਨੇ ਬਾਂਹ ਤੋਂ ਫੜ ਕੇ ਪ੍ਰਭੂ ਦੀ ਸੇਵਾ ਵਿਚ ਲਗਾ ਦਿੱਤਾ ਹੈ, ਏਸੇ ਕਰਕੇ ਢੋਲਾ=ਪਿਆਰਾ ਹਰੀ ਮੇਰੇ 'ਪਰ ਸਦਾ ਦਿਆਲੂ ਹੈ॥ ੧॥ ਰਹਾਉ॥

## ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ ॥

ਹੇ ਪ੍ਰਭੂ ਸੁਆਮੀ ! ਤੂੰ ਸਾਰਿਆਂ ਦੀ ਪ੍ਰਤਿਪਾਲਾ ਕਰਨ ਵਾਲਾ ਹੈਂ, ਕਲਤ੍ਰ=ਇਸਤ੍ਰੀ ਤੇ ਸਾਰੇ ਪਰਵਾਰ ਸਹਿਤ ਮੈਂ ਆਪ ਜੀ ਦਾ ਗੋਲਾ=ਦਾਸ ਹਾਂ।

**ਮਾਣੁ ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ ॥੧॥**

ਮੇਰਾ ਮਾਣ ਮਨ ਦਾ ਤੇ ਤਾਣ ਤਨ ਦਾ ਸਭ ਕੁਝ ਤੂੰਹੀ ਤੂੰਹੀ ਹੈ, ਮੈਨੂੰ ਇਕ ਆਪ ਜੀ ਦੇ ਨਾਮ ਦਾ ਓਲ੍ਹਾ=ਆਸਰਾ ਹੈ॥ ੧॥

**ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ ॥**

ਜੇਕਰ ਆਪ ਤਖ਼ਤ ਉੱਤੇ ਬੈਠਾ ਦਿਓ ਤੋ ਭੀ ਆਪ ਜੀ ਦੇ ਦਾਸ ਹਾਂ ਜੇ ਆਪ ਘਾਹ ਵਢਾਓ ਤਾਂ ਮੈਂ ਕਿਤਨਾ ਕੁ ਬੋਲਣਾ ਹੈ।

**ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ**
**ਮੇਰੇ ਠਾਕੁਰ ਅਗਹ ਅਤੋਲਾ ॥੨॥੧੩॥੩੬॥**

ਗੁਰੂ ਜੀ ਕਥਨ ਕਰਦੇ ਹਨ—ਹੇ ਬਿਧਾਤੇ=ਫਲ ਬਰਦਾਤੇ ਅਕਾਲ ਪੁਰਖ, ਆਪ ਮੈਂ ਸੇਵਕ ਜਨ ਦੇ ਪ੍ਰਭ=ਸੁਆਮੀ ਹੋ, ਹੇ ਮੇਰੇ ਠਾਕੁਰ! ਆਪ ਅਗਹ=ਅਪਕੜ ਤੇ ਅਤੋਲਾ=ਤੋਲਨੇ ਤੋਂ ਰਹਿਤ ਹੋ॥ ੨॥ ੧੩॥ ੩੬॥

**ਸਾਰਗ ਮਹਲਾ ੫ ॥**
**ਰਸਨਾ ਰਾਮ ਕਹਤ ਗੁਣ ਸੋਹੰ ॥**

ਰਾਮ ਦੇ ਗੁਣਾਂ ਨੂੰ ਕਹਿੰਦੀ ਹੋਈ ਰਸਨਾ ਸੋਹੰ=ਸੋਭਦੀ ਹੈ।

**ਏਕ ਨਿਮਖ ਓਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ ॥੧॥ ਰਹਾਉ ॥**

ਜੋ ਰਾਮ ਇਕ ਅੱਖ ਦੇ ਪਲਕਾਰੇ ਵਿਚ ਸੰਸਾਰ ਨੂੰ ਉਤਪੰਨ ਤੇ ਸਮਾਵੈ=ਲਯ ਕਰ ਸਕਦਾ ਹੈ, ਉਸ ਦੇ ਚਲਿਤ੍ਰਾਂ ਨੂੰ ਦੇਖ ਕੇ ਮੇਰਾ ਮਨ ਮੋਹਿਆ ਗਿਆ ਹੈ॥ ੧॥ ਰਹਾਉ॥

**ਜਿਸੁ ਸੁਣਿਐ ਮਨਿ ਹੋਇ ਰਹਸੁ ਅਤਿ ਰਿਦੈ ਮਾਨ ਦੁਖ ਜੋਹੰ ॥**

ਜਿਸ ਪ੍ਰਭੂ ਦੇ ਚਲਿਤ੍ਰਾਂ ਨੂੰ ਸੁਣ ਕੇ ਮਨ ਵਿਚ ਅਤੀਅੰਤ ਰਹਸੁ=ਅਨੰਦ ਹੁੰਦਾ ਹੈ ਤੇ ਹਿਰਦੇ ਵਿਚ ਪ੍ਰਭੂ ਦੇ ਮਾਨ=ਮਨਣ ਕਰਨ ਨਾਲ ਮਾਨ ਦਾ ਜੋ ਦੁੱਖ ਹੈ, ਓਹ ਹੰ=ਨਾਸ ਹੁੰਦਾ ਹੈ।

**ਸੁਖੁ ਪਾਇਓ ਦੁਖੁ ਦੂਰਿ ਪਰਾਇਓ ਬਣਿ ਆਈ ਪ੍ਰਭ ਤੋਹੰ ॥੧॥**

ਹੇ ਪ੍ਰਭੂ ! ਆਪ ਜੀ ਨਾਲ ਪ੍ਰੀਤੀ ਬਣ ਆਈ ਹੈ, ਇਸ ਲਈ ਮੈਂ ਸੁਖ ਪਾਇਆ ਹੈ ਤੇ ਦੁੱਖ ਦੂਰ ਪਰੇ ਹੋ ਗਿਆ ਹੈ॥ ੧॥

**ਕਿਲਵਿਖ ਗਏ ਮਨ ਨਿਰਮਲ ਹੋਈ ਹੈ ਗੁਰਿ ਕਾਢੇ ਮਾਇਆ ਦ੍ਰੋਹੰ ॥**

ਕਿਲਵਿਖ=ਪਾਪ ਨਵਿਰਤ ਹੋ ਗਏ ਹਨ, ਮਨ ਸ਼ੁਧ ਹੋ ਗਿਆ ਹੈ, ਗੁਰਾਂ ਨੇ ਮਾਇਆ ਦੇ ਦ੍ਰੋਹੰ=ਛਲ ਤੇ ਵਿਕਾਰ ਕੱਢ ਦਿੱਤੇ ਹਨ।

**ਕਹੁ ਨਾਨਕ ਮੈ ਸੋ ਪ੍ਰਭੁ ਪਾਇਆ**
**ਕਰਣ ਕਾਰਣ ਸਮਰਥੋਹੰ॥੨॥੧੪॥੩੭॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਉਹ ਪ੍ਰਭੂ ਪਾਇਆ ਹੈ, ਜੋ ਸਭ ਕਾਰਨਾਂ ਦੇ ਕਰਨੇ ਨੂੰ ਸਮੱਰਥ ਹੈ॥ ੨॥ ੧੪॥ ੩੭॥

**ਸਾਰਗ ਮਹਲਾ ੫॥**
**ਨੈਨਹੁ ਦੇਖਿਓ ਚਲਤੁ ਤਮਾਸਾ॥**

ਮੈਂ ਨੈਨਹੁ=ਅੱਖਾਂ ਨਾਲ ਅਸਚਰਜ ਰੂਪ ਪ੍ਰਭੂ ਦਾ ਅਸਚਰਜ ਤਮਾਸ਼ਾ ਵੇਖਿਆ ਹੈ। *ਜੋ ਅਗਲੀ ਤੁਕ ਵਿਚ ਸਪੱਸ਼ਟ ਹੈ-

**ਸਭਹੂ ਦੂਰਿ ਸਭਹੂ ਤੇ ਨੇਰੈ ਅਗਮ ਅਗਮ ਘਟ ਵਾਸਾ॥੧॥ ਰਹਾਉ॥**

ਜੋ ਸਾਰਿਆਂ ਮਨਮੁਖਾਂ ਤੋਂ ਦੂਰ ਹੈ, ਸਾਰਿਆਂ ਗੁਰਮੁਖਾਂ ਦੇ ਨੇੜੇ ਹੈ, ਗਿਆਨਵਾਨਾਂ ਦੀ ਦ੍ਰਿਸ਼ਟੀ ਵਿਚ ਅਗਮ=ਵੇਦਾਂ, ਸ਼ਾਸਤ੍ਰਾਂ ਕਰਕੇ ਅਗਮ=ਬੇਅੰਤ ਰੂਪ ਪਰਮਾਤਮਾ ਸਾਰਿਆਂ ਘਟਾਂ ਵਿਚ ਵਸ ਰਿਹਾ ਹੈ॥ ੧॥ ਰਹਾਉ॥

**ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ॥**

ਉਹ ਪ੍ਰਭੂ ਅਭੁਲ ਹੈ, ਕਦੇ ਭੁਲਦਾ ਨਹੀਂ ਹੈ, ਉਸ ਦੇ ਲਿਖੇ ਹੋਏ ਲੇਖਾਂ ਨੂੰ ਕੋਈ ਚਲਾਵੈ=ਹਟਾਉਂਦਾ ਨਹੀਂ ਹੈ, ਉਹ ਪਚਾਸਾ=ਪੰਜਾਹ ਸੱਠ ਆਦਮੀਆਂ ਨਾਲ ਮਿਲ ਕੇ ਮਤਾ=ਸਲਾਹ ਭੀ ਨਹੀਂ ਕਰਦਾ ਕਿਉਂਕਿ ਉਸ ਦਾ ਸਲਾਹਕਾਰ ਕੋਈ ਨਹੀਂ।

**ਖਿਨ ਮਹਿ ਸਾਜਿ ਸਵਾਰਿ ਬਿਨਾਹੈ ਭਗਤਿ ਵਛਲ ਗੁਣ ਤਾਸਾ॥੧॥**

ਇਕ ਖਿਨ ਵਿਚ ਸਰੀਰਾਂ ਨੂੰ ਸਾਜਦਾ ਹੈ, ਸਵਾਰਿ ਬਿਨਾਹੈ=ਬਣੇ ਹੋਏ ਨੂੰ ਫੇਰ ਢਾਹ ਦੇਂਦਾ ਹੈ, ਉਹ ਭਗਤਾਂ ਦਾ ਪਿਆਰਾ ਹੈ ਤੇ ਸ਼ੁਭ ਗੁਣਾਂ ਦਾ ਖਜ਼ਾਨਾ ਹੈ॥ ੧॥

**ਅੰਧ ਕੂਪ ਮਹਿ ਦੀਪਕੁ ਬਲਿਓ ਗੁਰਿ ਰਿਦੈ ਕੀਓ ਪਰਗਾਸਾ॥**

ਜਿਸ ਦੇ ਹਿਰਦੇ ਵਿਚ ਗੁਰਾਂ ਨੇ ਉਪਦੇਸ਼ ਦੇਣਾ ਕੀਤਾ ਹੈ, ਉਸ ਪੁਰਸ਼ ਦੇ ਅੰਨ੍ਹੇ ਖੂਹ ਵਿਚ, ਅਰਥਾਤ-ਅਗਿਆਨ ਵਸ਼ਿਸ਼ਟ ਹਿਰਦੇ ਵਿਚ ਪ੍ਰਕਾਸ਼ ਵਾਲਾ ਗਿਆਨ ਰੂਪ ਦੀਵਾ ਬਲ ਪਿਆ ਹੈ।

[ਪੰਨਾ ੧੨੧੨]

**ਕਹੁ ਨਾਨਕ ਦਰਸੁ ਪੇਖਿ ਸੁਖੁ ਪਾਇਆ**
**ਸਭ ਪੂਰਨ ਹੋਈ ਆਸਾ॥੨॥੧੫॥੩੮॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਦਾ ਦਰਸ਼ਨ ਵੇਖਦਿਆਂ ਹੀ ਮੈਂ ਸੁਖ ਪਾਇਆ ਹੈ ਅਤੇ ਮਨ ਦੀਆਂ

---

*ਅਥਵਾ :- ਮੈਂ ਅੱਖਾਂ ਨਾਲ ਏਹ ਸੰਸਾਰ ਤਮਾਸ਼ਾ ਚਲਤੁ=ਚਲੇ ਜਾਣ ਵਾਲਾ ਦੇਖਿਆ ਹੈ।*

ਸਭ ਆਸਾਂ ਪੂਰਨ ਹੋ ਗਈਆਂ ਹਨ॥ ੨॥ ੧੫॥ ੩੮॥

## ਸਾਰਗ ਮਹਲਾ ੫॥

## ਚਰਨਹ ਗੋਬਿੰਦ ਮਾਰਗੁ ਸੁਹਾਵਾ॥

ਗੋਬਿੰਦ ਪਰਮਾਤਮਾ ਦੇ ਮਾਰਗ=ਰਸਤੇ 'ਪਰ ਤੁਰਦਿਆਂ ਹੀ ਪੈਰਾਂ ਦੀ ਸ਼ੋਭਾ ਹੈ।

## ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ॥ ੧॥ ਰਹਾਉ॥

ਗੋਬਿੰਦ ਦੇ ਮਾਰਗ ਨੂੰ ਛੱਡ ਕੇ ਆਨ=ਹੋਰ ਰਸਤਿਆਂ 'ਪਰ ਜਿੰਨਾ ਕੁ ਕੁਝ ਦੌੜਨਾ ਹੈ, ਉਤਨਾਂ ਹੀ ਦੁੱਖ ਤੇ ਹਾਵਾ=ਝੋਰਾ ਲੱਗਦਾ ਹੈ॥ ੧॥ ਰਹਾਉ॥

## ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ॥

ਪ੍ਰਭੂ ਦੇ ਦਰਸ਼ਨ ਨੂੰ ਵੇਖ ਕੇ ਨੈਣ ਪਵਿੱਤ੍ਰ ਹੋਏ ਹਨ ਅਤੇ ਟਹਲ ਕਰਨ ਨਾਲ ਹਸਤ=ਹੱਥ ਪਵਿੱਤ੍ਰ ਹੋਏ ਹਨ।

## ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ॥ ੧॥

ਉਹ ਹਿਰਦਾ ਪੁਨੀਤ=ਪਵਿੱਤ੍ਰ ਹੈ, ਜਿਸ ਹਿਰਦੇ ਵਿਚ ਹਰੀ ਵਸਿਆ ਹੈ, ਸੰਤਾਂ ਦੀ ਚਰਨ ਧੂੜੀ ਲਾਉਣ ਕਰਕੇ ਮਸਤ=ਮੱਥਾ ਪਵਿੱਤ੍ਰ ਹੋਇਆ ਹੈ॥ ੧॥

## ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ ਲਿਖਿਆ ਤਿਨਿ ਪਾਵਾ॥

ਹਰੀ ਦੇ ਹਰਿ ਨਾਮ ਵਿਚ ਸਾਰੇ ਨਿਧਾਨ=ਖ਼ਜ਼ਾਨੇ ਹਨ, ਪਰ ਜਿਸ ਦੇ ਭਾਗਾਂ ਵਿਚ ਲਿਖਿਆ ਹੈ ਉਸ ਪੁਰਸ਼ ਨੇ ਨਾਮ ਪਾਇਆ ਹੈ।

## ਜਨ ਨਾਨਕ ਕਉ ਗੁਰੁ ਪੂਰਾ ਭੇਟਿਓ
## ਸੁਖਿ ਸਹਜੇ ਅਨਦ ਬਿਹਾਵਾ॥ ੨॥ ੧੬॥ ੩੯॥

ਗੁਰੂ ਜੀ ਕਥਨ ਕਰਦੇ ਹਨ-ਮੈਂ ਜਨ ਨੂੰ ਪੂਰਾ ਗੁਰੂ ਮਿਲਿਆ ਹੈ, ਇਸ ਲਈ ਸਹਿਜੇ ਹੀ ਸੁਖ ਤੇ ਅਨੰਦ ਵਿਚ ਉਮਰਾ ਬਿਹਾਵਾ=ਬੀਤਦੀ ਹੈ॥ ੨॥ ੧੬॥ ੨੯॥

## ਸਾਰਗ ਮਹਲਾ ੫॥

## ਧਿਆਇਓ ਅੰਤਿ ਬਾਰ ਨਾਮੁ ਸਖਾ॥

ਉਸ ਨਾਮ ਨੂੰ ਮੈਂ ਧਿਆਉਣਾ ਕੀਤਾ ਹੈ ਜੋ ਅੰਤ ਸਮੇਂ ਸਖਾ=ਮਿੱਤ੍ਰ ਬਣ ਕੇ ਸਹਾਇਤਾ ਕਰਦਾ ਹੈ।

## ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ॥ ੧॥ ਰਹਾਉ॥

ਹੇ ਪ੍ਰਭੂ! ਜਿਥੇ ਮਾਂ, ਪਿਓ, ਸੁਤ=ਪੁੱਤਰ, ਭਾਈ=ਭਰਾ ਨਹੀਂ ਪਹੁੰਚ ਸਕਦਾ, ਤਿਥੇ ਤਿਥੇ ਤੂੰਹੀ ਰੱਖਦਾ ਹੈਂ॥ ੧॥ ਰਹਾਉ॥

## ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ ਜਿਸੁ ਮਸਤਕਿ ਲੇਖੁ ਲਿਖਾ॥

ਇਸ ਅੰਨ੍ਹੇ ਖੂਹ ਵਰਗੇ ਗ੍ਰਿਹਸਥ ਵਿਚ ਰਹਿ ਕੇ ਉਸ ਨੇ ਨਾਮ ਨੂੰ ਸਿਮਰਿਆ ਹੈ, ਜਿਸ ਦੇ ਮੱਥੇ 'ਪਰ

ਸ੍ਰੇਸ਼ਟ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ।

**ਖੂਲ੍ਹੇ ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ॥੧॥**

ਗੁਰ ਕਿਰਪਾ ਕਰਕੇ ਉਸ ਦੇ ਸੰਸਾਰਕ ਬੰਧਨ ਖੁਲ੍ਹ ਗਏ ਹਨ, ਪੁਨਾ ਉਸ ਨੂੰ ਗੁਰਾਂ ਨੇ ਮੁਕਤੀ ਦਿੱਤੀ ਹੈ, ਸਾਰਿਆਂ ਵਿਚ ਉਸ ਨੇ ਪਰਮਾਤਮਾ ਨੂੰ ਤੂਹੀਂ ਤੂਹੀਂ ਕਰਕੇ ਦੇਖਿਆ ਹੈ॥ ੧॥

**ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ॥**

ਨਾਮ ਅੰਮ੍ਰਿਤ ਦੇ ਪੀਣ ਕਰਕੇ ਮਨ ਤ੍ਰਿਪਤ ਹੋ ਗਿਆ ਹੈ, ਦੁਨੀਆਵੀ ਰਸਾਂ ਦੇ ਚੱਖਣ ਵਲੋਂ ਭੀ ਆਘਾਏ=ਰੱਜ ਗਿਆ ਹਾਂ।

*ਅਥਵਾ:-* ਮੈਂ ਰੱਜੇ ਹੋਏ ਨੇ ਫੇਰ ਸੰਸਾਰਕ ਰਸਾਂ ਨੂੰ ਨਾ ਚੱਖਣਾ ਕੀਤਾ।

**ਕਹੁ ਨਾਨਕ ਸੁਖ ਸਹਜੁ ਮੈ ਪਾਇਆ**
**ਗੁਰਿ ਲਾਹੀ ਸਗਲ ਤਿਖਾ॥੨॥੧੭॥੪੦॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਸਹਜੁ=ਸ਼ਾਂਤੀ ਸੁਖ, *ਵਾ:-*ਸਰੂਪ ਸੁਖ ਪਾਇਆ ਹੈ, ਗੁਰਾਂ ਨੇ ਕਿਰਪਾ ਕਰਕੇ ਮੇਰੀ ਸਾਰੀ ਤਿਖਾ=ਤ੍ਰਿਸ਼ਨਾ ਲਾਹ ਦਿੱਤੀ ਹੈ॥ ੨॥ ੧੭॥ ੪੦॥

**ਸਾਰਗ ਮਹਲਾ ੫॥**

**ਗੁਰ ਮਿਲਿ ਐਸੇ ਪ੍ਰਭੂ ਧਿਆਇਆ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਮਿਲ ਕੇ ਮੈਂ ਐਸੇ ਪ੍ਰਭੂ ਨੂੰ ਧਿਆਉਣਾ ਕੀਤਾ ਹੈ।

**ਭਇਓ ਕ੍ਰਿਪਾਲੁ ਦਇਆਲੁ ਦੁਖ ਭੰਜਨੁ**
**ਲਗੈ ਨ ਤਾਤੀ ਬਾਇਆ॥੧॥ ਰਹਾਉ॥**

ਜੋ ਦਿਆਲੂ ਸੁਭਾਅ ਵਾਲਾ ਪ੍ਰਭੂ ਦੁੱਖਾਂ ਦੇ ਨਾਸ ਕਰਨ ਵਾਲਾ ਹੈ, ਉਹ ਜਿਸ ਵੇਲੇ ਕ੍ਰਿਪਾਲੂ ਹੋਇਆ ਤਾਂ ਦੁੱਖ ਰੂਪ ਤੱਤੀ ਹਵਾ ਨਾ ਲੱਗੀ।

*ਅਥਵਾ:-* ਗੁਰੂ ਨਾਲ ਮਿਲ ਕੇ ਨਾਮ ਨੂੰ ਧਿਆਉਣਾ ਕੀਤਾ ਤਾਂ ਦੁੱਖਾਂ ਦੇ ਭੰਜਨੇ ਵਾਲਾ ਦਿਆਲੂ ਪ੍ਰਭੂ ਕਿਰਪਾਲੂ ਹੋ ਗਿਆ ਜਿਸ 'ਤੇ ਹੁਣ ਨਰਕ ਰੂਪੀ ਤੱਤੀ ਹਵਾ ਨਹੀਂ ਲੱਗਦੀ॥ ੧॥ ਰਹਾਉ॥

**ਜੇਤੇ ਸਾਸ ਸਾਸ ਹਮ ਲੇਤੇ ਤੇਤੇ ਹੀ ਗੁਣ ਗਾਇਆ॥**

ਜਿੰਨੇ ਭੀ ਦਿਨ ਰਾਤ ਅਸੀਂ ਸਵਾਸ ਲੈਂਦੇ ਹਾਂ ਉਨੇ ਹੀ ਸਵਾਸ ਗੁਣਾਂ ਨੂੰ ਗਾਉਂਦੇ ਹਾਂ।

**ਨਿਮਖ ਨ ਬਿਛੁਰੈ ਘਰੀ ਨ ਬਿਸਰੈ ਸਦ ਸੰਗੇ ਜਤ ਜਾਇਆ॥੧॥**

ਇਕ ਨਿਮਖ=ਛਿਣ ਮਾਤ੍ਰ ਭੀ ਮੇਰੇ ਨਾਲੋਂ ਵਿਛੁੜਦਾ ਨਹੀਂ ਅਤੇ ਘੜੀ ਮਾਤ੍ਰ ਵੀ ਮੈਨੂੰ ਬਿਸਰੈ ਨ=ਭੁਲਦਾ ਨਹੀਂ, ਜਤ ਜਾਇਆ=ਜਿਥੇ ਭੀ ਜਾਂਦਾ ਹਾਂ ਸਦਾ ਹੀ ਨਾਲ ਹੈ॥ ੧॥

**ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ**
**ਬਲਿ ਬਲਿ ਗੁਰ ਦਰਸਾਇਆ॥**

ਗੁਰਾਂ ਦੇ ਚਰਨ ਕਮਲਾਂ ਤੋਂ ਮੈਂ ਚਤੁਸਟੇ ਅੰਤਹਕਰਣ ਕਰਕੇ ਬਲਿਹਾਰ ਕੁਰਬਾਨ ਜਾਂਦਾ ਹਾਂ, ਪੁਨਾ ਗੁਰਾਂ ਦੇ ਦਰਸ਼ਨਾਂ ਤੋਂ ਭੀ ਬਲਿਹਾਰ ਕੁਰਬਾਨ ਜਾਂਦਾ ਹਾਂ। *ਅਥਵਾ*:-ਜਿਨ੍ਹਾਂ ਦੇ ਚਰਨ ਕਮਲ ਬਲਿ ਬਲਿ=ਪ੍ਰਕਾਸ਼ ਰੂਪ ਹਨ ਅਤੇ ਜੋ ਗੁਰੂ ਆਪ ਭੀ ਬਲਿ ਬਲਿ=ਪ੍ਰਕਾਸ਼ ਰੂਪ ਹਨ ਉਹਨਾਂ ਗੁਰਾਂ ਦੇ ਦਰਸ਼ਨ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।

**ਕਹੁ ਨਾਨਕ ਕਾਹੂ ਪਰਵਾਹਾ ਜਉ ਸੁਖ ਸਾਗਰੁ ਮੈ ਪਾਇਆ ॥੨॥੧੮॥੪੧॥**

ਗੁਰੂ ਜੀ ਕਥਨ ਕਰਦੇ ਹਨ-ਜਦ ਮੈਂ ਸੁਖਾਂ ਦੇ ਸਮੁੰਦਰ ਪ੍ਰਭੂ ਨੂੰ ਪਾ ਲਿਆ ਹੈ, ਤਾਂ ਫਿਰ ਮੈਨੂੰ ਕਿਸੇ ਦੀ ਕੀ ਪਰਵਾਹ ਹੈ॥ ੨॥ ੧੮॥ ੪੧॥

**ਸਾਰਗ ਮਹਲਾ ੫ ॥**

**ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥**

ਮੇਰੇ ਮਨ ਵਿਚ ਗੁਰਾਂ ਦਾ ਉਪਦੇਸ਼ ਮੀਠਾ=ਪਿਆਰਾ ਲੱਗਾ ਹੈ।

**ਖੁਲ੍ਹਿਓ ਕਰਮੁ ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ ॥੧॥ਰਹਾਉ ॥**

ਜਾਂ ਖੁਲ੍ਹਿਓ ਕਰਮੁ=ਭਾਗ ਜਾਗਿਆ ਤਾਂ ਪਰਗਾਸਾ=ਗਿਆਨ ਹੋਇਆ, ਜਿਸ ਗਿਆਨ ਕਰਕੇ ਸਾਰਿਆਂ ਘਟਾ ਘਟਾਂ ਵਿਚ ਇਕ ਹਰਿ ਹਰਿ ਨੂੰ ਵੇਖ ਲਿਆ॥ ੧॥ ਰਹਾਉ॥

**ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ ਬੀਠਾ ॥**

ਉਹ ਪਾਰਬ੍ਰਹਮ ਆਜੋਨੀ=ਜੂਨੀਆਂ ਤੋਂ ਰਹਿਣ ਹੈ, ਸੰਭਉ=ਸੁਤੇ ਪ੍ਰਕਾਸ਼ ਰੂਪ ਹੈ ਤੇ ਸਾਰਿਆਂ ਘਟ ਅਸਥਾਨਾਂ ਵਿਚ ਬੀਠਾ=ਬੈਠਾ ਹੋਇਆ ਹੈ।

*ਅਥਵਾ*:-ਉਹ ਬੀਠਾ=ਬੀਠਲ ਪਰਮਾਤਮਾ ਸਰਬ ਥਾਨ=ਸਾਰੀ ਜੜ ਸ੍ਰਿਸ਼ਟੀ ਵਿਚ ਤੇ ਘਟ=ਚੇਤਨ ਸ੍ਰਿਸ਼ਟੀ ਵਿਚ ਵਿਆਪਕ ਹੈ।

**ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਠਾ ॥੧॥**

ਮੈਨੂੰ ਨਾਮ ਅੰਮ੍ਰਿਤ ਪਰਾਪਤ ਹੋਇਆ ਹੈ, ਪ੍ਰਭੂ ਦੇ ਚਰਣੀਠਾ=ਚਰਨਾਂ ਤੋਂ ਜਾਂ ਪ੍ਰਭੂ ਦੇ ਪਿਆਰੇ ਚਰਨਾਂ ਤੋਂ ਮੈਂ ਬਲਿਹਾਰ ਕੁਰਬਾਣ ਜਾਂਦਾ ਹਾਂ॥ ੧॥

**ਸਤਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ ॥**

ਮੇਰੇ ਮੂੰਹ 'ਪਰ ਸਤਸੰਗਤ ਦੇ ਚਰਨਾਂ ਦੀ ਧੂੜ ਲੱਗੀ ਹੈ, ਇਸ ਲਈ ਸਾਰਿਆਂ ਤੀਰਥਾਂ ਦੇ ਮਜਨੀਠਾ=ਇਸ਼ਨਾਨ ਮੈਂ ਕਰ ਲਏ ਹਨ।

**ਕਹੁ ਨਾਨਕ ਰੰਗਿ ਚਲੂਲ ਭਏ ਹੈ**
**ਹਰਿ ਰੰਗੁ ਨ ਲਹੈ ਮਜੀਠਾ ॥੨॥੧੯॥੪੨॥**

ਗੁਰੂ ਜੀ ਕਥਨ ਕਰਦੇ ਹਨ-ਰੰਗਿ=ਪਰੇਮ ਰੂਪੀ ਗੂੜ੍ਹੇ ਰੰਗ ਵਾਲੇ ਹੋਏ ਹਾਂ, ਹਰੀ ਦਾ ਨਾਮ ਭਗਤੀ ਰੂਪ ਮਜੀਠਾ ਰੰਗ ਲਹਿੰਦਾ ਨਹੀਂ ਹੈ॥ ੨॥ ੧੯॥ ੪੨॥

## ਸਾਰਗ ਮਹਲਾ ੫ ॥

## ਹਰਿ ਹਰਿ ਨਾਮੁ ਦੀਓ ਗੁਰਿ ਸਾਥੇ ॥

ਹਰਿ ਹਰਿ ਦਾ ਨਾਮ ਗੁਰਾਂ ਨੇ ਮੇਰੇ ਸੰਗ ਦਾ ਸਾਥੀ ਕਰ ਦਿੱਤਾ ਹੈ।

## ਨਿਮਖ ਬਚਨੁ ਪ੍ਰਭ ਹੀਅਰੈ ਬਸਿਓ ਸਗਲ ਭੂਖ ਮੇਰੀ ਲਾਥੇ ॥੧॥ ਰਹਾਉ ॥

ਇਸ ਨਿਮਖ ਮਾਤ੍ਰ ਗੁਰਾਂ ਦੇ ਬਚਨੁ=ਉਪਦੇਸ਼ ਕਰਕੇ ਜਦ ਮੇਰੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸ ਗਿਆ, ਤਾਂ ਸਾਰਿਆਂ ਪਦਾਰਥਾਂ ਦੀ ਭੁਖ, ਜਾਂ ਸਾਰੀ ਭੁਖ ਮੇਰੀ ਲਹਿ ਗਈ॥ ੧॥ ਰਹਾਉ॥

## ਕ੍ਰਿਪਾ ਨਿਧਾਨ ਗੁਣ ਨਾਇਕ ਠਾਕੁਰ ਸੁਖ ਸਮੂਹ ਸਭ ਨਾਥੇ ॥

ਹੇ ਠਾਕੁਰ ! ਤੂੰ ਕਿਰਪਾ ਦਾ ਖਜ਼ਾਨਾ ਹੈਂ, ਸ਼ੁਭ ਗੁਣਾਂ ਦਾ ਨਾਇਕ=ਸੁਆਮੀ ਹੈਂ, ਸਮੂਹ ਸੁਖਾਂ ਦਾ ਦਾਤਾ ਹੈਂ ਤੇ ਸਾਰਿਆਂ ਦਾ ਨਾਥੇ=ਸੁਆਮੀ ਹੈਂ।

## ਏਕ ਆਸ ਮੋਹਿ ਤੇਰੀ ਸੁਆਮੀ ਅਉਰ ਦੁਤੀਆ ਆਸ ਬਿਰਾਥੇ ॥੧॥

ਹੇ ਸੁਆਮੀ ! ਮੈਨੂੰ ਇਕ ਆਪ ਜੀ ਦੀ ਆਸਾ ਹੈ ਕਿਉਂਕਿ ਹੋਰ ਦੂਜੀ ਆਸਾ ਬਿਰਾਥੇ=ਵਿਅਰਥ ਹੈ॥ ੧॥

[ਪੰਨਾ ੧੨੧੩]

## ਨੈਣ ਤ੍ਰਿਪਤਾਸੇ ਦੇਖਿ ਦਰਸਾਵਾ ਗੁਰਿ ਕਰ ਧਾਰੇ ਮੇਰੈ ਮਾਥੇ ॥

ਮੇਰੇ ਸਿਰ ਉੱਤੇ ਗੁਰਾਂ ਨੇ ਕਿਰਪਾ ਦਾ ਕਰ=ਹੱਥ ਰੱਖਿਆ ਹੈ, ਇਸ ਲਈ ਤੇਰੇ ਦਰਸ਼ਨ ਨੂੰ ਵੇਖ ਕੇ ਨੈਣ=ਨੇਤ੍ਰ ਤ੍ਰਿਪਤ ਹੋ ਗਏ ਹਨ।

## ਕਹੁ ਨਾਨਕ ਮੈ ਅਤੁਲ ਸੁਖੁ ਪਾਇਆ
## ਜਨਮ ਮਰਣ ਭੈ ਲਾਥੇ ॥੨॥੨੦॥੪੩॥

ਗੁਰੂ ਜੀ ਕਥਨ ਕਰਦੇ ਹਨ-ਮੈਂ ਅਤੁੱਲ ਆਤਮ ਸੁਖ ਪਾਇਆ ਹੈ, ਜਿਸ ਕਰਕੇ ਜਨਮ ਮਰਨ ਦੇ ਭੈ=ਡਰ ਲਹਿ ਗਏ ਹਨ॥ ੨॥ ੨੦॥ ੪੩॥

## ਸਾਰਗ ਮਹਲਾ ੫ ॥

## ਰੇ ਮੂੜ੍ਹੇ ਆਨ ਕਾਹੇ ਕਤ ਜਾਈ ॥

ਹੇ ਮੂਰਖ ਪੁਰਸ਼ਾ ! ਆਨ=ਹੋਰ ਕਿਧਰੇ ਕਾਹੇ ਜਾਈ=ਕਿਉਂ ਜਾਂਦਾ ਹੈਂ।

## ਸੰਗਿ ਮਨੋਹਰੁ ਅੰਮ੍ਰਿਤੁ ਹੈ ਰੇ ਭੂਲਿ ਭੂਲਿ ਬਿਖੁ ਖਾਈ ॥੧॥ ਰਹਾਉ ॥

ਤੇਰੇ ਨਾਲ ਹੀ ਮਨੋਹਰੁ=ਸੁੰਦਰ ਨਾਮ ਅੰਮ੍ਰਿਤ ਹੈ, ਵਾ:-ਅੰਮ੍ਰਿਤ ਰੂਪ ਸੁੰਦਰ ਹਰੀ ਤੇਰੇ ਨਾਲ ਹੀ ਹੈ, ਤੂੰ ਵਾਰ ਵਾਰ, ਭੁਲ ਭੁਲ ਕੇ ਵਿਸ਼ਿਆਂ ਰੂਪੀ ਬਿਖੁ=ਜ਼ਹਿਰ ਨੂੰ ਖਾਂਦਾ ਹੈ। *ਅਥਵਾ:*- ਹੇ ਭੁਲੇ ਹੋਏ ਪੁਰਸ਼ਾ! ਤੂੰ ਉਸ ਤੋਂ ਭੁਲ ਕੇ ਵਿਸ਼ਿਆਂ ਰੂਪੀ ਜ਼ਹਿਰ ਨੂੰ ਕਿਉਂ ਖਾਂਦਾ ਹੈਂ॥ ੧॥ ਰਹਾਉ॥

**ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ ਤਿਸ ਸਿਉ ਰੁਚ ਨਹੀ ਰਾਈ॥**

ਜੋ ਪ੍ਰਭੂ ਅਤੀਅੰਤ ਸੁੰਦਰ ਹੈ, ਸ਼ੁਭ ਗੁਣਾਂ ਕਰਕੇ ਚਤੁਰ ਹੈ, ਅਨੂਪ=ਉਪਮਾ ਤੋਂ ਰਹਿਤ ਹੈ, ਬਿਧਾਤੇ=ਫਲ ਬਰ ਦਾਤਾ ਹੈ, ਉਸ ਨਾਲ ਤੇਰੀ ਰਾਈ ਮਾਤ੍ਰ ਭੀ ਰੁਚ=ਪ੍ਰੀਤੀ ਨਹੀਂ ਹੈ।

**ਮੋਹਨਿ ਸਿਉ ਬਾਵਰ ਮਨੁ ਮੋਹਿਓ ਝੂਠਿ ਠਗਉਰੀ ਪਾਈ॥੧॥**

ਇਸ ਮੋਹਨਿ=ਮੋਹਨੀ ਮਾਇਆ ਦੇ ਨਾਲ ਇਸ ਬਾਵਰ=ਝੱਲੇ ਪੁਰਸ਼ ਦਾ ਮਨ ਮੋਹਿਆ ਗਿਆ ਹੈ, ਕਿਉਂਕਿ ਇਸ ਉੱਤੇ ਝੂਠੀ ਮੋਹ ਰੂਪੀ ਠੱਗ ਬੂਟੀ ਪਾਈ ਹੋਈ ਹੈ॥ ੧॥

**ਭਇਓ ਦਇਆਲੁ ਕ੍ਰਿਪਾਲੁ ਦੁਖ ਹਰਤਾ ਸੰਤਨ ਸਿਉ ਬਨਿ ਆਈ॥**

ਜਿਸ ਵੇਲੇ ਦੁੱਖਾਂ ਦੇ ਨਾਸ ਕਰਨ ਵਾਲਾ ਕ੍ਰਿਪਾਲੂ ਪਰਮੇਸ਼ਰ ਦਿਆਲੂ ਹੋਇਆ ਤਾਂ ਹੀ ਮੇਰੀ ਸੰਤਾਂ ਨਾਲ ਪਰੀਤੀ ਬਣ ਆਈ ਹੈ।

**ਸਗਲ ਨਿਧਾਨ ਘਰੈ ਮਹਿ ਪਾਏ**
**ਕਹੁ ਨਾਨਕ ਜੋਤਿ ਸਮਾਈ॥੨॥੨੧॥੪੪॥**

ਗੁਰੂ ਜੀ ਕਥਨ ਕਰਦੇ ਹਨ-ਸਾਰੇ ਖਜ਼ਾਨੇ ਘਰ ਵਿਚ ਪਾ ਲੀਤੇ ਹਨ, ਕਿਉਂਕਿ ਜੋਤੀ ਦੀ ਜੋਤ ਵਿਚ ਸਮਾਈ ਹੋ ਗਈ ਹੈ।

*ਅਥਵਾ*:-ਸਾਰਿਆਂ ਖਜ਼ਾਨਿਆਂ ਦੇ ਮਾਲਕ ਉਸ ਪ੍ਰਭੂ ਨੂੰ ਅੰਤਹਕਰਣ ਰੂਪੀ ਘਰ ਵਿਚ ਪਾ ਲੀਤਾ ਹੈ, ਜਿਸ ਦੀ ਜੋਤ ਸਾਰੇ ਸਮਾਈ ਹੋਈ ਹੈ॥ ੨॥ ੨੧॥ ੪੪॥

**ਸਾਰਗ ਮਹਲਾ ੫॥ ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ॥**

ਹੇ ਓਅੰ=ਮੰਗਲ ਰੂਪ ਪਿਰੀ ਪਰਮਾਤਮਾ! ਆਪ ਜੀ ਦੀ ਪ੍ਰੀਤੀ ਮੇਰੇ ਚਿਤ ਵਿਚ ਪਹਿਲਰੀਆ=ਪਹਿਲੋਂ ਦੀ (ਆਦਿ ਦੀ) ਭਾਵ ਮਾਤਾ ਦੇ ਉਦਰ ਵਾਲੀ ਹੈ।

**ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ॥੧॥ਰਹਾਉ॥**

ਜਿਸ ਵੇਲੇ ਆਪ ਜੀ ਨੇ ਮੈਨੂੰ ਸਤਿਗੁਰਾਂ ਦਾ ਬਚਨੁ=ਉਪਦੇਸ਼ ਦਿੱਤਾ ਹੈ, ਤਾਂ ਹੀ ਮੈਂ ਸਾਧਨਾਂ ਰੂਪ ਸਾਜ ਕਰਕੇ ਸ਼ਿੰਗਾਰੀ ਗਈ॥ ੧॥ ਰਹਾਉ॥

**ਹਮ ਭੂਲਹ ਤੁਮ ਸਦਾ ਅਭੂਲਾ ਹਮ ਪਤਿਤ ਤੁਮ ਪਤਿਤ ਉਧਰੀਆ॥**

ਅਸੀਂ ਭੁਲਣਹਾਰ ਹਾਂ, ਤੁਸੀਂ ਸਦਾ ਅਭੁਲ ਹੋ, ਅਸੀਂ ਪਤਿਤ=ਪਾਪੀ ਹਾਂ, ਆਪ ਪਤਿਤ ਉਧਰੀਆ= ਪਾਪੀਆਂ ਦੇ ਉਧਾਰਨ ਵਾਲੇ ਹੋ।

**ਹਮ ਨੀਚ ਬਿਰਖ ਤੁਮ ਮੈਲਾਗਰ ਲਾਜ ਸੰਗਿ ਸੰਗਿ ਬਸਰੀਆ॥੧॥**

ਅਸੀਂ ਨੀਚ ਬ੍ਰਿਛ ਅਰਿੰਡ ਦੀ ਨਿਆਈਂ ਹਾਂ, ਆਪ ਮੈਲਾਗਰ=ਬਾਵਨ ਚੰਦਨ ਦੇ ਸਮਾਨ ਹੋ, ਜਿਵੇਂ ਮੈਲਾਗਰ ਨੂੰ ਸੰਗ ਦੀ ਲੱਜਿਆ ਹੁੰਦੀ ਹੈ ਤਿਵੇਂ, ਹੇ ਹਰੀ ! ਆਪ ਜੀ ਦੇ ਨਾਲ ਵਸਣੇ ਦੀ ਆਪ ਜੀ ਨੂੰ ਲੱਜਿਆ ਹੈ॥ ੧॥

## ਤੁਮ ਗੰਭੀਰ ਧੀਰ ਉਪਕਾਰੀ ਹਮ ਕਿਆ ਬਪੁਰੇ ਜੰਤਰੀਆ ॥

ਆਪ ਗੰਭੀਰ ਆਤਮਾ, ਧੀਰਜਵਾਨ ਅਤੇ ਪਰਉਪਕਾਰੀ ਹੋ, ਅਸੀਂ ਵਿਚਾਰੇ ਜੀਵ ਕੀ ਕਰ ਸਕਦੇ ਹਾਂ।

## ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ
## ਤਉ ਮੇਰੀ ਸੂਖਿ ਸੇਜਰੀਆ ॥ ੨ ॥ ੨੨ ॥ ੪੫ ॥

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਕ੍ਰਿਪਾਲੂ ਗੁਰਾਂ ਨੇ, ਹੇ ਹਰੀ ! ਆਪ ਜੀ ਨਾਲ ਮੇਲਿਆ ਤਾਂ ਮੇਰੀ ਅੰਤਹਕਰਣ ਰੂਪ ਸੇਜਾ ਸੁਖ ਸਹਿਤ ਹੋ ਗਈ॥ ੨ ॥ ੨੨ ॥ ੪੫ ॥

## ਸਾਰਗ ਮਹਲਾ ੫ ॥

## ਮਨ ਓਇ ਦਿਨਸ ਧੰਨਿ ਪਰਵਾਨਾਂ ॥

ਹੇ ਮੇਰੇ ਮਨ ! ਉਹ ਦਿਨ ਧੰਨਤਾ ਦੇ ਜੋਗ ਹੈ ਤੇ ਪਰਵਾਨਾਂ=ਲੇਖੇ ਵਿਚ ਹੈ।

## ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾਂ ॥ ੧ ॥ ਰਹਾਉ ॥

ਉਹ ਘੜੀ ਸਫਲ ਹੈ, ਉਹ ਸੰਜੋਗ ਭੀ ਸੁਹਾਵੇ=ਸੋਹਣਾ (ਸ਼ੋਭਨੀਕ) ਹੈ ਜਿਸ ਵੇਲੇ ਸਤਿਗੁਰਾਂ ਦੇ ਸੰਗ ਕਰਕੇ ਗਿਆਨ ਪ੍ਰਾਪਤ ਹੋਇਆ ਹੈ॥ ੧ ॥ ਰਹਾਉ ॥

## ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ ॥

ਉਨ੍ਹਾਂ ਦਾ ਸੁਭਾਗ=ਸ੍ਰੇਸ਼ਟ ਭਾਗ ਧੰਨਤਾ ਜੋਗ ਹੈ, ਸੋਹਾਗਾ=ਆਨੰਦ ਭੀ ਧੰਨਤਾ ਜੋਗ ਹੈ, ਉਹ ਪੁਰਸ਼ ਆਪ ਭੀ ਧੰਨ ਹਨ, ਜਿਨ੍ਹਾਂ ਨੂੰ ਧੰਨਤਾ ਯੋਗ ਵਾਹਿਗੁਰੂ ਮਾਨ ਸਤਿਕਾਰ ਦੇਂਦਾ ਹੈ।

## ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾਂ ॥ ੧ ॥

ਏਹ ਮੇਰਾ ਸਰੀਰ ਤੁਹਾਡਾ ਹੈ, ਗ੍ਰਿਹ=ਘਰ ਤੇ ਸਾਰਾ ਧਨ ਭੀ ਤੁਹਾਡਾ ਹੈ, ਮੈਂ ਆਪਣਾ ਹੀਂਉ=ਹਿਰਦਾ ਭੀ ਆਪ ਜੀ ਤੋਂ ਕੁਰਬਾਨ ਕੀਤਾ ਹੈ॥ ੧ ॥

## ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾਂ ॥

ਉਸ ਵੇਲੇ ਮੈਂ ਲੱਖਾਂ ਕ੍ਰੋੜਾਂ ਰਾਜ ਪਦਾਰਥਾਂ ਦੇ ਸੁਖ ਪਾਏ ਹਨ, ਜਿਸ ਵੇਲੇ ਇਕ ਨਿਮਖ ਮਾਤ੍ਰ ਆਪ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ।

## ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ
## ਸੁਖ ਨਾਨਕ ਅੰਤੁ ਨ ਜਾਨਾਂ ॥ ੨ ॥ ੨੩ ॥ ੪੬ ॥

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਜੇਕਰ ਆਪ ਮੂੰਹੋਂ ਮੈਨੂੰ ਏਹ ਗੱਲ ਆਖੋ ਕਿ ਹੇ ਸੇਵਕ ! ਤੂੰ ਇਥੇ ਆ ਕੇ ਬੈਠ ਜਾ ਤਾਂ ਉਸ ਸੁਖ ਦਾ ਅੰਤ ਹੀ ਮੈਂ ਨਹੀਂ ਜਾਣਦਾ ਜੋ ਕਿੰਨਾਂ ਕੁ ਸੁਖ ਪ੍ਰਾਪਤ ਹੋਇਆ ਹੈ॥ ੨ ॥ ੨੩ ॥ ੪੬ ॥

## ਸਾਰਗ ਮਹਲਾ ੫ ॥

## ਅਬ ਮੋਰੋ ਸਹਸਾ ਦੂਖੁ ਗਇਆ ॥

ਹੁਣ ਮੇਰਾ ਸੰਸਾ ਤੇ ਦੁੱਖ ਨਵਿਰਤ ਹੋ ਗਿਆ ਹੈ। ਅਥਵਾ:-ਹੁਣ ਮੇਰਾ ਦੁਖਦਾਈ ਸੰਸਾ ਮਿਟ ਗਿਆ ਹੈ।

**ਅਉਰ ਉਪਾਵ ਸਗਲ ਤਿਆਗਿ ਛੋਡੇ**

**ਸਤਿਗੁਰ ਸਰਣਿ ਪਇਆ ॥ ੧ ॥ ਰਹਾਉ ॥**

ਹੋਰ ਸਾਰੇ ਉਪਾਵ=ਜਤਨ ਤਿਆਗ ਕੇ ਛੱਡ ਦਿੱਤੇ ਹਨ, ਇਕ ਸਤਿਗੁਰਾਂ ਦੀ ਸ਼ਰਨ ਵਿਚ ਹੀ ਪਿਆ ਹਾਂ॥ ੧ ॥ ਰਹਾਉ॥

**ਸਰਬ ਸਿਧਿ ਕਾਰਜ ਸਭਿ ਸਵਰੇ ਅਹੰ ਰੋਗ ਸਗਲ ਹੀ ਖਇਆ ॥**

ਮਨ ਦੇ ਸਾਰੇ ਸੰਕਲਪ ਸਿਧਿ=ਪੂਰੇ ਹੋ ਗਏ ਹਨ, ਸਾਰੇ ਕਾਰਜ ਭੀ ਸਵਰ ਗਏ ਹਨ ਅਤੇ ਹੰਗਤਾ ਰੂਪੀ ਰੋਗ ਭੀ ਸਾਰਾ ਖਇਆ=ਨਾਸ ਹੋ ਗਿਆ ਹੈ।

**ਕੋਟਿ ਪਰਾਧ ਖਿਨ ਮਹਿ ਖਉ ਭਈ ਹੈ ਗੁਰ ਮਿਲਿ ਹਰਿ ਹਰਿ ਕਹਿਆ ॥੧ ॥**

ਜਿਸ ਵੇਲੇ ਗੁਰਾਂ ਨਾਲ ਮਿਲ ਕੇ ਹਰਿ ਹਰਿ ਨਾਮ ਨੂੰ ਕਿਹਾ ਤਾਂ ਉਸੀ ਖਿਨ ਵਿਚ ਕ੍ਰੋੜਾਂ ਅਪਰਾਧ ਖਉ ਭਈ ਹੈ=ਨਾਸ ਹੋ ਗਏ॥ ੧ ॥

**ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ ॥**

ਦਾਸ=ਦਸ ਇੰਦ੍ਰੀਏ ਤੇ ਪੰਜ ਕਾਮ ਕ੍ਰੋਧ ਆਦਿਕ ਗੁਰਾਂ ਨੇ ਮੇਰੇ ਅਧੀਨ ਕਰ ਦਿੱਤੇ ਹਨ,

ਵਾ:-ਗੁਰਾਂ ਨੇ ਮੈਂ ਦਾਸ ਦੇ ਸਿਰ 'ਤੇ ਹੱਥ ਰੱਖ ਕੇ ਪੰਜ ਕਾਮ, ਕ੍ਰੋਧ ਆਦਿਕ ਮੇਰੇ ਵਸਗਤਿ=ਅਧੀਨ ਕਰ ਦਿੱਤੇ ਹਨ। ਇਸ ਕਰਕੇ ਮੇਰਾ ਮਨ ਅਚੱਲ ਤੇ ਨਿਰਭਉ ਹੋ ਗਿਆ ਹੈ।

**ਆਇ ਨ ਜਾਵੈ ਨ ਕਤਹੀ ਡੋਲੈ ਥਿਰੁ ਨਾਨਕ ਰਾਜਇਆ ॥੨ ॥੨੪ ॥੪੭ ॥**

ਗੁਰੂ ਜੀ ਕਥਨ ਕਰਦੇ ਹਨ-ਏਹ ਮੇਰਾ ਮਨ ਡੋਲ ਕੇ ਨਾ ਕਿਸੇ ਤਰਫ਼ ਆਉਂਦਾ ਹੈ ਤੇ ਨਾ ਕਿਸੇ ਤਰਫ਼ ਜਾਂਦਾ ਹੈ, ਥਿਰੁ=ਇਸਥਿਤ ਹੋ ਕੇ ਰਾਜਇਆ=ਬਿਰਾਜ ਗਿਆ ਹੈ॥ ੨ ॥ ੨੪ ॥ ੪੭ ॥

**ਸਾਰਗ ਮਹਲਾ ੫ ॥**

**ਪ੍ਰਭੁ ਮੇਰੋ ਇਤ ਉਤ ਸਦਾ ਸਹਾਈ ॥**

ਮੇਰਾ ਪ੍ਰਭੂ ਇਤ-ਉਤ=ਲੋਕ ਪ੍ਰਲੋਕ ਵਿਚ ਸਦਾ ਸਹਾਇਤਾ ਕਰਨ ਵਾਲਾ ਹੈ।

**ਮਨਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ ॥ ੧ ॥ ਰਹਾਉ ॥**

ਉਹ ਮਨਮੋਹਨੁ=ਪਰਮਾਤਮਾ ਮੇਰੇ ਦਿਲ ਦਾ ਪਿਆਰਾ ਹੈ, ਮੈਂ ਉਸ ਦੇ ਕੇਹੜੇ ਕੇਹੜੇ ਗੁਣ ਗਾਇਣ ਕਰਕੇ ਕਵਾਂ, ਭਾਵ ਸੁਣਾਵਾਂ। ਵਾ:-ਮੈਂ ਕੌਣ ਹਾਂ ਜੋ ਗੁਣ ਗਾਇਣ ਕਰਾਂ॥ ੧ ॥ ਰਹਾਉ॥

**ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ ॥**

ਮਨ ਕਰਕੇ ਖੇਡਾਂ ਵਿਚ ਖਡਾਉਂਦਾ ਹੈ, ਤਨ ਕਰਕੇ ਲਾਡ ਵਿਚ ਲਡਾਉਂਦਾ ਹੈ, ਫੇਰ ਸਦਾ ਸਦਾ ਅਨਦਾਈ=ਅੰਨ ਦਾ ਦਾਤਾ ਹੈ। ਵਾ:-ਭਜਨ ਸਿਮਰਨ ਰੂਪੀ ਖੇਡ ਵਿਚ ਖਡਾਉਂਦਾ ਹੈ, ਪ੍ਰਹਿਲਾਦ ਭਗਤ ਵਾਂਗੂੰ ਲਾਡ ਵਿਚ ਲਡਾਉਂਦਾ ਹੈ, ਪੁਨਾ ਉਹ ਸਦਾ ਰੂਪ ਪਰਮਾਤਮਾ ਸਦਾ ਹੀ ਅਨੰਦ ਰੂਪ ਹੈ।

**ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ॥੧॥**

ਜਿਵੇਂ ਮਾਂ, ਪਿਉ, ਪੁੱਤਰ ਦੀ ਪ੍ਰਤਿਪਾਲਾ ਕਰਦੇ ਹਨ ਉਸੇ ਤਰ੍ਹਾਂ ਉਹ ਪ੍ਰਭੂ ਮੇਰੀ ਪ੍ਰਤਿਪਾਲਾ ਕਰਦਾ ਹੈ॥੧॥

**ਤਿਸੁ ਬਿਨੁ ਨਿਮਖ ਨਹੀ ਰਹਿ ਸਕੀਐ ਬਿਸਰਿ ਨ ਕਬਹੂ ਜਾਈ॥**

ਉਸ ਪਰਮਾਤਮਾ ਤੋਂ ਬਿਨਾਂ ਇਕ ਨਿਮਖ ਮਾਤ੍ਰ ਭੀ ਨਹੀਂ ਰਹਿ ਸਕੀਦਾ, ਨਾ ਹੀ ਉਹ ਕਦੇ ਬਿਸਰਿ=ਭੁਲ ਜਾਂਦਾ ਹੈ।

[ਪੰਨਾ ੧੨੧੪]

**ਕਹੁ ਨਾਨਕ ਮਿਲਿ ਸੰਤ ਸੰਗਤਿ ਤੇ**
**ਮਗਨ ਭਏ ਲਿਵ ਲਾਈ॥੨॥੨੫॥੪੮॥**

ਗੁਰੂ ਜੀ ਕਥਨ ਕਰਦੇ ਹਨ-ਸਤ ਸੰਗਤ ਨਾਲ ਮਿਲਣ ਕਰਕੇ ਉਸ ਪ੍ਰਭੂ ਵਿਚ ਲਿਵ ਲਗਾ ਕੇ ਮਗਨ ਭਏ=ਮਸਤ ਹੋਏ ਹਾਂ॥ ੨॥ ੨੫॥ ੪੮॥

**ਸਾਰਗ ਮਹਲਾ ੫॥ ਅਪਨਾ ਮੀਤੁ ਸੁਆਮੀ ਗਾਈਐ॥**

ਅਸਲੀ ਆਪਣਾ ਮਿੱਤ੍ਰ ਜੋ ਹਰੀ ਸੁਆਮੀ ਹੈ ਉਸ ਦੇ ਗੁਣ ਗਾਉਣਾ ਕਰੀਏ।

**ਆਸ ਨ ਅਵਰ ਕਾਹੂ ਕੀ ਕੀਜੈ ਸੁਖਦਾਤਾ ਪ੍ਰਭੁ ਧਿਆਈਐ॥੧॥ਰਹਾਉ॥**

ਅਵਰ=ਹੋਰ ਕਿਸੇ ਦੀ ਆਸਾ ਨਾ ਕਰੀਏ, ਸੁਖਦਾਤੇ ਪ੍ਰਭੂ ਨੂੰ ਧਿਆਉਣਾ ਕਰੀਏ॥ ੧॥ ਰਹਾਉ॥

**ਸੂਖ ਮੰਗਲ ਕਲਿਆਣ ਜਿਸਹਿ ਘਰਿ ਤਿਸ ਹੀ ਸਰਣੀ ਪਾਈਐ॥**

ਜਿਸ ਪਰਮਾਤਮਾ ਦੇ ਸਤਸੰਗ ਘਰ ਵਿਚ ਸੁਖ, ਮੰਗਲ=ਅਨੰਦ ਤੇ ਕਲਿਆਣ=ਮੁਕਤੀ ਆਦਿਕ ਸਭ ਕੁਝ ਹੈ, ਉਸ ਦੀ ਸ਼ਰਨ ਵਿਚ ਆਪਣੇ ਆਪ ਨੂੰ ਪਾਉਣਾ ਕਰ।

**ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ॥੧॥**

ਉਸ ਪਰਮਾਤਮਾ ਨੂੰ ਤਿਆਗ ਕੇ ਜੇ ਕਿਸੇ ਮਨੁੱਖ ਨੂੰ ਸੇਵੋਗੇ, ਤਾਂ ਜਲ ਵਿਚ ਜਿਵੇਂ ਲੂਣ ਦਾ ਗਲ ਜਾਣਾ ਹੁੰਦਾ ਹੈ, ਤਿਵੇਂ ਲਾਜ=ਸ਼ਰਮ ਵਿਚ ਮਨੁੱਖ ਦਾ ਗਲਨਾ ਹੁੰਦਾ ਹੈ॥ ੧॥

**ਏਕ ਓਟ ਪਕਰੀ ਠਾਕੁਰ ਕੀ ਗੁਰ ਮਿਲਿ ਮਤਿ ਬੁਧਿ ਪਾਈਐ॥**

ਮੈਨੇ ਇਕ ਠਾਕੁਰ ਸੁਆਮੀ ਦੀ ਓਟ ਫੜੀ ਹੈ, ਗੁਰਾਂ ਨਾਲ ਮਿਲ ਕੇ ਵਿਹਾਰਕ ਅਕਲ ਤੇ ਪਰਮਾਰਥ ਬੁੱਧੀ ਪਾਣਾ ਕੀਤੀ ਹੈ।

**ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ**
**ਸਗਲ ਚੁਕੀ ਮੁਹਤਾਈਐ॥੨॥੨੬॥੪੯॥**

ਗੁਰੂ ਜੀ ਕਥਨ ਕਰਦੇ ਹਨ-ਸ਼ੁਭ ਗੁਣਾਂ ਦਾ ਖਜ਼ਾਨਾ ਪ੍ਰਭੂ ਮਿਲ ਗਿਆ ਹੈ, ਜਿਸ ਕਰਕੇ ਸਾਰੀ ਮੁਹਤਾਈਐ=ਮੁਹਤਾਜੀ ਦੂਰ ਹੋ ਗਈ ਹੈ॥ ੨॥ ੨੬॥ ੪੯॥

## ਸਾਰਗ ਮਹਲਾ ੫ ॥

## ਓਟ ਸਤਾਣੀ ਪ੍ਰਭ ਜੀਉ ਮੇਰੈ ॥

ਹੇ ਪ੍ਰਭ ਜੀਉ ! ਮੇਰੇ ਤਾਹੀਂ ਸਹਤ ਬਲ ਦੇ ਇਕ ਆਪ ਜੀ ਦੀ ਓਟ ਹੈ।

## ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ ਮਾਣਿ ਮਹਤਿ ਪ੍ਰਭ ਤੇਰੈ ॥ ੧ ॥ ਰਹਾਉ ॥

ਇਸ ਕਰਕੇ ਮੈਂ ਹੋਰ ਕਿਸੇ ਨੂੰ ਨਜ਼ਰ ਹੇਠ ਲਿਆਉਂਦਾ ਨਹੀਂ ਹਾਂ, ਸਮਾਨਤਾ ਸੇ ਮਾਣ ਮਿਲਣਾ ਤੇ ਕੋਈ ਉੱਚਾ ਮਹਤਿ=ਮਰਾਤਬਾ ਪ੍ਰਾਪਤ ਹੋਣਾ ਏਹ ਸਭ ਕੁਝ, ਹੇ ਪ੍ਰਭੂ ! ਤੇਰੇ ਹੱਥ ਵਿਚ ਹੈ॥ ੧ ॥ ਰਹਾਉ॥

## ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ ॥

ਹੇ ਪ੍ਰਭੂ ! ਤੁਸਾਂ ਨੇ ਆਪਣੇ ਜਾਣ ਕੇ ਅੰਗੀਕਾਰੁ=ਪੱਖ ਕੀਤਾ ਹੈ ਅਤੇ ਵਿਸ਼ਿਆਂ ਦੇ ਘੇਰੇ ਵਿਚੋਂ ਕੱਢ ਲਿਆ ਹੈ।

## ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ ॥ ੧ ॥

ਜਿਸ ਵੇਲੇ ਮੈਂ ਗੁਰਾਂ ਦੀ ਚਰਨੀਂ ਜਾ ਪਿਆ ਤਾਂ ਉਹਨਾਂ ਨੇ ਮੇਰੇ ਮੂੰਹ ਵਿਚ ਨਾਮ ਅੰਮ੍ਰਿਤ ਰੂਪ ਅਉਖਧੁ=ਦਾਰੂ ਪਾ ਦਿੱਤਾ॥ ੧ ॥

## ਕਵਨ ਉਪਮਾ ਕਹਉ ਏਕ ਮੁਖ ਨਿਰਗੁਣ ਕੇ ਦਾਤੇਰੈ ॥

ਮੈਂ ਨਿਰਗੁਣ=ਗੁਣਾਂ ਤੋਂ ਹੀਣੇ ਦੇ ਦਾਤੇ ਪ੍ਰਭੂ ! ਮੈਂ ਇਕ ਮੂੰਹ ਨਾਲ ਆਪ ਜੀ ਦੀ ਕੇਹੜੀ ਉਪਮਾਂ ਕਹਾਂ।

## ਕਾਟਿ ਸਿਲਕ ਜਉ ਅਪੁਨਾ ਕੀਨੋ ਨਾਨਕ ਸੂਖ ਘਨੇਰੈ ॥ ੨ ॥ ੨੭ ॥ ੫੦ ॥

ਗੁਰੂ ਜੀ ਕਥਨ ਕਰਦੇ ਹਨ-ਜਦ ਮੋਹ ਦੀ ਫਾਹੀ ਕੱਟ ਕੇ ਤੁਸਾਂ ਨੇ ਮੈਨੂੰ ਆਪਣਾ ਦਾਸ ਕਰ ਲਿਆ ਤਾਂ ਘਨੇਰੈ=ਬਹੁਤੇ ਸੁਖ ਪਰਾਪਤ ਹੋਏ॥ ੨ ॥ ੨੭ ॥ ੫੦ ॥

## ਸਾਰਗ ਮਹਲਾ ੫ ॥

## ਪ੍ਰਭ ਸਿਮਰਤ ਦੂਖ ਬਿਨਾਸੀ ॥

ਪ੍ਰਭੂ ਦੇ ਸਿਮਰਨੇ ਕਰਕੇ ਦੁੱਖਾਂ ਦੀ ਪੰਗਤੀ ਨਾਸ ਹੋ ਗਈ ਹੈ।

## ਭਇਓ ਕ੍ਰਿਪਾਲੁ ਜੀਅ ਸੁਖਦਾਤਾ ਹੋਈ ਸਗਲ ਖਲਾਸੀ ॥ ੧ ॥ ਰਹਾਉ ॥

ਜਿਸ ਵੇਲੇ ਜੀਆਂ ਨੂੰ ਸੁਖ ਦੇਣ ਵਾਲਾ ਪ੍ਰਭੂ ਕ੍ਰਿਪਾਲੂ ਹੋਇਆ ਤਾਂ ਸਭ ਤਰ੍ਹਾਂ ਦੇ ਬੰਧਨਾਂ ਤੋਂ ਖਲਾਸੀ ਹੋ ਗਈ। ਵਾ:-ਸਾਰਿਆਂ ਰੋਗਾਂ ਤੋਂ ਖਲਾਸੀ ਹੋ ਗਈ॥ ੧ ॥ ਰਹਾਉ ॥

## ਅਵਰੁ ਨ ਕੋਊ ਸੂਝੈ ਪ੍ਰਭ ਬਿਨੁ ਕਹੁ ਕੋ ਕਿਸੁ ਪਹਿ ਜਾਸੀ ॥

ਪ੍ਰਭੂ ਤੋਂ ਬਿਨਾਂ ਹੋਰ ਕੋਈ ਮੁਕਤੀ ਦਾਤਾ ਸੁਝਦਾ ਨਹੀਂ ਹੈ, ਇਸ ਲਈ ਕਹੁ=ਦੱਸੋ, ਕੌਣ ਕੋਈ ਕਿਸ ਦੇ ਕੋਲ ਜਾਏਗਾ। ਤਾਂ ਤੇ ਬੇਨਤੀਆਂ ਕਰੋ-

## ਜਿਉ ਜਾਨਹੁ ਤਿਉ ਰਾਖਹੁ ਠਾਕੁਰ ਸਭੁ ਕਿਛੁ ਤੁਮ ਹੀ ਪਾਸੀ ॥੧॥

ਹੇ ਠਾਕੁਰ ! ਜਿਵੇਂ ਜਾਣੋ ਤਿਵੇਂ ਆਪ ਮੈਨੂੰ ਆਪਣੀ ਸ਼ਰਨ ਵਿਚ ਰੱਖ ਲਓ, ਸਭ ਕੁਝ ਤੁਹਾਡੇ ਕੋਲ ਹੀ ਹੈ॥ ੧॥

## ਹਾਥ ਦੇਇ ਰਾਖੇ ਪ੍ਰਭਿ ਅਪੁਨੇ ਸਦ ਜੀਵਨ ਅਬਿਨਾਸੀ ॥

ਅਬਿਨਾਸ਼ੀ ਪ੍ਰਭੂ ਨੇ ਆਪਣੇ ਸੇਵਕ ਜਾਣ ਕੇ ਕ੍ਰਿਪਾ ਰੂਪੀ ਹੱਥ ਦੇ ਕੇ ਰੱਖ ਲਿਆ ਹੈ, ਇਸ ਲਈ ਸਦ ਜੀਵਨ=ਨਿਤ ਜੀਵਨ ਪਾਇਆ ਹੈ, ਅਰਥਾਤ ਅਮਰ ਹੋ ਗਿਆ ਹਾਂ।

## ਕਹੁ ਨਾਨਕ ਮਨਿ ਅਨਦੁ ਭਇਆ ਹੈ ਕਾਟੀ ਜਮ ਕੀ ਫਾਸੀ ॥੨॥੨੮॥੫੧॥

ਗੁਰੂ ਜੀ ਕਥਨ ਕਰਦੇ ਹਨ-ਮੇਰੇ ਮਨ ਵਿਚ ਅਨੰਦ ਪਰਾਪਤ ਹੋਇਆ ਹੈ ਅਤੇ ਜਮਾਂ ਦੀ ਫਾਹੀ ਕੱਟ ਦਿੱਤੀ ਹੈ॥ ੨॥ ੨੮॥ ੫੧॥

## ਸਾਰਗ ਮਹਲਾ ੫ ॥

## ਮੇਰੋ ਮਨੁ ਜਤ ਕਤ ਤੁਝਹਿ ਸਮ੍ਾਰੈ ॥

ਹੇ ਪ੍ਰਭੂ ! ਮੇਰਾ ਮਨ ਜਿਥੇ ਕਿਥੇ ਆਪ ਜੀ ਨੂੰ ਹੀ ਸਮ੍ਾਰੈ=ਸਿਮਰਦਾ ਹੈ।

## ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ
## ਜਿਉ ਜਾਨਹਿ ਤਿਉ ਪਾਰੈ ॥੧॥ ਰਹਾਉ ॥

ਅਸੀਂ ਆਪ ਜੀ ਦੇ ਅਨਾਥ ਬੱਚੇ ਹਾਂ, ਆਪ ਮੇਰੇ ਪਿਤਾ ਹੋ, ਹੇ ਪ੍ਰਭੂ ! ਜਿਵੇਂ ਜਾਣੋਂ ਤਿਵੇਂ ਆਪ ਮੇਰੀ ਪਾਲਣਾ ਕਰੋ॥ ੧॥ ਰਹਾਉ॥

## ਜਬ ਭੂਖੌ ਤਬ ਭੋਜਨੁ ਮਾਂਗੈ ਅਘਾਏ ਸੂਖ ਸਘਾਰੈ ॥

ਜਿਸ ਵੇਲੇ ਬੱਚੇ ਨੂੰ ਭੁੱਖ ਲੱਗਦੀ ਹੈ, ਤਿਸ ਵੇਲੇ ਉਹ ਭੋਜਨ ਮੰਗਦਾ ਹੈ, ਇਸੇ ਤਰ੍ਹਾਂ ਜਦ ਸਾਨੂੰ ਇੱਛਾ ਹੁੰਦੀ ਹੈ ਤਾਂ ਅਸੀਂ ਆਪ ਜੀ ਤੋਂ ਮੰਗਦੇ ਹਾਂ, ਜਦ ਬੱਚਾ ਅਘਾਏ=ਰਜਿਆ ਹੋਵੇ ਤਦ ਉਸ ਨੂੰ ਸਘਾਰੈ=ਸਮੂਹ ਸੁਖ ਹੁੰਦੇ ਹਨ।

## ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ ਹੋਇ ਰਵਾਰੈ ॥੧॥

ਜਦ ਤੱਕ ਇਹ ਜੀਵ ਆਪ ਜੀ ਦੇ ਨਾਲ ਵਸਦਾ ਹੈ ਉਤਨਾ ਚਿਰ ਅਰੋਗ=ਅਗਿਆਨ ਰੋਗ ਤੋਂ ਰਹਿਤ ਰਹਿੰਦਾ ਹੈ, ਜਿਸ ਵੇਲੇ ਆਪ ਜੀ ਨਾਲੋਂ ਛੁਟਕਤ=ਛੁਟ ਜਾਂਦਾ ਹੈ (ਯੁਦਾ ਹੋ ਜਾਂਦਾ ਹੈ) ਤਾਂ ਰਵਾਰੈ=ਧੂੜੀ ਵਾਂਗੂੰ ਤੁਛ ਹੋ ਜਾਂਦਾ ਹੈ॥ ੧॥

## ਕਵਨ ਬਸੇਰੋ ਦਾਸ ਦਾਸਨ ਕੋ ਥਾਪਿ ਉਥਾਪਨਹਾਰੈ ॥

ਹੇ ਥਾਪਿ=ਉਤਪਤੀ ਤੇ ਉਥਾਪਨਹਾਰੈ=ਲਹਿਤਾ ਕਰਨ ਵਾਲੇ ਪ੍ਰਭੂ ! ਅਸੀਂ ਜੋ ਆਪ ਜੀ ਦੇ ਦਾਸਾਂ ਦੇ ਦਾਸ ਹਾਂ ਸਾਡਾ ਕਵਨ ਬਸੇਰੋ=ਕੀ ਵਸ ਚਲ ਸਕਦਾ ਹੈ।

## ਨਾਮੁ ਨ ਬਿਸਰੈ ਤਬ ਜੀਵਨੁ ਪਾਈਐ

ਜੋਤਸ਼ ਗ੍ਰੰਥ ਵਿਚ ਗਣਤ ਵਿਦਿਆ ਦਾ ਹਿਸਾਬ ਹੈ, ਗਿਣਤੀ ਕਰਨ ਨਾਲ ਹੀ ਸਭ ਗਲਾਂ ਦਾ ਪਤਾ ਲਗਦਾ ਹੈ, ਦੂਜਾ ਜੋਤਸ਼ ਪੜ੍ਹਨ ਨਾਲ ਤ੍ਰਿਕਾਲ ਦਰਸੀ ਹੋਈਂਦਾ ਹੈ। ਇਸ ਲਈ ਅਸੀਂ 'ਏਕਾ' ਪਹਿਲੇ ਰੱਖਿਆ ਹੈ, ਕਿਉਂਕਿ ਗਿਣਤੀ ਪਹਿਲੇ ਏਕੇ ਤੋਂ ਚਲਦੀ ਹੈ, ਏਕਾ ਲਿਖਣ ਕਰ ਕੇ ਇਹ ਮੰਤ੍ਰ ਜੋਤਸ਼ ਦੇ ਅਨੁਸਾਰ ਹੈ।

ਦੂਜਾ-ਵਿਧੀ ਸਹਿਤ ਇਸ ਮੰਤ੍ਰ ਦਾ ਸਵਾ ਲੱਖ ਪਾਠ ਕਰਨ ਵਾਲੇ ਨੂੰ ਤਿੰਨਾਂ ਲੋਕਾਂ ਦੀ ਗਿਆਤ ਪ੍ਰਾਪਤ ਹੋ ਜਾਂਦੀ ਹੈ, ਇਸ ਲਈ ਭੀ ਇਹ ਜੋਤਸ਼ ਦੇ ਮੁਤਾਬਕ ਹੈ।

ਪਿੰਗਲ ਗ੍ਰੰਥ ਵਿਚ ਸੱਤ ਗਣ ਲਿਖੇ ਹਨ-ਅਗਣ, ਇਗਣ, ਸਗਣ, ਯਗਣ, ਉਗਣ, ਨਗਣ, ਭਗਣ।

ਸੱਤਾਂ ਗਣਾਂ ਦਾ ਫਲ:- ੧. ਅਗਣ ਗਣ-ਭਾਗ ਸ਼ਾਲੀ ਕਰਦਾ ਹੈ। ੨. ਇਗਣ ਗਣ-ਮਾਨ ਇੱਜ਼ਤ ਵਧਾਉਂਦਾ ਹੈ। ੩. ਸਗਣ ਗਣ-ਲਛਮੀ ਦੇਂਦਾ ਹੈ। ੪. ਯਗਣ ਗਣ-ਗ੍ਰੰਥ ਤੇ ਬੁੱਧੀ 'ਚ ਵਾਧਾ ਕਰਦਾ ਹੈ। ੫. ਉਗਣ ਗਣ-ਹਰ ਇਕ ਤਰ੍ਹਾਂ ਸੇ ਕਲਿਆਣ ਕਰਦਾ ਹੈ। ੬. ਨਗਣ ਗਣ-ਉਮਰਾ ਨੂੰ ਵਧਾਉਂਦਾ ਹੈ। ੭. ਭਗਣ ਗਣ-ਹਰ ਤਰ੍ਹਾਂ ਸੇ ਜਸ ਕਰਾਉਂਦਾ ਹੈ।

ਪਹਿਲਾ ਇਕ ਅੱਖਰ ਦੀਰਘ ਹੋਵੇ ਉਪ੍ਰੰਤ ਦੋ ਅੱਖਰ ਲਘੂ ਹੋਣ ਉਸ ਨੂੰ ਭਗਣ ਗਣ ਕਹਿੰਦੇ ਹਨ, ਓਂ ਦੀਰਘ ਹੈ ਸ-ਤਿ ਦੋ ਅੱਖਰ ਲਘੂ ਹਨ।

ਨਾ-ਦੀਰਘ ਹੈ। ਮੁ-ਕ ਦੋ ਅੱਖਰ ਲਘੂ ਹਨ।

ਇਕ 'ਭਗਣ' ਗਣ ਜਿਸ ਗ੍ਰੰਥ ਦੇ ਆਦਿ ਵਿਚ ਹੋਵੇ ਉਸ ਦਾ ਅਦਬ ਸਤਿਕਾਰ ਚੰਗਾ ਹੁੰਦਾ ਹੈ, ਪਰ ਇਸ ਗ੍ਰੰਥ ਦੇ ਆਦਿ ਵਿਚ ਦੋ 'ਭਗਣ' ਗਣ ਰੱਖੇ ਹਨ, ਇਸ ਕਰ ਕੇ ਸਭ ਗ੍ਰੰਥਾਂ ਨਾਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਪੂਜਾ ਵਗੈਰਾ ਵੱਧ ਤੋਂ ਵੱਧ ਹੋ ਰਿਹਾ ਹੈ। ਚੰਦੋਏ ਉੱਪਰ ਲੱਗਦੇ ਹਨ, ਸੋਨੇ ਦੇ ਛੱਬੇ ਟੰਗੇ ਜਾਂਦੇ ਹਨ, ਤੁਲਾਈਆਂ, ਗਲੀਚੇ ਵਗੈਰਾ ਵਿਛਾਏ ਜਾਂਦੇ ਹਨ, ਸਿਰ੍ਹਾਣੇ ਅਤੇ ਬੇ-ਕੀਮਤੇ ਰੁਮਾਲ ਚੜ੍ਹਦੇ ਹਨ।

**ਨੋਟ**-'ਸਤਿ' ਵਾਲੇ ਤੱਤੇ ਦੀ ਸਿਹਾਰੀ ਪਰ ਬਹੁਤ ਲੋਕ ਸੰਕਾ ਕਰਦੇ ਹਨ ਕਿ ਕਿਸ ਤਰ੍ਹਾਂ ਪੜ੍ਹਨੀ ਚਾਹੀਦੀ ਹੈ? ਉਹਨਾਂ ਨੂੰ ਇਹ ਸਮਝ ਹੋਣੀ ਚਾਹੀਦੀ ਹੈ ਕਿ ਤੱਤੇ ਵ੍ਹਾਲੀ ਜਿਹੜੀ ਸਿਹਾਰੀ ਹੈ, ਗੁਰੂ ਸਾਹਿਬ ਜੀ ਨੇ ਇਹ ਖੀਸਾ, ਸੰਦੀ ਰੱਖੀ ਹੈ, ਜਿਵੇਂ ਕੁੜਤੇ ਦਾ ਖੀਸਾ, ਕੁੜਤੇ ਦੀ ਮਿਣਤੀ ਨਾਲ ਕੋਈ ਸੰਬੰਧ ਨਹੀਂ ਰੱਖਦਾ, ਸਗੋਂ ਉਸ ਖੀਸੇ ਵਿਚ ਰੁਪਏ ਮੋਹਰਾਂ ਆਦਿ ਅਮੋਲਕ ਚੀਜ਼ਾਂ ਪਾਈਆਂ ਜਾਂਦੀਆਂ ਹਨ, ਏਸੇ ਤਰ੍ਹਾਂ ਇਨ੍ਹਾਂ ਅੱਖਰਾਂ ਨਾਲ ਸਿਹਾਰੀ ਅਤੇ ਔਂਕੜ ਵਗੈਰਾ ਜੋ ਮਾਤਰਾਂ ਹਨ ਇਹ ਅਮੋਲਕ ਵਸਤੂ ਹੈ। ਤੱਤੇ ਨੂੰ ਸਿਹਾਰੀ ਨਾ ਹੁੰਦੀ ਤਾਂ ਸਤ ਨਿੰਬੂ ਦਾ, ਸਤ ਮੁਲੱਠੀ ਦਾ, ਸਤ ਸੰਗਤਰੇ ਦਾ, ਸਤ ਕੇਲੇ ਦਾ ਇਤਿਆਦਿ ਪਦਾਰਥਾਂ ਦੇ ਸਤ ਦਾ ਅਰਥ ਹੋ ਜਾਣਾ ਸੀ। ਸਿਹਾਰੀ ਵਿਚ ਈੜੀ ਦੀ ਅਵਾਜ਼ ਹੈ, ਈੜੀ ਈਸ਼੍ਵਰ ਦਾ ਵਾਚਕ ਹੈ ਇਸ ਤੇ ਇਹ ਅਰਥ ਸਿੱਧ ਹੋ ਰਿਹਾ ਹੈ ਉਹ ਈਸ਼੍ਵਰ 'ਸਤਿ' ਹੈ।

ਪੁਨਾ ਸਿੱਧਾਂ ਨੇ ਤਿੰਨ ਪ੍ਰਸ਼ਨ ਕੀਤੇ-

੧. ਇਹ ਮੰਤ੍ਰ ਹੈ ?

੨. ਜੰਤ੍ਰ ਹੈ ?

੩. ਤੰਤ੍ਰ ਹੈ?

ਗੁਰੂ ਜੀ ਆਖਿਆ- ਸਭ ਮੰਤ੍ਰਾਂ 'ਚੋਂ ਇਹ ਸ਼ਰੋਮਣੀ ਮੰਤ੍ਰ ਹੈ ਅਤੇ ਕਾਗਜ਼ ਉਤੇ ਏਕਾ ਲਿਖ ਕੇ ਮੰਤ੍ਰ ਲਿਖ ਦੇਵੇ ਤਾਂ ਜੰਤ੍ਰ ਦਾ ਕੰਮ ਦੇਂਦਾ ਹੈ। ਧਾਗਾ ਵੱਟ ਕੇ ਮੰਤ੍ਰ ਪੜ੍ਹ ਦੇਵੇ ਤਾਂ ਤੰਤ੍ਰ ਦਾ ਕੰਮ ਦੇਂਦਾ ਹੈ।

ਫੇਰ-ਪ੍ਰਸ਼ਨ ਕੀਤਾ, ਨਿਸ਼ਕਾਮੀਆਂ ਨੂੰ ਫਲ ਦੇਂਦਾ ਹੈ ਕਿ ਸ਼ਕਾਮੀਆਂ ਨੂੰ ?

ਗੁਰ ਉੱਤਰ- ਜੋ ਸ਼ਕਾਮੀ ਪੁਰਸ਼ ਜਿਹੜੀ ਜਿਹੜੀ ਕਾਮਨਾਂ ਧਾਰ ਕੇ ਇਸ ਮੰਤ੍ਰ ਦਾ ਪਾਠ ਪਵਿੱਤ੍ਰ ਮਨ ਹੋ ਕੇ ਕਰਦਾ ਹੈ,ਉਸ ਦੀਆਂ ਸਭ ਕਾਮਨਾਂ ਪੂਰਨ ਹੋ ਜਾਂਦੀਆਂ ਹਨ ਅਤੇ ਕਾਮਨਾਂ ਤੋਂ ਰਹਿਤ ਹੋ ਕੇ ਜੋ ਪੁਰਖ=ਪੁਰਸ਼, ਗੁਰ ਪ੍ਰਸਾਦਿ-ਸਤਿਗੁਰਾਂ ਦੀ ਕਿਰਪਾ ਦੁਆਰਾ ਸਤਿਨਾਮੁ ਮੰਤ੍ਰ ਜਪਣਾ ਕਰਤਾ=ਕਰਦਾ ਹੈ, ਉਹ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਰੂਪ ਹੋ ਜਾਂਦਾ ਹੈ।

ਪ੍ਰਸ਼ਨ-ਆਪ ਜੀ ਦਾ ਮੰਤ੍ਰ ਸ਼ਿਵਾ ਦੇ ਮੰਤ੍ਰ ਜੇਹਾ ਹੋਵੇਗਾ। ਜਿਵੇਂ ਸ਼ਿਵਜੀ ਦੇ ਮੰਤ੍ਰ ਫਲ ਤਾਂ ਦੇਂਦੇ ਹਨ, ਪ੍ਰੰਤੂ ਉਹਨਾਂ ਦਾ ਅਰਥ ਕੋਈ ਨਹੀਂ ਸਿੱਧ ਹੁੰਦਾ।

***ਜਥਾ — 'ਅਨ ਮਿਲ ਅੱਖਰ ਅਰਥ ਨਾ ਜਾਪੂ। ਪ੍ਰਗਟ ਪ੍ਰਤਾਪ ਮਹੇਸ ਪ੍ਰਤਾਪੂ।'***

ਤਿਵੇਂ ਆਪ ਜੀ ਦਾ ਮੰਤ੍ਰ ਭੀ ਨਿਰਾਰਥ ਹੋਵੇਗਾ।

ਗੁਰੂ ਸਾਹਿਬ ਜੀ ਆਖਦੇ ਹਨ, ਇਸ ਮੰਤ੍ਰ ਦੇ ਅਰਥਾਂ ਦਾ ਕੋਈ ਓੜਕ ਹੀ ਨਹੀਂ ਹੈ।

## ਸੂਚਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਆਰੰਭ ਕਰਨ ਤੋਂ ਪਹਿਲੋਂ;
ਇਹ ਸੂਚਿਤ ਕਰ ਦੇਣਾ ਜ਼ਰੂਰੀ ਹੈ, ਕਿ ਸਮੂਹ ਬਾਣੀ ਵਿਖੇ ਮੰਗਲਾਂ ਦੇ
ਭੇਦ ਕਿਤਨੇ ਹਨ, ਅਤੇ ਇਨ੍ਹਾਂ ਦੀ ਗਿਣਤੀ ਕਿਤਨੀ ਹੈ,
ਸੋ ਇਸ ਵਿਚਾਰ ਨੂੰ ਮੁੱਖ ਰੱਖ ਕੇ ਅੱਗੇ 'ਮੰਗਲ ਨਿਰਣਯ'
ਪਾਠਕਾਂ ਦੀ ਦ੍ਰਿਸ਼ਟੀ ਗੋਚਰ
ਕੀਤੇ ਜਾਂਦੇ ਹਨ।



# ਮੰਗਲ ਨਿਰਣਯ

ਪੰਚਮ ਪਿਤਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਚਾਰ ਪ੍ਰਕਾਰ ਦੇ ਮੰਗਲ ਲਿਖੇ ਹੋਏ ਹਨ-

[੧] ੧ਓ ਸਤਿਗੁਰ ਪ੍ਰਸਾਦਿ॥

ਇਹ ਮੰਗਲ ੫੨੨ ਵਾਰੀ ਲਿਖਿਆ ਹੈ।

[੨] ੧ਓ ਸਤਿਨਾਮੁ ਗੁਰ ਪ੍ਰਸਾਦਿ॥

ਇਹ ਮੰਗਲ ੨ ਵਾਰੀ ਲਿਖਿਆ ਹੈ।

੧. *ਸਿਰੀ ਰਾਗੁ ਮਹਲਾ ੪ ਵਣਜਾਰਾ* [ਪੰਨਾ ੮੧ ਦੇਖੋ]

੨. *ਬਿਹਾਗੜਾ ਮਹਲਾ ੫* [ਪੰਨਾ ੫੪੪ ਦੇਖੋ]

*[੩] ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥*

*ਇਹ ਮੰਗਲ ੯ ਵਾਰੀ ਲਿਖਿਆ ਹੈ।*

*[੪] ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥*

ਜਪੁ ਨੀਸਾਣ ਵਾਲੇ ਮੰਗਲ ਸਮੇਤ, ਇਹ ਵੱਡਾ ਮੰਗਲ ੩੩ ਵਾਰੀ ਲਿਖਿਆ ਹੈ।

੫੨੨
੨
੯
੩੩
੫੬੬ ਕੁਲ ਮੰਗਲ ਹਨ

ਇਨ੍ਹਾਂ ਵਿੱਚੋਂ ੫੦੧ ਵਾਰ ਮੰਗਲ ਰਾਗਾਂ ਦੇ ਸਿਰਲੇਖ ਤੋਂ ਪਿੱਛੋਂ ਆਉਂਦੇ ਹਨ, ਅਤੇ ੬੫ ਵਾਰ ਮੰਗਲ ਰਾਗਾਂ ਦੇ ਸਿਰਲੇਖ ਤੋਂ ਪਹਿਲਾਂ ਆਉਂਦੇ ਹਨ।

## ਜ਼ਰੂਰੀ ਨੋਟ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਇੱਛਾ ਅਨੁਸਾਰ ਕਈ ਜਗ੍ਹਾ ਮੰਗਲ ਨਹੀਂ ਭੀ ਲਿਖੇ—

ਸਿਰੀਰਾਗੁ ਮਹਲਾ ੪ ਘਰੁ ੧॥ ***ਮੈ ਮਨਿ ਤਨਿ ਬਿਰਹੁ ਅਤਿ ਅਗਲਾ*** *[ਪੰਨਾ ੩੯]*

ਸਿਰੀਰਾਗੁ ਮਹਲਾ ੫ ਘਰੁ ੧॥ ***ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥*** *[ਪੰਨਾ ੪੨]*

| | | |
|---|---|---|
| ਮਾਝ ਮਹਲਾ ੫ ਚਉਪਦੇ ਘਰੁ ੧ ॥ | *ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥* | [ਪੰਨਾ ੯੬] |
| ਮਾਝ ਮਹਲਾ ੩ ਘਰੁ ੧ ॥ | *ਕਰਮੁ ਹੋਵੈ ਸਤਿਗੁਰੂ ਮਿਲਾਏ॥* | [ਪੰਨਾ ੧੦੯] |
| ਮਾਝ ਮਹਲਾ ੪ ॥ | *ਆਦਿ ਪੁਰਖੁ ਅਪਰੰਪਰੁ ਆਪੇ॥* | [ਪੰਨਾ ੧੨੯] |
| ਮਾਝ ਮਹਲਾ ੫ ਘਰੁ ੧ ॥ | *ਅੰਤਰਿ ਅਲਖੁ ਨ ਜਾਈ ਲਖਿਆ॥* | [ਪੰਨਾ ੧੩੦] |
| ਮੁੰਦਾਵਣੀ ਮਹਲਾ ੫ ॥ | *ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥* | [ਪੰਨਾ ੧੪੨੯] |

## ੯. ਵੇਰਾਂ ਆਏ ਮੰਗਲਾਂ ਦਾ ਨਿਰਣਯ

| | ਪੰਨਾ | | ਪੰਨਾ |
|---|---|---|---|
| ੧. ਮੰਗਲ ਮਾਝ ਦੀ ਵਾਰ | ੧੩੭ | ੬. ਮੰਗਲ ਗਉੜੀ ਭਗਤ ਬਾਣੀ | ੩੨੩ |
| ੨. ਮੰਗਲ ਗਉੜੀ ਅਸਟਪਦੀ | ੨੨੦ | ੭. ਮੰਗਲ ਗਉੜੀ ਭਗਤ ਬਾਣੀ | ੩੪੦ |
| ੩. ਮੰਗਲ ਗਉੜੀ ਅਸਟਪਦੀ | ੨੩੫ | ੮. ਮੰਗਲ ਗਉੜੀ ਭਗਤ ਬਾਣੀ | ੩੪੫ |
| ੪. ਮੰਗਲ ਗਉੜੀ ਛੰਤ | ੨੪੨ | ੯. ਮੰਗਲ ਬਿਲਾਵਲੁ ਬਾਣੀ ਭਗਤਾਂ ਦੀ | ੮੫੫ |
| ੫. ਮੰਗਲ ਗਉੜੀ ਛੰਤ | ੨੪੩ | | |

## ੩੩. ਵੇਰਾਂ ਆਏ ਮੰਗਲਾਂ ਦਾ ਨਿਰਣਯ

| | ਪੰਨਾ | | ਪੰਨਾ |
|---|---|---|---|
| ੧. ਜਪੁ ਨੀਸਾਣੁ | ੧ | ੧੮. ਰਾਗੁ ਰਾਮਕਲੀ | ੮੭੬ |
| ੨. ਰਾਗੁ ਮਾਝ | ੯੪ | ੧੯. ਰਾਗੁ ਨਟ ਨਾਰਾਇਨ | ੯੭੫ |
| ੩. ਰਾਗੁ ਗਉੜੀ | ੧੫੧ | ੨੦. ਰਾਗੁ ਮਾਲੀ ਗਉੜਾ | ੯੮੪ |
| ੪. ਰਾਗੁ ਆਸਾ | ੩੪੭ | ੨੧. ਰਾਗੁ ਮਾਰੂ | ੯੮੯ |
| ੫. ਆਸਾ ਦੀ ਵਾਰ | ੪੬੨ | ੨੨ ਰਾਗੁ ਭੈਰਉ | ੧੧੨੫ |
| ੬. ਆਸਾ ਭਗਤ ਬਾਣੀ | ੪੭੫ | ੨੩. ਰਾਗੁ ਬਸੰਤ | ੧੧੬੮ |
| ੭. ਰਾਗੁ ਗੂਜਰੀ | ੪੮੯ | ੨੪. ਰਾਗੁ ਸਾਰੰਗ | ੧੧੯੭ |
| ੮. ਰਾਗੁ ਦੇਵਗੰਧਾਰੀ | ੫੨੭ | ੨੫. ਰਾਗੁ ਮਲਾਰ | ੧੨੫੪ |
| ੯. ਰਾਗੁ ਬਿਹਾਗੜਾ | ੫੩੭ | ੨੬. ਰਾਗੁ ਕਾਨੜਾ | ੧੨੯੫ |
| ੧੦. ਰਾਗੁ ਵਡਹੰਸੁ | ੫੫੭ | ੨੭. ਰਾਗੁ ਕਲਿਆਣ | ੧੩੧੯ |
| ੧੧. ਰਾਗੁ ਸੋਰਠਿ | ੫੯੫ | ੨੮. ਰਾਗੁ ਪ੍ਰਭਾਤੀ | ੧੩੨੭ |
| ੧੨. ਰਾਗੁ ਧਨਾਸਰੀ | ੬੬੦ | ੨੯. ਰਾਗੁ ਜੈਜਾਵੰਤੀ | ੧੩੫੨ |
| ੧੩. ਰਾਗੁ ਟੋਡੀ | ੭੧੧ | ੩੦. ਸਲੋਕ ਸਹਸਕ੍ਰਿਤੀ ਮ: ੧ | ੧੩੫੩ |
| ੧੪. ਰਾਗੁ ਤਿਲੰਗ | ੭੨੧ | ੩੧. ਸਲੋਕ ਸਹਸਕ੍ਰਿਤੀ ਮ: ੫ | ੧੩੫੩ |
| ੧੫. ਰਾਗੁ ਸੂਹੀ | ੭੨੮ | ੩੨.ਸਵਯੇ ਸ੍ਰੀ ਮੁਖਬਾਕ | ੧੩੮੫ |
| ੧੬. ਰਾਗੁ ਬਿਲਾਵਲੁ | ੭੯੫ | ੩੩. ਸਲੋਕ ਵਾਰਾਂ ਤੇ ਵਧੀਕ | ੧੪੧੦ |
| ੧੭. ਰਾਗੁ ਗੋਂਡ | ੮੫੯ | | |

-o-

# ਪੰਦ੍ਰੀਆ ਜੰਤ੍ਰ

ਇਹ ਪੰਦ੍ਰੀਆ ਜੰਤ੍ਰ ਲੋਕ ਲਿਖ ਕੇ ਦੁਕਾਨਾਂ ਪਰ ਲਾਉਂਦੇ ਹਨ ਕਿਰਤ ਕਮਾਈ ਵਾਸਤੇ।



| | | |
|---|---|---|
| ੬ | ੧ | ੮ |
| ੭ | ੫ | ੩ |
| ੨ | ੯ | ੪ |

## ਇਹ ਦੂਜੇ ਪ੍ਰਕਾਰ ਦਾ ਪੰਦ੍ਰੀਆ ਜੰਤ੍ਰ ਹੈ

*ਇਸ ਦਾ ਜੰਤ੍ਰ ਇਹ ਹੈ*

ਅਸ਼ਟ ਭੁਜੀ ਪ੍ਰਮੇਸਰੀ, ਏਕ ਪੁਰਖ ਭਗਵਾਨ।



| | | |
|---|---|---|
| ੮ | ੧ | ੬ |
| ੩ | ੫ | ੭ |
| ੪ | ੯ | ੨ |

ਖਟ ਸ਼ਾਸਤ੍ਰ ਕੋ ਸਿਮਰੀਏ, ਤੀਨ ਭਏ ਕੁਰਬਾਨ।
ਪੰਜ ਭੇਦ ਵਸ ਮੇਂ ਕਰੋ, ਸਾਤ ਧਰਮ ਕੀ ਆਣ।
ਚਾਰ ਭੇਦ ਨੌ ਖੰਡ ਮੇ, ਦੋ ਚੰਦ ਸੂਰਜ ਦੀ ਆਣ।

## ਇਸ ਤਰਫ ਗੁਰੂ ਘਰ ਵਿਖੇ ਪੰਦ੍ਰੀਆ ਇਹ ਹੈ



| | | |
|---|---|---|
| ਗੁ | ੧ਓ | ਵਾ |
| ਤਿ | ਮੁ . | ਹਿ |
| ਨਾ | ਰੂ | ਸ |

ਚੌਂਤੀਆਂ ਜੰਤ੍ਰ ਇਹ ਹੈ

| | | | |
|---|---|---|---|
| ੭ | ੧੨ | ੧ | ੧੪ |
| ੨ | ੧੩ | ੮ | ੧੧ |
| ੧੬ | ੩ | ੧੦ | ੫ |
| ੯ | ੬ | ੧੫ | ੪ |

| | | |
|---|---|---|
| ੮ | ੩ | ੪ |
| ੧ | ੫ | ੯ |
| ੬ | ੭ | ੨ |

ਇਸ ਦੀ ਸਿੱਧੀ ਕਰਨ ਤੋਂ ਬਾਅਦ ਨਚੰਦੇ ਐਤਵਾਰ ਲਿਖ ਕੇ ਰੋਗੀ ਦੇ ਗਲ ਵਿਚ ਪਾਉਣ ਨਾਲ ਚੌਥੇ ਦਾ ਤਾਪ ਦੂਰ ਹੋ ਜਾਂਦਾ ਹੈ। ਨਾਲ ਸ਼ਬਦ ਦਾ ਪਾਠ ਕਰੇ।

**ਸੋਰਠਿ ਮਹਲਾ ੫ ॥**

**ਮੇਰਾ ਸਤਿਗੁਰੁ ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥ ੧ ॥ ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਦੀ ਲਾਜ ਰਖਾਈ ॥ ਸਾਧ ਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਈ ॥ ੧ ॥ ਹਲਤੁ ਪਲਤੁ ਪ੍ਰਭੁ ਦੋਵੈ ਸਵਾਰੇ ਹਮਰੇ ਗੁਣ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥ ੨ ॥ ੨੧ ॥ ੪੯ ॥**

*[ਪੰਨਾ ੬੨੦]*

# ਅਕੜਮ ਚੱਕਰ




| ਸਿੱਧ | ਸਾਧਜ | ਸ੍ਵੈਸਿਧ | ਅਰੀ |
|---|---|---|---|
| ੧-੫-੯ | ੨-੬-੧੦ | ੩-੭-੧੧ | ੪-੮-੧੨ |

ਸਿੱਧ ਸਾਧਜ ਹ੍ਵੈ ਸਿਧ ਅਰਿ ਸ੍ਵੈ ਅਨ ਕਰਮਨਾ ਲੇਹੁ।
ਆਦ ਬਰਣ ਸਭ ਨਾਮ ਕੋ ਪ੍ਰਿਥਮ ਗਿਣ ਸਮਝੇਹੁ।
ਪਹਿਲੇ ਪੰਜ ਨੌਂ ਧਰਤੀ ਤਤ੍ਵ ਹੋਈ। ਰੁਤ ਅਨੁਸਾਰ ਦੇਹਿ ਫਲ ਸੋਈ।
ਦੋ ਛੇ ਦਸ ਵਾਯੂ ਤਤ ਹੋਈ। ਕਰੇ ਜਤਨ ਹ੍ਵੈ ਹ੍ਵੈ ਭੀ ਨਾਹੀ।
ਤਿੰਨ ਸਤ ਯਾਰਾਂ ਜਲ ਤਤ ਹੋਇ। ਫਲ ਅਫਲ ਛੇਤੀ ਦੈ ਸੋਇ।
ਚਾਰ ਅਠ ਬਾਰਾਂ ਡਵ ਨਭ ਹੋਈ। ਹਾਨੀ ਕਾਰਕ ਸਿਧ ਨਹਿ ਹੋਈ।

*[ਗੁਰੂ ਨਾਮ ਮਾਲਾ ਖੰਡ ੯ ਧਿਆ ੩੨ ਪੰਨਾ ੮੮]*

ਇਸ ਚੱਕਰ ਦੇ ਵਿਚਾਰ ਦੁਆਰਾ ਗੁਰਬਾਣੀ ਦੇ ਸ਼ਬਦਾਂ ਦਾ ਪਾਠ ਕਰਨ ਨਾਲ ਸ਼ੀਘਰ ਫਲ ਦੀ ਪ੍ਰਾਪਤੀ ਹੁੰਦੀ ਹੈ। ਅਰਥਾਤ ਮਨੋਂ ਕਾਮਨਾ ਪੂਰਨ ਹੁੰਦੀ ਹੈ।

# ਜਪੁ ਨੀਸਾਣੁ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

## ੧ੴ

ਉਹ ਇੱਕ ਅਦੁੱਤੀ ਬ੍ਰਹਮ ਹੈ।

*"ਏਕ ਮੇਵਾ ਦੁਤੀਅੰ ਬ੍ਰਹਮ॥"* *[ਸੁਰਤੀ]*

ਪੁਨਾ-ਸਾਰੇ ਸੰਸਾਰ ਦੀ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਮੰਗਲ ਸਰੂਪ ਹੈ।

## ਸਤਿਨਾਮੁ

ਉਸ ਦਾ ਨਾਮ ਰੂਪ ਸਤਿ ਹੈ।

ਸ਼ੰਕਾ-ਨਾਮ ਰੂਪ ਤਾਂ ਸਭ ਕੁਝ ਮਿਥਿਆ ਹੁੰਦਾ ਹੈ, ਆਪ ਨੇ ਸੱਚਾ ਕਿਵੇਂ ਆਖਿਆ ?

ਜਿਸ ਤਰ੍ਹਾਂ ਕੋਈ ਆਖੇ "ਮਮ ਮਾਤਾ ਬੰਝਿਆ" ਉਸ ਤੋਂ ਪੁਛੋ ਜੇ ਤੇਰੀ ਮਾਂ ਬੰਝਿਆ ਹੈ ਤਾਂ ਤੂੰ ਕਿਸ ਤਰ੍ਹਾਂ ਜੰਮ ਪਿਆ ਹੈਂ ?

ਨਾਮ ਰੂਪ ਤਾਂ ਸਭ ਕੁਛ ਮਿਥਿਆ ਹੈ ਉਹ ਸੱਚਾ ਕਿਵੇਂ ਹੋ ਸਕਦਾ ਹੈ। ਇਸ ਕਰਕੇ ਦੂਜਾ ਅਰਥ ਕਰਨਾ- ਉਹ ਤ੍ਰੈਕਾਲ ਆਬਾਧ ਭਾਵ ਭੂਤ, ਭਵਿੱਖ, ਵਰਤਮਾਨ ਤਿੰਨਾਂ ਕਾਲਾਂ ਵਿਚ ਸਤਿ ਹੈ।

*ਯਥਾ—"ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ॥ ੩॥"*

*[ਆਸਾ ਮਹਲਾ ੪, ਪੰਨਾ ੪੪੮]*

੧. ਅਤੇ ਨਾਮ ਰੂਪ ਪ੍ਰਪੰਚ ਦਾ ਕਰਤਾ-ਰਚਨਹਾਰਾ ਹੈ। ੨. ਨਾਮੁ=ਪ੍ਰਸਿੱਧ ਹੈ,
੩. ਆਮ ਖਾਸ ਪ੍ਰਪੰਚ ਜਿਸ ਵਿਚ ਨਹੀਂ ਹੈ, ੪ ਆਮੁ-ਰੋਗ ਜਿਸ ਵਿਚ ਨਹੀਂ ਹੈ।

ਉਸ ਦਾ ਸਤਿਨਾਮੁ ਮੰਤ੍ਰ ਸਭ ਮੰਤ੍ਰਾਂ ਵਿਚੋਂ ਵਿਸ਼ੇਸ਼ ਹੈ।



ਜਿਵੇਂ-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਥਨ ਕੀਤਾ ਹੈ-

"ਨਿਰਭਉ ਨਿਰੰਕਾਰੁ ਸਤਿਨਾਮੁ॥ ਜਗ ਮਹਿ ਸ੍ਰੇਸਟੁ ਊਤਮ ਕਾਮੁ॥
ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ॥ ੨ ॥"

[ਮਾਰੂ ਮਹਲਾ ੪, ਪੰਨਾ ੯੯੮]

ਤਥਾ -"ਸਤਿ ਨਾਮੁ ਪ੍ਰਭ ਕਾ ਸੁਖਦਾਈ॥ ਬਿਸ੍ਵਾਸ ਸਤਿ ਨਾਨਕ ਗੁਰ ਤੇ ਪਾਈ॥ ੬ ॥"

[ਸੁਖਮਨੀ, ਪੰਨਾ ੨੮੪]

"ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥"

[ਮਾਰੂ ਮਹਲਾ ੫, ਪੰਨਾ ੧੦੮੩]

ਜਿਸ ਵੇਲੇ ਛੇਵੇਂ ਪਾਤਸ਼ਾਹ ਜੀ ਨੂੰ ਤਾਪ ਚੜ੍ਹਿਆ ਸੀ ਉਸ ਵੇਲੇ ਪੰਚਮ ਪਿਤਾ ਜੀ ਨੇ ਸਤਿਨਾਮੁ ਮੰਤ੍ਰ ਦਾ ਜਾਪ ਕੀਤਾ ਤੇ ਬੁਖਾਰ ਉਤਰ ਗਿਆ। ਉਸ ਵੇਲੇ ਸਿੱਖਾਂ ਨੂੰ ਉਪਦੇਸ਼ ਦਿੱਤਾ-

'ਇਹ ਮੰਤ੍ਰ ਮਹਾਂ ਸਤਿਨਾਮ ਅਹੈ। ਨਿਜ ਜੀਹ ਜਪੈ ਜੁ ਅਰੋਗ ਰਹੈ॥ ੧੬ ॥
ਤਨ ਤਾਪ ਕਹਾਂ ਇਸਤੇ ਜੁ ਰਹੈ। ਜਗ ਤੀਨਹੁ ਤਾਪਨਿ ਖਾਪਦ ਹੈ।
ਮੁਖਿ ਧੰਨ, ਜਪੈ ਸਤਿਨਾਮ ਸਦਾ। ਕਿਹ ਸੰਕਟ ਹੋਨਿ ਨ ਦੇਤਿ ਕਦਾ॥ ੧੭ ॥
ਬਡ ਭਾਗ ਭਰੇ ਲਿਵ ਲਾਵਤਿ ਹੈਂ। ਦੁਖ ਲੋਕ ਪ੍ਰਲੋਕ ਨਸਾਵਤਿ ਹੈਂ।
ਕਹਿ ਸਿੱਖਜਨ ਸਾਥ 'ਬਿਕਾਰ ਤਜੋ। ਸਤਿਨਾਮੁ ਭਜੋ, ਸਤਿਨਾਮ ਭਜੋ' ॥ ੧੮ ॥'

[ਗੁਰਪ੍ਰਤਾਪ ਸੂਰਜ, ਰਾਸਿ ੩, ਅੰਸੂ ੩੦]

ਤਥਾ — 'ਸਿਰਿ ਨਾਥਾ ਕੈ ਏਕੁ ਨਾਥੁ ਸਤਿਨਾਮੁ ਕਰਤਾਰ॥
ਨਾਨਕ ਤਾ ਕੀ ਕੀਮਤਿ ਨਾ ਪਵੈ ਬੇਅੰਤ ਬੇਸੁਮਾਰ॥ ੧ ॥'

[ਬੀੜ ਭਾਈ ਬੰਨੋ, ਪੰਨਾ ੫੨੧]

"ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ॥
ਮਸਤਕਿ ਹੋਵੈ, ਲਿਖਿਆ ਹਰਿ ਸਿਮਰਿ ਪਰਾਣੀ॥"

[ਗਉੜੀ ਕੀ ਵਾਰ ਦੂਜੀ, ਪੰਨਾ ੩੧੯]

## ਕਰਤਾ

੧. ਸੰਸਾਰ ਦੇ ਰਚਨਹਾਰਾ ਹੈ।

੨. ਦੁਸ਼ਟਾਂ ਪੁਰਸ਼ਾਂ ਨੂੰ ਕਰ+ਤਾ=ਤਾੜਨਾ ਕਰਨ ਵਾਲਾ ਹੈ।

੩. ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਹੈ।

੪. ਜਿਸ ਦੇ ਕਰ=ਹੱਥ ਵਿਚ ਸਭ ਜੀਵਾਂ ਦੇ ਖਾਣ ਪਾਣ ਦੀ ਤਾ=ਤਾਰ [ਡੋਰ] ਫੜੀ ਹੋਈ ਹੈ।

## ਪੁਰਖੁ

੧. ਪੁਰਸ਼ ਕੇਵਲ ਪਰਮਾਤਮਾ ਹੀ ਹੈ, ਬਾਕੀ ਸਭ ਇਸਤ੍ਰੀਆਂ ਹਨ।

ਯਥਾ— "ਠਾਕੁਰ ਏਕੁ ਸਬਾਈ ਨਾਰਿ॥ [ਦਖਣੀ ਓਅੰਕਾਰ, ਪੰਨਾ ੯੩੩]

ਤਥਾ—"ਇਸੁ ਜਗ ਮਹਿ ਪੁਰਖ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥"

[ਵਡਹੰਸੁ ਦੀ ਵਾਰ, ਪੰਨਾ ੫੯੧]

੨. ਸਾਰਿਆਂ ਵਿਚ ਪੁਰਖੁ=ਪੂਰਨ ਹੈ।

੩. ਆਪਣਿਆਂ ਦਾਸਾਂ ਨੂੰ ਪੂੰ=ਨਰਕਾਂ ਤੋਂ ਰਖੁ=ਰੱਖਣ ਵਾਲਾ ਹੈ।*

੪. ਖੁ=ਅਕਾਸ਼ ਵਾਂਗ ਪੁਰ=ਪੂਰਨ ਹੈ।

੫. ਪੁਰਖੁ=ਪੌਰਖ ਵਾਲਾ, ਅਸਲ ਬਲ ਵਾਲਾ ਹੈ। ਉਸ ਦੇ ਬਲ ਤੋਂ ਹੀ ਸਾਰੇ ਬਲ ਲੈਂਦੇ ਹਨ।

ਯਥਾ—"ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥
ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥
ਕਿਨੀ ਤੇਰਾ ਅੰਤੁ ਨ ਪਾਇਆ॥ ੨॥" [ਦਸਮ ਗ੍ਰੰਥ,ਵਾਰ ਭਗਉਤੀ ਪੰਨਾ ੧੧੯]

੬. ਬ੍ਰਹਮ ਪੁਰੀ, ਵਿਸ਼ਨ ਪੁਰੀ, ਇੰਦਰ ਪੁਰੀ ਆਦਿ ਪੁਰ=ਪੁਰੀਆਂ ਵਿਚ,
ਅਥਵਾ-ਦੇਹਾਂ ਰੂਪ ਪੁਰੀਆਂ ਵਿਚ ਜੋ ਖੁ=ਸੈਨ ਕਰਨ ਵਾਲਾ ਹੈ।

੭. ਪ੍ਰਤੱਖ ਪੁਰੀਆਂ ਨੂੰ ਅਤੇ ਦੇਹਾਂ ਰੂਪ ਪੁਰ=ਪੁਰੀਆਂ ਨੂੰ ਖੁ-ਨਾਸ ਕਰਨ ਵਾਲਾ ਹੈ। ਬਾਕੀ ਦੇ ਜੋ ਭੀ ਪੁਰਸ਼ ਹਨ, ਉਹ ਡਰ ਦੇ ਸਹਿਤ ਹਨ।

ਯਥਾ—"ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ॥"

[ਮਾਰੂ ਮਹਲਾ ੫, ਪੰਨਾ ੯੯੮]

ਤਥਾ—"ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥"

[ਆਸਾ ਦੀ ਵਾਰ,ਪੰਨਾ ੪੬੪]

"ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ॥
ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ॥"

[ਵਡਹੰਸੁ ਦੀ ਵਾਰ, ਪੰਨਾ ੫੮੬]

## ਨਿਰਭਉ

੧. ਉਹ ਪਰਮੇਸ਼ਰ ਡਰ ਤੋਂ ਨਿਰ=ਰਹਿਤ ਹੈ, ਉਸ ਨੂੰ ਕਿਸੇ ਦਾ ਭੈ ਨਹੀਂ।

"ਨਿਰਭਉ ਨਿਰੰਕਾਰੁ ਦਇਅਲੀਆ॥ ਜੀਅ ਜੰਤ ਸਗਲੇ ਪ੍ਰਤਿਪਲੀਆ॥ ੧॥ ਰਹਾਉ॥"

[ਮਾਰੂ ਮਹਲਾ ੫, ਪੰਨਾ ੧੦੦੪]

੨. ਦੁਸ਼ਟ ਪੁਰਸ਼ਾਂ ਨੂੰ ਨਿਰਾ ਡਰ ਹੀ ਦੇਣ ਵਾਲਾ ਹੈ।

੩. ਭਵ=ਜਨਮ ਮਰਨ ਤੋਂ ਨਿਰ=ਰਹਿਤ ਹੈ।

੪. ਨਿਰ=ਵਿਸ਼ੇਸ਼ ਕਰਕੇ-ਭਵ=ਕਲਿਆਣ ਸਰੂਪ ਹੈ।

---

*ਲਘੂ ਅੱਖਰ ਨੂੰ ਦੀਰਘ ਕਰਨਾ ਜਾਂ ਦੀਰਘ ਨੂੰ ਲਘੂ ਕਰਨਾ ਅਰਥ ਵਾਸਤੇ ਕੋਈ ਦੋਸ਼ ਨਹੀਂ। ਕਵੀ ਸੰਤੋਖ ਸਿੰਘ ਜੀ ਨੇ ਗਰਬ ਗੰਜਨੀ ਟੀਕੇ ਵਿਚ ਲਿਖਿਆ ਹੈ।

ਯਥਾ—"ਲਘੂ ਦੀਰਘ ਦੀਰਘ ਲਘੂ ਅਰਥ ਹੇਤ ਉਚਾਰ।"

## ਨਿਰਵੈਰੁ

੧. ਵੈਰ ਤੋਂ ਨਿਰ=ਰਹਿਤ ਹੈ, ਉਸ ਦਾ ਕਿਸੇ ਨਾਲ ਵੈਰ ਨਹੀਂ।

*ਯਥਾ— "ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥ ਜਨਮਿ ਮਰਣਿ ਨਹੀ ਧੰਧਾ ਧੈਰੁ॥"[ਪੰਨਾ ੯੩੧]*

*ਤਥਾ— "ਨਿਰਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ॥"*

*[ਮਾਝ ਮਹਲਾ ੫, ਪੰਨਾ ੯੮]*

*ਤਥਾ— "ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ॥"*

*[ਸੋਰਠਿ ਮਹਲਾ ੧, ਪੰਨਾ ੫੯੬]*

ਪ੍ਰਸ਼ਨ-ਜੀਵਾਂ ਨੂੰ ਦੁੱਖ ਕਿਉ ਦੇਂਦਾ ਹੈ?

ਉੱਤਰ-ਜੀਵਾਂ ਦੇ ਆਪਣੇ ਕਰਮ ਹੀ ਦੁੱਖ ਕਾ ਕਾਰਨ ਹਨ। ਪਰਮਾਤਮਾ ਵੈਰ ਕਰਕੇ ਕਿਸੇ ਨੂੰ ਦੁੱਖ ਨਹੀਂ ਦੇਂਦਾ।

੨. ਭਗਤਾਂ ਦੀ ਰੱਖਿਆ ਲਈ ਦੁਸ਼ਟਾਂ ਨਾਲ ਨਿਰਾ ਵੈਰ ਹੀ ਕਰਨ ਵਾਲਾ ਹੈ।

੩. ਵੈਰੁ=ਵੈਲਦਾਰੀਆਂ ਭਾਵ ਖੋਟੇ ਕੰਮਾਂ ਤੋਂ ਨਿਰ=ਰਹਿਤ ਹੈ।

ਨੋਟ-ਪਰ ਇਸਤ੍ਰੀ ਨਾਲ ਬਿਭਚਾਰ ਕਰਨਾ ਹੀ ਵੈਲਦਾਰੀ ਹੈ।

## ਅਕਾਲ ਮੂਰਤਿ

੧. ਉਸ ਦੀ ਮੂਰਤੀ ਅਕਾਲ=ਕਾਲ ਤੋਂ ਰਹਿਤ ਹੈ।

ਸ਼ੰਕਾ-ਮੂਰਤੀ ਕੀ ਤੇ ਅਕਾਲ ਕੀ? ਮੂਰਤੀ ਹਮੇਸ਼ਾਂ ਨਾਸ਼ ਹੋ ਜਾਣ ਵਾਲੀ ਚੀਜ਼ ਹੈ, ਜੇ ਪਰਮਾਤਮਾ ਨਾਸ਼ ਹੋ ਗਿਆ ਤਾਂ ਵੇਦ ਸ਼ਾਸਤ੍ਰ ਸਭ ਨਿਸਫਲ ਹੋ ਜਾਣਗੇ।

ਉੱਤਰ-ਉਹ ਪਰਮਾਤਮਾ ਅਕਾਲ ਮੂਰਤਿ=ਅਕਾਲ ਸਰੂਪ ਹੈ।

*"ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ॥"*

*[ਮਾਰੂ ਮਹਲਾ ੧, ਪੰਨਾ ੧੦੩੮]*

*"ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥"*

*[ਸੋਰਠਿ ਮਹਲਾ ੫, ਪੰਨਾ ੬੦੯]*

*"ਅਮੋਘ ਦਰਸਨ ਆਜੂਨੀ ਸੰਭਉ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥"*

*[ਮਾਰੂ ਮਹਲਾ ੫, ਪੰਨਾ ੧੦੮੨]*

*"ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥ ਨਿਰਵੈਰੁ ਅਕਾਲ ਮੂਰਤਿ॥
ਆਜੂਨੀ ਸੰਭਉ॥ ਮੇਰੇ ਮਨ ਅਨਦਿਨੁ ਧਿਆਇ ਨਿਰੰਕਾਰੁ ਨਿਰਾਹਾਰੀ॥੧॥"*

*[ਸਾਰਗ ਮਹਲਾ ੪, ਪੰਨਾ ੧੨੦੧]*

*"ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ॥ ੧॥"*

*[ਸਾਰਗ ਪੰਨਾ ੧੨੦੮]*

ਭਾਵ-ਅਕਾਲ ਸਰੂਪ ਦੇ ਧਿਆਨ ਕਰਨੇ ਨੂੰ ਸੰਤਾਂ ਸਾਧਾਂ ਦੀ ਸੰਗਤ ਹੀ ਨੀਕੀ ਠਾਹਰ=ਚੰਗੀ ਜਗ੍ਹਾ ਹੈ।

*ਦੁਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥*
*ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥ ੨॥*

*[ਮਾਝ ਮਹਲਾ ੫, ਪੰਨਾ ੯੯]*

[੨] ਅ=ਵਿਸ਼ਨੂੰ, ਕਾ=ਕਰਤਾ [ਬ੍ਰਹਮਾ] ਲ=ਲੈਤਾ ਕਰਨ ਵਾਲਾ [ਸ਼ਿਵਜੀ]। ਇਸ ਤਰ੍ਹਾਂ ਤ੍ਰਿਦਾ ਰੂਪ ਹੋ ਰਿਹਾ ਹੈ। ਸ਼ੰਕਾ-ਤੁਹਾਡੀ ਪ੍ਰੀਤੀ ਕਿਸ ਵਿਚ ਹੈ?

[੩] ਉੱਤਰ-ਜੋ ਪਰਮਾਤਮਾ ਅਕਾਲ=ਦੇਸ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈ,

ਵਾ: ਦੁੱਖ ਕਾਲ ਤੋਂ ਰਹਿਤ ਹੈ।

ਵਾ-ਦੁਰਭਿੱਖ ਕਾਲ ਤੋਂ ਰਹਿਤ ਹੈ, ਉਸ ਪਰਮਾਤਮਾ ਵਿਚ ਮੂ+ਰਤਿ=ਮੇਰੀ ਪ੍ਰੀਤੀ ਹੈ।

[੪] ਅਕਾਲ=ਕਾਲ ਰਹਿਤ ਹੈ ਅਤੇ ਅਮੂਰਤਿ=ਮੂਰਤੀ ਅਕਾਰ ਤੋਂ ਰਹਿਤ ਹੈ।

## ਅਜੂਨੀ

ਜੂਨੀਆਂ ਤੋਂ ਰਹਿਤ ਹੈ। ਚੌਰਾਸੀ ਲੱਖ ਜੂਨ ਵਿਚੋਂ ਕਿਸੇ ਜੂਨ ਵਿਚ ਆਉਂਦਾ ਨਹੀਂ।

*ਯਥਾ—"ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲ ਨ ਕਰਮਾ॥*
*ਜਾਤਿ ਅਜਾਤਿ ਅਜੋਨੀ ਸੰਭਉ ਨ ਤਿਸੁ ਭਾਉ ਨ ਭਰਮਾ॥ ੧॥"*

*[ਸੋਰਠਿ ਮਹਲਾ ੧, ਪੰਨਾ ੫੯੭]*

ਵਾ-ਅਜ=ਬ੍ਰਹਮਾ ਵੀ ਜਿਸ ਤੋਂ ਊਨੀ=ਨਜੂਣ ਭਾਵ ਹੇਠਾਂ ਹੈ।

ਅਜ=ਮਾਇਆ ਵੀ ਜਿਸ ਤੋਂ ਊਨੀ=ਨਜੂਣ ਹੈ।

ਵਾ-ਵਿਸ਼ੇਸ਼ ਕਰਕੇ ਸਾਰਿਆਂ ਦਾ ਜੂਨੀ=ਕਾਰਣ ਰੂਪ।

**ਸੈ**=ਹੈ।

**ਭੰ**=ਪ੍ਰਕਾਸ਼ ਰੂਪ ਹੈ। ਅਥਵਾ :-

ਸੈਭੰ:-ਸੁਤੇ ਪ੍ਰਕਾਸ਼ ਰੂਪ ਹੈ।

*ਯਥਾ—"ਦੁਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥*
*ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥੨॥"*

*[ਮਾਝ ਮਹਲਾ ੫, ਪੰਨਾ ੯੯]*

*ਤਥਾ—ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ॥ ੧੮॥*

*[ਰਾਮਕਲੀ ਮਹਲਾ ੫, ਪੰਨਾ ੯੧੬]*

ਅਥਵਾ-ਸੈ+ਭੰ

ਸੈਂਕੜਿਆਂ ਦੇ ਨਾਸ ਕਰਨ ਵਾਲਾ ਹੈ।

ਵਾ-ਸੈ+ਭੰ

ਆਪਣਿਆਂ ਦਾਸਾਂ ਦੇ ਸੈ=ਸੰਸਿਆਂ ਨੂੰ ਭੰ=ਨਾਸ ਕਰਨ ਵਾਲਾ ਹੈ।

## ਗੁਰ

ਅਗਿਆਨ ਰੂਪ ਗੁ=ਹਨੇਰੇ ਵਿਚ ਰੂ=ਪ੍ਰਕਾਸ਼ ਕਰਨ ਵਾਲਾ।

*ਗੌਤਮ ਨਾਮ ਗਿਆਨ ਅਨਿੱਤ॥ ਰੋ ਪਰਕਾਸ ਕਿਯੋ ਜਿਨ ਚਿੱਤ॥ ੬੩॥*

[ਨਾਨਕ ਪ੍ਰਕਾਸ਼ ਪੂਰਬਾਰਧ, ਅਧਿ: ੧]

ਅਥਵਾ-ਸਾਰਿਆਂ ਕਰਕੇ ਗੁਰ=ਪੂਜਨੀਕ ਹੈ।

ਵਾ-ਸਾਰਿਆਂ ਤੋਂ ਗੁਰ=ਵੱਡਾ ਹੈ।

## ਪ੍ਰਸਾਦਿ॥

ਸੁਆਦਾਂ ਤੋਂ ਪਰੇ ਹੈ।

ਵਾ-ਪ੍ਰਸਾਦਿ ਮੰਦਰ ਦੀ ਨਿਆਈਂ ਸਾਰਿਆਂ ਦਾ ਅਧਿਸ਼ਾਠਾਨ ਰੂਧ ਹੈ।

ਅਥਵਾ-ਜਿਸ ਪਰਮਾਤਮਾ ਦੇ ਪੰਜ ਮੰਦਰ ਸਾਰਿਆਂ ਤੋਂ ਗੁਰ=ਵੱਡੇ ਹਨ।

੧.ਬੈਕੁੰਠ, ੨. ਸੱਚਖੰਡ, ੩. ਸੰਸਾਰ, ੪. ਮਨੁੱਖਾ ਦੇਹ, ੫. ਸਤਿਸੰਗ।

ਅਥਵਾ-ਉਸ ਪਰਮਾਤਮਾ ਦਾ ਪ੍ਰਸਾਦਿ=ਅਨੁਗ੍ਰਹੁ ਸਾਰਿਆਂ ਤੋਂ ਗੁਰ ਵੱਡਾ ਹੈ।

ਜੋ ਸਾਰਿਆਂ ਦੇ ਔਗੁਣ ਵੇਖਦਾ ਹੋਇਆ ਭੀ ਮਨ ਵਿਚ ਗੁੱਸਾ ਧਾਰਕੇ, ਰੋਜ਼ੀ ਦੇਣੋਂ ਨਹੀਂ ਹਟਦਾ।

## ਸਾਖੀ-ਮੂਸੇ ਪੈਗੰਬਰ ਦੀ

ਇਕ ਸਮੇਂ ਮੂਸੇ ਨੇ ਖੁਦਾ ਨੂੰ ਜਾ ਕੇ ਕਿਹਾ, "ਸਾਰਿਆਂ ਜੀਵਾਂ ਨੂੰ ਖੁਰਾਕ ਦੇਣ ਦਾ ਜੋ ਸਿਲਸਿਲਾ ਹੈ, ਇਹ ਤੁਸੀਂ ਮੈਨੂੰ ਸੌਂਪ ਦਿਓ, ਮੈਂ ਹੀ ਸਾਰਿਆਂ ਨੂੰ ਰੋਜ਼ੀ ਦਿਆ ਕਰਾਂਗਾ।"

ਖ਼ੁਦਾ ਨੇ ਕਿਹਾ,"ਹੇ ਮੂਸੇ ! ਤੂੰ ਰੋਜ਼ੀ ਨਹੀਂ ਦੇ ਸਕੇਂਗਾ, ਇਹ ਮੇਰਾ ਹੀ ਕੰਮ ਹੈ ਜੋ ਸਾਰਿਆਂ ਨੂੰ ਹਰ ਜਗ੍ਹਾ ਪਰ ਰਿਜ਼ਕ ਪਹੁੰਚਾਂਵਦਾ ਹਾਂ। ਯਥਾ-

*"ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ॥"* [ਸੋਰਠਿ ਮ: ੧, ਪੰਨਾ ੫੯੫]

ਪੁਨਾ-ਮੂਸੇ ਨੇ ਕਿਹਾ, "ਨਹੀਂ ਜੀ ਮੈਂ ਜ਼ਰੂਰ ਸਾਰਿਆਂ ਨੂੰ ਦਿਆਂਗਾ, ਇਕ ਵੇਰਾਂ ਤੁਸੀਂ ਦੇਖ ਲਓ।

ਖ਼ੁਦਾ ਨੇ ਕਿਹਾ "ਚੰਗਾ! ਅੱਜ ਤੂੰ ਸਾਰਿਆਂ ਨੂੰ ਰੋਜ਼ੀ ਦੇਹ।"

ਮੂਸੇ ਨੇ ਹੋਰ ਤਾਂ ਸਾਰਿਆਂ ਨੂੰ ਰੋਜ਼ੀ ਦੇ ਦਿੱਤੀ ਪਰ ਇਕ ਗੁਨਾਹੀ ਪੁਰਸ਼ ਨੂੰ ਨਾ ਦਿੱਤੀ, ਜੋ ਮਰੀ ਹੋਈ ਇਸਤ੍ਰੀ ਨੂੰ ਕਬਰ 'ਚੋਂ ਕੱਢ ਕੇ ਉਸ ਨਾਲ ਬਿਭਚਾਰ ਕਰ ਰਿਹਾ ਸੀ।

ਜਦ ਮੂਸਾ ਸਾਰਿਆਂ ਨੂੰ ਰੋਜ਼ੀ ਦੇ ਕੇ ਖ਼ੁਦਾ ਪਾਸ ਗਿਆ ਤਾਂ ਖ਼ੁਦਾ ਨੇ ਪੁੱਛਿਆ, "ਰੋਜ਼ੀ ਦੇ ਆਇਆ ਹੈਂ ? ਅਗੋਂ ਮੂਸੇ ਨੇ ਕਿਹਾ "ਹਾਂ ਜੀ! ਸਾਰਿਆਂ ਨੂੰ ਦੇ ਆਇਆ ਹਾਂ।"

ਖ਼ੁਦਾ ਨੇ ਅੰਤਰ ਧਿਆਨ ਹੋ ਕੇ ਵੇਖਿਆ ਤਾਂ ਪਤਾ ਲੱਗਾ ਕਿ ਇਕ ਗੁਨਾਹੀ ਪੁਰਸ਼ ਨੂੰ ਰੋਜ਼ੀ ਨਹੀਂ ਮਿਲੀ। ਤਦ ਉਸੀ ਵੇਲੇ ਮੂਸੇ ਨੂੰ ਕਿਹਾ, ਕਿ ਅਮਕੇ ਪੁਰਸ਼ ਨੂੰ ਤੂੰ ਰੋਜ਼ੀ ਨਹੀਂ ਦਿੱਤੀ।

ਮੂਸੇ ਨੇ ਕਿਹਾ, ਹੇ ਖ਼ੁਦਾਵੰਦ! ਐਸੇ ਆਦਮੀ ਨੂੰ ਤਾਂ ਭੁੱਖਿਆਂ ਹੀ ਮਾਰਨਾ ਚਾਹੀਦਾ ਹੈ ਉਸ

ਵਿਸ਼ਈ ਪਾਮਰ ਨੂੰ ਰੋਜ਼ੀ ਦੇ ਕੇ ਕੀ ਕਰਨਾ ਹੈ?''

ਖ਼ੁਦਾ ਨੇ ਕਿਹਾ,''ਹੇ ਮੂਸੇ! ਜੇਕਰ ਮੈਂ ਜੀਵਾਂ ਦੇ ਔਗੁਣਾਂ ਨੂੰ ਤੱਕ ਕੇ ਰੋਜ਼ੀ ਦੇਣ ਦਾ ਖ਼ਿਆਲ ਨਾ ਕਰਾਂ ਤਾਂ ਸਾਰੇ ਹੀ ਭੁੱਖੇ ਮਰ ਜਾਣ। ਰੋਜ਼ੀ ਦੇਣ ਲੱਗਿਆਂ ਕਿਸੇ ਦੇ ਔਗੁਣ ਵੱਲ ਨਹੀਂ ਤੱਕਣਾ ਚਾਹੀਦਾ।

ਦਸ਼ਮੇਸ਼ ਪਿਤਾ ਜੀ ਨੇ ਕਥਨ ਕੀਤਾ ਹੈ-

*''ਰੋਜ਼ੀ* ਹੀ ਰਾਜ ਬਿਲੋਕਤ ਰਾਜਕ** ਰੋਖ*** ਰੂਹਾਨ+ ਕੀ ਰੋਜੀ ਨ ਟਾਰੈ++ ॥''*

[ਦਸਮ ਗ੍ਰੰਥ, ਪੰਨਾ ੩੪]

ਤਥਾ—*''ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ॥*
*ਓਹੁ ਨਿਰਗੁਣੀਆਰੇ ਪਾਲਦੇ ਭਾਈ ਦੇਇ ਨਿਥਾਵੇ ਥਾਉ॥''*

[ਸੋਰਠਿ ਮਹਲਾ ੫, ਪੰਨਾ ੬੪੦]

## ਦੂਜੀ ਸਾਖੀ-ਰਾਜੇ ਤੇ ਰਾਣੀ ਦੀ

ਇਕ ਰਾਜਾ ਸੀ ਅਤੇ ਇਕ ਉਸਦੀ ਰਾਣੀ ਸੀ। ਰਾਜੇ ਦੇ ਬਾਹਰ ਜਾਣ ਕਾਰਨ ਇਸ ਦਾ ਪਰ ਪੁਰਸ਼ ਨਾਲ ਪ੍ਰੇਮ ਹੋ ਗਿਆ। ਗਰਮੀ ਦਾ ਮੌਸਮ ਸੀ। ਤੇ ਰਾਣੀ ਪਰ ਪੁਰਸ਼ ਨੂੰ ਬੁਲਾ ਕੇ ਕੋਠੇ ਪਰ ਹੀ ਇਕ ਪਲੰਘ ਪਰ ਸੌਂ ਗਈ। ਓਸੇ ਰਾਤ ਨੂੰ ਰਾਜਾ ਬਾਹਰੋਂ ਆ ਗਿਆ। ਜਦ ਉਸ ਨੇ ਆ ਕੇ ਮੰਦਰ ਪਰ ਚੜ੍ਹ ਕੇ ਆਪਣੀ ਰਾਣੀ ਨੂੰ ਪਰ ਪੁਰਸ਼ ਨਾਲ ਬਿਭਚਾਰ ਕਰਮ ਦੀ ਦਸ਼ਾ ਵਿਚ ਸੁੱਤਿਆਂ ਵੇਖਿਆਂ ਤਾਂ ਰਾਜਾ ਦਿਲ ਵਿਚ ਸੋਚਦਾ ਹੈ ਹੁਣ ਤਾਂ ਮੈਂ ਵੇਖਿਆ ਹੈ, ਜੇ ਦਿਨ ਚੜ੍ਹ ਗਿਆ ਤਾਂ ਸਾਰੇ ਲੋਕ ਵੇਖ ਕੇ ਕੀ ਕਹਿਣਗੇ ਕਿ ਰਾਜੇ ਦੀ ਰਾਣੀ ਦਾ ਇਹ ਹਾਲ ਹੈ।

ਇਹ ਗੱਲ ਬੜੀ ਦੂਰ ਅੰਦੇਸ਼ੀ ਨਾਲ ਸੋਚ ਕੇ ਰਾਜੇ ਨੇ ਆਪਣਾ ਦੁਸ਼ਾਲਾ ਲਾਹ ਕੇ ਉਨ੍ਹਾਂ ਉੱਪਰ ਪਾ ਦਿੱਤਾ ਤੇ ਆਪ ਆਪਣੇ ਮੰਦਰ ਵਿਚ ਆ ਕੇ ਸੌਂ ਗਿਆ। ਜਦ ਦੋਹਾਂ ਦੀ ਨੀਂਦ ਖੁਲ੍ਹੀ ਤਾਂ ਰਾਣੀ ਨੇ ਉਹ ਦੁਸ਼ਾਲਾ ਰਾਜੇ ਦਾ ਪਛਾਣਿਆ ਅਤੇ ਵਿਚਾਰਿਆ ਕਿ ਰਾਜਾ ਜੀ ਬਾਹਰੋਂ ਆ ਗਏ ਹਨ। ਭੈ ਕਰਕੇ ਕੰਬਣ ਲੱਗੀ। ਆਖਦੀ ਹੈ, ਕੀ ਜਾਣੀਏ ਜੋ ਰਾਜਾ ਜੀ ਮੇਰਾ ਕੀ ਹਾਲ ਕਰਨਗੇ?

ਇਹ ਤਾਂ ਇਸ ਚਿੰਤਾ ਵਿਚ ਹੀ ਡੁੱਬੀ ਹੋਈ ਗੋਤੇ ਖਾਂਦੀ ਰਹੀ ਤੇ ਸ਼ਰਮ ਦੀ ਮਾਰੀ ਹੋਈ ਕਿਤਨਾ ਸਮਾਂ ਰਾਜੇ ਦੇ ਸਨਮੁਖ ਨਾ ਹੋਈ।

ਪ੍ਰੰਤੂ ਰਾਜੇ ਨੇ ਤਾਂ ਇਹ ਗੱਲ ਆਪਣੇ ਦਿਲੋਂ ਵਿਸਾਰ ਹੀ ਦਿੱਤੀ ਸੀ ਕਿਉਂਕਿ ਮਨੁੱਖ ਪਾਸੋਂ ਕਈ ਗਲਤੀਆਂ ਹੋ ਜਾਂਦੀਆਂ ਹਨ। ਜੇ ਅੱਜ ਰਾਣੀ ਤੋਂ ਗਲਤੀ ਹੋ ਗਈ ਹੈ ਤਾਂ ਕੀ ਹੋਇਆ।

---

*ਰੋਜ਼ਾਨਾ ਹੀ।

**ਰਿਜ਼ਕ ਦੇਣ ਵਾਲਾ (ਵਾਹਿਗੁਰੂ) ਦੇਖਦਾ ਹੈ (ਜੀਵਾਂ ਦੇ ਕਰਤੱਬ)।

***ਗੁੱਸੇ (ਵਿਚ ਆ ਕੇ)

+ਜੀਵਾਂ ਦੀ ।

++ਰੋਜ਼ੀ ਬੰਦ ਨਹੀਂ ਕਰਦਾ।

ਕਿਤਨਾ ਸਮਾਂ ਬੀਤ ਗਿਆ, ਇਕ ਦਿਨ ਰਾਜਾ ਬੀਮਾਰ ਹੋ ਗਿਆ। ਬਹੁਤ ਬੀਮਾਰ ਹੋਣ ਕਰਕੇ ਜਦ ਆਪਣੇ ਜੀਊਣ ਦੀ ਉਮੀਦ ਹਟ ਗਈ ਤਾਂ ਰਾਜੇ ਨੇ ਮੰਤ੍ਰੀਆਂ ਸਮੇਤ ਸਾਰੇ ਅਹਿਲਕਾਰਾਂ ਨੂੰ ਬੁਲਾ ਕੇ ਸਮਝਾਇਆ ਕਿ ਰਾਜ-ਭਾਗ ਦਾ ਸਾਰਾ ਕੰਮ ਏਸੇ ਤਰ੍ਹਾਂ ਨੇਕ ਨੀਤੀ ਨਾਲ ਕਰਨਾ। ਕੋਈ ਭੀ ਕੰਮ ਹੋਵੇ ਆਪਣੇ ਆਪ ਨਹੀਂ ਕਰਨਾ, ਮੇਰੀ ਰਾਣੀ ਅਤੇ ਰਾਜ-ਪੁੱਤਰ ਤੋਂ ਪੁੱਛ ਕੇ ਕਰਨਾ। ਉਸੀ ਵੇਲੇ ਰਾਜ ਤਿਲਕ ਆਪਣੇ ਪੁੱਤਰ ਨੂੰ ਦੇ ਦਿੱਤਾ ਅਤੇ ਮੁਣਸ਼ੀ ਨੂੰ ਬੁਲਾ ਕੇ ਸਾਰੇ ਹੱਕ ਹਕੂਕ ਰਾਣੀ ਦੇ ਨਾਮ ਪਰ ਲਿਖਵਾ ਦਿੱਤੇ। ਲੜਕੇ ਨੂੰ ਭੀ ਸਮਝਾ ਦਿੱਤਾ ਕਿ ਤੂੰ ਆਪਣੀ ਮਾਤਾ ਦੇ ਕਹੇ ਅਨੁਸਾਰ ਹੀ ਚੱਲਣਾ ਹੋਵੇਗਾ।

ਰਾਣੀ ਨੇ ਜਿਸ ਦਿਨ ਰਾਜੇ ਨੂੰ ਬਹੁਤ ਤਕਲੀਫ ਵਿਚ ਸੁਣਿਆਂ ਤਾਂ ਮੂੰਹ ਕੱਜ ਕੇ ਰਾਜੇ ਪਾਸ ਆਈ ਤੇ ਆ ਕੇ ਚਰਨਾਂ ਉੱਪਰ ਸਿਰ ਰੱਖ ਕੇ ਰੋਣ ਲੱਗ ਪਈ। ਇਤਨਾਂ ਰੋਈ ਜੋ ਰਾਜੇ ਦੇ ਪੈਰ ਭਿਉਂ ਦਿੱਤੇ। ਉਸ ਵੇਲੇ ਰਾਜੇ ਨੇ ਬੜੇ ਧੀਰਜਤਾ ਦੇ ਬਚਨ ਕਹਿ ਕੇ ਪਿਆਰ ਨਾਲ ਕਿਹਾ-"ਭਲੀਏ ਲੋਕੇ ਤੂੰ ਕਿਉਂ ਰੋਂਦੀ ਹੈਂ? ਜਦ ਕਿ ਤੇਰੇ ਹੀ ਪੁੱਤਰ ਨੂੰ ਰਾਜ ਤਿਲਕ ਦਿੱਤਾ ਹੈ ਅਤੇ ਤੇਰੇ ਹੀ ਸਾਰੇ ਹੱਕ ਹਕੂਕ ਲਿਖੇ ਹਨ। ਸਾਰਿਆਂ ਪਰ ਤੇਰਾ ਹੀ ਹੁਕਮ ਚੱਲੇਗਾ, ਹੁਣ ਤੂੰ ਕਿਉਂ ਅਫਸੋਸ ਕਰਦੀ ਹੈਂ?

ਰਾਣੀ ਨੇ ਆਖਿਆ-"ਹੇ ਸੁਆਮੀ ਜੀ ਮੈਂ ਇਸ ਰਾਜ-ਭਾਗ ਅਤੇ ਹੁਕਮ-ਹਾਸਲ ਵਾਸਤੇ ਨਹੀਂ ਰੋਂਦੀ, ਮੈਂ ਇਸ ਲਈ ਰੋਂਦੀ ਹਾਂ ਕਿ ਹੁਣ ਮੇਰੇ ਉਤੇ ਦੁਸ਼ਾਲਾ ਪਾਉਣ ਵਾਲਾ ਕੌਣ ਹੋਵੇਗਾ?"ਰਾਜੇ ਨੇ ਕਿਹਾ-"ਭਲੀਏ ਲੋਕੇ ਮੈਂ ਕੋਈ ਦੁਸ਼ਾਲਾ ਪਾਇਆ ਹੈ? ਪ੍ਰੇਰਕ ਵਾਹਿਗੁਰੂ ਨੇ ਆਪ ਹੀ ਮੇਰੇ ਮਨ ਨੂੰ ਪ੍ਰੇਰ ਕੇ ਮੇਰੇ ਪਾਸੋਂ ਇਹ ਕੰਮ ਕਰਵਾਇਆ ਹੈ।"

ਉਹ ਪਰਮਾਤਮਾ ਹੀ ਸਭ ਦੇ ਪੜਦੇ ਢੱਕਣ ਵਾਲਾ ਹੈ, ਤੂੰ ਉਸ ਨੂੰ ਯਾਦ ਕਰ, ਓਸੇ ਦਾ ਹੀ ਸਿਮਰਨ ਕੀਤਾ ਕਰ, ਵਾਹਿਗੁਰੂ ਆਪ ਹੀ ਤੇਰੀ ਸਹਾਇਤਾ ਕਰੇਗਾ।*

ਯਥਾ-ਪੰਚਮ ਪਿਤਾ ਜੀ ਨੇ ਕਿਹਾ-

*"ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ॥*
*ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ॥ ੧॥"*

*[ਗੂਜਰੀ ਵਾਰ ਮਹਲਾ ੫, ਪੰਨਾ ੫੧੮]*

ਤਥਾ—*"ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ॥*
*ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ॥ ੧॥"*

*[ਬਿਲਾਵਲੁ ਮਹਲਾ ੫, ਪੰਨਾ ੮੧੨]*

ਇਸ ਕਰਕੇ ਉਸ ਅਕਾਲ ਪੁਰਖ ਵਾਹਿਗੁਰੂ ਦਾ ਅਨੁਗ੍ਰਹੁ ਸਾਰਿਆਂ ਤੋਂ ਗੁਰ=ਵੱਡਾ ਹੈ।

ਅਥਵਾ-ਗੁਰ=ਚੇਤਨ, ਪ੍ਰਸਾਦਿ=ਅਨੰਦ ਤੇ ਸਤਿ ਆਦ ਵਿਚ ਲਿਖਿਆ ਹੈ। ਉਹ ਪਰਮਾਤਮਾ ਸੱਤ, ਚਿੱਤ ਅਨੰਦ ਸਰੂਪ ਹੈ।

---

**ਇਹ ਸਾਖੀ ਸ੍ਰੀ ਮਾਨ ਸੰਤ ਧਰਮਦਾਸ ਜੀ ਸ਼ਾਹ ਜੀਵਣੇ ਵਾਲਿਆਂ ਨੇ ਸੰਗਤ ਪ੍ਰਤੀ ਸੁਣਾਈ ਹੈ।*

*(ਸੰਤ ਰਤਨ ਮਾਲਾ ਗ੍ਰੰਥ ਦਾ ਪੰਨਾ ੨੦੩ ਵੇਖੋ)*

ਫੇਰ-ਸਿੱਧਾਂ ਨੇ ਬੇਨਤੀ ਕੀਤੀ, ਹੇ ਗੁਰੂ ਜੀ! ਅਸਾਂ ਨੇ ਨਿਸਚਤ ਕਰ ਲਿਆ ਹੈ ਕਿ ਆਪ ਜੀ ਦਾ ਮੰਤ੍ਰ ਅਰਥਾਂ ਸਹਿਤ ਹੈ ਨਿਰਾਰਥ ਨਹੀਂ। ਪ੍ਰੰਤੂ ਆਪ ਜੀ ਦੇ ਮੰਤ੍ਰ ਵਿਖੇ ਅਤੀ ਵਿਆਪਤੀ ਔਰ ਗੌਰਵਤਾ ਆਦਿ ਦੋਸ਼ ਪ੍ਰਤੀਤ ਹੁੰਦੇ ਹਨ।+

**ਸਤਿ**

ਆਪ ਜੀ 'ਸਤਿ' ਸ਼ਬਦ ਹੀ ਰਹਿਣ ਦਿੰਦੇ ਏਹੀ ਬ੍ਰਹਮ ਦਾ ਵਾਚਕ ਸੀ 'ਨਾਮੁ' ਸ਼ਬਦ ਕਿਉਂ ਕਿਹਾ ਹੈ?

ਗੁਰ ਉੱਤਰ-ਨਿਆਇਕ ਮਤ ਵਾਲਿਆਂ ਨੇ ਸੱਤ ਅਕਾਸ਼ ਨੂੰ ਮੰਨਿਆਂ ਹੈ, ਅਸਾਂ ਨੇ ਤਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਨਿਆਇਕ ਮਤ ਵਾਲਿਆਂ ਦੇ ਅਨੁਸਾਰ ਘਟ ਗਿਆ ਅਕਾਸ਼ ਵਿਚ! ਇਸ ਲਈ ਅਸੀਂ

**ਨਾਮੁ**

ਸ਼ਬਦ ਕਿਹਾ ਹੈ। ਉਹ ਪ੍ਰਮਾਤਮਾ ਸਤਿ ਹੈ ਅਤੇ ਨਾਮੁ=ਪ੍ਰਸਿੱਧ ਹੈ। ਕਿਉਂਕਿ ਨਿਆਇਕ ਮਤ ਵਾਲਿਆਂ ਨੇ ਅਕਾਸ਼ ਨੂੰ ਸੱਤ ਤਾਂ ਮੰਨਿਆਂ ਹੈ, ਪ੍ਰੰਤੂ ਪ੍ਰਸਿੱਧ ਨਹੀਂ ਮੰਨਿਆਂ।

ਫੇਰ-ਸਿੱਧਾਂ ਆਖਿਆ, ਆਪ ਜੀ 'ਨਾਮੁ' ਹੀ ਰਹਿਣ ਦਿੰਦੇ 'ਕਰਤਾ' ਕਿਉਂ ਕਿਹਾ ਹੈ?

ਗੁਰ ਉੱਤਰ-ਨਿਆਇਕ ਮਤ ਵਾਲਿਆਂ ਦੇ ਨਾਮੁ=ਪ੍ਰਸਿੱਧ ਸੰਸਾਰ ਨੂੰ ਮੰਨਿਆਂ ਹੈ। ਅਸਾਂ ਨੇ ਤਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਨਿਆਇਕ ਮਤ ਵਾਲਿਆਂ ਦੇ ਅਨੁਸਾਰ ਘਟ ਗਿਆ ਸੰਸਾਰ ਵਿਚ। ਇਸ ਲਈ ਅਸੀਂ-

**ਕਰਤਾ**

ਸ਼ਬਦ ਕਿਹਾ ਹੈ। ਉਹ ਪਰਮਾਤਮਾ ਸਾਰੇ ਸੰਸਾਰ ਦੇ ਕਰਨ ਵਾਲਾ ਭਾਵ ਬਨਾਉਣ ਵਾਲਾ ਹੈ।

ਸਿੱਧਾਂ ਆਖਿਆ-ਆਪ 'ਕਰਤਾ' ਹੀ ਰਹਿਣ ਦਿੰਦੇ 'ਪੁਰਖੁ' ਕਿਉਂ ਕਿਹਾ?

ਗੁਰ ਉੱਤਰ-ਸਾਰੇ ਜਗਤ ਦੀ ਕਰਤਾ ਮਾਇਆ ਭੀ ਹੈ। ਇਸ ਲਈ ਅਸੀਂ-

**ਪੁਰਖੁ**

ਸ਼ਬਦ ਕਿਹਾ ਹੈ। ਕਿਉਂਕਿ ਮਾਇਆ ਇਸਤ੍ਰੀ ਹੈ, ਪੁਰਖਪੁਣਾ ਉਸ ਵਿਚ ਨਹੀਂ ਘਟਦਾ। ਸਿੱਧਾਂ ਆਖਿਆ-ਆਪ ਪੁਰਖੁ ਹੀ ਰਹਿਣ ਦਿੰਦੇ, ਨਿਰਭਉ ਕਿਉਂ ਕਿਹਾ ਹੈ?

ਗੁਰ ਉੱਤਰ-ਸੰਸਾਰ ਵਿਚ ਆਮ ਲੋਕ ਆਪਣੇ ਆਪ ਨੂੰ ਪੁਰਖ ਆਖਦੇ ਹਨ, ਅਸੀਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਵਰਤ ਗਿਆ ਸਾਰੇ ਪੁਰਸ਼ਾਂ ਵਿਚ, ਇਸ ਕਰ ਕੇ ਅਸਾਂ ਨੇ—

---

+**ਅਤੀ ਵਿਆਪਤੀ—**

**ਲਖਸ਼ ਵਿਰਤੱੜ੍ਹੇ ਸਤੀ, ਅਲਖਸ਼ ਵਿਰਤੱੜ੍ਹੰ ਅਤੀ ਵਿਆਪਤੀ ਤ੍ਰੰ।**

*ਜੋ ਲਖਸ਼ ਵਿਚ ਵਰਤ ਕੇ ਅਲਖਸ਼ ਵਿਚ ਵਰਤ ਜਾਵੇ ਉਸ ਨੂੰ ਅਤੀ ਵਿਆਪਤੀ ਆਖਦੇ ਹਨ।*

*ਗੌਰਵਤਾ ਦੋਸ਼-*

*ਸੁਲਪ ਵਰਣਪਦ ਅਰਥ ਸਿਧੇ*

*ਅਧਿਕਪਦ ਵਰਣ ਪ੍ਰਵੇਸ਼ਣਮ ਗੌਰਵਤਾ।*

*ਜੋ ਅਰਥ ਥੋਹੜੇ ਪਦ ਵਰਣੋਂ ਸੇ ਸਿਧ ਹੋਵੇ, ਉਸ ਨੂੰ ਅਧਿਕ ਪਦ ਵਰਣੋਂ ਸੇ ਸਿੱਧ ਕਰਨਾ ਇਹ ਗੌਰਵਤਾ ਦੋਸ਼ ਹੈ।*

**ਨਿਰਭਉ**

ਸ਼ਬਦ ਕਿਹਾ ਹੈ। ਕਿਉਂਕਿ ਪੁਰਸ਼ ਸਾਰੇ ਡਰ ਦੇ ਸਹਿਤ ਹਨ ਪਰਮਾਤਮਾ ਡਰ ਤੋਂ ਰਹਿਤ ਹੈ।

**ਯਥਾ— "ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥"**

*[ਮਾਰੂ ਮਹਲਾ ੫, ਪੰਨਾ ੯੯੯]*

ਫਿਰ ਸਿੱਧਾਂ ਆਖਿਆ-ਆਪ ਨਿਰਭਉ ਰਹਿਣ ਦਿੰਦੇ, ਨਿਰਵੈਰੁ ਕਿਉਂ ਕਿਹਾ?

ਗੁਰ ਉੱਤਰ-ਨਿਰਭਉ=ਡਰ ਤੋਂ ਰਹਿਤ ਤਾਂ ਹਰਨਾਖਸ਼ ਹੋਇਆ ਹੈ, ਜਿਸ ਨੇ ਹਰ ਜਗ੍ਹਾ 'ਤੇ ਆਪਣਾ ਨਾਮ ਜਪਾਇਆ ਹੈ।

**"ਜਲੇ ਹਰਨਾਖਸ਼। ਥਲੇ ਹਰਨਾਖਸ਼।**
**ਹੈ ਭੀ ਹਰਨਾਖਸ਼। ਹੋਸੀ ਭੀ ਹਰਨਾਖਸ਼।**

ਅਤੇ ਜਿਸ ਦਾ ਆਉਣਾ ਸੁਣਕੇ ਵਿਸ਼ਨੂੰ ਭੀ ਬੈਕੁੰਠ 'ਚੋਂ ਆਪਣਾ ਸਿੰਘਾਸਣ ਛੱਡ ਕੇ ਚਲਾ ਗਿਆ।

ਅਸਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਵਰਤ ਗਿਆ ਹਰਨਾਖਸ਼ ਆਦਿਕਾਂ ਵਿਚ, ਇਸ ਤੇ ਅਸੀਂ-

**ਨਿਰਵੈਰੁ**

ਕਿਹਾ ਹੈ। ਕਿਉਂਕਿ ਹਰਨਾਖਸ਼ ਨਿਰਵੈਰੁ ਨਹੀਂ ਹੋਇਆ, ਉਹ ਤਾਂ ਆਪਣੇ ਭਰਾ [ਹਿਰਨਕਸ਼ਪ] ਦਾ ਬਦਲਾ ਲੈਣ ਵਾਸਤੇ ਵਿਸ਼ਨੂੰ ਨਾਲ ਜੰਗ ਕਰਨ ਦੀ ਤੀਬਰ ਇੱਛਾ ਵਿਚ ਰਿਹਾ ਹੈ।

ਸਿੱਧਾਂ ਆਖਿਆ, 'ਨਿਰਵੈਰੁ' ਹੀ ਰਹਿਣ ਦਿੰਦੇ, ਅਕਾਲ ਮੂਰਤਿ ਕਿਉਂ ਕਿਹਾ?

ਗੁਰ ਉੱਤਰ-ਨਿਰਵੈਰ ਤਾਂ ਮਹਾਤਮਾ ਭੀ ਹਨ। ਲਖਸ਼ਣ ਕੀਤਾ ਸੀ ਬ੍ਰਹਮ ਦਾ, ਵਰਤ ਗਿਆ ਮਹਾਤਮਾ ਵਿਖੇ, ਇਸ ਕਰਕੇ ਅਸੀਂ-

**ਅਕਾਲ ਮੂਰਤਿ**

ਕਿਹਾ ਹੈ। ਕਿਉਂਕਿ ਮਹਾਤਮਾ ਅਕਾਲ ਮੂਰਤਿ ਨਹੀਂ ਹਨ।

ਸਿੱਧਾਂ ਆਖਿਆ, ਅਕਾਲ ਮੂਰਤਿ ਹੀ ਰਹਿਣ ਦਿੰਦੇ,'ਅਜੂਨੀ' ਕਿਉਂ ਕਿਹਾ ਹੈ?

ਗੁਰ ਉੱਤਰ-ਨਿਆਇਕ ਮਤ ਵਾਲਿਆਂ ਨੇ ਅਕਾਲ ਮੂਰਤਿ ਪ੍ਰਧੁੰਸਾਭਾਵ ਮੰਨਿਆ ਹੈ। ਘੜਾ ਉਤਪੰਨ ਹੋ ਕੇ ਧ੍ਵੰਸ ਹੋ ਗਿਆ ਹੈ ਭਾਵ ਨਾਸ, ਉਸ ਤੋਂ ਉਤਪੰਨ ਹੋਇਆ ਜੋ ਘੜੇ ਦਾ ਅਭਾਵ ਹੈ, ਉਸਦਾ ਨਾਮ ਪ੍ਰਧੁੰਸਾਭਾਵ ਹੈ, ਉਸ ਅਭਾਵ ਨੂੰ ਉਹ ਨਿੱਤ ਮੰਨਦੇ ਹਨ। ਜਿਵੇਂ ਕਿਸੇ ਨੇ ਡੰਡਾ ਲੈ ਕੇ ਘੜਾ ਭੰਨ ਦਿੱਤਾ ਹੈ ਜਾਂ ਖੂਹ ਦੀਆਂ ਟਿੰਡਾਂ ਟੁੱਟ ਜਾਂਦੀਆਂ ਹਨ ਤਾਂ ਉਸ ਦੀਆਂ ਠੀਕਰੀਆਂ ਮੁੱਦਤਾਂ ਤੱਕ ਪਈਆਂ ਰਹਿੰਦੀਆਂ ਹਨ, ਉਨ੍ਹਾਂ ਦਾ ਨਾਸ ਨਹੀਂ ਮੰਨਦੇ ਓਸੇ ਨੂੰ ਪ੍ਰਧੁੰਸਾਭਾਵ ਕਹਿੰਦੇ ਹਨ। ਅਸਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਘਟ ਗਿਆ ਪ੍ਰਧੁੰਸਾਭਾਵ ਵਿਖੇ, ਇਸ ਲਈ-

**ਅਜੂਨੀ**

ਪਦ ਕਿਹਾ ਹੈ। ਕਿਉਂਕਿ ਪ੍ਰਧੁੰਸਾਭਾਵ ਅਜੂਨੀ ਨਹੀਂ ਹੈ ਤੇ ਪਰਮਾਤਮਾ ਜੂਨੀਆਂ ਤੋਂ ਰਹਿਤ ਹੈ।*

---

**ਨਿਆਇਕਾਂ ਦੇ ਮੱਤ ਵਿਖੇ ਚਾਰ ਅਭਾਵ ਪਦਾਰਥ ਹਨ।*

*(ਬਾਕੀ ਦੇਖੋ ਫੁਟਨੋਟ ਸਫ਼ਾ ੯੭ ਤੇ)*



ਸਿੱਧਾਂ ਆਖਿਆ-'ਅਜੂਨੀ' ਸ਼ਬਦ ਹੀ ਰਹਿਣ ਦਿੰਦੇ ਸੈਭੰ ਕਿਉਂ ਕਿਹਾ?

ਗੁਰ ਉਤਰ-ਨਿਆਇਕਾਂ ਨੇ ਅਜੂਨੀ ਪ੍ਰਾਗਾਭਾਵ+ ਮੰਨਿਆ ਹੈ। ਘੜੇ ਦੀ ਉਤਪਤੀ ਤੋਂ ਪਹਿਲਾਂ ਕਪਾਲਾਂ ਵਿਚ ਘੜੇ ਜੂਨੀ ਦਾ ਅਭਾਵ ਹੈ, ਉਸੇ ਨੂੰ 'ਪ੍ਰਾਗਾਭਾਵ' ਆਖਦੇ ਹਨ, ਇਸ ਕਰਕੇ ਅਸਾਂ ਨੇ-

**ਸੈਭੰ**

ਪਦ ਕਿਹਾ ਹੈ।

ਸਿੱਧਾਂ ਆਖਿਆ-ਸੈਭੰ ਹੀ ਰਹਿਣ ਦੇਂਦੇ, ਗੁਰ ਕਿਉਂ ਕਿਹਾ?

ਗੁਰ ਉੱਤਰ-ਸੈਭੰ=ਸੁਤੇ ਪ੍ਰਕਾਸ਼ ਰੂਪ ਛੇ++ ਜੋਤੀ ਹਨ। ਇਸ ਕਰਕੇ ਅਸਾਂ-

**ਗੁਰ**

ਪਦ ਕਿਹਾ ਹੈ।

ਸਿੱਧਾਂ ਆਖਿਆ, 'ਗੁਰ' ਹੀ ਰਹਿਣ ਦਿੰਦੇ, 'ਪ੍ਰਸਾਦਿ' ਕਿਉਂ ਕਿਹਾ?

ਗੁਰ ਉੱਤਰ-ਗੁਰ=ਵੱਡਾ ਸੁਮੇਰ ਪਰਬਤ ਭੀ ਹੈ ਪ੍ਰੰਤੂ ਉਹ ਕਿਰਪਾ ਕਰਨ ਵਾਲਾ ਨਹੀਂ ਹੈ ਤੇ ਅਕਾਲ ਪੁਰਖ ਸਭ ਉਤੇ-

**ਪ੍ਰਸਾਦਿ**

ਅਨੁਗ੍ਰਹ ਕਰਨ ਵਾਲਾ ਹੈ ਅਤੇ ਸਤ, ਚਿਤ, ਅਨੰਦ ਸਰੂਪ ਹੈ। ਇਨ੍ਹਾਂ ਲਖਸ਼ਣਾਂ ਦੇ ਹੋਣ ਕਰਕੇ ਅਤੇ ਵਿਆਪਤੀ ਤੇ ਗੌਰਵਤਾ ਆਦਿ ਕੋਈ ਦੋਸ਼ ਨਹੀਂ ਬਣ ਸਕਦੇ।

**ਜਪੁ ॥**

੧. ਇਸ ਬਾਣੀ ਦਾ ਨਾਮ ਹੈ।

੨. ਆਪ ਜਪੋ, ਸੰਗਤ ਪਾਸੋਂ ਜਪਾਓ।

੩. ਇਹ ਮੂਲ ਮੰਤਰ ਪਾਪਾਂ ਦੇ ਜਪੁ=ਜਪਤ ਅਰਥਾਤ ਅਭਾਵ ਕਰਨ ਵਾਲਾ ਹੈ।

੪. ਇਸ ਮੰਤਰ ਕਰਕੇ ਪਰਮਾਤਮਾ ਜਪੁ=ਜਾਣਿਆ ਜਾਂਦਾ ਹੈ।

੫. ਇਹ ਮੰਤਰ ਆਪ ਪਵਿੱਤਰ ਹੈ, ਹੋਰਨਾਂ ਨੂੰ ਜਪੁ=ਪਵਿੱਤ੍ਰ ਕਰਨ ਵਾਲਾ ਹੈ।

---

*(ਸਫਾ ੯੬ ਦੇ ਫੁਟ ਨੋਟ ਦੀ ਬਾਕੀ)*

*੧. ਪ੍ਰਾਗਾਭਾਵ ਘੜੇ ਦੀ ਉਤਪਤੀ ਤੋਂ ਪਹਿਲੇ ਜੋ ਕਪਾਲਾਂ ਵਿਖੇ ਘੜੇ ਦਾ ਅਭਾਵ ਹੈ, ਉਸ ਦਾ ਨਾਮ ਪ੍ਰਾਗਾਭਾਵ ਹੈ।*

*੨. ਪ੍ਰਧੁੰਸਾਭਾਵ- ਘੜਾ ਉਤਪੰਨ ਹੋਕੇ ਧ੍ਵੰਸ ਹੋ ਗਿਆ ਭਾਵ ਨਾਸ, ਉਸ ਤੋਂ ਉਤਪੰਨ ਹੋਇਆ ਜੋ ਘਟ ਦਾ ਅਭਾਵ ਹੈ ਉਸ ਦਾ ਨਾਮ ਪ੍ਰਧੁੰਸਾਭਾਵ ਹੈ। ਧੁੰਸ ਜਨ ਅਭਾਵ ਹੋ ਗਿਆ ਭਾਵ ਧ੍ਵੰਸ ਤੋਂ ਉਤਪੰਨ ਹੋਇਆ ਜੋ ਅਭਾਵ ਹੈ ਉਸ ਨੂੰ ਉਹ ਨਿੱਤ ਮੰਨਦੇ ਹਨ।*

*੩. ਅਨਿਓਅੰਨਾਭਾਵ-ਘਟ ਕਾ ਪਟ ਮੇਂ ਅਭਾਵ ਹੈ, ਪਟ ਕਾ ਘਟ ਮੇਂ ਅਭਾਵ ਹੈ, ਇਸ ਦਾ ਨਾਮ ਅਨਿਓਅੰਨਾਭਾਵ ਹੈ, ਘਟ ਵਿਚ ਪਟ ਨਹੀਂ ਰਹਿੰਦਾ, ਪਟ ਵਿਚ ਘਟ ਨਹੀਂ ਰਹਿੰਦਾ, ਏਹੀ ਉਹਨਾਂ ਦਾ ਪਰਸਪਰ ਅਭਾਵ ਹੈ।*

*੪.ਅਤੀਅੰਤਾਭਾਵ-ਜੈਸੇ ਬੰਝਿਆ ਦੇ ਪੁੱਤਰ ਦਾ ਅਤੀਅੰਤ ਅਭਾਵ ਹੈ।*

*+ਘੜੇ ਦੇ ਦੋ ਵੱਖੋ ਵੱਖਰੇ ਹਿੱਸਿਆਂ ਨੂੰ ਕਪਾਲ ਆਖਦੇ ਹਨ।*

*++ਛੇ ਜੋਤੀ-ਸੂਰਜ, ਚੰਦਰਮਾਂ, ਤਾਰੇ, ਬਿਜਲੀ, ਅਗਨੀ, ਪਾਣੀ।*

੬. ਸਾਰਿਆਂ ਕਰਕੇ ਜਪੁ=ਪੂਜਨੀਕ ਹੈ।

ਪੁਨਾ-ਸਿੱਧਾਂ ਆਖਿਆ,ਆਪ ਜੀ ਨੇ ਪਿੱਛੇ ਇਹ ਮੰਤਰ ਵੇਦਾਂਤ ਮੱਤ ਦੇ ਅਨੁਸਾਰ ਕਿਹਾ ਹੈ; ਵੇਦਾਂਤ ਗ੍ਰੰਥਾਂ ਵਿਚ ਚਾਰ ਅਨੁਬੰਧ ਲਿਖੇ ਹਨ, ਤੁਹਾਡੇ ਮੰਤ੍ਰ ਵਿਚ ਅਨੁਬੰਧ ਮਲੂਮ ਨਹੀਂ ਹੁੰਦੇ।

ਸ਼ੰਕਾ-ਅਨੁਬੰਧ ਕਿਸ ਨੂੰ ਕਹਿੰਦੇ ਹਨ?

ਉੱਤਰ-ਅਨੁ=ਨਿਰੰਤ੍ਰ ਜੋ ਗ੍ਰੰਥ ਦੇ ਅੰਦਰ ਗ੍ਰੰਥ ਕਰਤਾ ਨੇ ਬੰਧ=ਨਿਯਮ ਗੁੰਥਨ ਕੀਤੇ ਹੋਣ ਉਸ ਦਾ ਨਾਮ ਅਨੁਬੰਧ ਹੈ।

ਗੁਰੂ ਜੀ ਨੇ ਕਿਹਾ, ਚਾਰੇ ਅਨੁਬੰਧ ਏਸੇ ਮੰਤ੍ਰ ਵਿਚ ਹਨ।

*'ਗੁਰ ਪ੍ਰਸਾਦਿ ਸਤਿਨਾਮੁ ਜਪੁ'*

ਇਹ ਅਧਿਕਾਰੀ ਅਨੁਬੰਧ ਹੈ। ਕਿਉਂਕਿ*

*ਕਰਤਾ ਪੁਰਖੁ*

ਇਹ ਵਿਸ਼ੇ ਅਨੁਬੰਧ ਹੈ।+

*ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ*

ਇਹ ਪ੍ਰਯੋਜਨ ਅਨੁਬੰਧ ਹੈ++

ਚੌਥਾ-ਸਬੰਧ ਅਨਬੰਧ ਹੈ।

ਇਸ ਮੰਤ੍ਰ ਦਾ ਅਤੇ ਬ੍ਰਹਮ ਦਾ ਪ੍ਰਤਿਪਾਦਕ ਪ੍ਰਤਿਪਾਦਜ ਭਾਵ ਸਬੰਧ ਹੈ।

'ਮੰਤ੍ਰ' ਪ੍ਰਤਿਪਾਦਕ, ਭਾਵ ਕਥਨ ਕਰਨ ਵਾਲਾ ਹੈ।

'ਬ੍ਰਹਮ', ਪ੍ਰਦਿਪਾਦਜ, ਭਾਵ ਕਥਨ ਕਰਨੇ ਯੋਗ ਹੈ।

ਅਥਵਾ-ਮੰਤ੍ਰ ਦਾ ਤੇ ਗਿਆਨ ਦਾ ਜਨਜ ਜਨਕ ਭਾਵ ਸਬੰਧ ਹੈ। ਮੰਤ੍ਰ ਜਨਕ, ਭਾਵ ਉਤਪਤ ਕਰਨ ਵਾਲਾ ਹੈ। ਗਿਆਨ ਜਨਜ, ਭਾਵ ਉਤਪਨ ਹੋਣ ਯੋਗ ਹੈ।

ਪੁਨਾ-ਸਿੱਧਾਂ ਆਖਿਆ, ਆਪ ਜੀ ਨੇ ਅਕਾਲ ਮੂਰਤਿ ਦਾ ਅਰਥ ਤ੍ਰਿਧਾਮੂਰਤੀ ਕਿਹਾ ਹੈ ਕਿ ਪਰਮਾਤਮਾ ਬ੍ਰਹਮਾ ਵਿਸ਼ਨੂੰ ਸ਼ਿਵ ਰੂਪ ਹੋ ਰਿਹਾ ਹੈ ਇਸ ਤਰ੍ਹਾਂ ਤ੍ਰਿਧਾ ਰੂਪ ਹੋਣ ਕਰਕੇ ਉਹ ਪ੍ਰਨੱਮ° ਜਾਂਦਾ ਹੋਵੇਗਾ?

ਜੇ ਪ੍ਰਨੱਮ ਗਿਆ ਤਾਂ ਨਾਸਵੰਤ ਭੀ ਹੋਵੇਗਾ। ਜੇ ਨਾਸ ਰੂਪ ਹੋ ਗਿਆ ਤਾਂ ਵੇਦ ਸ਼ਾਸਤ੍ਰ ਸਭ ਨਿਸਫਲ ਹੋ ਜਾਣਗੇ ਤੁਹਾਡਾ ਮੰਤ੍ਰ ਭੀ ਐਵੇਂ ਜਾਏਗਾ।

---

**ਗੁਰਾਂ ਦੀ ਕਿਰਪਾ ਵਾਲਾ ਹੀ ਅਧਿਕਾਰੀ ਪੁਰਸ਼ ਹੈ ਅਤੇ ਓਹੀ ਸਤਿਨਾਮੁ ਮੰਤ੍ਰ ਨੂੰ ਜਪ ਸਕਦਾ ਹੈ।*

*+ਕਰਤਾ=ਕਰਤਾ ਭੋਗਤਾ ਜੀਵ, ਪੁਰਖੁ=ਪਰਮਾਤਮਾ, ਇਨ੍ਹਾਂ ਦੋਹਾਂ ਦੀ ਜੋ ਏਕਤਾ ਹੈ। ਭਾਵ ਜੀਵ ਈਸ਼ਵਰ ਦੀ ਅਭੇਦਤਾ ਕਰਨੀ ਹੀ ਇਸ ਮੰਤ੍ਰ ਦਾ ਵਿਸ਼ੇ ਹੈ।*

*++ਪਰਮਾਨੰਦ ਦੀ ਪ੍ਰਾਪਤੀ ਤੇ ਸੰਸਾਰ ਅਨੱਰਥ ਦੁੱਖ ਦੀ ਨਵਿਰਤੀ ਹੀ ਇਸ ਮੰਤ੍ਰ ਦਾ ਪ੍ਰਯੋਜਨ ਕਹੀਏ ਫਲ ਹੈ। ਅਜੂਨੀ ਪਦ ਕਰਕੇ ਸੰਸਾਰ ਅਨੱਰਥ ਦੁੱਖ ਦੀ ਨਵਿਰਤੀ ਹੈ। "ਨਿਰਭਉ ਨਿਰਵੈਰੁ ਅਕਾਲ ਮੂਰਤਿ ਸੈਭੰ" ਕਰਕੇ ਪਰਮਾਨੰਦ ਦੀ ਪ੍ਰਾਪਤੀ ਹੈ।*

*°ਪੂਰਬ ਰੂਪ ਪਰੀ ਤਿਆਗੇਣ ਰੂਪੰਤ੍ਰ ਅਪੱਤੀ ਪ੍ਰਨਾਮਾ।*

*ਜਿਵੇਂ ਦੁੱਧ ਆਪਣੇ ਪਹਿਲੇ ਰੂਪ ਨੂੰ ਛੱਡ ਕੇ ਦੂਜਾ ਦਹੀਂ ਰੂਪ ਨੂੰ ਪ੍ਰਾਪਤ ਹੁੰਦਾ ਹੈ, ਉਹ ਫਿਰ ਦੁੱਧ ਨਹੀਂ ਬਣ ਸਕਦਾ। ਉਸ ਨੂੰ ਪ੍ਰਨੱਮ ਆਖਦੇ ਹਨ। ਜਿਵੇਂ ਪੁੱਤਰ ਜੰਮਣ ਕਰਕੇ ਮਾਤਾ ਪਿਤਾ ਪਨੱਮ ਜਾਂਦੇ ਹਨ।*

ਗੁਰ ਉੱਤਰ- **ਸਚੁ**

ਉਹ ਪਰਮਾਤਮਾ ਸੱਚਾ ਹੈ। ਇਤਨਾ ਆਖਣ ਤੇ ਪ੍ਰਨੱਮ ਵਾਦ ਦੂਰ ਹੋ ਗਿਆ। ਯਥਾ:-

***"ਸਤਿ ਸੁਹਾਣੁ ਸਦਾ ਮਨਿ ਚਾਉ॥"*** *[ਪੰਨਾ ੪]*

ਪੁਨਾ-ਸਿਧਾਂ ਆਖਿਆ, ਉਹ ਪਰਮਾਤਮਾ ਕਿਤਨੇ ਕਾਲ ਰਹਿਣ ਵਾਲਾ ਹੈ? ਅਰੁਥਾਤ ਤਿੰਨ ਕਾਲ ਰਹਿਣ ਵਾਲਾ ਹੈ ਜਾਂ ਚਾਰ ਕਾਲ?

ਕਿਉਂਕਿ ਸਿੱਧਾਂ ਦੇ ਮਨ ਵਿਚ ਇਹ ਚਲਾਕੀ ਸੀ ਕਿ ਜੇ ਗੁਰੂ ਜੀ ਚਾਰ ਕਾਲ ਕਹਿਣਗੇ ਤਾਂ ਅਸੀਂ ਤਿੰਨ ਕਾਲ ਕਹਾਂਗੇ। ਜੇ ਗੁਰੂ ਜੀ ਤਿੰਨ ਕਾਲ ਕਹਿਣਗੇ ਤਾਂ ਅਸੀਂ ਚਾਰ ਕਾਲ ਕਹਾਂਗੇ।

ਗੁਰ ਉੱਤਰ

## ਆਦਿ ਸਚੁ ਜੁਗਾਦਿ ਸਚੁ॥

ਸ੍ਰਿਸ਼ਟੀ ਦੀ ਉਤਪਤੀ ਤੋਂ ਆਦਿ=ਪਹਿਲਾਂ ਉਹ ਪਰਮਾਤਮਾ ਸੱਚਾ ਸੀ।

ਸ੍ਰਿਸ਼ਟੀ ਦੀ ਉਤਪਤੀ ਵਿਚ ਜੁਗਾਂ ਦੀ ਆਦਿ, ਸਤਜੁਗ ਵਿਚ ਭੀ ਉਹ ਸੱਚਾ ਸੀ।

## ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

ਹੁਣ ਵਰਤਮਾਨ ਸਮੇਂ ਵਿਚ ਭੀ ਉਹ ਪਰਮਾਤਮਾ ਸੱਚਾ ਹੈ।

ਸਤਿਗੁਰ ਦੇਵ ਜੀ ਆਖਦੇ ਹਨ, ਅੱਗੇ ਭਵਿੱਖਤ ਕਾਲ ਵਿਚ ਭੀ ਉਹ ਪਰਮਾਤਮਾ ਸੱਚਾ ਹੋਵੇਗਾ।

***ਯਥਾ— "ਹੈ ਭੀ ਸਾਚਾ ਹੋਵਣਹਾਰੁ॥ ਸਦਾ ਸਦਾ ਜਾਂਈ ਬਲਿਹਾਰ॥"***

*[ਗੋਂਡ ਮਹਲਾ ੫, ਪੰਨਾ ੮੬੮]*

***ਤਥਾ— "ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋਂ॥"***

*[ਆਸਾ ਮਹਲਾ ੧, ਪੰਨਾ ੪੩੭]*

***ਤਥਾ— "ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ॥***

*[ਸੋਰਠਿ ਮਹਲਾ ੧, ਪੰਨਾ ੫੯੫]*

ਪੁਨਾ-ਸਿੱਧਾਂ ਆਖਿਆ, ਆਪ ਜੀ ਨੇ ਚਾਰ ਕਾਲ ਆਖੇ ਹਨ, ਸ਼ਾਸਤ੍ਰਾਂ ਵਿਚ ਤਾਂ ਤਿੰਨ ਕਾਲ ਲਿਖੇ ਹਨ। ਗੁਰੂ ਜੀ ਆਖਦੇ ਹਨ, ਤਿੰਨ ਕਾਲ ਭੀ ਇਸੀ ਦੇ ਅਵਾਂਤ੍ਰ ਹਨ।

***ਆਦਿ ਸਚੁ ਜੁਗਾਦਿ ਸਚੁ॥***

ਸਚੁ=ਨਿਸਚੇ ਕਰਕੇ ਸਭ ਦੀ ਆਦਿ ਰੂਪ ਪਰਮਾਤਮਾ ਜੁਗਾਂ ਦੀ ਆਦਿ-ਸਤਜੁਗ ਵਿਚ ਭੀ ਸੱਚਾ ਸੀ।

ਅਥਵਾ-ਜੁਗ=ਦੋ ਸੰਭੂ ਮੁਨਿ, ਤੇ ਸਤਰੂਪਾ, ਅਥਵਾ:-ਦੋ ਜੜ੍ਹ ਜੰਗਮ।

ਜੁਗ=ਚਾਰ ਪੌਣ, ਅਗਨੀ, ਜਲ, ਧਰਤੀ ਇਨ੍ਹਾਂ ਚਾਰ ਤੱਤਾਂ ਦੀ ਆਦਿ ਜੋ ਅਕਾਸ਼ ਹੈ, ਉਸ ਦੀ ਕਲਪਣਾ ਤੋਂ ਪਹਿਲਾਂ ਭੀ ਉਹ ਪਰਮਾਤਮਾ ਸੱਚਾ ਸੀ।

***ਹੈ ਭੀ ਸਚੁ***

ਵਰਤਮਾਨ ਸਮੇਂ ਵਿਚ ਭੀ ਸੱਚ ਹੈ।

**ਨਾਨਕ ਹੋਸੀ ਭੀ ਸਚੁ॥ ੧॥**

ਸਤਿਗੁਰ ਦੇਵ ਜੀ ਆਖਦੇ ਹਨ, ਭਵਿੱਖਤ ਕਾਲ ਵਿਚ ਭੀ ਸੱਚ ਸਰੂਪ ਹੋਵੇਗਾ।

ਫੇਰ-ਸਿੱਧਾਂ ਆਖਿਆ, ਅਸੀਂ ਆਪਣੇ ਆਪ ਨੂੰ ਕੀ ਨਿਸਚੇ ਕਰੀਏ, ਸਾਡਾਂ ਕੀ ਸਰੂਪ ਹੈ?

ਗੁਰ ਉੱਤਰ-

**ਆਦਿ ਸਚੁ ਜੁਗਾਦਿ ਸਚੁ॥**

ਪਹਿਲੇ ਦ੍ਰਿਸ਼ਟਾਂਤ ਸੁਣੋ।

ਸਚੁ=ਨਿਸਚੇ ਕਰਕੇ ਗੁਰੂ ਸਾਹਿਬ ਜੀ ਜੁਗਾਦਿ=ਉਚਾਰਦੇ ਹਨ।

ਜਦ ਰੱਸੀ ਵਿਚ ਸੱਪ ਦੀ ਕਲਪਣਾ ਨਹੀਂ ਹੋਈ ਸੀ ਤਦ ਆਦਿ=ਪਹਿਲਾਂ ਭੀ ਰੱਸੀ ਸੱਚ ਸੀ।

**ਹੈ ਭੀ ਸਚੁ**

ਜਿਸ ਵੇਲੇ ਭਰਮ ਕਰਕੇ ਸੱਪ ਦੀ ਕਲਪਣਾ ਹੋ ਗਈ ਤਾਂ ਭੀ ਰੱਜੁ [ਰੱਸੀ] ਸੱਚ ਹੈ, ਰੱਜੂ ਕੋਈ ਹੋਰ ਚੀਜ਼ ਨਹੀਂ ਹੋ ਜਾਂਦੀ।

**ਨਾਨਕ ਹੋਸੀ ਭੀ ਸਚੁ॥ ੧॥**

ਚਾਨਣ ਹੋਣ ਕਰਕੇ ਜਿਸ ਵੇਲੇ ਸੱਪ ਦਾ ਭਰਮ ਦੂਰ ਹੋ ਗਿਆ ਤਾਂ ਭੀ ਰੱਜੂ ਸੱਚ ਹੈ।

ਹੇ ਸਿੱਧੋ! ਇਸੀ ਤਰ੍ਹਾਂ ਤੁਸੀਂ ਆਪਣੇ ਸ੍ਵੈ ਸਰੂਪ ਨੂੰ ਨਿਸਚੇ ਕਰੋ।

ਬ੍ਰਹਮ ਰੂਪ ਰੱਜੂ ਹੈ। ਜਗਤ ਰੂਪ ਸੱਪ ਹੈ। ਜਿਸ ਵੇਲੇ ਜਗਤ ਰੂਪ ਸੱਪ ਦੀ ਕਲਪਣਾ ਨਹੀਂ ਸੀ ਹੋਈ, ਤਿਸ ਵੇਲੇ ਵੀ ਬ੍ਰਹਮ ਰੂਪ ਰੱਜੂ ਸੱਚ ਸੀ।

ਜਦ ਜਗਤ ਰੂਪ ਸੱਪ ਦੀ ਕਲਪਣਾ ਹੋ ਗਈ ਤਦ ਭੀ ਬ੍ਰਹਮ ਰੂਪ ਰੱਜੂ ਸੱਚ ਹੈ।

ਜਾਂ ਬ੍ਰਹਮ ਗਿਆਨ ਹੋਣ ਕਰਕੇ ਜਗਤ ਰੂਪ ਸੱਪ ਦੀ ਭ੍ਰਾਂਤੀ ਦੂਰ ਹੋ ਗਈ, ਤਦ ਭੀ ਬ੍ਰਹਮ ਰੂਪ ਰੱਜੂ ਸੱਚ ਹੈ।

ਓਹੀ ਬ੍ਰਹਮ ਸਰੂਪ ਤੁਸੀਂ ਆਪਣੇ ਆਪ ਨੂੰ ਨਿਸਚੇ ਕਰੋ।

ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਭੀ ਇਸੇ ਤਰ੍ਹਾਂ ਬੇਨਤੀ ਕੀਤੀ, ਅਸੀਂ ਆਪਣੇ ਆਪ ਨੂੰ ਕੀ ਨਿਸਚੇ ਕਰੀਏ? ਉਨ੍ਹਾਂ ਪ੍ਰਤੀ ਭੀ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਏਹੀ ਉਪਦੇਸ਼ ਦਿੱਤਾ।

ਪ੍ਰੰਤੂ ਇਹ ਨਿਯਮ ਹੈ ਕਿ ਗਿਆਨ ਤੋਂ ਬਿਨਾਂ ਕਦੇ ਮੁਕਤੀ ਨਹੀਂ ਹੋ ਸਕਦੀ।

**ਯਥਾ—ਹੇਤ ਮੋਛ ਕੋ ਗਯਾਨ ਇਕ, ਨਹੀਂ ਕਰਮ ਨਹੀਂ ਧਿਆਨ।**
**ਰੱਜੂ ਸਰਪ ਤਬ ਹੀ ਨਸੈ, ਹੋਇ ਰੱਜੂ ਕੋ ਗਿਆਨ॥ ੧੦॥**

[ਵਿਚਾਰ ਸਾਗਰ, ਧਿਆਇ ੬]

ਨੋਟ-ਪੂਰਾ ਮੂਲ ਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਹੈ।

**ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ॥**
**ਇਥੋਂ ਤੱਕ ਮੂਲ ਮੰਤ੍ਰ ਦੇ ੬੦ ਅੱਖਰ ਹਨ।**

ਪੁਨਾ-ਸਿੱਧਾਂ ਨੇ ੭ ਪ੍ਰਸ਼ਨ ਕੀਤੇ। ਉਸ ਪਰਮਾਤਮਾ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ?

੧. ਪਵਿੱਤ੍ਰ ਰਹਿਣ ਨਾਲ ਹੁੰਦੀ ਹੈ?

੨. ਵਿਚਾਰ ਕਰਨ ਨਾਲ ਹੁੰਦੀ ਹੈ?

੩. ਚਿੰਤਨ ਦੁਆਰਾ ਹੁੰਦੀ ਹੈ?

੪. ਵੈਰਾਗ ਧਾਰਨ ਨਾਲ ਹੁੰਦੀ ਹੈ?

੫. ਮੋਨ ਧਾਰਨ ਨਾਲ ਹੁੰਦੀ ਹੈ?

੬. ਭੁੱਖਿਆਂ ਰਹਿਣ ਨਾਲ ਹੁੰਦੀ ਹੈ?

੭. ਹਜ਼ਾਰਾਂ, ਲੱਖਾਂ ਸਿਆਣਪਾਂ ਕਰਨ ਨਾਲ ਹੁੰਦੀ ਹੈ?

ਗੁਰੂ ਜੀ ਸੱਤਾਂ ਹੀ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ-

## ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥

੧. ਬਾਹਰੋਂ ਸਰੀਰਕ ਪਵਿੱਤਰਤਾ ਕਰਨ ਨਾਲ ਪਰਮੇਸ਼ਰ ਸਬੰਧੀ ਸੋਚਿ=ਪਵਿੱਤਰਤਾ ਪ੍ਰਾਪਤ ਨਹੀਂ ਹੁੰਦੀ। ਜੇ ਭਾਵੇਂ ਬਾਹਰਲੀ ਪਵਿੱਤਰਤਾ ਲੱਖਾਂ ਵੇਰਾਂ ਕਰਦਾ ਰਹੇ।

੨. ਬਾਹਰੋਂ ਸੋਚੈ=ਵਿਚਾਰ ਦੇ ਕਰਨ ਨਾਲ ਪਰਮੇਸ਼ਰ ਸਬੰਧੀ ਸੋਚਿ=ਵਿਚਾਰ ਨਹੀਂ ਹੁੰਦੀ ਜਦ ਤੱਕ ਅੰਤਹਕਰਨ ਸ਼ੁੱਧ ਨਹੀਂ ਹੁੰਦਾ। ਜੇ ਭਾਵੇਂ ਬਾਹਰ ਵਿਚਾਰਾਂ ਲੱਖਾਂ ਵਾਰੀ ਕਰਦਾ ਰਹੇ।

੩. ਬਾਹਰ ਚਿੰਤਨ ਕਰਨ ਨਾਲ ਪਰਮੇਸ੍ਵਰ ਸਬੰਧੀ ਸੋਚਿ=ਚਿੰਤਨ ਨਹੀਂ ਹੁੰਦਾ, ਜੇ ਭਾਵੇਂ ਬਾਹਰ ਚਿੰਤਨ ਲੱਖਾਂ ਵੇਰਾਂ ਕਰਦਾ ਰਹੇ।

੪. ਬਾਹਰੋਂ ਸੋਚੈ=ਵੈਰਾਗੁ ਧਾਰਨ ਕਰਨ ਨਾਲ ਪ੍ਰਮੇਸ੍ਵਰ ਸਬੰਧੀ ਸੋਚਿ=ਵੈਰਾਗ ਪ੍ਰਾਪਤ ਨਹੀਂ ਹੁੰਦਾ, ਭਾਵੇਂ ਬਾਹਰ ਵੈਰਾਗ ਨੂੰ ਲੱਖਾਂ ਵਾਰ ਧਾਰਨ ਕਰੇ।

## ਸਾਖੀ-ਪਵਿੱਤ੍ਰਤਾ ਪਰ

ਜਿਵੇਂ ਇਕ ਕਰਮਚਾਰੀ ਪੰਡਿਤ ਬਾਹਰਲੀ ਬੜੀ ਪਵਿੱਤ੍ਰਤਾ ਰੱਖਦਾ ਹੁੰਦਾ ਸੀ, ਧਰਤੀ ਮਾਤਾ ਉਤੇ ਟੱਟੀ ਵਗੈਰਾ ਨਹੀਂ ਸੀ ਕਰਦਾ ਤੇ ਸੂਰ ਦੀ ਹੁੱਡ ਨਾਲ ਜਿਤਨੀ ਮਿੱਟੀ ਪੁੱਟੀ ਜਾਵੇ ਉਸ ਮਿੱਟੀ ਨਾਲ ਹੱਥ ਮਾਂਜਦਾ ਹੁੰਦਾ ਸੀ। ਇਕ ਸਮੇਂ ਉਸ ਨੂੰ ਪ੍ਰਦੇਸ ਜਾਣਾ ਪੈ ਗਿਆ ਤੇ ਟੱਟੀ ਪਿਸ਼ਾਬ ਵਗੈਰਾ ਫਿਰਨ ਤੋਂ ਤੰਗ ਆ ਗਿਆ। ਆਖਰ ਵਿਚਾਰ ਕੇ ਬਾਹਰ ਜਾ ਕੇ ਸਰਕੜੇ ਨੂੰ ਨੀਂਵਾਂ ਦਬਾ ਕੇ ਟੱਟੀ ਫਿਰਨ ਲੱਗ ਪਿਆ। ਜਦ ਟੱਟੀ ਫਿਰ ਕੇ ਉੱਠਿਆ ਤਾਂ ਸਰਕੜੇ ਦੇ ਉਚੇ ਹੋਣ ਕਰਕੇ ਸਾਰਾ ਗੰਦ ਉਸ ਦੇ ਆਪਣੇ ਉੱਪਰ ਆ ਪਿਆ।

ਦੱਸੋ? ਏਹੋ ਜੇਹੀ ਪਵਿੱਤ੍ਰਤਾ ਕਿਸ ਕੰਮ ਹੈ, ਇਨ੍ਹਾਂ ਪਵਿੱਤ੍ਰਤਾ ਕਰਕੇ ਪ੍ਰਮੇਸ੍ਵਰ ਸੰਬੰਧੀ ਪਵਿੱਤ੍ਰਤਾ ਪ੍ਰਾਪਤ ਨਹੀਂ ਹੁੰਦੀ।

## ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥

੫. ਬਾਹਰੋਂ ਚੁਪ ਕਰਨ ਨਾਲ ਪ੍ਰਮੇਸ਼ਰ ਸੰਬੰਧੀ ਚੁਪ ਪ੍ਰਾਪਤ ਨਹੀਂ ਹੁੰਦੀ । ਜੇ ਭਾਵੇਂ ਬਾਹਰਲੀ ਚੁਪ ਵਿਚ ਤਾਰ=ਤੇਲ-ਧਾਰਾ ਵਾਂਗੂੰ ਇਕਰਸ ਬਿਰਤੀ ਲਗਾਉਂਦਾ ਰਹੇ। ਹੰਗਤਾ-ਮਮਤਾ ਤੋਂ ਰਹਿਤ ਹੋਣਾ ਹੀ ਅਸਲ ਮੋਨ ਹੈ।

## ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥

੬. ਭੁੱਖਿਆਂ ਰਹਿਣ ਨਾਲ ਪ੍ਰਮੇਸ਼ਰ ਸੰਬੰਧੀ ਭੁੱਖ=ਇੱਛਾ ਦਿਲ ਵਿਚ ਨਹੀਂ ਉਤਰੀ=ਪ੍ਰਾਪਤੀ ਹੁੰਦੀ। ਵਾ ਭੁਖਿਆ=ਤ੍ਰਿਸ਼ਨਾਲੂ ਪੁਰਸ਼ਾਂ ਦੀ ਤ੍ਰਿਸ਼ਨਾ, ਨ ਉਤਰੀ=ਦੂਰ ਨਹੀਂ ਹੁੰਦੀ, ਜੇ ਭਾਵੇਂ [ਵਿਸ਼ਨ ਪੁਰੀ, ਬ੍ਰਹਮ ਪੁਰੀ, ਇੰਦ੍ਰ ਪੁਰੀ] ਤਿੰਨਾਂ ਪੁਰੀਆਂ ਦੇ ਪਦਾਰਥਾਂ ਦਾ ਭਾਰ=ਸਮਦਾਅ ਬੰਨ੍ਹਕੇ ਦੇ ਦੇਈਏ।

*ਯਥਾ— ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥*
*ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥ ੨॥*

*[ਪੰਨਾ ੧੪੭]*

ਜਿਵੇਂ ਸਿਕੰਦਰ ਬਾਦਸ਼ਾਹ ਦੀ ਤ੍ਰਿਸ਼ਨਾ ਦੂਰ ਨਹੀਂ ਸੀ ਹੋਈ।

## ਸਾਖੀ-ਸਿਕੰਦਰ ਬਾਦਸ਼ਾਹ ਦੀ

ਇਕ ਸਮੇਂ ਸਿਕੰਦਰ ਬਾਦਸ਼ਾਹ ਦੇ ਮਨ ਵਿਚ ਸੋਚ ਆਈ ਕਿ ਮੈਂ ਬਾਦਸ਼ਾਹ ਹਾਂ,ਤੇ ਸਮੁੰਦਰ ਵੀ ਬਾਦਸ਼ਾਹ ਕਹਾਉਂਦਾ ਹੈ, ਪਰ ਇਹ ਨਹੀਂ ਹੋਣਾ ਚਾਹੀਦਾ।

ਸਿਕੰਦਰ ਬਾਦਸ਼ਾਹ ਨੇ ਸਮੁੰਦਰ ਨਾਲ ਜੰਗ ਕਰਨ ਵਾਸਤੇ ਚੜ੍ਹਾਈ ਕਰ ਦਿੱਤੀ। ਬਹੁਤ ਸਾਰੀਆਂ ਫੌਜਾਂ ਸਮੁੰਦਰ ਪਰ ਜਾ ਖੜੀਆਂ ਕੀਤੀਆਂ, ਜਿਸ ਵੇਲੇ ਧਨੁੱਖ ਖਿੱਚ ਕੇ ਬਾਣ ਮਾਰਨ ਲੱਗਾ ਤਾਂ ਸਮੁੰਦਰ ਬ੍ਰਾਹਮਣ ਦਾ ਰੂਪ ਧਾਰ ਕੇ ਪਾਸ ਆ ਖਲੋਤਾ। ਸਿਕੰਦਰ ਤੋਂ ਪੁੱਛਿਆ, "ਕੀ ਕਾਰਨ ਹੈ ਕਿ ਏਥੇ ਫੌਜਾਂ ਲਿਆ ਖੜੀਆਂ ਕੀਤੀਆਂ ਹਨ?"ਸਿਕੰਦਰ ਨੇ ਕਿਹਾ "ਮੈਂ ਦੁਨੀਆਂ ਦਾ ਬਾਦਸ਼ਾਹ ਹਾਂ ਤੇ ਤੂੰ ਨਦੀਆਂ ਦਾ ਬਾਦਸ਼ਾਹ ਹੈਂ, ਇਸ ਕਰਕੇ ਮੈਂ ਤੇਰੇ ਨਾਲ ਜੰਗ ਕਰਨਾ ਚਾਹੁੰਦਾ ਹਾਂ, ਜਾਂ ਤੂੰ ਮੇਰੇ ਅਧੀਨ ਹੋ ਜਾਹ।"

ਸਮੁੰਦਰ ਨੇ ਆਖਿਆ, "ਜੰਗ ਕਰਨ ਦੀ ਕੀ ਲੋੜ ਹੈ ਐਵੇਂ ਪਰਜਾ ਦੀ ਤਬਾਹੀ ਹੋ ਜਾਵੇਗੀ, ਜਿਵੇਂ ਤੂੰ ਆਖਦਾ ਹੈਂ, ਮੈਂ ਓਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ।"

ਸਿਕੰਦਰ ਨੇ ਕਿਹਾ, "ਤੂੰ ਫਿਰ ਮੇਰੇ ਪਾਸ ਕਰ [ਮਾਮਲਾ] ਭਰਿਆ ਕਰ।"

ਸਮੁੰਦਰ ਨੇ ਓਸੇ ਵੇਲੇ ਨਿੱਕੀ ਜੇਹੀ ਥਾਲੀ ਹੀਰੇ ਰਤਨਾਂ ਦੀ ਭਰ ਕੇ ਅੱਗੇ ਲਿਆ ਰੱਖੀ।

ਸਿਕੰਦਰ ਨੂੰ ਪ੍ਰਸੰਨ ਕਰਕੇ ਸਮੁੰਦਰ ਚਲਾ ਗਿਆ।

ਕੁਝ ਚਿਰ ਪਿਛੋਂ ਸਿਕੰਦਰ ਨੂੰ ਸੋਚ ਆਈ ਮੈਂ ਐਡਾ ਵੱਡਾ ਬਾਦਸ਼ਾਹ ਹਾਂ ਤੇ ਇਸ ਨੇ ਨਿੱਕੀ ਜੇਹੀ ਥਾਲੀ ਮੇਰੇ ਅੱਗੇ ਰੱਖ ਕੇ ਮਖੌਲ ਕੀਤਾ ਹੈ। ਸਿਕੰਦਰ ਫੇਰ ਧਨੁੱਖ ਖਿੱਚ ਕੇ ਬਾਣ ਚਲਾਉਣ ਲੱਗਾ। ਸਮੁੰਦਰ ਫੇਰ ਬ੍ਰਾਹਮਣ ਦਾ ਰੂਪ ਧਾਰ ਕੇ ਆ ਗਿਆ। "ਪੁੱਛਿਆ, ਹੁਣ ਕੀ ਗੱਲ ਹੈ।" ਸਿਕੰਦਰ ਨੇ ਕਿਹਾ, "ਤੂੰ ਨਿਕੀ ਜੇਹੀ ਥਾਲੀ ਰੱਖ ਕੇ ਮੇਰੇ ਨਾਲ ਮਖੌਲ ਕੀਤਾ ਹੈ।" ਓਸੇ ਵੇਲੇ ਸਮੁੰਦਰ ਨੇ ਉਛਾਲਕੇ ਇਕ ਕਿਨਾਰਾ ਹੀ ਹੀਰਿਆਂ ਲਾਲਾਂ ਦਾ ਭਰ ਦਿੱਤਾ। ਬਾਦਸ਼ਾਹ ਨੇ ਸਾਰੀ ਫੌਜ ਨੂੰ ਹੁਕਮ ਦੇ ਦਿੱਤਾ ਕਿ ਜਿਤਨੇ ਕੁ ਚੁੱਕੇ ਜਾਂਦੇ ਹਨ ਚੁਕ ਲਵੋ, ਥੈਲੇ ਭਰ ਲਵੋ। ਸਭ ਨੇ ਭਰ ਲੀਤੇ ਪਰ ਹੀਰੇ ਲਾਲ ਮੁੱਕਣ ਵਿਚ ਨਾ ਆਏ।

ਫੇਰ ਸਿਕੰਦਰ ਬਾਦਸ਼ਾਹ ਨੇ ਕਿਹਾ, ਇਨ੍ਹਾਂ ਹੀਰੇ ਲਾਲਾਂ ਦੇ ਪਾਉਣ ਵਾਸਤੇ ਕੋਈ ਭਾਂਡਾ ਵੀ ਦੇਣਾ ਕਰ, ਉਸ ਵੇਲੇ ਨਿੱਕੀ ਜੇਹੀ ਬੇੜੀ ਦਿੱਤੀ। ਉਹ ਬੇੜੀ ਨੂੰ ਵੇਖ ਕੇ ਸਿਕੰਦਰ ਬਾਦਸ਼ਾਹ ਨੇ ਕਿਹਾ, "ਇਹ ਬੇੜੀ ਤਾਂ ਬਿਲਕੁਲ ਨਿੱਕੀ ਜਿਹੀ ਹੈ, ਇਸ ਵਿਚ ਇਹ ਹੀਰੇ ਨਹੀਂ ਔਣਗੇ।"

ਸਮੁੰਦਰ ਨੇ ਕਿਹਾ,"ਤੂੰ ਪਾ ਕੇ ਵੇਖ ਤਾਂ ਸਹੀ , ਪੰਜ ਟੋਕਰੀਆਂ ਪਾਏਂਗਾ ਤਾਂ ਦਸਾਂ ਦੀ ਜਗ੍ਹਾ ਹੋਰ ਬਣੀ ਹੋਵੇਗੀ, ਦਸ ਪਾਏਂਗਾ ਤਾਂ ਵੀਹਾਂ ਦੀ ਜਗ੍ਹਾਂ ਹੋਰ ਬਣੀ ਹੋਵੇਗੀ।"

ਜਦ ਸਿਕੰਦਰ ਬਾਦਸ਼ਾਹ ਨੇ ਉਹ ਸਭ ਹੀਰੇ ਲਾਲ ਪਾ ਲੀਤੇ ਤਾਂ ਭੀ ਬੇੜੀ ਭਰਨ ਵਿਚ ਨਾ ਆਈ। ਜਿਵੇਂ ਉਸ ਬੇੜੀ ਦਾ ਤੇ ਸਿਕੰਦਰ ਦਾ ਪੇਟ ਭਰਿਆ ਨਹੀਂ।

ਏਸੇ ਤਰ੍ਹਾਂ ਤ੍ਰਿਸ਼ਨਾਲੂ ਪੁਰਸ਼ ਦਾ ਪੇਟ ਭਰਦਾ ਨਹੀਂ ਹੈ। ਇਸ ਵਾਸਤੇ ਕਿਹਾ ਹੈ-

*"ਤ੍ਰਿਸਨਾ ਵਿਰਲੇ ਹੀ ਕੀ ਬੁਝੀ ਹੇ॥*
*ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥*
*ਪਰੈ ਪਰੈ ਹੀ ਕਉ ਲੁਝੀ ਹੇ॥ ੧॥"*

*[ਗਉੜੀ ਮ: ੫, ਪੰਨਾ ੨੧੩ ]*

**ਤਥਾ**— *'ਤ੍ਰਿਸ਼ਨਾ ਅਤਿ ਬਿਸਾਲ ਜਿਹ ਵੋਹੀ ਪਰਮ ਕੰਗਾਲ।'* *[ਵੈਰਾਗ ਸ਼ੱਤਕ]*

## ਦੂਜੀ ਸਾਖੀ-ਤ੍ਰਿਸ਼ਨਾਲੂ ਪੁਰਸ਼ ਦੀ
## ਜਿਸ ਨੂੰ ਸੰਤਾਂ ਨੇ ਚਾਰ ਮੋਮ ਬੱਤੀਆਂ ਦਿੱਤੀਆਂ ਸਨ

ਇਕ ਪੁਰਸ਼ ਨੇ ਕਿਸੀ ਸਤਿਸੰਗੀ ਤੋਂ ਸੁਣਿਆ ਕਿ ਮਹਾਤਮਾ ਦੀ ਸੇਵਾ ਕਰਨ ਨਾਲ ਚਾਰ ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਉਹ ਆ ਕੇ ਮਹਾਤਮਾ ਪਾਸ ਰੋਜ਼ਾਨਾ ਹੀ ਬੜੇ ਪ੍ਰੇਮ ਭਾਵ ਨਾਲ ਸੇਵਾ ਕੀਤਾ ਕਰੇ।

ਜਦ ਉਸ ਪੁਰਸ਼ ਨੂੰ ਮਹਾਤਮਾ ਦੀ ਸੇਵਾ ਕਰਦਿਆਂ ਕੁਝ ਸਮਾਂ ਹੋ ਗਿਆ ਤਾਂ ਮਹਾਤਮਾ ਉਸ ਦੀ ਸੇਵਾ ਨੂੰ ਵੇਖ ਕੇ ਬੜੇ ਪ੍ਰਸੰਨ ਹੋ ਗਏ।

ਤਿਸ ਵੇਲੇ ਮਹਾਤਮਾ ਨੇ ਉਸ ਤੋਂ ਪੁੱਛਿਆ, ਹੇ ਭਲੇ ਲੋਕ! ਤੂੰ ਜਿਸ ਮਨੋਰਥ ਵਾਸਤੇ ਸਾਡੀ ਸੇਵਾ ਕਰਦਾ ਹੈਂ ਉਹ ਆਪਣਾ ਮਨੋਰਥ ਕਹੋ।" ਉਸ ਵੇਲੇ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ! ਕੁਝ ਮਾਇਆ ਤੋਂ ਹੱਥ ਤੰਗ ਹੈ; ਕਿਰਪਾ ਕਰੋ, ਮਾਇਆ ਦੀ ਪ੍ਰਾਪਤੀ ਕਰ ਦਿਓ ਜਿਸ ਕਰਕੇ ਘਰ ਦੀ ਗਰੀਬੀ ਕੱਟੀ ਜਾਵੇ।" ਉਸ ਵੇਲੇ ਮਹਾਤਮਾ ਨੇ ਉਸ ਦੀ ਬੇਨਤੀ ਸੁਣ ਕੇ ਚਾਰ ਮੋਮ ਬੱਤੀਆਂ ਦਿੱਤੀਆਂ ਤੇ ਮਹਾਤਮਾ ਨੇ ਕਿਹਾ, "ਹੇ ਭਾਈ! ਜਿਸ ਵਕਤ ਤੈਨੂੰ ਮਾਇਆ ਦੀ ਲੋੜ ਹੋਵੇ ਉਸ ਵੇਲੇ ਇਨ੍ਹਾਂ ਵਿਚੋਂ ਇਕ ਬੱਤੀ ਰਾਤ ਨੂੰ ਜਗਾ ਕੇ ਪੂਰਬ ਦਿਸ਼ਾ ਵੱਲ ਜਾਵੀਂ, ਜਿਥੇ ਬੱਤੀ ਬੁਝ ਜਾਵੇ, ਉਥੋਂ ਧਰਤੀ ਪੁਟ ਕੇ ਵੇਖੀਂ ਤਾਂ ਤੈਨੂੰ ਮਾਇਆ ਪ੍ਰਾਪਤ ਹੋ ਜਾਵੇਗੀ।

ਜੇਕਰ ਕਿਸੀ ਸਮੇਂ ਫਿਰ ਮਾਇਆ ਦੀ ਹੋਰ ਲੋੜ ਪਵੇ ਤਾਂ ਦੂਜੀ ਮੋਮ ਬੱਤੀ ਰਾਤ ਨੂੰ ਜਗਾ ਕੇ ਪੱਛਮ ਦਿਸ਼ਾ ਵੱਲ ਜਾਵੀਂ ਅਤੇ ਜਿਥੇ ਉਹ ਬੁਝ ਜਾਵੇ ਉਥੋਂ ਧਰਤੀ ਪੁੱਟੀਂ, ਤੇਰੀ ਲੋੜ ਪੂਰੀ ਹੋ ਜਾਵੇਗੀ। ਫੇਰ ਜੇ ਤੈਨੂੰ ਬਹੁਤੀ ਮਾਇਆ ਦੀ ਲੋੜ ਪੈ ਜਾਵੇ ਤਾਂ ਤੀਜੀ ਮੋਮ ਬੱਤੀ ਰਾਤ ਨੂੰ ਜਗਾ ਕੇ ਉੱਤਰ ਦਿਸ਼ਾ ਵਲ ਜਾਵੀਂ, ਜਿਥੇ ਬੱਤੀ ਬੁਝੇ ਉਥੋਂ ਧਰਤੀ ਪੁੱਟੀਂ ਤਾਂ ਤੈਨੂੰ ਬਹੁਤ ਮਾਇਆ ਦੀ ਪ੍ਰਾਪਤੀ ਹੋਵੇਗੀ, ਪਰੰਤੂ ਇਹ ਚੌਥੀ ਬੱਤੀ ਨੂੰ ਨਾ ਜਗਾਵੀਂ ਤੇ ਨਾ ਹੀ ਦੱਖਣ ਦਿਸ਼ਾ ਵਲ ਜਾਵੀਂ।

[ਦੱਖਣ ਦਿਸ਼ਾ ਵਿਚ ਨੀਚ ਭੋਗੀਆਂ ਦਾ ਵਾਸਾ ਹੈ]।"

ਸੰਤਾਂ ਦੀ ਇਹ ਗੱਲ ਸੁਣ ਕੇ ਉਹ ਪੁਰਸ਼ ਬੜਾ ਪ੍ਰਸੰਨ ਹੋਇਆ ਤੇ ਨਮਸ਼ਕਾਰ ਕਰਕੇ ਘਰ ਆ ਗਿਆ। ਘਰ ਆ ਕੇ ਵਿਚਾਰਦਾ ਹੈ ਕਿ ਜੋ ਮਹਾਤਮਾ ਨੇ ਚਾਰ ਮੋਮ ਬੱਤੀਆਂ ਦਿੱਤੀਆਂ ਹਨ, ਇਨ੍ਹਾਂ ਨੂੰ

ਅਜ਼ਮਾਈਏ ਤਾਂ ਸਹੀ।

ਉਸੀ ਰਾਤ ਨੂੰ ਇਕ ਮੋਮ ਬੱਤੀ ਜਗਾ ਕੇ ਪੂਰਬ ਦਿਸ਼ਾ ਵੱਲ ਚਲਾ ਗਿਆ, ਜਿਥੇ ਬੱਤੀ ਬੁਝੀ ਉਥੋਂ ਧਰਤੀ ਪੁੱਟੀ ਤਾਂ ਕੀ ਦੇਖਦਾ ਹੈ ਕਿ ਪੈਸਿਆਂ ਦੇ ਢੇਰ ਲੱਗੇ ਹੋਏ ਹਨ ਤਾਂ ਵੇਖਕੇ ਬੜਾ ਖੁਸ਼ ਹੋਇਆ ਅਤੇ ਵਿਚਾਰਦਾ ਹੈ ਕਿ ਜੇ ਘਰ ਲੈ ਗਿਆ ਤਾਂ ਚੋਰਾਂ ਦਾ ਹਰ ਵੇਲੇ ਭੈ ਬਣਿਆ ਰਹੇਗਾ, ਇੰਵ ਵਿਚਾਰ ਕੇ ਉਸ ਨੇ ਮਿੱਟੀ ਪਾ ਦਿੱਤੀ ਤੇ ਮਨ ਵਿਚ ਵਿਚਾਰਦਾ ਹੈ ਕਿ ਹੁਣ ਤਾਂ ਇਹ ਮਾਇਆ ਮੇਰੀ ਹੈ। ਫਿਰ ਮਨ ਵਿਚ ਸੋਚਦਾ ਹੈ ਹੁਣ ਦੂਸਰੀ ਮੋਮ ਬੱਤੀ ਵੀ ਅਜ਼ਮਾ ਲਈਏ।

ਦੂਸਰੀ ਰਾਤ ਨੂੰ ਦੂਜੀ ਮੋਮ ਬੱਤੀ ਜਗਾ ਕੇ ਪੱਛਮ ਦਿਸ਼ਾ ਵੱਲ ਚਲਾ ਗਿਆ, ਜਿਥੇ ਬੱਤੀ ਬੁਝੀ ਉਥੋਂ ਧਰਤੀ ਪੁੱਟੀ ਤਾਂ ਕੀ ਵੇਖਦਾ ਹੈ ਕਿ ਰੁਪਿਆਂ ਦੇ ਢੇਰ ਲੱਗੇ ਹੋਏ ਹਨ। ਉਸ ਵੇਲੇ ਮਿੱਟੀ ਪਾ ਕੇ ਪੂਰ ਦਿੱਤੇ ਤੇ ਬੜਾ ਖੁਸ਼ ਹੋਇਆ।

ਤੀਸਰੀ ਰਾਤ ਨੂੰ ਤੀਜੀ ਮੋਮ ਬੱਤੀ ਜਗਾ ਕੇ ਉੱਤਰ ਦਿਸ਼ਾ ਵਲ ਚਲਾ ਗਿਆ ਜਿਥੇ ਬੱਤੀ ਬੁੱਝੀ ਉਥੋਂ ਧਰਤੀ ਪੁੱਟ ਕੇ ਵੇਖੀ ਤਾਂ ਮੋਹਰਾਂ ਦੇ ਢੇਰ ਲੱਗੇ ਹੋਏ ਹਨ। ਬੜਾ ਪ੍ਰਸੰਨ ਹੋਇਆ ਤੇ ਉਸੇ ਤਰ੍ਹਾਂ ਮਿੱਟੀ ਪਾ ਦਿੱਤੀ।

ਚੌਥੇ ਦਿਨ ਸੋਚਦਾ ਹੈ ਕਿ ਹੁਣ ਤਾਂ ਕੋਈ ਹੀਰੇ ਜਵਾਹਰਾਤ ਆਦਿ ਅਮੋਲਕ ਵਸਤੂ ਮਿਲੇਗੀ ਪਰ ਇਤਨੀ ਮਾਇਆ ਦੇ ਮਿਲਣ ਕਰ ਕੇ ਸੰਤੋਖ ਨਾ ਹੋਇਆ, ਮਨ ਵਿਚ ਵਿਚਾਰਦਾ ਹੈ ਕਿ ਚੌਥੇ ਪਾਸੇ ਵੀ ਜਾਣਾ ਚਾਹੀਦਾ ਹੈ। ਉਸ ਵੇਲੇ ਚੌਥੀ ਰਾਤ ਬੱਤੀ ਜਗਾ ਕੇ ਦੱਖਣ ਦਿਸ਼ਾ ਵੱਲ ਗਿਆ। ਜਿਥੇ ਮੋਮ ਬੱਤੀ ਬੁਝੀ ਉਥੋਂ ਧਰਤੀ ਪੁੱਟੀ ਤਾਂ ਕੀ ਵੇਖਦਾ ਹੈ ਕਿ ਇਕ ਬੜਾ ਸੁੰਦਰ ਮਕਾਨ ਹੈ, ਮਕਾਨ ਦੀਆਂ ਪੌੜੀਆਂ ਤੋਂ ਹੇਠਾਂ ਉਤਰ ਕੇ ਵੇਖਦਾ ਹੈ ਕਿ ਇਕ ਆਦਮੀ ਚੱਕੀ ਪੀਹ ਰਿਹਾ ਹੈ। ਉਸ ਨੇ ਇਸ ਨੂੰ ਇਸ਼ਾਰਾ ਕੀਤਾ ਕਿ ਅੱਗੇ ਆ ਜਾਹ। ਜਾਂ ਇਹ ਅੱਗੇ ਹੋਇਆ ਤਾਂ ਇਸ ਨੇ ਸੋਚਿਆ ਸ਼ਾਇਦ ਚੱਕੀ ਮੈਨੂੰ ਦੇ ਕੇ ਆਪ ਕੋਈ ਮੈਨੂੰ ਹੀਰੇ ਜਵਾਹਰ ਲਿਆ ਕੇ ਦੇਵੇਗਾ।

ਪ੍ਰੰਤੂ ਉਸ ਨੇ ਚੱਕੀ ਦਾ ਹੱਥਾ ਇਸ ਦੇ ਹੱਥ ਦੇ ਕੇ ਕਿਹਾ, ਕਿ ਮੈਂ ਹੁਣ ਜਾਂਦਾ ਹਾਂ ਤੂੰ ਚੱਕੀ ਪੀਸੀ ਚੱਲ, ਤੈਨੂੰ ਛੁਡਾਉਣ ਵਾਲਾ ਤੇਰੇ ਵਰਗਾ ਕੋਈ ਹੋਰ ਤ੍ਰਿਸ਼ਨਾਲੂ ਪੁਰਸ਼ ਆਵੇਗਾ ਤੇ ਉਹ ਤੈਨੂੰ ਛੁਡਾਵੇਗਾ। ਮੈਂ ਵੀ ਤੇਰੇ ਵਾਂਗ ਤ੍ਰਿਸ਼ਨਾਲੂ ਸੀ, ਮੈਨੂੰ ਵੀ ਮਹਾਤਮਾ ਨੇ ਚਾਰ ਬੱਤੀਆਂ ਦਿੱਤੀਆਂ ਸਨ।

ਭਾਵ ਕੀ ਕਿ ਤ੍ਰਿਸ਼ਨਾਲੂ ਪੁਰਸ਼ ਦੀ ਤ੍ਰਿਸ਼ਨਾ ਕਦੇ ਬੁਝਦੀ ਨਹੀਂ। ਯਥਾ-

*"ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥"*

*[ਪੰਨਾ ੨੭੯]*

**ਅਥਵਾ—ਭੁਖਿਆ ਭੁਖ ਨ ਉਤਰੀ**

ਭੁੱਖੇ ਆਦਮੀਆਂ ਦੀ ਭੁੱਖ ਕਦੇ ਦੂਰ ਨਹੀਂ ਹੁੰਦੀ ਚਾਹੇ ਪੂੜੀਆਂ ਪੂੜਿਆ ਦੇ ਭਾਰ ਟੋਕਰੇ ਬੰਨ੍ਹ ਦੇਵੇ।

**ਯਥਾ—** *"ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥*
*ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥ ੨॥ ੧੯॥"*

*[ਮਾਝ ਵਾਰ, ਪੰਨਾ ੧੪੭]*

## ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥

੭. ਬਾਹਰਲੀਆਂ ਚਾਹੇ ਹਜ਼ਾਰਾਂ ਲੱਖਾਂ ਸਿਆਣਪਾਂ ਹੋਣ ਤਾਂ ਭੀ ਪ੍ਰਮੇਸ਼ਰ ਸੰਬੰਧੀ ਸਿਆਣਪ ਨਾਲ

ਇਕ ਭੀ ਨਹੀਂ ਚਲਦੀ।

ਅਥਵਾ-ਚਾਹੇ ਹਜ਼ਾਰਾਂ ਲੱਖਾਂ ਸਿਆਣਪਾਂ ਵੀ ਹੋਣ ਤਾਂ ਭਾਵੀ ਨਾਲ ਇਕ ਭੀ ਸਿਆਣਪ ਨਹੀਂ ਚੱਲਦੀ। ਇਥੋਂ ਤੱਕ ਸੱਤ ਪ੍ਰਸ਼ਨਾਂ ਦੇ ਉੱਤਰ ਆ ਗਏ ਹਨ।

## ਸਾਖੀ-ਬਿਆਸ ਭਗਵਾਨ ਜੀ ਦੇ ਸ਼ਿਸ਼ ਅਤੇ ਭਾਵੀ ਦੀ

ਇਕ ਸਮੇਂ ਇਕ ਲੜਕਾ ਬਿਆਸ ਭਗਵਾਨ ਜੀ ਦੀ ਉਸਤਤੀ ਸੁਣਕੇ ਉਨ੍ਹਾਂ ਦੇ ਪਾਸ ਪੜ੍ਹਨ ਵਾਸਤੇ ਆਇਆ। ਪੜ੍ਹਨ ਸਮੇਂ ਵਿਚ ਉਸ ਨੇ ਬਿਆਸ ਜੀ ਦੀ ਬੜੀ ਸੇਵਾ ਕੀਤੀ। ਬਿਆਸ ਭਗਵਾਨ ਜੀ ਨੂੰ ਮਾਲਸ਼ ਵਗੈਰਾ ਕਰਕੇ ਇਸ਼ਨਾਨ ਕਰਾਕੇ ਬਸਤਰ ਆਪ ਧੋਂਦਾ ਹੁੰਦਾ ਸੀ, ਪ੍ਰਸ਼ਾਦਾ ਵੀ ਆਪ ਛਕਾਉਂਦਾ ਸੀ। ਉਸ ਦੀ ਪ੍ਰੇਮ ਭਰੀ ਸੇਵਾ ਵੇਖਕੇ ਬਿਆਸ ਜੀ ਬੜੇ ਪ੍ਰਸੰਨ ਹੋਏ।

ਇਕ ਦਿਨ ਉਹ ਘੁੱਟਣ ਦੀ ਸੇਵਾ ਕਰ ਰਿਹਾ ਸੀ ਤੇ ਬਿਆਸ ਜੀ ਨੇ ਜਦ ਉਸ ਦੇ ਹੱਥ ਨੂੰ ਵੇਖਿਆ ਤਾਂ ਵਿਚਾਰਿਆ ਇਸ ਬੱਚੇ ਦੀ ਉਮਰ ਤਾਂ ਥੋੜ੍ਹੀ ਹੈ, ਜਿਸ ਤਰ੍ਹਾਂ ਭੀ ਹੋ ਸਕੇ ਵਧਾਣੀ ਚਾਹੀਦੀ ਹੈ।

ਏਸ ਗੱਲ ਨੂੰ ਵਿਚਾਰ ਕੇ ਬੱਚੇ ਨੂੰ ਨਾਲ ਲੈ ਕੇ ਬ੍ਰਹਮਾ ਜੀ ਪਾਸ ਆਏ, ਤਾਂ ਅੱਗੋਂ ਬ੍ਰਹਮਾ ਨੇ ਸਨਮਾਨ ਕੀਤਾ ਤੇ ਕਿਹਾ,"ਬੜੀ ਕਿਰਪਾ ਕੀਤੀ ਹੈ, ਹੁਕਮ ਕਰੋ ਕਿਸ ਤਰ੍ਹਾਂ ਆਏ ਹੋ?

ਬਿਆਸ ਜੀ ਨੇ ਕਿਹਾ, "ਇਹ ਲੜਕਾ ਬੜਾ ਹੋਣਹਾਰ ਹੈ, ਇਸ ਦੀ ਉਮਰ ਵਧਾਉਣ ਵਾਸਤੇ ਆਏ ਹਾਂ, ਸੋ ਆਪ ਜੀ ਕਿਰਪਾ ਕਰੋ।"

ਬ੍ਰਹਮਾ ਜੀ ਨੇ ਕਿਹਾ, "ਮੇਰੇ ਅਖਤਿਆਰ ਕੁਝ ਨਹੀਂ, ਸ਼ਿਵਾਂ ਦੇ ਪਾਸ ਚੱਲਦੇ ਹਾਂ ਉਨ੍ਹਾਂ ਅੱਗੇ ਬੇਨਤੀ ਕਰਕੇ ਇਸ ਦੀ ਉਮਰ ਵਧਵਾ ਦੇਂਦੇ ਹਾਂ। ਜਦ ਉਹ ਨਾ ਮਾਰਨਗੇ ਤਾਂ ਆਪੇ ਉਮਰ ਵਧੀ ਸਮਝ ਲੈਣੀ।"

ਇਹ ਸਲਾਹ ਕਰਕੇ ਤਿੰਨੇ ਚੱਲਕੇ ਸ਼ਿਵਾ ਪਾਸ ਆਏ। ਅੱਗੋਂ ਸ਼ਿਵਾਂ ਨੇ ਸਾਰਿਆਂ ਦਾ ਸਨਮਾਨ ਕੀਤਾ ਤੇ ਪੁੱਛਿਆ, "ਕਿਸ ਕਾਰਨ ਆਪ ਚਲਕੇ ਆਏ ਹੋ?" ਤਾਂ ਬਿਆਸ ਜੀ ਨੇ ਕਿਹਾ,

"ਇਸ ਕਾਕੇ ਦੀ ਉਮਰ ਵਧਾਉਣ ਵਾਸਤੇ ਆਏ ਹਾਂ, ਆਪ ਕਿਰਪਾ ਕਰਕੇ ਇਸ ਨੂੰ ਵਰ ਦੇ ਦਿਓ।"

ਇਹ ਗੱਲ ਸੁਣ ਕੇ ਸ਼ਿਵਾਂ ਨੇ ਆਖਿਆ, "ਮੇਰੇ ਅਖਤਿਆਰ ਕੁਝ ਨਹੀਂ, ਇਹ ਕੰਮ ਤਾਂ ਵਿਸ਼ਨੂੰ ਭਗਵਾਨ ਜੀ ਦੇ ਪਾਸ ਜਾਣ ਕਰਕੇ ਹੋਵੇਗਾ।" ਉਸ ਵੇਲੇ ਬਿਆਸ ਜੀ ਨੇ ਕਿਹਾ,

"ਫੇਰ ਆਪ ਭੀ ਨਾਲ ਚਲੋ।"

ਜਦ ਚਾਰੇ ਜਣੇ ਚੱਲ ਕੇ ਵਿਸ਼ਨੂੰ ਭਗਵਾਨ ਜੀ ਪਾਸ ਆਏ ਤਦ ਵਿਸ਼ਨੂੰ ਭਗਵਾਨ ਜੀ ਨੇ ਸਾਰਿਆਂ ਦਾ ਸਤਿਕਾਰ ਕੀਤਾ ਤੇ ਪੁੱਛਿਆ, "ਆਪ ਕਿਸ ਕਾਰਜ ਵਾਸਤੇ ਇਕੱਠੇ ਹੋ ਕੇ ਆਏ ਹੋ?" ਤਾਂ ਸਾਰਿਆਂ ਨੇ ਕਿਹਾ,"ਇਸ ਬੱਚੇ ਦੀ ਉਮਰ ਵਧਾਉਣ ਵਾਸਤੇ ਆਏ ਹਾਂ, ਆਪ ਕਿਰਪਾ ਦ੍ਰਿਸ਼ਟੀ ਕਰਕੇ ਇਸ ਬੱਚੇ ਦੀ ਉਮਰ ਵਧਾ ਦਿਓ।

ਇਹ ਗੱਲ ਸੁਣ ਕੇ ਵਿਸ਼ਨੂੰ ਜੀ ਨੇ ਕਿਹਾ, "ਇਹ ਕੰਮ ਭਾਵੀ ਕਰੇਗੀ ਉਸ ਨੂੰ ਸਦਵਾਕੇ ਕਹਿੰਦੇ ਹਾਂ।" ਜਦ ਭਾਵੀ ਨੂੰ ਬੁਲਾਉਣ ਭੇਜਿਆ ਤਦ ਉਸ ਨੇ ਆਉਂਦਿਆਂ ਹੀ ਬੱਚੇ ਨੂੰ ਮਾਰ ਦਿੱਤਾ।

ਬਿਆਸ ਭਗਵਾਨ ਜੀ ਨੇ ਕਿਹਾ, "ਹੇ ਭਾਵੀ! ਇਹ ਤੂੰ ਕੀ ਕੰਮ ਕੀਤਾ ਹੈ? ਅਸੀਂ ਤਾਂ ਬੱਚੇ

ਦੀ ਉਮਰ ਵਧਾਉਣ ਵਾਸਤੇ ਆਏ ਸੀ, ਤੇ ਤੂੰ ਆਉਂਦਿਆਂ ਸਾਰ ਹੀ ਮਾਰ ਦਿੱਤਾ ਹੈ।'' ਅੱਗੋਂ ਭਾਵੀ ਨੇ ਆਖਿਆ, ''ਮੈਂ ਨਹੀਂ ਮਾਰਿਆ , ਇਸਨੂੰ ਤਾਂ ਤੁਸਾਂ ਆਪ ਹੀ ਮਾਰਿਆ ਹੈ, ਕਿਉਂਕਿ ਇਸਦੀ ਲਿਖਤ ਹੀ ਇਸ ਤਰ੍ਹਾਂ ਸੀ ਕਿ ਜਦ ਤੁਸਾਂ ਪੰਜਾਂ ਨੇ ਇਕੱਠਿਆਂ ਹੋਣਾ ਸੀ ਤਦ ਹੀ ਇਸਨੇ ਮਰਣਾ ਸੀ।''

ਇਸ ਵਾਸਤੇ ਗੁਸਾਈਂ ਤੁਲਸੀ ਦਾਸ ਜੀ ਨੇ ਕਿਹਾ ਹੈ-

*'ਜੈਸੀ ਹੋਇ ਭਵਤੱਬਤਾ, ਤੈਸੀ ਬਨਿ ਹੈ ਆਇ।*
*ਆਪ ਨ ਆਵੈ ਤਹਾਂ ਪੈ, ਤਹਾਂ ਤਹਾਂ ਲੈ ਜਾਇ।'*

*ਤਥਾ—''ਮਾਈ ਹੋਨਹਾਰ ਸੋ ਹੋਈਐ॥ ਰਾਚਿ ਰਹਿਓ ਰਚਨਾ*
*ਪ੍ਰਭੁ ਅਪਨੀ ਕਹਾ ਲਾਭ ਕਹਾ ਖੋਈਐ॥ ੧॥''*

[ਦੇਵ ਗੰਧਾਰੀ, ਪੰਨਾ ੫੨੮]

ਅਥਵਾ-ਹਜ਼ਾਰਾਂ ਲੱਖਾਂ ਸਿਆਣਪਾਂ ਭੀ ਹੋਣ ਪ੍ਰੰਤੂ ਕਾਲ ਨਾਲ ਇਕ ਸਿਆਣਪ ਭੀ ਨਹੀਂ ਚਲਦੀ।

*ਯਥਾ—''ਸੰਜਮ ਸਹਜ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥''*

[ਸੋਰਠਿ ਮਹਲਾ ੫, ਪੰਨਾ ੬੪੧]

## ਸਾਖੀ-ਰਾਜਾ ਪ੍ਰੀਛਤ ਦੀ

ਰਾਜਾ ਪ੍ਰੀਛਤ ਅਰਜਨ ਦਾ ਪੋਤਰਾ ਅਭਿਮੰਨੂੰ ਦਾ ਪੁੱਤਰ ਸੀ ਤੇ ਰਾਜੇ ਜਨਮੇਜੇ ਦਾ ਪਿਤਾ ਸੀ। ਰਾਜਾ ਪ੍ਰੀਛਤ ਨੀਤੀ ਵਿਚ ਬੜਾ ਨਿਪੁੰਨ ਔਰ ਦਾਨੀ ਸੀ, ਬਿਅੰਤ ਯੱਗ ਕਰਦਾ ਹੁੰਦਾ ਸੀ। ਇਕ ਦਿਨ ਸ਼ਿਕਾਰ ਖੇਡਣ ਗਿਆ ਰਸਤੇ ਵਿਚ ਕਲਜੁਗ ਮਿਲ ਪਿਆ। ਰਾਜੇ ਨੇ ਉਸ ਨੂੰ ਕਿਹਾ, 'ਹੇ ਕਲਜੁਗ! ਤੂੰ ਮੇਰੇ ਰਾਜ 'ਚੋਂ ਨਿਕਲ ਜਾਹ, ਕਿਉਂਕਿ ਤੂੰ ਮੇਰੀ ਪਰਜਾ ਦੀ ਬੁੱਧੀ ਭ੍ਰਿਸ਼ਟ ਕਰਦਾ ਹੈਂ।''

ਇਹ ਗੱਲ ਸੁਣ ਕੇ ਕਲਜੁਗ ਨੇ ਬੇਨਤੀ ਕੀਤੀ ਕਿ ਮੈਨੂੰ ਭੀ ਤਾਂ ਨਿਵਾਸ ਦੀ ਕੋਈ ਥਾਂ ਦਿਓ! ਰਾਜੇ ਨੇ ਕਿਹਾ,''ਜਾਹ ਜਿਥੇ ਸੋਨਾ ਹੈ ਉਥੇ ਤੇਰਾ ਨਿਵਾਸ ਹੋਵੇ।' ਇਸ ਤਰ੍ਹਾਂ ਕਹਿਣ ਨਾਲ ਰਾਜੇ ਨੂੰ ਇਹ ਖਿਆਲ ਨਾ ਆਇਆ ਕਿ ਮੇਰੇ ਸਿਰ ਤੇ ਕਲਗੀ ਹੈ, ਉਸ ਵਿਚ ਭੀ ਸੋਨਾ ਹੈ। ਕਲਜੁਗ ਨੇ ਰਾਜੇ ਦੀ ਕਲਗੀ ਵਿਚ ਨਿਵਾਸ ਅਸਥਾਨ ਬਣਾ ਲੀਤਾ ਤੇ ਰਾਜੇ ਪ੍ਰੀਛਤ ਦੀ ਬੁੱਧੀ ਤੇ ਪੜਦਾ ਪਾ ਦਿੱਤਾ।

ਇਸੇ ਦਸ਼ਾ ਵਿਚ ਰਾਜਾ ਸ਼ਿਕਾਰ ਖੇਡਦਾ ਹੋਇਆ ਥੱਕ ਗਿਆ ਪਰ ਸ਼ਿਕਾਰ ਕਾਬੂ ਕੋਈ ਨਾ ਆਇਆ। ਇਕ ਹਰਨ ਅੱਗੋਂ ਦੀ ਲੰਘ ਕੇ ਛੁਪ ਗਿਆ,ਉਸੇ ਦੀ ਭਾਲ ਵਿਚ ਫਿਰਦਾ ਫਿਰਦਾ ਅੱਗੋਂ ਤਰੇਹ ਤੋਂ ਤੰਗ ਆ ਗਿਆ ਤੇ 'ਬਿਭਾਂਡਵ' ਰਿਖੀ ਜਿਥੇ ਤਪ ਕਰ ਰਿਹਾ ਸੀ ਓਥੇ ਆ ਪਹੁੰਚਾ। ਰਿਖੀ ਸਮਾਧੀ ਵਿਚ ਲੀਣ ਸੀ ਰਾਜੇ ਪ੍ਰੀਛਤ ਨੇ ਉਸ ਰਿਖੀ ਤੋਂ ਪਾਣੀ ਮੰਗਿਆ ਅਤੇ ਸ਼ਿਕਾਰ ਦੀ ਪੁੱਛ ਕੀਤੀ ਕਿ ਜੇ ਇਸ ਤਰਫ ਹਰਨ ਲੰਘਿਆ ਹੈ ਤਾਂ ਦੱਸ ਦਿਓ। ਅਗੋਂ ਰਿਖੀ ਨੇ ਕੋਈ ਉਤਰ ਨਾ ਦਿੱਤਾ। ਰਾਜਾ ਪ੍ਰੀਛਤ ਗੁੱਸੇ ਵਿਚ ਆ ਕੇ ਇਕ ਸੱਪ ਮਰਿਆ ਵੇਖ ਕੇ ਧਨੁਖ ਦੇ ਗੋਸ਼ੇ ਨਾਲ ਉਠਾ ਕੇ ਬਿਭਾਂਡਵ ਰਿਖੀ ਦੇ ਗਲ ਪਾ ਕੇ ਚਲਾ ਗਿਆ।

ਬੜੇ ਚਿਰ ਪਿੱਛੋਂ ਉਸ ਰਿਖੀ ਦਾ ਚੇਲਾ 'ਸਿੰਙੀਰਿਖੀ' ਆਇਆ। ਆਪਣੇ ਗੁਰੂ ਦੇ ਗਲ ਵਿਚ ਸੱਪ ਪਿਆ ਵੇਖ ਕੇ ਗੁੱਸੇ ਵਿਚ ਆ ਕੇ ਸਰਾਪ ਦੇ ਦਿੱਤਾ ਕਿ ਜਿਸ ਨੇ ਇਹ ਕੁਕਰਮ ਕੀਤਾ ਹੈ ਉਹ ਸਤਵੇਂ ਦਿਨ ਸਰਪ ਦੀ ਮੌਤੇ ਹੀ ਮਰ ਜਾਏਗਾ।

ਸਮਾਧੀ ਖੁੱਲਣ ਪਰ ਜਦ ਇਸ ਗੱਲ ਦਾ ਰਿਖੀ ਨੂੰ ਪਤਾ ਲੱਗਾ ਤਾਂ ਉਹ ਬੜਾ ਪਛੁਤਾਇਆ ਕਿਉਂਕਿ ਰਿਖੀ ਦੇ ਦਿਲ ਵਿਚ ਰਾਜੇ ਪ੍ਰੀਛਤ ਦਾ ਬੜਾ ਸਤਿਕਾਰ ਸੀ,ਉਹ ਆਪਣੇ ਦਿਲ ਵਿਚ ਇਹ ਅਨੁਭਵ ਕਰਨ ਲੱਗਾ ਕਿ ਇਸ ਮਾਮੂਲੀ ਗੱਲ ਦੇ ਕਾਰਨ ਅਜਿਹੇ ਧਰਮੀ ਰਾਜੇ ਦਾ ਨਾਸ ਹੋ ਜਾਣਾ ਦੁਖਦਾਈ ਹੈ, ਰਿਖੀ ਨੇ ਉਸੀ ਵੇਲੇ ਰਾਜੇ ਨੂੰ ਖਬਰ ਪਹੁੰਚਾ ਦਿੱਤੀ। ਰਾਜੇ ਨੇ ਸੁਣ ਕੇ ਝਟ ਪਟ ਗੰਗਾ ਦੇ ਪ੍ਰਵਾਹ ਵਿਚ ਸ਼ੀਸ਼ ਮਹਿਲ ਬਣਵਾ ਕੇ ਸੁਖਦੇਵ ਰਿਖੀ ਪਾਸੋਂ ਭਾਗਵਤ ਦਾ ਸਪਤਾਹ ਪਾਠ ਸੁਨਣਾ ਆਰੰਭ ਕਰ ਦਿੱਤਾ ਅਤੇ ਸੱਪ ਦੇ ਵੇਖਣ ਵਾਸਤੇ ਉਸ ਦੇ ਆਲੇ ਦੁਆਲੇ ਫੌਜਾਂ ਵੀ ਖੜੀਆਂ ਕਰ ਦਿੱਤੀਆਂ।

ਜਦੋਂ ਸੱਤਵੇਂ ਦਿਨ ਭਾਗਵਤ ਦਾ ਭੋਗ ਪਿਆ, ਉਸ ਸਮੇਂ ਜੋ ਪੂਜਾ ਵਾਸਤੇ ਫੁੱਲ ਮੰਗਵਾਏ ਸਨ ਉਨ੍ਹਾਂ ਫੁੱਲਾਂ ਵਿਚ ਤੱਛਕ ਨਾਗ ਕੀੜੀ ਜੇਹਾ ਛੋਟਾ ਜੇਹਾ ਰੂਪ ਧਾਰ ਕੇ ਪ੍ਰਵੇਸ਼ ਕਰ ਕੇ ਉਸ ਸ਼ੀਸ਼ ਮਹਿਲ ਵਿਚ ਆ ਪਹੁੰਚਾ। ਜਦ ਸੁਖਦੇਵ ਨੇ ਭੋਗ ਪਾ ਕੇ ਉਹਨਾਂ ਫੁੱਲਾਂ ਦਾ ਪ੍ਰਸਾਦਿ ਦਿੱਤਾ ਤਾਂ ਰਾਜੇ ਪ੍ਰੀਛਤ ਨੇ ਦੋਹਾਂ ਹੱਥਾਂ ਵਿਚ ਲੈ ਕੇ ਸਤਿਕਾਰ ਵਜੋਂ ਮੱਥੇ ਨਾਲ ਲਗਾ ਕੇ ਸੁੰਘਿਆ ਤਾਂ ਤੱਛਕ ਨੇ ਉਸੀ ਵੇਲੇ ਨਾਸਕਾਂ ਵਿਚ ਡੰਗ ਮਾਰ ਕੇ ਉਸ ਦੇ ਪ੍ਰਾਣਾਂ ਨੂੰ ਖਿੱਚ ਲਿਆ।

ਬਹੁਤੀਆਂ ਸਿਆਣਪਾਂ ਨਾਲ ਜੋ ਉਸ ਨੇ ਸ਼ੀਸ਼ ਮਹਿਲ ਬਣਵਾਇਆ ਸੀ ਤੇ ਫੌਜਾਂ ਖੜੀਆਂ ਕੀਤੀਆਂ ਸਨ, ਉਹ ਜਤਨ ਸਭ ਉਸਦੇ ਨਿਸਫਲ ਚਲੇ ਗਏ। ਕਾਲ ਨਾਲ ਸਿਆਣਪ ਦੀ ਇਕ ਵੀ ਪੇਸ਼ ਨਾ ਗਈ।

## ਦੂਜੀ ਸਾਖੀ-ਅਫਲਾਤੂ ਦੀ

ਇਕ 'ਅਫਲਾਤੂ' ਸਿਕੰਦਰ ਬਾਦਸ਼ਾਹ ਦਾ ਬਹੁਤ ਅਕਲਮੰਦ ਹਕੀਮ ਸੀ, ਜਦ ਉਸ ਦੀ ਉਮਰ ਦੇ ਦਿਨ ਪੂਰੇ ਹੋ ਗਏ ਤੇ ਉਸ ਨੂੰ ਪਤਾ ਲੱਗ ਗਿਆ ਅੱਜ ਮੇਰੀ ਮੌਤ ਹੋ ਜਾਣੀ ਹੈ ਤਾਂ ਉਸ ਨੇ ਆਪਣੀ ਅਕਲ ਦੇ ਬਲ ਕਰਕੇ ਆਪਣੇ ਵਰਗੀਆਂ ਅਨਗਿਣਤ ਹੀ ਦੇਹਾਂ ਰਚ ਲੀਤੀਆਂ।

'ਧਰਮ ਰਾਜਾ' ਦੇ ਹੁਕਮ ਅਨੁਸਾਰ ਜਦ ਜਮਦੂਤ ਉਸ ਦੇ ਫੜਨ ਨੂੰ ਆਏ ਤਾਂ ਅਨੇਕਾਂ ਅਫਲਾਤੂ ਵੇਖ ਕੇ ਹੈਰਾਨ ਹੋ ਗਏ ਤੇ ਸੋਚਦੇ ਹਨ, 'ਕਿਸ ਨੂੰ ਫੜ ਕੇ ਲੈ ਜਾਈਏ।' ਜਦ ਕੋਈ ਨਿਸਚਾ ਨਾ ਕਰ ਸਕੇ ਤਾਂ ਵਾਪਸ ਧਰਮ ਰਾਜ ਦੇ ਪਾਸ ਚਲੇ ਗਏ ਅਤੇ ਆਖਣ ਲੱਗੇ,ਉਥੇ ਤਾਂ ਅਨੇਕਾਂ ਅਫਲਾਤੂ ਹਨ, ਅਸੀਂ ਕਿਸ ਨੂੰ ਫੜ ਕੇ ਲਿਆਈਏ? ਤਾਂ ਧਰਮਰਾਜ ਨੇ ਸਮਝਾਇਆ, "ਉਨ੍ਹਾਂ ਦੀ ਕਤਾਰ ਵਿਚ ਜਾ ਕੇ ਤੁਸਾਂ ਆਖਣਾ ਵਾਹ! ਵਾਹ!! ਬੜੀਆਂ ਸੋਹਣੀਆਂ ਮੂਰਤਾਂ ਹਨ, ਇਨ੍ਹਾਂ ਦੇ ਬਣਾਉਣ ਵਾਲਾ ਕਾਰੀਗਰ ਵੀ ਚੰਗਾ ਹੈ, ਹੋਰ ਤਾਂ ਸਭ ਕੁਝ ਠੀਕ ਹੈ ਪਰ ਇਕੋ ਹੀ ਨੁਕਸ ਹੈ ਜਿਹੜਾ ਨੱਕ ਵਿੰਗਾ ਰਹਿ ਗਿਆ ਹੈ। ਜਦ ਇਸ ਤਰ੍ਹਾਂ ਕਹੋਗੇ ਤਾਂ ਜੋ ਅਸਲੀ ਅਫਲਾਤੂ ਹੈ ਉਹ ਬੋਲ ਪਵੇਗਾ ਕਿ ਕਿੱਥੋਂ ਨੱਕ ਵਿੰਗਾ ਹੈ?' ਬਸ ਓਸੇ ਨੂੰ ਮਾਰ ਕੇ ਲੈ ਆਉਣਾ।"

ਜਮਦੂਤਾਂ ਨੇ ਉਸੇ ਤਰ੍ਹਾਂ ਕੀਤਾ, ਜਦ ਆ ਕੇ ਕਿਹਾ, 'ਵਾਹ!ਵਾਹ!! ਇਹ ਮੂਰਤਾਂ ਬਹੁਤ ਸੁੰਦਰ ਹਨ, ਜਿਸ ਕਾਰੀਗਰ ਨੇ ਬਣਾਈਆਂ ਹਨ ਉਹ ਬੜਾ ਹੀ ਸਿਆਣਾ ਹੈ ਪਰ ਇਕੋ ਨੁਕਸ ਵਾਲੀ ਗੱਲ ਹੈ। ਜਿਹੜਾ ਨੱਕ ਵਿੰਗਾ ਬਣਾਇਆ ਹੈ।' ਉਸੀ ਵੇਲੇ ਅਸਲੀ ਅਫਲਾਤੂ ਬੋਲ ਪਿਆ, 'ਕਿਥੋਂ ਨੱਕ ਵਿੰਗਾ ਹੈ?' ਜਮਦੂਤਾਂ ਨੇ ਝੱਟ ਮਾਰ ਲਿਆ।

ਦੇਖੋ! ਅਫਲਾਤੂ ਵਿਚ ਕਿਤਨੀਆਂ ਸਿਆਣਪਾਂ ਸਨ, ਪ੍ਰੰਤੂ ਕਾਲ ਸਾਹਮਣੇ ਇਕ ਵੀ ਸਿਆਣਪ ਨਾ ਚਲੀ।

ਪੁਨਾ-ਸਿੱਧਾਂ ਨੇ ਆਖਿਆ, ਆਪ ਦੇ ਕਹੇ ਅਨੁਸਾਰ ਸਾਧਨ ਸਭ ਨਿਸਫਲ ਹੋ ਗਏ, ਸਾਧਨਾਂ ਦੇ ਨਿਸਫਲ ਹੋਣ ਤੇ ਵੇਦ ਸ਼ਾਸਤ੍ਰ ਗ੍ਰੰਥ ਵੀ ਨਿਸਫਲ ਹੋ ਜਾਣਗੇ।

ਗੁਰ ਉੱਤਰ-ਹੇ ਸਿੱਧੋ! ਸਾਡੇ ਸਿਧਾਂਤ ਨੂੰ ਤੁਸੀਂ ਸਮਝਿਆ ਨਹੀਂ, ਅਸਾਂ ਤਾਂ ਇਸੀ ਤਰ੍ਹਾਂ ਕਿਹਾ ਹੈ-

***ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥***

੧. ਬਾਹਜ ਪਵਿੱਤ੍ਰਤਾ ਕਰਨ ਨਾਲ ਪਵਿੱਤ੍ਰ ਰੂਪ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰਸ਼ਨ-ਪ੍ਰਾਪਤੀ ਕਿਵੇਂ ਹੋਵੇ?

ਉੱਤਰ-ਜੇ ਲੱਖ ਸਰੂਪ ਵਾਲੀ ਪਵਿੱਤ੍ਰਤਾ ਧਾਰੇ ਤਾਂ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

੨. ਬਾਹਜ ਵਿਚਾਰ ਕਰਨ ਨਾਲ ਵਿਚਾਰ ਰੂਪ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰਸ਼ਨ-ਫੇਰ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ?

ਉੱਤਰ-ਜੇ ਲਖ ਸਰੂਪ ਵਾਲੀ ਵਿਚਾਰ ਹੋਵੇ ਤਾਂ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

੩. ਬਾਹਜ ਚਿੰਤਨ ਕਰਨ ਨਾਲ [ਲੰਬੀਆਂ ਮਾਲਾਂ ਫੜਕੇ] ਲੋਕਾਂ ਨੂੰ ਵਿਖਾਉਣ ਨਾਲ ਸੋਚਿ ਨ ਹੋਵਈ=ਚਿੰਤਨ ਕਰਨ ਜੋਗ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰਸ਼ਨ-ਹਰੀ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ?

ਉੱਤਰ-ਜੇ ਲਖ ਸਰੂਪ ਵਾਲੇ ਚਿੰਤਨ ਨੂੰ ਕਰੇ ਤਾਂ ਹਰੀ ਦੀ ਪ੍ਰਾਪਤੀ ਹੁੰਦੀ ਹੈ।

੪. ਬਾਹਜ ਵੈਰਾਗ ਧਾਰਨ ਨਾਲ।

***ਯਥਾ— 'ਨਾਰ ਮੂਈ ਘਰ ਸੰਪਤਿ ਨਾਸੀ॥ ਮੂਡ ਮੁਡਾਇ ਭਇਆ ਸੰਨਿਆਸੀ॥'***

ਇਸੀ ਤਰ੍ਹਾਂ ਵੈਰਾਗੀ ਹੋਣ ਨਾਲ ਵੈਰਾਗ ਰੂਪ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰਸ਼ਨ-ਪ੍ਰਾਪਤੀ ਕਿਸ ਤਰ੍ਹਾਂ ਹੋਵੇ?

ਉੱਤਰ-ਜੇ ਲੱਖ ਸਰੂਪ ਵਾਲੇ ਵੈਰਾਗ ਨੂੰ ਧਾਰਨ ਕਰੇ ਤਾਂ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

***ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ॥***

ਬਾਹਜ ਚੁੱਪ ਰਹਿਣ ਨਾਲ ਭਾਵ ਕਿਸੇ ਨਾਲ ਨਾ ਬੋਲਣ ਕਰਕੇ ਮੋਨ ਰੂਪ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰਸ਼ਨ- ਪ੍ਰਾਪਤੀ ਕਿਸ ਤਰ੍ਹਾਂ ਹੋਵੇ?

ਉੱਤਰ- ਜੇ ਤਾਰ= ਤੇਲ ਧਾਰਾ ਵਾਂਗੂ ਇਕ-ਰਸ ਬਿਰਤੀ ਨੂੰ ਲਗਾਵੇ ਤਾਂ ਉਸਦੀ ਪ੍ਰਾਪਤੀ ਹੁੰਦੀ ਹੈ।

***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥***

ਰੋਟੀ ਨਾ ਖਾਧੀ, ਇਸ ਤਰ੍ਹਾਂ ਭੁਖਿਆ ਰਹਿਣ ਨਾਲ ਪਰਮੇਸ਼ਰ ਪ੍ਰਾਪਤੀ ਦੀ ਭੁਖ=ਇੱਛਾ ਦਿਲ ਵਿਚ ਨਹੀਂ ਉਤਰਦੀ।

ਪ੍ਰਸ਼ਨ-ਫੇਰ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ?

ਉੱਤਰ-ਜੇ ਪੁਰੀਆ=ਇੰਦ੍ਰੀਆਂ ਦੇ ਭਾਰ=ਸਮੁਦਾਇ ਨੂੰ ਬੰਨਾ=ਰੋਕੇ।

ਅਥਵਾ-ਪੁਰੀਆ=ਕਰੁਣਾ, ਮੈਤ੍ਰੀ ਮੁਦਤਾ,ਉਪੇਖਿਆ ਆਦਿਕ ਗੁਣਾਂ ਦੇ ਸਮਦਾਇ ਨੂੰ ਆਪਣੇ ਦਿਲ ਵਿਚ ਬੰਨਾ=ਗ੍ਰਹਿਣ ਕਰ ਲਵੇ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ।

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥**

ਬਾਹਜ ਹਜ਼ਾਰਾਂ ਲੱਖਾਂ ਸਿਆਣਪਾਂ ਹੋਣ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਯਥਾ:-
***"ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ॥ ੪॥੬॥"***

*[ਬਿਹਾਗੜਾ ਮਹਲਾ ੪, ਪੰਨਾ ੫੪੧]*

**ਤਥਾ— *"ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥"***

*[ਸੋਰਠਿ ਮਹਲਾ ੫, ਪੰਨਾ ੬੪੧]*

ਪ੍ਰਸ਼ਨ-ਪ੍ਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਵੇ?

ਉੱਤਰ-ਨ=ਪੁਰਸ਼ ਏਕਤਾ ਵਾਲੀ ਸਿਆਣਪ ਨਾਲ ਚੱਲੇ ਤਾਂ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ*। ਫੇਰ ਸਿੱਧਾਂ ਆਖਿਆ, ਲਖ ਸਰੂਪ ਵਾਲੇ ਸਾਧਨ ਜਿਨ੍ਹਾਂ ਨੇ ਕੀਤੇ ਹਨ, ਉਹਨਾਂ ਗੁਰਮੁਖਾਂ ਦੀ ਦ੍ਰਿਸ਼ਟੀ ਕਿਸ ਤਰ੍ਹਾਂ ਦੀ ਰਹਿੰਦੀ ਹੈ?

ਗੁਰ ਉੱਤਰ-

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥**

ਜਿਨ੍ਹਾਂ ਨੂੰ ਲਖ ਸਰੂਪ ਵਾਲੀ ਪਵਿੱਤ੍ਰਤਾ,ਵਿਚਾਰਤਾ, ਚਿੰਤਨਤਾ ਜਾਂ ਵੈਰਾਗਤਾ ਪ੍ਰਾਪਤੀ ਹੋਈ ਹੈ, ਉਹਨਾਂ ਦੀ ਦ੍ਰਿਸ਼ਟੀ ਵਿਚ ਨਾ ਪਵਿੱਤਰਤਾ, ਨਾ ਅਪਵਿੱਤ੍ਰਤਾ, ਨਾ ਚਿੰਤਨ, ਨਾ ਅਚਿੰਤਨ, ਨਾ ਵਿਚਾਰ, ਨ ਅਵਿਚਾਰ, ਨਾ ਵੈਰਾਗ, ਨਾ ਅਵੈਰਾਗ, ਕੁਝ ਵੀ ਦ੍ਵੈਤ ਭਾਵ ਵਾਲੀ ਗੱਲ ਨਹੀਂ ਹੁੰਦੀ।

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥**

ਜਿਨ੍ਹਾਂ ਨੇ ਤਾਰ=ਤੇਲ ਧਾਰਾ ਵਾਂਗ ਇਕ ਰਸ ਆਪਣੀ ਬਿਰਤੀ ਪਰਮਾਤਮਾ ਦੇ ਭਜਨ ਵਿਚ ਲਗਾਈ ਹੈ, ਉਹਨਾਂ ਦੀ ਨਿਗਾਹ ਵਿਚ ਨਾ ਮੋਨ, ਨ ਅਮੋਨ ਹੈ ਅਰਥਾਤ ਉਹਨਾਂ ਵਿਖੇ ਕੋਈ ਦ੍ਵੈਤ ਭਾਵ ਵਾਲੀ ਗੱਲ ਨਹੀਂ ਹੈ।

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥**

ਜਿਨ੍ਹਾਂ ਨੇ ਪੁਰੀਆ=ਇੰਦ੍ਰੀਆਂ ਦੇ ਭਾਰ=ਸਮਦਾਅ ਨੂੰ ਵਿਸ਼ਿਆਂ ਵਲੋਂ ਬੰਨਾ=ਰੋਕਿਆ ਹੈ।

ਅਥਵਾ-ਕਰੁਣਾ, ਮੈਤ੍ਰੀ, ਮੁਦਤਾ ਆਦਿ ਸ਼ੁਭ-ਗੁਣਾਂ ਨੂੰ ਧਾਰਿਆ ਹੈ, ਉਹਨਾਂ ਦੀ ਦ੍ਰਿਸ਼ਟੀ ਵਿਚ ਨਾ ਭੁੱਖ, ਨਾ ਅਭੁੱਖ ਹੈ। ਕਿਉਂਕਿ ਦੁਨਿਆਵੀ ਇੱਛਾਵਾਂ ਸਭ ਉਨ੍ਹਾਂ ਦੀਆਂ ਉਤਰ ਗਈਆਂ ਹਨ।

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥**

ਜਾਂ ਇਹ ਪੁਰਸ਼ ਇਕ=ਏਕਤਾ ਵਾਲੀ ਸਿਆਣਪ ਨਾਲ ਨ=ਨਿਸਚੇ ਸਹਿਤ ਚਲ ਪਵੇ ਤਾਂ ਉਸ ਦੀ ਦ੍ਰਿਸ਼ਟੀ ਵਿਚ ਹਜ਼ਾਰਾਂ ਲੱਖਾਂ ਸਿਆਣਪਾਂ ਹੋਣ, ਚਾਹੇ ਨਾ ਹੋਣ, ਕੋਈ ਪਰਵਾਹ ਨਹੀਂ ਰੱਖਦਾ।

ਫਿਰ ਸਿੱਧਾਂ ਨੇ ਚਾਰ ਪ੍ਰਸ਼ਨ ਕੀਤੇ-

---

**ਇਸ ਜਗ੍ਹਾ 'ਨ' ਪੁਰਸ਼ ਦਾ ਅਰਥ ਕੀਤਾ ਹੈ, ਜਿਸ ਤਰਾਂ ਨਾਨਕ ਪ੍ਰਕਾਸ਼ ਵਿਚ (ਸ੍ਰੀ ਗੁਰੂ) ਨਾਨਕ (ਸਾਹਿਬ ਜੀ) ਦਾ ਅਰਥ ਕਰਨ ਲੱਗਿਆਂ ਕਵੀ ਸੰਤੋਖ ਸਿੰਘ ਜੀ ਨੇ ਲਿਖਿਆ ਹੈ। **"ਪ੍ਰਾਕ ਜੋ ਨਕਾਰ 'ਨ' ਪ੍ਰਮਾਨ ਅਭਿਧਾਨ ਜਾਨਿ।"** ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਾਨਕ ਨਾਮ ਦਾ ਜੋ ਪ੍ਰਾਕ=ਪਹਿਲਾ, ਨਕਾਰ=ਨਨਾ ਅੱਖਰ ਹੈ,ਉਹ ਪੁਰਸ਼ ਦਾ ਅਭਿਧਾਨ=ਵਾਚਕ ਜਾਨਣਾ ਕਰੋ। ਪੂਰਬਾਰਧ ਅਧਿ:੪

## ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥

੧. ਸੱਚੇ ਦਾ ਰੂਪ ਕਿਸ ਤਰ੍ਹਾਂ ਹੋਈਦਾ ਹੈ?

੨. ਪਰਮਾਤਮਾ ਪਾਸੋਂ ਸੱਚਾ ਕਿਸ ਤਰ੍ਹਾਂ ਹੋਈਦਾ ਹੈ?

੩. ਝੂਠੀ ਦੇਹੀ ਦੇ ਪਾਲਣ ਪੋਸਣ ਵਲੋਂ ਕਿਸ ਤਰ੍ਹਾਂ ਤੁਟੈ=ਹਟੇ?

੪. ਕੂੜੈ=ਅਵਿਦਿਆ ਦੀ ਪਾਲਿ=ਵੱਟ, ਪੜਦਾ, ਭੇਦ ਕਿਸ ਤਰ੍ਹਾਂ ਦੂਰ ਹੋਵੇ?

ਗੁਰੂ ਸਾਹਿਬ ਜੀ ਪਹਿਲੇ ਪ੍ਰਸ਼ਨ ਦਾ ਉੱਤਰ ਦੇਂਦੇ ਹਨ-

## ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥

ਰਜਾਈ=ਪਰਮਾਤਮਾ ਦੇ ਹੁਕਮ ਅੰਦਰ ਚੱਲਣ ਕਰਕੇ ਸਚ ਰੂਪ ਹੋਈਂਦਾ ਹੈ।

ਵੇਦਾਂ ਸ਼ਾਸਤ੍ਰਾਂ ਦੇ ਅਸਲੀ ਸਿਧਾਂਤ ਅਨੁਸਾਰ ਜੋ ਚੱਲਣਾ ਹੈ, ਏਹੀ ਪਰਮਾਤਮਾ ਦਾ ਹੁਕਮ ਮੰਨਣਾ ਹੈ। ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਅਰਜਨ ਦੇ ਤਾਈਂ ਉਪਦੇਸ਼ ਦੇਂਦਿਆਂ ਕਿਹਾ ਹੈ-

*"ਸੁਰਤੀ ਸਿਮ੍ਰਿਤੀ ਮਮੱਈਵ ਆਗਿਆ॥*

ਦੂਜੇ ਪ੍ਰਸ਼ਨ ਦਾ ਉੱਤਰ-

ਪਰਮਾਤਮਾ ਨੇ ਮੱਥੇ ਉਤੇ ਜੋ ਲੇਖ ਲਿਖ ਦਿੱਤਾ ਹੈ, ਉਹ ਮੇਰੇ ਨਾਲ ਹੀ ਹੈ। ਉਹ ਮੈਨੂੰ ਅਵੱਸ਼ ਮਿਲ ਜਾਣਾ ਹੈ।

*"ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ॥"* [ਮਾਰੂ ਵਾਰ, ਪੰਨਾ ੧੦੯੧]

ਇਸ ਤਰ੍ਹਾਂ ਸਮਝਣ ਨਾਲ ਝੂਠੀ ਦੇਹ ਦੇ ਪਾਲਣ ਪੋਸਣ ਵਲੋਂ ਹਟ ਜਾਂਦਾ ਹੈ।

## ਸਾਖੀ-ਭਾਈ ਸਹਿਜ ਰਾਮ ਜੀ ਦੀ

ਸਹਿਜ ਰਾਮ ਜੀ ਨਾਮ ਕਰ ਕੇ ਇਕ ਮਹਾਤਮਾ ਸਤਿਸੰਗਤ ਵਿਚ ਬੈਠੇ ਕਥਾ ਸੁਣ ਰਹੇ ਸਨ। ਕਥਾ ਵਿਚ ਇਹ ਪ੍ਰਸੰਗ ਆਇਆ ਕਿ ਪ੍ਰਾਣੀ ਨੂੰ ਡੋਲਣਾ ਨਹੀਂ ਚਾਹੀਦਾ, ਵਾਹਿਗੁਰੂ ਪਰ ਪੂਰਨ ਭਰੋਸਾ ਰੱਖਣਾ ਚਾਹੀਦਾ ਹੈ। ਉਹ ਪਰਮਾਤਮਾ ਹਰ ਜਗ੍ਹਾ ਰਿਜ਼ਕ ਪਹੁੰਚਉਂਦਾ ਹੈ ਅਤੇ ਦੰਦ ਭੰਨ ਕੇ ਵੀ ਖੁਆਉਂਦਾ ਹੈ।

*ਯਥਾ— "ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ॥"* [ਪੰਨਾ ੯੫੯]

*ਤਥਾ— "ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥ ੩॥ ੩॥"* [ਪੰਨਾ ੪੮੮]

ਤੀਜੇ ਪ੍ਰਸ਼ਨ ਦਾ ਉਤਰ-

*ਹੁਕਮਿ ਰਜਾਈ ਚਲਣਾ*

ਪਰਮਾਤਮਾ ਚਾਹੇ ਦੁੱਖ ਦੇਵੇ ਚਾਹੇ ਸੁਖ ਦੇਵੇ, ਜੀਵ ਨੂੰ ਚਾਹੀਦਾ ਹੈ ਉਸ ਦੇ ਹੁਕਮ ਅੰਦਰ ਰਜਾਈ=ਰਾਜ਼ੀ ਬਾਜ਼ੀ [ਪ੍ਰਸੰਨ] ਹੋ ਕੇ ਚੱਲਣਾ ਕਰੇ। ਦੁੱਖਾਂ ਵਿਚ ਘਬਰਾਏ ਨਾ, ਸੁੱਖਾਂ ਵਿਚ ਆਕੜੇ ਨਾ ਤਾਂ ਪਰਮਾਤਮਾ ਪਾਸੋਂ ਸੱਚਾ ਹੋਈਂਦਾ ਹੈ।

ਚੌਥੇ ਪ੍ਰਸ਼ਨ ਦਾ ਉੱਤਰ-

**ਨਾਨਕ ਲਿਖਿਆ ਨਾਲਿ॥ ੧॥**

ਸਤਿਗੁਰ ਦੇਵ ਜੀ ਆਖਦੇ ਹਨ-ਹੇ ਸਿੱਧੋ! ਵੇਦਾਂ ਸ਼ਾਸਤ੍ਰਾਂ ਵਿਚ ਜੋ ਨਾਲਿ=ਪ੍ਰਨਾਲਕਾ ਲਿਖੀ ਹੈ ਉਸ ਅਨੁਸਾਰ ਚੱਲਣ ਕਰ ਕੇ ਅਵਿਦਿਆ ਦੀ ਪਾਲਿ=ਵੱਟ ਦੂਰ ਹੁੰਦੀ ਹੈ।

ਹੁਣ ਪ੍ਰਨਾਲਕਾ ਸੁਣੋ-

ਅੰਤਹਕਰਨ ਵਿਚ ਤਿੰਨ ਦੋਸ਼ ਹਨ-੧. ਮਲ ੨. ਵਿਖੇਪ, ੩. ਆਵਰਨ।

ਨਿਸ਼ਕਾਮ ਕਰਮਾਂ ਦ੍ਵਾਰਾ ਮਲ ਦੋਸ਼ ਦੂਰ ਕਰੇ, ਉਪਾਸ਼ਨਾ ਦ੍ਵਾਰਾ ਵਿਖੇਪ ਦੋਸ਼ ਦੂਰ ਕਰੇ। ਫਿਰ ਵੈਰਾਗ, ਬਿਵੇਕ, ਖਟ ਸੰਪਤੀ, ਮੋਖ ਇੱਛਾ ਸਹਿਤ ਹੋ ਕੇ ਸ੍ਰਵਨ, ਮੰਨਣ ਨਿਧਿਆਸਨ ਕਰਕੇ ਤੱਤ ਤ੍ਵੰ ਦਾ ਸੰਸ਼ੋਧਨ ਕਰੇ ਤਾਂ ਬ੍ਰਹਮ ਗਿਆਨ ਹੁੰਦਾ ਹੈ। ਏਸੇ ਨੂੰ ਪ੍ਰਨਾਲ਼ਕਾ ਕਥਨ ਕਰਦੇ ਹਨ। ਇਸ ਦੇ ਕਰਨ ਨਾਲ ਆਵਰਨ=ਅਵਿਦਿਆ ਦਾ ਪੜਦਾ ਦੂਰ ਹੋ ਜਾਂਦਾ ਹੈ।

੨. ਅਥਵਾ-ਵੇਦਾਂ ਸ਼ਾਸਤ੍ਰਾਂ ਵਿਚ ਇਹ ਪ੍ਰਨਾਲਕਾ ਭੀ ਲਿਖੀ ਹੈ ਕਿ-

"੨੫ ਸਾਲ ਤਕ ਬ੍ਰਹਮਚਰਜ ਧਾਰੇ। ੫੦ ਸਾਲ ਤਕ ਗ੍ਰਹਿਸਤ ਆਸ਼੍ਰਮ ਕਰੇ ੭੫ ਤੱਕ ਬਾਨ ਪ੍ਰਸਤ ਉਪ੍ਰੰਤ ਸੰਨਿਆਸ ਧਾਰੇ।"

ਪ੍ਰੰਤੂ ਗੁਰਮਤਿ ਅਨੁਸਾਰ ਪ੍ਰਨਾਲਕਾ ਇਸ ਪ੍ਰਕਾਰ ਕਥਨ ਕੀਤੀ ਹੈ। ਯਥਾ

*ਮ: ੪॥ "ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨॥"*

*[ਗਉੜੀ ਕੀ ਵਾਰ, ਪੰਨਾ ੩੦੫]*

ਸਿੱਧਾਂ ਆਖਿਆ, ਜਿਸ ਦਾ ਪੜਦਾ ਦੂਰ ਹੋਇਆ ਹੈ, ਉਸ ਦੀ ਨਿਗਾਹ ਕਿਸ ਤਰ੍ਹਾਂ ਦੀ ਹੈ?

ਗੁਰ ਉੱਤਰ-

**ਨਾਨਕ ਲਿਖਿਆ ਨਾਲਿ॥ ੧॥**

ਨ+ਅਨਿਕ=ਦ੍ਵੈਤ ਭਾਵ ਜਿਸ ਵਿਖੇ ਨਹੀਂ ਹੈ।

**ਯਥਾ—** *'ਅਨਿਕ ਰਹਿਤ ਪ੍ਰਮਾਤਮ ਜੋਈ॥ ਨਾਨਕ ਨਾਮ ਕਹਾਵੈ ਸੋਈ॥'*

ਐਸਾ ਜੋ ਦ੍ਵੈਤ ਭਾਵ ਤੋਂ ਰਹਿਤ ਵਾਹਿਗੁਰੂ ਹੈ ਜਿਸ ਦਾ ਵੇਦਾਂ ਸ਼ਾਸਤ੍ਰਾਂ ਵਿਚ ਜਸ ਲਿਖਿਆ ਹੋਇਆ ਹੈ ਉਸ ਨੂੰ ਆਪਣੇ ਨਾਲ ਹੀ ਨਿਸਚੇ ਕਰਦਾ ਹੈ।

**'ਸੋਚੈ ਸੋਚਿ ਨ ਹੋਵਈ ਤੋਂ ਲੈ ਕੇ ਨਾਨਕ ਲਿਖਿਆ ਨਾਲਿ॥੧॥ ਤੱਕ ਪਹਿਲੀ ਪੌੜੀ ਦੇ ੧੦੨ ਅੱਖਰ ਹਨ।**

# ਦੂਸਰੀ ਪਉੜੀ

ਪੁਨਾ-ਸਿੱਧਾਂ ਨੇ ਆਖਿਆ, ਜਿਸ ਪਰਮਾਤਮਾ ਦਾ ਜਸ ਵੇਦਾਂ ਸ਼ਾਸਤ੍ਰਾਂ ਵਿਚ ਲਿਖਿਆ ਹੋਇਆ ਹੈ ਉਸ ਦਾ ਹੁਕਮ ਕਿਤਨਾ ਕੁ ਹੈ?

[ਪੰਗਤੀ ਅੰਨਵੇ ਲਾਉਣੀ ਹੈ, ਧਿਆਨ ਰੱਖਣਾ]

ਗੁਰ ਉੱਤਰ-

## ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥

ਉਸ ਪਰਮਾਤਮਾ ਦਾ ਸਮੱਗਰ ਹੁਕਮ ਕੁਝ ਕਥਨ ਨਹੀਂ ਕੀਤਾ ਜਾਂਦਾ ਜੋ ਕਿਤਨਾਂ ਕੁ ਹੈ।

*ਯਥਾ—"ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ॥"*

[ਸਾਰੰਗ ਵਾਰ, ਪੰਨਾ ੧੨੪੧]

ਸਿੱਧਾਂ ਆਖਿਆ-ਕੁਝ ਸਮਝਾਉਣ ਵਾਸਤੇ ਤਾਂ ਕਹੋ। ਗੁਰ ਉੱਤਰ-

*ਹੁਕਮੀ ਹੋਵਨਿ ਆਕਾਰ*

੨. ਹੁਕਮੀ=ਪਰਮਾਤਮਾ ਦੇ ਹੁਕਮ ਵਿਚ
ਅ=ਵਿਸ਼ਨੂੰ ਕਾ=ਕਰਤਾ-ਬ੍ਰਹਮਾ ਰ=ਰੁਦ੍ਰ-ਸ਼ਿਵਜੀ

੩. ਵਿਸ਼ਨ ਪੁਰੀ, ਬ੍ਰਹਮ ਪੁਰੀ, ਸ਼ਿਵ ਪੁਰੀ ਇਤਆਦਿਕ ਪੁਰੀਆਂ ਦੇ ਅਕਾਰ ਹੋਏ ਹਨ।

੪. ਇਨ੍ਹਾਂ ਦੇਵਤਿਆਂ ਦੇ ਜੋ ਉਪਾਸ਼ਕ ਹਨ, ਉਨ੍ਹਾਂ ਦੇ ਅਕਾਰ ਹੋਏ ਹਨ।

੫. ਹੁਕਮੀ=ਪਰਮਾਤਮਾ ਦੇ ਹੁਕਮ ਅਨੁਸਾਰ ਮਾਤਾ ਦੇ ਪੇਟ ਵਿਚ ਦੇਹਾਂ ਦੇ ਆਕਾਰ ਹੁੰਦੇ ਹਨ।

*ਯਥਾ—"ਹੁਕਮੀ ਸਗਲ ਕਰੇ ਆਕਾਰ॥ ਆਪੇ ਜਾਣੈ ਸਰਬ ਵੀਚਾਰ॥"*

[ਮਾਝ ਵਾਰ, ਪੰਨਾ ੧੫੦]

## ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥

ਫਿਰ ਛੇ ਮਹੀਨੇ ਉਪ੍ਰੰਤ ਹੁਕਮੀ=ਪਰਮਾਤਮਾ ਦੇ ਹੁਕਮ ਕਰਕੇ ਉਨ੍ਹਾਂ ਪੁਤਲਿਆਂ ਵਿਚ ਜੀਵ ਪੈਦਾ ਹੁੰਦੇ ਹਨ, ਓਸੇ ਪਰਮਾਤਮਾ ਦੇ ਹੁਕਮ ਨਾਲ ਹੀ ਜੀਵਾਂ ਨੂੰ ਵਡਿਆਈ ਮਿਲਦੀ ਹੈ।

## ਹੁਕਮੀ ਉਤਮੁ ਨੀਚੁ

੧. ਪਰਮੇਸ਼ਰ ਦੇ ਹੁਕਮ ਨਾਲ ਹੀ ਕੋਈ ਉੱਤਮ ਤੇ ਕੋਈ ਨੀਚ ਹੁੰਦਾ ਹੈ।

੨. ਉਸ ਦੇ ਹੁਕਮ ਨਾਲ ਹੀ ਉੱਤਮਾਂ ਤੋਂ ਨੀਚ ਤੇ ਨੀਚਾਂ ਤੋਂ ਕੋਈ ਉੱਤਮ ਹੁੰਦੇ ਹਨ।

*"ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥* [ਪੰਨਾ ੧੧੦੬]

## ਹੁਕਮਿ ਲਿਖਿ ਦੁਖ ਸੁਖ ਪਾਈਅਹਿ॥

ਉਸ ਦੇ ਹੁਕਮ ਅੰਦਰ ਹੀ ਮੱਥੇ ਦੇ ਲੇਖਾਂ ਅਨੁਸਾਰ ਕਈ ਆਦਮੀ ਦੁੱਖ ਅਤੇ ਕਈ ਸੁਖ ਪਾਉਂਦੇ ਹਨ।

## ਸਾਰਗ ਮਹਲਾ ੫ ॥

**ਜਾ ਕੈ ਰਾਮ ਕੋ ਬਲੁ ਹੋਇ ॥**

ਜਾ ਕੈ=ਜਿਸ ਪੁਰਸ਼ ਤਾਈਂ ਰਾਮ ਪ੍ਰਭੂ ਦਾ ਦਿੱਤਾ ਹੋਇਆ ਬਲ ਪਰਾਪਤ ਹੁੰਦਾ ਹੈ।

**ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥ ੧ ॥ ਰਹਾਉ ॥**

ਉਸ ਦੇ ਸਾਰੇ ਮਨੋਰਥ=ਸੰਕਲਪ ਪੂਰਨ ਹਨ, ਉਸ ਨੂੰ ਕੋਈ ਕਿਸੇ ਕਿਸਮ ਦਾ ਦੁੱਖ ਵਿਆਪਦਾ ਨਹੀਂ ਹੈ॥ ੧ ॥ ਰਹਾਉ॥

**ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ ॥**

ਜੇਹੜਾ ਪੁਰਸ਼ ਆਪਣੇ ਪ੍ਰਭੂ ਦਾ ਭਗਤ ਦਾਸ ਹੈ, ਉਸ ਦੀ ਸੋਇ=ਸੋਭਾ ਨੂੰ ਸੁਣ ਕੇ ਮੈਂ ਜੀਊਂਦਾ ਹਾਂ।

**ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪਰਾਪਤਿ ਹੋਇ ॥ ੧ ॥**

ਉਸ ਭਗਤ ਦੇ ਦਰਸ਼ਨ ਕਰਨ ਦਾ ਮੈਂ ਉਦਮ ਕਰਦਾ ਹਾਂ, ਪਰ ਉਹ ਦਰਸ਼ਨ ਚੰਗਿਆਂ ਭਾਗਾਂ ਨਾਲ ਪਰਾਪਤ ਹੁੰਦਾ ਹੈ॥ ੧ ॥

**ਗੁਰਪਰਸਾਦੀ ਦ੍ਰਿਸਟਿ ਨਿਹਾਰਉ ਦੂਸਰ ਨਾਹੀ ਕੋਈ ॥**

ਗੁਰਾਂ ਦੀ ਕਿਰਪਾ ਨਾਲ ਦ੍ਰਿਸਟਿ=ਅੱਖੀਂ ਵੇਖਦਾ ਹਾਂ ਕਿ ਉਸ ਵਰਗਾ ਹੋਰ ਕੋਈ ਦੂਜਾ ਨਹੀਂ ਹੈ। ਉਸ ਅੱਗੇ ਐਸੇ ਬੇਨਤੀ ਕਰੋ-

**ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ ॥੨ ॥੭੪ ॥੯੭ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਆਪਣੇ ਦਾਸ ਨੂੰ ਏਹ ਦਾਨ ਦੇਣਾ ਕਰੋ ਕਿ ਸੰਤਾਂ ਦੇ ਚਰਨ ਧੋ ਕੇ ਜੀਊਣਾ ਕਰਾਂ, ਭਾਵ ਜਿੰਨਾ ਚਿਰ ਜੀਉਂਦਾ ਰਹਾਂ ਉਤਨਾ ਚਿਰ ਸੰਤਾਂ ਦੇ ਚਰਨ ਧੋਂਦਾ ਰਹਾਂ॥ ੨ ॥ ੭੪ ॥ ੯੭ ॥

## ਸਾਰਗ ਮਹਲਾ ੫ ॥

**ਜੀਵਤੁ ਰਾਮ ਕੇ ਗੁਣ ਗਾਇ ॥**

ਹੇ ਰਾਮ ! ਆਪ ਜੀ ਦੇ ਗੁਣ ਗਾ ਕੇ ਮੈਂ ਜੀਊਂਦਾ ਹਾਂ,

ਵਾ:- ਜੀਵਤ ਰੂਪ ਰਾਮ ਦੇ ਗੁਣ ਗਾਉਣਾ ਕਰ।

**ਕਰਹੁ ਕ੍ਰਿਪਾ ਗੋਪਾਲ ਬੀਠੁਲੇ ਬਿਸਰਿ ਨ ਕਬਹੀ ਜਾਇ ॥ ੧ ॥ ਰਹਾਉ ॥**

ਹੇ ਬੀਠੁਲੇ=ਸੰਸਾਰ ਦੀ ਉਤਪਤੀ, ਪਾਲਣਾ, ਲੈਤਾ ਕਰਨ ਵਾਲੇ, ਗੋਪਾਲ=ਪ੍ਰਿਥਵੀ ਦੇ ਪਾਲਕ ਪ੍ਰਭੂ ਆਪ ਅਜੇਹੀ ਕਿਰਪਾ ਦ੍ਰਿਸ਼ਟੀ ਕਰੋ ਜੋ ਆਪ ਜੀ ਦਾ ਨਾਮ ਕਦੇ ਭੁਲ ਨਾ ਜਾਵੇ॥ ੧ ॥ ਰਹਾਉ॥

**ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ ॥**

ਹੇ ਸ੍ਵਾਮੀ ! ਮਨ, ਤਨ ਅਤੇ ਧਨ ਸਭ ਕੁਝ ਆਪ ਜੀ ਦਾ ਦਿੱਤਾ ਹੋਇਆ ਹੈ, ਆਪ ਜੀ ਤੋਂ ਬਿਨਾਂ ਆਨ=ਹੋਰ ਕੋਈ ਦੂਜੀ ਜਗ੍ਹਾ ਨਹੀਂ ਹੈ।

## ਜਿਉ ਤੂ ਰਾਖਹਿ ਤਿਵ ਹੀ ਰਹਣਾ ਤੁਮ੍ਰਾ ਪੈਨੈ ਖਾਇ ॥ ੧ ॥

ਜਿਵੇਂ ਤੂੰ ਰੱਖਦਾ ਹੈਂ, ਤਿਵੇਂ ਸਾਡਾ ਰਹਿਣਾ ਹੁੰਦਾ ਹੈ, ਆਪ ਜੀ ਦਾ ਦਿੱਤਾ ਹੋਇਆ ਬਸਤ੍ਰ ਪਹਿਰਦੇ ਹਾਂ, ਆਪ ਜੀ ਦਾ ਦਿੱਤਾ ਹੋਇਆ ਭੋਜਨ ਖਾਂਦੇ ਹਾਂ॥ ੧ ॥

## ਸਾਧ ਸੰਗਤਿ ਕੈ ਬਲਿ ਬਲਿ ਜਾਈ ਬਹੁੜਿ ਨ ਜਨਮਾ ਧਾਇ ॥

ਸਾਧ ਸੰਗਤ ਤੋਂ ਮੈਂ ਵਾਰੰਵਾਰ ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦੀ ਕ੍ਰਿਪਾ ਨਾਲ ਫਿਰ ਮੈਂ ਜਨਮ ਮਰਨ ਵਿਚ ਨਹੀਂ ਦੌੜਾਂਗਾ।

## ਨਾਨਕ ਦਾਸ ਤੇਰੀ ਸਰਣਾਈ
## ਜਿਉ ਭਾਵੈ ਤਿਵੈ ਚਲਾਇ ॥ ੨ ॥ ੭੫ ॥ ੯੮ ॥

ਗੁਰੂ ਜੀ ਕਥਨ ਕਰਦੇ ਹਨ-ਮੈਂ ਦਾਸ ਨੇ ਤੇਰੀ ਸ਼ਰਨ ਵਿਚ ਆਉਣਾ ਕੀਤਾ ਹੈ, ਜਿਵੇਂ ਆਪ ਜੀ ਨੂੰ ਭਾਉਂਦਾ ਹੈ, ਤਿਵੇਂ ਤੂੰ ਜੀਵਾਂ ਨੂੰ ਚਲਾਉਂਦਾ ਹੈਂ,

ਵਾ:- ਜਿਵੇਂ ਆਪ ਜੀ ਨੂੰ ਭਾਉਂਦਾ ਹੈ, ਤਿਵੇਂ ਤੂੰ ਮੈਨੂੰ ਚਲਾਣਾ ਕਰ॥ ੨ ॥ ੭੫ ॥ ੯੮ ॥

## ਸਾਰਗ ਮਹਲਾ ੫ ॥
## ਮਨ ਰੇ ਨਾਮ ਕੋ ਸੁਖ ਸਾਰ ॥

ਹੇ ਮਨ ! ਸੁਖ ਸਰੂਪ ਨਾਮ ਨੂੰ ਸਾਰ=ਸੰਭਾਲਨਾ ਕਰ,

*ਅਥਵਾ:*-ਹੇ ਮਨ ! ਨਾਮ ਨੂੰ ਜਪਣੇ ਕਰਕੇ ਸਾਰ=ਸ੍ਰੇਸ਼ਟ ਸੁਖ ਹੁੰਦਾ ਹੈ। ਨਾਮ ਤੋਂ ਬਿਨਾਂ-

## ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ ॥ ੧ ॥ ਰਹਾਉ ॥

ਹੋਰ ਜਿੰਨੇ ਕੰਮ ਹੈਨ ਏਹ ਮਾਇਆ ਦੇ ਵਿਕਾਰ ਹਨ ਅਤੇ ਸਾਰੇ ਸੁਆਹ ਰੂਪ (ਮਿਥਿਆ) ਨਿਗਾਹ ਆਉਂਦੇ ਹਨ, ਵਾ:-ਜੋ ਭੀ ਪਦਾਰਥ ਨਿਗਾਹ ਆਉਂਦੇ ਹਨ, ਉਹ ਸਾਰੇ ਸੁਆਹ ਰੂਪ ਹਨ॥ ੧ ॥ ਰਹਾਉ ॥

## ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰ ਗੁਬਾਰ ॥

ਇਹ ਪ੍ਰਾਣੀ ਗ੍ਰਿਹਸਥ ਰੂਪ ਅੰਨ੍ਹੇ ਖੂਹ ਵਿਚ ਪਤਿਤ=ਡਿੱਗਾ ਪਿਆ ਹੈ, ਫਿਰ ਘੋਰ=ਭਿਆਨਕ, ਗੁਬਾਰ= ਅੰਨ੍ਹੇ ਨਰਕ ਮਾਂ ਦੇ ਗਰਭ ਵਿਚ ਪੈਂਦਾ ਹੈ।

## ਅਨਿਕ ਜੋਨੀ ਭ੍ਰਮਤ ਹਾਰਿਓ ਭ੍ਰਮਤ ਬਾਰੰਬਾਰ ॥ ੧ ॥

ਮੈਂ ਅਨੇਕ ਜੂਨੀਆਂ ਵਿਚ ਭਉਂਦਾ ਹਾਰ ਗਿਆ ਹਾਂ, ਪਰ ਮਨ ਅਜੇ ਵੀ ਵਾਰੰਵਾਰ ਵਿਕਾਰਾਂ ਵਿਚ ਅਤੇ ਸੰਕਲਪਾਂ ਵਿਚ ਭਉਂਦਾ ਫਿਰਦਾ ਹੈ॥ ੧ ॥

## ਪਤਿਤ ਪਾਵਨ ਭਗਤਿ ਬਛਲ ਦੀਨ ਕਿਰਪਾ ਧਾਰ ॥

ਹੇ ਪਤਿਤ ਪਾਵਨ ਭਗਤਾਂ ਦੇ ਬਛਲ=ਪਿਆਰੇ ਪ੍ਰਭੂ! ਮੈਂ ਦੀਨ=ਗਰੀਬ ਉੱਤੇ ਕਿਰਪਾ ਦ੍ਰਿਸ਼ਟੀ ਧਾਰਨਾ ਕਰੋ।

## ਕਰ ਜੋੜਿ ਨਾਨਕੁ ਦਾਨੁ ਮਾਂਗੈ ਸਾਧ ਸੰਗਿ ਉਧਾਰ ॥ ੨ ॥ ੭੬ ॥ ੯੯ ॥

ਗੁਰੂ ਜੀ ਕਥਨ ਕਰਦੇ ਹਨ-ਕਰ=ਹੱਥ ਜੋੜ ਕੇ ਦਾਸ ਏਹੋ ਦਾਨ ਮੰਗਦਾ ਹੈ ਕਿ ਸੰਤਾਂ ਦੀ ਸੰਗਤ ਵਿਚ ਮੇਲ ਕੇ ਮੈਨੂੰ ਸੰਸਾਰ ਸਮੁੰਦਰ ਤੋਂ ਤਾਰ ਲੈ॥ ੨ ॥ ੭੬ ॥ ੯੯ ॥

## ਸਾਰਗ ਮਹਲਾ ੫ ॥

## ਬਿਰਾਜਿਤ ਰਾਮ ਕੋ ਪਰਤਾਪ ॥

ਸਾਡੇ ਹਿਰਦੇ ਵਿਚ ਇਕ ਰਾਮ ਦਾ ਹੀ ਪਰਤਾਪ ਬਿਰਾਜ ਰਿਹਾ ਹੈ,

ਵਾ:-ਜਿਸ ਵੇਲੇ ਸਾਰੇ ਸੰਸਾਰ ਵਿਚ ਰਾਮ ਦਾ ਪਰਤਾਪ ਬਿਰਾਜ ਰਿਹਾ ਨਿਸਚੇ ਕੀਤਾ। ਤਾਂ-

## ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥ ੧ ॥ ਰਹਾਉ ॥

ਆਧਿ, ਬਿਆਧਿ, ਉਪਾਧਿ ਰੂਪ ਤਿੰਨੇ ਤਾਪ ਬਿਨਸ ਗਏ ਅਤੇ ਸਾਰੀ ਪੀੜਾ,

ਵਾ:-ਤ੍ਰਿਸ਼ਨਾ ਭੀ ਨੱਸ ਗਈ । ਅਥਵਾ:-ਜਿਸ ਕਰਕੇ ਸਾਰੀ ਸ੍ਰਿਸ਼ਟੀ ਨਾਸ ਹੋ ਰਹੀ ਸੀ, ਉਹ ਆਧਿ, ਬਿਆਧਿ, ਉਪਾਧਿ ਰੂਪ ਤਿੰਨੇ ਤਾਪ ਬਿਨਸ ਗਏ ॥ ੧ ॥ ਰਹਾਉ ॥

## ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ ॥

ਤ੍ਰਿਸ਼ਨਾ ਰੂਪ ਅੱਗ ਦੇ ਬੁਝਣ ਕਰਕੇ ਸਾਰੀ ਆਸਾ ਪੂਰਨ ਹੋ ਗਈ ਹੈ ਅਤੇ ਸੋਗ ਸੰਤਾਪ ਭੀ ਚੂਕੇ=ਨਵਿਰਤ ਹੋ ਗਏ ਹਨ।

## ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ ॥ ੧ ॥

ਅਚੁਤ=ਅਗਿੜ ਅਬਿਨਾਸ਼ੀ ਦੇ ਗੁਣ ਗਾਉਣ ਕਰਕੇ ਆਤਮ ਗਿਆਨ ਨੂੰ ਪਾ ਕੇ ਮਨ ਤਨ ਪਦਾਰਥਾਂ ਵਲੋਂ ਧ੍ਰਾਪ=ਰੱਜ ਗਿਆ ਹੈ। ਵਾ:-ਮਨ ਭੀ ਤੇ ਤਨ=ਨਾਲੇ ਮਿਥਿਆ, ਆਤਮ=ਸਰੀਰ ਦੋਵੇਂ ਧ੍ਰਾਪ=ਰੱਜ ਗਏ॥ ੧ ॥

## ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ ॥

ਸੰਤਾਂ ਦੇ ਸਤਸੰਗ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਮਦ=ਹੰਕਾਰ ਤੇ ਮਤਸਰ=ਈਰਖਾ ਇਹ ਸਾਰੇ ਹੀ ਖਾਪ=ਨਸ਼ਟ ਹੋ ਗਏ।

## ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ ॥ ੨ ॥ ੭੭ ॥ ੧੦੦ ॥

ਗੁਰੂ ਜੀ ਕਥਨ ਕਰਦੇ ਹਨ-ਭਗਤਾਂ ਦਾ ਪਿਆਰਾ ਤੇ ਭੈ ਦੇ ਕੱਟਣ ਵਾਲਾ ਜੋ ਪ੍ਰਭੂ ਹੈ, ਓਹੀ ਮੈਂ ਦਾਸ ਦਾ ਮਾਂ, ਪਿਓ ਰੂਪ ਹੈ॥ ੨ ॥ ੭੭ ॥ ੧੦੦ ॥

## ਸਾਰਗ ਮਹਲਾ ੫ ॥

## ਆਤੁਰੁ ਨਾਮ ਬਿਨੁ ਸੰਸਾਰ ॥

ਹਰੀ ਨਾਮ ਤੋਂ ਬਿਨਾਂ ਸਾਰਾ ਸੰਸਾਰ ਆਤੁਰੁ=ਦੁੱਖੀ ਰਹਿੰਦਾ ਹੈ।

ਅਥਵਾ:-ਸੰਸਾਰ ਵਿਚ ਨਾਮ ਤੋਂ ਬਿਨਾਂ ਇਹ ਜੀਵ ਦੁੱਖੀ ਰਹਿੰਦਾ ਹੈ।

**ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ਰਹਾਉ ॥**

ਆਸਾ ਰੂਪ ਕੂਕਰੀ=ਕੁੱਤੀ ਕਦੇ ਤ੍ਰਿਪਤ ਨਹੀਂ ਹੁੰਦੀ,

ਅਥਵਾ:-ਕੂਕਰੀ=ਇੰਦ੍ਰੀਆਂ ਦੀ ਆਸਾ ਕਰਕੇ ਇਹ ਜੀਵ ਤ੍ਰਿਪਤ ਨਹੀਂ ਹੁੰਦਾ, ਇਤੁ=ਇਸ ਆਸਾ ਕਰਕੇ ਜੀਵ ਖੇਹ ਰੂਪ ਵਿਸ਼ਿਆਂ ਵਿਚ ਲੱਗਾ ਰਹਿੰਦਾ ਹੈ॥ ੧ ॥ ਰਹਾਉ॥

**ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋਬਾਰ ॥**

ਮਾਇਆ ਰੂਪੀ ਜਾਂ ਮੋਹ ਰੂਪੀ ਠੱਗ ਬੂਟੀ ਪਾ ਕੇ ਪ੍ਰਭੂ ਨੇ ਆਪਣੇ ਵਲੋਂ ਜੀਵ ਨੂੰ ਭੁਲਾ ਦਿੱਤਾ ਹੈ, ਇਸ ਲਈ ਇਹ ਜੀਵ ਬਾਰੋਬਾਰ=ਮੁੜ ਮੁੜ ਕੇ ਜੰਮਦਾ ਮਰਦਾ ਹੈ।

**ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮ ਕੰਕਰ ਕਰਤ ਖੁਆਰ ॥ ੧ ॥**

ਜਿਸ ਪੁਰਸ਼ ਨੇ ਹਰੀ ਦਾ ਸਿਮਰਨ ਇਕ ਨਿਮਖ ਮਾਤ੍ਰ ਭੀ ਨਹੀਂ ਸਿਮਰਿਆ, ਉਸ ਨੂੰ ਅੰਤ ਵੇਲੇ ਜਮਦੂਤ ਖੁਆਰ=ਖਰਾਬ ਕਰਦੇ ਹਨ॥ ੧ ॥

**ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਤੇਰਿਆ ਸੰਤਹ ਕੀ ਰਾਵਾਰ ॥**

ਹੇ ਦੀਨਾਂ ਦੇ ਦੁੱਖ ਭੰਜਨੇ ਵਾਲੇ ਪ੍ਰਭੂ ! ਮੇਰੇ 'ਪਰ ਕ੍ਰਿਪਾਲੂ ਹੋਈਏ, ਮੈਂ ਆਪ ਜੀ ਦੇ ਸੰਤਾਂ ਦੀ ਚਰਨ ਧੂੜੀ ਨੂੰ ਚਾਹੁੰਦਾ ਹਾਂ।

**[ਪੰਨਾ ੧੨੨੪]**

**ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥ ੨ ॥੭੮ ॥੧੦੧ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਮੈਂ ਦਾਸ ਤੇਰੇ ਪਾਸੋਂ ਇਕ ਦਰਸ਼ਨ ਹੀ ਮੰਗਦਾ ਹਾਂ, ਜੋ ਮੇਰੇ ਮਨ ਤਨ ਦਾ ਆਧਾਰ=ਆਸਰਾ ਰੂਪ ਹੈ॥ ੨ ॥ ੭੮ ॥ ੧੦੧ ॥

**ਸਾਰਗ ਮਹਲਾ ੫ ॥**

**ਮੈਲਾ ਹਰਿ ਕੇ ਨਾਮ ਬਿਨੁ ਜੀਉ ॥**

ਹਰੀ ਦੇ ਨਾਮ ਸਿਮਰਨ ਤੋਂ ਬਿਨਾਂ ਇਹ ਜੀਵ ਮੈਲਾ ਹੋ ਰਿਹਾ ਹੈ।

**ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ**
**ਬਿਖੈ ਠਗਉਰੀ ਪੀਉ ॥ ੧ ॥ ਰਹਾਉ ॥**

ਵਿਸ਼ਿਆਂ ਰੂਪੀ ਠੱਗ ਬੂਟੀ ਪਿਲਾ ਕੇ, ਉਸ ਸੱਚੇ ਪ੍ਰਭੂ ਨੇ ਆਪ ਹੀ ਕਰਮਾਂ ਅਨੁਸਾਰ ਇਸ ਜੀਵ ਨੂੰ ਭੁਲਾ ਦਿੱਤਾ ਹੈ॥ ੧ ॥ ਰਹਾਉ॥

**ਕੋਟਿ ਜਨਮ ਭ੍ਰਮਤੌ ਬਹੁ ਭਾਂਤੀ ਥਿਤਿ ਨਹੀ ਕਤਹੂ ਪਾਈ ॥**

ਬਹੁਤ ਤਰ੍ਹਾਂ ਦੇ ਕ੍ਰੋੜਾਂ ਜਨਮਾਂ ਵਿਚ ਭੌਂਦਿਆਂ ਕਿਧਰੇ ਭੀ ਜੀਵ ਨੇ ਇਸਥਿਤੀ ਨਹੀਂ ਪਾਈ।

**ਪੂਰਾ ਸਤਿਗੁਰੁ ਸਹਜਿ ਨ ਭੇਟਿਆ ਸਾਕਤੁ ਆਵੈ ਜਾਈ ॥ ੧ ॥**

ਸਹਜਿ=ਗਿਆਨਵਾਨ ਪੂਰਾ ਸਤਿਗੁਰੂ ਜਿਸ ਨੂੰ ਨਹੀਂ ਮਿਲਿਆ, ਉਹ ਸਾਕਤ ਪੁਰਸ਼ ਆਵੈ

ਜਾਈ=ਜੰਮਦਾ ਮਰਦਾ ਰਹਿੰਦਾ ਹੈ॥ ੧॥

**ਰਾਖਿ ਲੇਹੁ ਪ੍ਰਭ ਸੰਮ੍ਰਿਥ ਦਾਤੇ ਤੁਮ ਪ੍ਰਭ ਅਗਮ ਅਪਾਰ॥**

ਹੇ ਸਰਬ ਜੀਵਾਂ ਦੇ ਦਾਤੇ ਸਰਬ ਕਲਾ ਸਮਰੱਥ ਪ੍ਰਭੂ ! ਮੈਨੂੰ ਆਪਣੀ ਸ਼ਰਨ ਵਿਚ ਰੱਖ ਲਓ, ਹੇ ਪ੍ਰਭੂ ! ਆਪ ਮਨ, ਬਾਣੀ ਕਰਕੇ ਅਗਮ ਅਪਾਰ ਹੋ।

**ਨਾਨਕ ਦਾਸ ਤੇਰੀ ਸਰਣਾਈ ਭਵਜਲੁ ਉਤਰਿਓ ਪਾਰ॥੨॥੭੯॥੧੦੨॥**

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਦਾਸਾ ਭਾਵ ਨਾਲ ਆਪ ਜੀ ਦੀ ਸ਼ਰਨ ਵਿਚ ਆਇਆ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਉਤਰ ਗਿਆ ਹੈ॥ ੨॥ ੭੯॥ ੧੦੨॥

**ਸਾਰਗ ਮਹਲਾ ੫॥**

**ਰਮਣ ਕਉ ਰਾਮ ਕੇ ਗੁਣ ਬਾਦ॥**

ਜੀਵ ਦੇ ਰਮਣ=ਉਚਾਰਨੇ ਨੂੰ ਰਾਮ ਦੇ ਗੁਣਾਨੁਵਾਦ ਹੀ ਸ੍ਰੇਸ਼ਟ ਹਨ।

**ਸਾਧ ਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ॥੧॥ ਰਹਾਉ॥**

ਸੰਤਾਂ ਤੇ ਸਤਸੰਗ ਵਿਚ ਪਰਮੇਸ਼ਰ ਨੂੰ ਧਿਆਉਣਾ ਕਰੀਏ, ਜਿਸ ਪਰਮੇਸ਼ਰ ਦੇ ਗੁਣਾਂ ਦਾ ਸੁਆਦ ਅੰਮ੍ਰਿਤ ਸਮਾਨ ਹੈ॥ ੧॥ ਰਹਾਉ॥

**ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ॥**

ਇਕ ਅਚੁਤ=ਅਗਿੜ ਅਬਿਨਾਸੀ ਦੇ ਸਿਮਰਨੇ ਕਰਕੇ, ਮਾਇਆ ਦੇ ਮਦ ਆਦਿਕ ਸਾਰੇ ਵਿਕਾਰ ਬਿਨਸ ਜਾਂਦੇ ਹਨ।

**ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ॥੧॥**

ਅਨਹਦ=ਇਕ ਰਸ ਗੁਰਾਂ ਦੀ ਉਪਦੇਸ਼ ਬਾਣੀ, ਧੁਨਿ=ਉਚਾਰਨ ਤੇ ਸਹਜ, ਅਨਦ=ਗਿਆਨਾ ਨੰਦ ਪਰਾਪਤ ਹੁੰਦਾ ਹੈ, ਜਿਸ ਗਿਆਨ ਕਰਕੇ ਬਹੁਰਿ=ਮੁੜ ਕੇ, ਬਿਖਾਦ=ਦੁੱਖ ਪ੍ਰਾਪਤ ਨਹੀਂ ਹੁੰਦੇ ॥ ੧॥

**ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ॥**

ਜਿਸ ਪ੍ਰਭੂ ਨੂੰ ਸਨਕ, ਸਨੰਦਨ ਵਰਗੇ ਸਤਸੰਗੀ, ਬ੍ਰਹਮਾ ਆਦਿਕ ਵੇਦ ਪਾਠੀ ਗਾਉਂਦੇ ਹਨ, ਸੁਕਦੇਵ ਵਰਗੇ ਤਪੀ, ਪ੍ਰਹਿਲਾਦ ਵਰਗੇ ਭਗਤ ਜਿਸ ਦੇ ਜਸ ਨੂੰ ਗਾਉਂਦੇ ਹਨ।

**ਪੀਵਤ ਅਮਿਉ ਮਨੋਹਰ ਹਰਿ ਰਸੁ**

**ਜਪਿ ਨਾਨਕ ਹਰਿ ਬਿਸਮਾਦ॥੨॥੮੦॥੧੦੩॥**

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖ ਜਨ ਬਿਸਮਾਦ=ਅਸਚਰਜ ਰੂਪ ਹਰੀ ਨੂੰ ਜਪ ਕੇ ਮਨੋਹਰ=ਸੁੰਦਰ ਹਰੀ ਨਾਮ ਅੰਮ੍ਰਿਤ ਰਸ ਨੂੰ ਪੀਂਦੇ ਹਨ॥ ੨॥ ੮੦॥ ੧੦੩॥

**ਸਾਰਗ ਮਹਲਾ ੫॥ ਕੀਨੇ ਪਾਪ ਕੇ ਬਹੁ ਕੋਟ॥**

ਜੀਵ ਨੇ ਜਨਮਾਂ ਜਨਮਾਂ ਦੇ ਵਿਚ ਬਹੁਤ ਹੀ ਕ੍ਰੋੜਾਂ ਪਾਪ ਕੀਤੇ ਹਨ।

ਵਾ:-ਜੀਵ ਨੇ ਬਹੁਤ ਹੀ ਪਾਪਾਂ ਦੇ ਕੋਟ ਉਸਾਰਨਾ ਕੀਤੇ ਹਨ।

**ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ॥੧॥ ਰਹਾਉ॥**

ਦਿਨ ਰਾਤ ਪਾਪ ਕਰਮ ਕਰਦਾ ਥੱਕਦਾ ਨਹੀਂ ਹੈ, ਇਸ ਕਰਕੇ ਕਦੇ ਭੀ ਜਨਮਾਂ ਤੋਂ ਛੁਟਕਾਰਾ ਨਹੀਂ ਹੁੰਦਾ ॥੧॥ ਰਹਾਉ॥ ਫਿਰ ਇਸ ਜੀਵ ਨੇ-

**ਮਹਾ ਬਜਰ ਬਿਖ ਬਿਆਧੀ ਸਿਰ ਉਠਾਈ ਪੋਟ॥**

ਮਹਾਂ ਬਜਰ ਰੂਪ ਤੇ ਵਿਹੁ ਰੂਪ ਅਤੇ ਬਿਆਧੀ=ਰੋਗ ਰੂਪ ਮੰਦ ਕਰਮਾਂ ਦੀ ਪੋਟ=ਪੰਡ ਸਿਰ ਉਪਰ ਉਠਾਈ ਹੋਈ ਹੈ।

*ਅਥਵਾ:*-ਬਿਆਧੀ=ਰੋਗ ਰੂਪ ਵਿਸ਼ੇ ਵਿਕਾਰ ਜੋ ਮਹਾਂ ਬਜਰ ਰੂਪ ਹਨ, ਉਹਨਾਂ ਦੀ ਪੰਡ ਜੀਵ ਨੇ ਸਿਰ 'ਪਰ ਉਠਾਈ ਹੋਈ ਹੈ।

**ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ॥੧॥**

ਜਿਸ ਵੇਲੇ ਜਮਦੂਤਾਂ ਨੇ ਆ ਕੇ ਝੋਟ=ਜੁੰਡਿਆਂ ਤੋਂ ਫੜ ਲਿਆ, ਤਿਸ ਵੇਲੇ ਇਕ ਖਿਨ ਵਿਚ ਜੀਵ ਦੀਆਂ ਕਰਤੂਤਾਂ, ਵਾ:-ਅੱਖੀਆਂ ਖੁਲ੍ਹ ਗਈਆਂ। ਉਸ ਵੇਲੇ ਪਛਚਾਤਾਪ ਕਰਦਾ ਹੈ॥ ੧॥

**ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ॥**

ਨਾਮ ਹੀਣਾ ਪੁਰਸ਼ ਪਸ਼ੂ, ਪਰੇਤ, ਉਸਟ=ਊਠ ਤੇ ਗਧੇ ਆਦਿਕ ਅਨੇਕਾਂ ਹੀ ਜੂਨੀਆਂ ਵਿਚ ਲੇਟਦਾ ਹੈ, ਭਾਵ ਜੂਨੀਆਂ ਵਿਚ ਪੈ ਕੇ ਦੁੱਖ ਭੋਗਦਾ ਹੈ।

**ਭਜੁ ਸਾਧਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ॥੨॥੮੧॥੧੦੪॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ! ਸਤਸੰਗਤ ਵਿਚ ਜਾ ਕੇ ਗੋਬਿੰਦ ਦਾ ਭਜਨ ਕਰ ਤਾਂ ਫਿਰ ਤੈਨੂੰ ਜਮ ਆਦਿਕਾਂ ਦੀ ਕੁਛ ਭੀ ਫੇਟ=ਸਟ (ਚੋਟ) ਨਹੀਂ ਲਗੇਗੀ॥ ੨॥ ੮੧॥ ੧੦੪॥

**ਸਾਰਗ ਮਹਲਾ ੫॥**

**ਅੰਧੇ ਖਾਵਹਿ ਬਿਸੂ ਕੇ ਗਟਾਕ॥**

ਅੰਨ੍ਹੇ ਅਗਿਆਨੀ ਪੁਰਸ਼ ਬਿਸੂ ਕੇ ਗਟਾਕ=ਵਿਸ਼ਿਆਂ ਦੇ ਗੱਫੇ ਛਕਦੇ ਹਨ,

ਵਾ:-ਗਟਾਕ=ਗਟ ਗਟ ਕਰਕੇ ਵਿਸ਼ਿਆਂ ਨੂੰ ਖਾਂਦੇ ਹਨ, ਭਾਵ ਨਿਰਭੈ ਹੋ ਕੇ ਵਿਸ਼ਿਆਂ ਨੂੰ ਭੋਗਦੇ ਹਨ।

**ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ॥੧॥ ਰਹਾਉ॥**

ਬੁਢੇਪੇ ਦੇ ਆਉਣ ਕਰਕੇ ਨੈਨ=ਅੱਖਾਂ ਦੀ ਜੋਤ ਘਟ ਗਈ, ਸ੍ਰਵਨ=ਕੰਨਾਂ ਦੁਆਰੇ ਸੁਨਣ ਦੀ ਸ਼ਕਤੀ ਚਲੀ ਗਈ, ਬਲਕਿ ਸਾਰਾ ਸਰੀਰ ਹੀ ਹੁਟਿਓ=ਥੱਕ ਗਿਆ, ਸਰੀਰ ਵਿਚ ਜੋ ਜੁਆਨੀ ਵਾਲਾ ਸਾਸੁ=ਬਲ ਸੀ ਤਤੁ-ਘਾਟ=ਉਹ ਘਟ ਹੀ ਗਿਆ।

*ਅਥਵਾ:*- ਸਰੀਰ ਵਿਚ ਜੋ ਸਾਸੁ=ਸੁਆਸ ਚਲ ਰਹੇ ਸਨ, ਉਹ ਤਤਕਾਲ=ਸ਼ੀਘਰ ਹੀ ਘਟ ਗਏ॥ ੧॥ ਰਹਾਉ॥

*ਯਥਾ:-* ਬੈਠਤ ਬਾਰਾਂ, ਚਲਤ ਅਠਾਰਾਂ, ਸੋਇ ਚਾਲੈ ਤੀਸ।
ਮੈਥਨ ਕਰਤੇ ਚੌਸਠ ਚਾਲੈ, ਕਿਉਂ ਨ ਭਜੇ ਜਗਦੀਸ਼।

**ਅਨਾਥ ਰਵਾਣਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ॥**

ਅਨਾਥ-ਰਵਾਣਿ=ਗਰੀਬਾਂ ਨੂੰ ਦੁੱਖ ਦੇ ਕੇ ਜਾਂ ਰਵਾਣਿ=ਦਬਾ ਕੇ, ਜਿਸ ਮਾਇਆ ਨੂੰ ਲੈ ਕੇ ਉਦਰੁ ਪੋਖਹਿ=ਪੇਟ ਦੀ ਪਾਲਣਾ ਕਰਦਾ ਸੀ (ਢਿੱਡ) ਭਰਦਾ ਸੀ, ਉਹ ਮਾਇਆ ਪਿਛੇ ਹੀ ਹਟ ਗਈ ਹੈ।

**ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ॥੧॥**

ਕਿਲਬਿਖ=ਪਾਪ ਕਰਮਾਂ ਨੂੰ ਕਰਦਾ ਕਰਦਾ ਪਛਤਾਂਦਾ ਹੈ, ਪਰ ਪਾਪਾਂ ਨੂੰ ਕਦੇ ਛੱਡ ਨਹੀਂ ਸਕਦਾ।

*ਅਥਵਾ:-*ਪਾਪ ਪੁੰਨ ਦਾ ਜਾਂ ਸੱਤ ਅਸੱਤ ਵਸਤੂ ਦਾ ਕਦੇ ਛਾਂਟਿ=ਨਿਰਣਾ ਨਹੀਂ ਕਰ ਸਕਦਾ ॥ ੧॥

**ਨਿੰਦਕੁ ਜਮ ਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਊਪਰਿ ਮਟਾਕ॥**

ਅੰਤ ਨੂੰ ਜਮ ਦੂਤਾਂ ਨੇ ਆ ਕੇ ਗੁਰ ਨਿੰਦਕ ਨੂੰ ਸੰਘਾਰਿਓ=ਮਾਰ ਦੇਣਾ ਕੀਤਾ ਤੇ ਮੂੰਡ=ਸਿਰ ਉੱਤੇ ਮਟਾਕ=ਮਟਕ ਦੇ ਨਾਲ ਡੰਡਿਆਂ ਦੀ ਮਾਰ ਦੇਂਦੇ ਹਨ।

**ਨਾਨਕ ਆਪਨ ਕਟਾਰੀ ਆਪਸ ਕਉ ਲਾਈ**
**ਮਨੁ ਅਪਨਾ ਕੀਨੋ ਫਾਟ॥੨॥੮੨॥੧੦੫॥**

ਗੁਰੂ ਜੀ ਕਥਨ ਕਰਦੇ ਹਨ-ਨਿੰਦਕ ਪੁਰਸ਼ ਨੇ ਨਿੰਦਿਆ ਰੂਪੀ, *ਵਾ:-*ਅਵਿਚਾਰ ਰੂਪੀ, *ਵਾ:-* ਈਰਖਾ ਰੂਪੀ ਆਪਣੀ ਕਟਾਰੀ=ਛੁਰੀ ਆਪਣੇ ਹੀ ਸਰੀਰ ਨੂੰ ਮਾਰ ਲਈ ਹੈ, ਇਸੀ ਤੇ ਆਪਣੇ ਮਨ ਨੂੰ ਆਪ ਹੀ ਫਾਟ=ਫਟੜ (ਜ਼ਖ਼ਮੀ) ਕਰ ਲਿਆ ਹੈ॥ ੨॥ ੮੨॥ ੧੦੫॥

ਅਗਲਾ ਸ਼ਬਦ ਸੁਲਾਹੀ ਦੇ ਪ੍ਰਤੀ ਉਚਾਰਿਆ ਹੈ, ਜਿਸ ਵੇਲੇ ਆਵੇ ਵਿਚ ਸੜ ਕੇ ਮਰ ਗਿਆ, ਅੰਮ੍ਰਿਤਸਰ ਖ਼ਬਰ ਪਹੁੰਚਨ ਤੇ ਗੁਰੂ ਜੀ ਨੇ ਕਿਹਾ-

**ਸਾਰਗ ਮਹਲਾ ੫॥**

**ਟੂਟੀ ਨਿੰਦਕ ਕੀ ਅਧ ਬੀਚ॥**

ਨਿੰਦਕ ਪੁਰਸ਼ ਦੀ ਉਮਰਾਂ ਅਧ ਬੀਚ=ਅੱਧ ਵਿਚਾਲਿਓਂ ਹੀ ਟੁੱਟ ਗਈ ਹੈ, ਭਾਵ ਜੁਆਨੀ ਮੌਤੇ ਮਰ ਗਿਆ ਹੈ।

*ਅਥਵਾ:-*ਨਿੰਦਰ ਪੁਰਸ਼ ਦੀ ਅੱਧ ਵਿਚਾਲਿਓਂ ਪਰੀਤੀ ਟੁੱਟ ਗਈ ਹੈ।

**ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ॥੧॥ਰਹਾਉ॥**

ਉਹ ਸੁਆਮੀ ਪਰਮਾਤਮਾ ਸੰਤ ਜਨਾਂ ਦੀ ਰੱਖਿਆ ਕਰਨ ਵਾਲਾ ਆਪ ਹੀ ਹੈ, ਬੇਮੁਖਾਂ ਦੇ ਮਾਰਨ ਨੂੰ ਮੀਚ=ਮੌਤ ਨੇੜੇ ਆ ਕੇ ਪਹੁੰਚਦੀ ਹੈ॥ ੧॥ ਰਹਾਉ॥

**ਉਸ ਕਾ ਕਹਿਆ ਕੋਇ ਨ ਸੁਣਈ ਕਹੀ ਨ ਬੈਸਣੁ ਪਾਵੈ॥**

ਉਸ ਬੇਮੁਖ ਪੁਰਸ਼ ਦਾ ਕਿਹਾ ਹੋਇਆ ਬਚਨ ਕੋਈ ਭੀ ਸੁਣਦਾ ਨਹੀਂ ਹੈ ਅਤੇ ਨਾ ਹੀ ਉਹ ਬੇਮੁਖ ਪੁਰਸ਼

ਕਿਧਰੇ ਭਲਿਆਂ ਪੁਰਸ਼ਾਂ ਵਿਚ ਬੈਠਣਾ ਪਾਂਦਾ ਹੈ।

**ਈਹਾਂ ਦੁਖੁ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ॥ ੧ ॥**

ਈਹਾਂ=ਇਸ ਲੋਕ ਵਿਚ ਦੁੱਖੀ ਰਹਿੰਦਾ ਹੈ ਤੇ ਆਗੈ=ਪ੍ਰਲੋਕ ਵਿਚ ਭੀ ਨਰਕ ਦਾ ਦੁੱਖ ਭੁੰਚੈ=ਭੋਗਦਾ ਹੈ ਅਤੇ ਬਹੁਤ ਸਾਰੀਆਂ ਜੂਨੀਆਂ ਵਿਚ ਭਰਮਾਵੈ=ਭਰਮਦਾ ਹੈ॥ ੧॥

**ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ॥**

ਸਾਰਿਆਂ ਖੰਡਾਂ ਬ੍ਰਹਿਮੰਡਾਂ ਵਿਚ ਨਿੰਦਕ ਦਾ ਅਪਜਸ ਪ੍ਰਗਟ ਹੁੰਦਾ ਹੋਇਆ, ਹਰ ਕੋਈ ਏਹੋ ਕਹਿੰਦਾ ਹੈ ਕਿ ਨਿੰਦਕ ਨੇ ਆਪਣੇ ਕੀਤੇ ਹੋਏ ਖੋਟੇ ਕਰਮਾਂ ਅਨੁਸਾਰ ਬੁਰਾ ਫਲ ਪਾਇਆ ਹੈ।

**ਨਾਨਕ ਸਰਣਿ ਨਿਰਭਉ ਕਰਤੇ ਕੀ**
**ਅਨਦ ਮੰਗਲ ਗੁਣ ਗਾਇਆ॥ ੨ ॥ ੮੩ ॥ ੧੦੬ ॥**

ਗੁਰੂ ਜੀ ਕਥਨ ਕਰਦੇ ਹਨ-ਦਾਸ ਨੇ ਨਿਰਭਉ ਕਰਤੇ ਦੀ ਸ਼ਰਨ ਵਿਚ ਪੈ ਕੇ ਅਨੰਦ ਰੂਪ ਪ੍ਰਭੂ ਦੇ ਮੰਗਲ ਦਾਇਕ ਗੁਣਾਂ ਨੂੰ ਗਾਵਣਾ ਕੀਤਾ ਹੈ।

*ਅਥਵਾ:*-ਕਰਤੇ ਪੁਰਖ ਦੀ ਸ਼ਰਨ ਵਿਚ ਪੈ ਕੇ ਦਾਸ ਨੇ ਨਿਰਭਉ ਹਰੀ ਦੇ ਗੁਣਾਂ ਨੂੰ ਗਾਇਆ ਹੈ, ਇਸ ਲਈ ਦਾਸ ਨੂੰ ਅਨੰਦ ਮੰਗਲ ਬਣਿਆ ਰਹਿੰਦਾ ਹੈ॥ ੨॥ ੮੩॥ ੧੦੬॥

**ਸਾਰਗ ਮਹਲਾ ੫ ॥**

**ਤ੍ਰਿਸਨਾ ਚਲਤ ਬਹੁ ਪਰਕਾਰਿ॥**

ਤ੍ਰਿਸ਼ਨਾ ਵਾਲਾ ਪੁਰਸ਼ ਬਹੁਤ ਤਰ੍ਹਾਂ ਨਾਲ ਭੱਜਾ ਫਿਰਦਾ ਹੈ।

[ਪੰਨਾ ੧੨੨੫]

**ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ ॥੧॥ ਰਹਾਉ॥**

ਕਤਹੁ ਬਾਤਹਿ=ਕਿਸੇ ਗੱਲ ਨਾਲ ਭੀ ਉਸ ਦੀ ਤ੍ਰਿਸ਼ਨਾ ਪੂਰੀ ਨਹੀਂ ਹੁੰਦੀ, ਅੰਤ ਵੇਲੇ ਤ੍ਰਿਸ਼ਨਾ ਵਾਲੇ ਜੀਵ ਨੂੰ ਹਾਰ ਹੀ ਪੈਂਦੀ ਹੈ, ਜਿੱਤ ਨਹੀਂ ਹੁੰਦੀ ਜਾਂ ਅੰਤ ਨੂੰ ਤ੍ਰਿਸ਼ਨਾ ਵਾਲੇ ਜੀਵ ਨੂੰ ਹਰ ਕੰਮ ਵਿਚ ਹਾਰ ਪੈਂਦੀ ਹੈ॥ ੧॥ ਰਹਾਉ॥

**ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ॥**

ਇਸ ਤ੍ਰਿਸ਼ਨਾ ਦਾ ਏਹੋ ਵਿਹਾਰ ਹੈ, ਇਸ ਦੇ ਧਾਰਨ ਨਾਲ ਪੁਰਸ਼ ਨੂੰ ਨਾ ਸ਼ਾਂਤੀ ਨਾ ਸੁਖ ਅਤੇ ਨਾ ਹੀ ਸਹਜੁ=ਬ੍ਰਹਮ ਗਿਆਨ ਉਤਪੰਨ ਹੁੰਦਾ ਹੈ।

**ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ॥ ੧ ॥**

ਤ੍ਰਿਸ਼ਨਾਲੂ ਪੁਰਸ਼ ਆਪਣਾ ਪਰਾਇਆ ਕੁਝ ਨਹੀਂ ਜਾਣਦਾ ਕਾਮ, ਕਰੋਧ ਆਦਿਕ ਵਿਸ਼ਿਆਂ ਵਿਚ ਹੀ ਜਾਰਿ=ਸੜਦਾ ਰਹਿੰਦਾ ਹੈ॥ ੧॥

**ਸੰਸਾਰ ਸਾਗਰੁ ਦੁਖਿ ਬਿਆਪਿਓ ਦਾਸ ਲੇਵਹੁ ਤਾਰਿ॥**

ਤ੍ਰਿਸ਼ਨਾਲੂ ਪੁਰਸ਼ ਨੂੰ ਸੰਸਾਰ ਸਮੁੰਦਰ ਵਿਚ ਦੁੱਖ ਹੀ ਵਿਆਪ ਰਿਹਾ ਹੈ, ਹੇ ਭਗਵਾਨ! ਆਪਣੇ ਦਾਸ ਨੂੰ ਐਸੇ ਸੰਸਾਰ ਸਮੁੰਦਰ ਤੋਂ ਤਾਰ ਲੈਣਾ ਕਰੋ।

**ਚਰਨ ਕਮਲ ਸਰਣਾਇ ਨਾਨਕ ਸਦ ਸਦਾ ਬਲਿਹਾਰਿ ॥੨॥੮੪॥੧੦੭॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਆਪ ਜੀ ਦੇ ਚਰਨ ਕਮਲਾਂ ਦੀ ਸ਼ਰਨ ਵਿਚ ਆ ਕੇ ਪਰਾਪਤ ਹੋਇਆ ਹਾਂ, ਮੈਂ ਆਪ ਜੀ ਤੋਂ ਸਦਾ ਬਲਿਹਾਰ ਜਾਂਦਾ ਹਾਂ ॥ ੨॥ ੮੪॥ ੧੦੭॥

**ਸਾਰਗ ਮਹਲਾ ੫ ॥**

**ਰੇ ਪਾਪੀ ਤੈ ਕਵਨ ਕੀ ਮਤਿ ਲੀਨ॥**

ਹੇ ਪਾਪੀ ਪੁਰਸ਼ਾ! ਤੈਂਨੇ ਕ੍ਰਿਸ ਦੀ ਅਕਲ ਲਈ ਹੈ।

**ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ॥੧॥ ਰਹਾਉ॥**

ਜਿਸ ਸੁਆਮੀ ਨੇ ਤੈਨੂੰ ਜੀਅ ਪਿੰਡ ਆਦਿਕ ਸਭ ਕੁਝ ਦਿੱਤਾ ਹੈ, ਉਸ ਸੁਆਮੀ ਨੂੰ ਤੈਂਨੇ ਨਿਮਖ ਮਾਤ੍ਰ ਤੇ ਘੜੀ ਮਾਤ੍ਰ ਭੀ ਸਿਮਰਿਆ ਨਹੀਂ ਹੈ॥ ੧॥ ਰਹਾਉ॥

**ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ॥**

ਕਈ ਤਰ੍ਹਾਂ ਦੇ ਪਦਾਰਥ ਖਾਤ=ਖਾਂਦਿਆਂ, ਪੀਵਤ=ਪੀਂਦਿਆਂ ਤੇ ਸਵੰਤ=ਸੌਂਦਿਆਂ ਸੁਖੀ ਹੁੰਦਾ ਹੈਂ ਤੇ ਪ੍ਰਭੂ ਦਾ ਨਾਮ ਸਿਮਰਦਿਆਂ ਤੇਰਾ ਦਿਲ ਖੀਨ=ਘਟਦਾ ਹੈ,

*ਅਥਵਾ:*-ਤੂੰ ਨਾਮ ਸਿਮਰਨ ਵੇਲੇ ਖੀਨ=ਦੁੱਖੀ ਹੁੰਦਾ ਹੈਂ।

**ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ॥੧॥**

ਮਾਂ ਦੇ ਗਰਭ ਉਦਰ=ਗੁਝ ਪੇਟ ਵਿਚ ਤੂੰ ਵਿਰਲਾਪ ਕਰਦਾ ਸੀ ਜਾਂ ਮਾਂ ਦੇ ਗਰਭ ਵਿਚ ਜੋ ਉਦਰ=ਜਾਲਾ ਹੈ, ਉਸ ਵਿਚ ਤੂੰ ਵਿਰਲਾਪ ਕਰਦਾ ਸੀ ਤਿਸ ਜਗ੍ਹਾਂ ਤੂੰ ਬਹੁਤ ਦੀਨ ਹੋ ਰਿਹਾ ਸੀ।

**ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ॥**

ਮਹਾਂ ਮਦ ਅਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਵਿਚ ਬੱਧਾ ਹੋਇਆ ਜੀਵ ਅਨੇਕਾਂ ਹੀ ਜੂਨੀਆਂ ਵਿਚ ਭ੍ਰਮੀਨ=ਭਰਮਦਾ ਹੈ। *ਵਾ:*-ਵਿਸ਼ੇ ਵਿਕਾਰਾਂ ਵਿਚ ਮਹਾ ਮਾਦ=ਬੜਾ ਮਸਤ ਹੋ ਰਿਹਾ ਹੈ, ਇਸ ਕਰਕੇ ਜਮਾਂ ਦਾ ਬੱਧਾ ਹੋਇਆ ਅਨੇਕ ਜੂਨੀਆਂ ਵਿਚ ਭੌਂਦਾ ਹੈ।

**ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ**

**ਸੁਖੁ ਨਾਨਕ ਹਰਿ ਪਦ ਚੀਨ੍ਹ॥੨॥੮੫॥੧੦੮॥**

ਗੋਬਿੰਦ ਦੇ ਭੁਲਣ ਕਰਕੇ ਕਿੰਨਿਆਂ ਦੁੱਖਾਂ ਦੀ ਗਿਣਤੀ ਕਰੀਏ, ਭਾਵ ਬਹੁਤ ਹੀ ਦੁੱਖ ਹੁੰਦੇ ਹਨ, ਜਿਨ੍ਹਾਂ ਦੁੱਖਾਂ ਦੀ ਗਿਣਤੀ ਨਹੀਂ ਹੋ ਸਕਦੀ, ਗੁਰੂ ਜੀ ਕਥਨ ਕਰਦੇ ਹਨ-ਹਰੀ ਪਦ ਦੇ ਜਾਨਣ ਕਰਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ॥ ੨॥ ੮੫॥ ੧੦੮॥

**ਸਾਰਗ ਮਹਲਾ ੫ ॥**

**ਮਾਈ ਰੀ ਚਰਨਹ ਓਟ ਗਹੀ॥**

ਹੇ ਭਾਈ ! ਮੈਂ ਪ੍ਰਭੂ ਦੇ ਚਰਨਾਂ ਦੀ ਓਟ ਗਹੀ=ਫੜ ਲਈ ਹੈ।

**ਦਰਸਨੁ ਪੇਖਿ ਮੇਰਾ ਮਨੁ ਮੋਹਿਓ ਦੁਰਮਤਿ ਜਾਤ ਬਹੀ॥੧॥ ਰਹਾਉ॥**

ਪ੍ਰਭੂ ਦੇ ਦਰਸ਼ਨ ਨੂੰ ਦੇਖ ਕੇ ਮੇਰਾ ਮਨ ਮੋਹਿਆ ਗਿਆ ਹੈ, ਜਿਸ ਦੁਰਮਤਿ=ਖੋਟੀ ਮਤ ਕਰਕੇ ਮੈਂ ਸੰਸਾਰ ਸਮੁੰਦਰ ਵਿਚ ਬਹੀ=ਰੁੜੀ ਜਾਂਦੀ ਸੀ, ਸੁਮੱਤੀ ਦੇ ਆਉਣ ਕਰਕੇ ਉਹ ਦੁਰਮਤਿ=ਖੋਟੀ ਮਤ ਆਪ ਹੀ ਰੁੜ ਗਈ ਹੈ, ਭਾਵ ਨਾਸ ਹੋ ਗਈ ਹੈ॥ ੧॥ ਰਹਾਉ॥

**ਅਗਹ ਅਗਾਧਿ ਊਚ ਅਬਿਨਾਸੀ ਕੀਮਤਿ ਜਾਤ ਨ ਕਹੀ॥**

ਉਹ ਅਗਹ=ਅਪਕੜ ਹੈ, ਅਗਾਧਿ=ਡੂੰਗਾ ਹੈ, ਸਭ ਤੋਂ ਉੱਚਾ ਹੈ, ਅਬਿਨਾਸੀ=ਨਾਸ ਤੋਂ ਰਹਿਤ ਹੈ, ਸਾਡੇ ਪਾਸੋਂ ਉਸ ਦੀ ਕੀਮਤ ਕਹੀ ਨਹੀਂ ਜਾਂਦੀ ।

**ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ ਪੂਰਿ ਰਹਿਓ ਸ੍ਰਬ ਮਹੀ॥੧॥**

ਜਲਾਂ ਵਿਚ ਵੇਖ ਕੇ, ਥਲਾਂ ਵਿਚ ਵੀ ਵੇਖ ਕੇ ਮੇਰਾ ਮਨ ਖਿੜ ਗਿਆ ਹੈ, ਉਹ ਪ੍ਰਭੂ ਸਾਰੀ ਮਹੀ=ਪ੍ਰਿਥਵੀ 'ਪਰ ਪੂਰਨ ਹੋ ਰਿਹਾ ਹੈ॥ ੧॥

**ਦੀਨ ਦਇਆਲ ਪ੍ਰੀਤਮ ਮਨ ਮੋਹਨ ਮਿਲਿ ਸਾਧਹ ਕੀਨੋ ਸਹੀ॥**

ਸੰਤਾਂ ਨਾਲ ਮਿਲ ਕੇ ਮੈਂ ਏਹ ਸਹੀ=ਨਿਸਚੇ ਕੀਤਾ ਹੈ ਕਿ ਉਹ ਪ੍ਰੀਤਮ ਪ੍ਰਭੂ ਦੀਨਾਂ 'ਪਰ ਦਿਆਲੂ ਹੈ ਤੇ ਮਨ ਦੇ ਮੋਹਨੇ ਵਾਲਾ ਹੈ। *ਅਥਵਾ:*-ਉਹ ਮਨਮੋਹਨ ਪ੍ਰੀਤਮ ਦੀਨ ਦਿਆਲ ਹੈ।

**ਸਿਮਰਿ ਸਿਮਰਿ ਜੀਵਤ ਹਰਿ ਨਾਨਕ**
**ਜਮ ਕੀ ਭੀਰ ਨ ਫਹੀ॥੨॥੮੬॥੧੦੯॥**

ਗੁਰੂ ਜੀ ਕਥਨ ਕਰਦੇ ਹਨ-ਜੋ ਮਨ, ਬਾਣੀ, ਸਰੀਰ ਦੁਆਰਾ ਹਰੀ ਦੇ ਸਿਮਰਨ ਨੂੰ ਸਿਮਰ ਸਿਮਰ ਕੇ ਜੀਊਂਦਾ ਹੈ, ਉਹ ਜਮਾਂ ਦੀ ਭੀੜਾ ਵਿਚ ਨਹੀਂ ਫਸਦਾ॥ ੨॥ ੮੬॥ ੧੦੯॥

**ਸਾਰਗ ਮਹਲਾ ੫॥**

**ਮਾਈ ਰੀ ਮਨੁ ਮੇਰੋ ਮਤਵਾਰੋ॥**

ਮਾਈ ਰੀ=ਹੇ ਭਾਈ ! ਮੇਰਾ ਮਨ ਸਿਮਰਨ ਵਿਚ ਮਤਵਾਲਾ ਹੋ ਗਿਆ ਹੈ।

**ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ॥੧॥ਰਹਾਉ॥**

ਖੁਮਾਰੋ=ਮਸਤੀ ਦੇ ਚਾੜਨ ਵਾਲੇ ਹਰੀ ਰਸ ਵਿਚ ਜਿਸ ਵੇਲੇ ਮਨ ਰਪਿਓ=ਤਦਾਕਾਰ ਹੋ ਗਿਆ ਤਾਂ ਦਿਆਲੂ ਪ੍ਰਭੂ ਨੂੰ ਦੇਖ ਲਿਆ, ਉਸ ਦੇ ਵੇਖਣ ਨਾਲ ਪੂਰਨ ਸੁਖ ਅਨੰਦ ਪ੍ਰਾਪਤ ਹੋ ਗਿਆ ॥ ੧॥ ਰਹਾਉ॥

**ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ॥**

ਉੱਜਲ ਜਸ ਨੂੰ ਗਾਂਵਦਿਆਂ ਨਿਰਮਲ ਹੋ ਗਏ ਹਾਂ, ਫਿਰ ਏਹ ਮਨ ਕਾਲਾ ਨਹੀਂ ਹੁੰਦਾ।

**ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ॥੧॥**

ਗੁਰੂ ਦੇ ਚਰਨ ਕਮਲਾਂ ਨਾਲ ਡੋਰੀ=ਬਿਰਤੀ ਲੱਗ ਗਈ ਹੈ,
ਇਸ ਲਈ ਅਪਾਰ ਪੁਰਖ ਪਰਮਾਤਮਾ ਮਿਲ ਪਿਆ ਹੈ॥ ੧॥

**ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ॥**

ਉਸ ਪ੍ਰਭੂ ਨੇ ਮੇਰਾ ਮਨ ਰੂਪੀ ਹੱਥ ਫੜ ਲੀਤਾ ਹੈ, ਜਿਸ ਨੇ ਸਰਬਸੁ ਦੀਨੇ=ਸਭ ਕੁਝ ਦਿੱਤਾ ਹੈ, ਉਸ ਦੀ ਕਿਰਪਾ ਨਾਲ ਹੀ ਗਿਆਨ ਰੂਪ ਦੀਪਕ ਦਾ ਪ੍ਰਕਾਸ਼ ਹੋਇਆ ਹੈ।

**ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ॥ ੨॥ ੮੭॥ ੧੧੦॥**

ਗੁਰੂ ਜੀ ਕਥਨ ਕਰਦੇ ਹਨ-ਜਿਹੜਾ ਪੁਰਸ਼ ਸੰਸਾਰ ਤੋਂ ਵੈਰਾਗਵਾਨ ਹੋ ਕੇ ਨਾਮਿ ਰਸਿਕ=ਨਾਮੀ ਪਰਮਾਤਮਾ ਦਾ ਪ੍ਰੇਮੀ ਹੋਇਆ ਹੈ, ਉਸ ਨੇ ਆਪਣੀਆਂ ਸਮੂਹ ਕੁਲਾਂ ਨੂੰ ਤਾਰ ਲਿਆ ਹੈ॥ ੨॥ ੮੭॥ ੧੧੦॥

**ਸਾਰਗ ਮਹਲਾ ੫॥**

**ਮਾਈ ਰੀ ਆਨ ਸਿਮਰਿ ਮਰਿ ਜਾਂਹਿ॥**

ਮਾਈ ਰੀ=ਹੇ ਭਾਈ ! ਸੰਸਾਰੀ ਜੀਵ ਪ੍ਰਭੂ ਨੂੰ ਭੁਲਾ ਕੇ ਆਨ=ਹੋਰਨਾਂ ਨੂੰ ਸਿਮਰ ਦੇ ਹੋਏ ਨਿਸਫਲ ਮਰ ਜਾਂਦੇ ਹਨ।

**ਤਿਆਗਿ ਗੋਬਿਦੁ ਜੀਅਨ ਕੋ ਦਾਤਾ**
**ਮਾਇਆ ਸੰਗਿ ਲਪਟਾਹਿ॥ ੧॥ ਰਹਾਉ॥**

ਸਮੂਹ ਜੀਵਾਂ ਦੇ ਦਾਤੇ ਗੋਬਿੰਦ ਨੂੰ ਤਿਆਗ ਕੇ ਮਾਇਆ ਦੇ ਨਾਲ ਲੰਪਟ ਹੋ ਰਹੇ ਹਨ॥ ੧॥ ਰਹਾਉ॥

**ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕ ਘੋਰ ਮਹਿ ਪਾਹਿ॥**

ਜੋ ਵਾਹਿਗੁਰੂ ਨਾਮ ਨੂੰ ਭੁਲਾ ਕੇ ਅਨ=ਹੋਰ ਭੂਤਾਂ, ਪ੍ਰੇਤਾਂ ਦੇ ਰਸਤੇ ਵਿਚ ਜਾਂ ਅਨ=ਦ੍ਵੈਤ ਦੇ ਰਸਤੇ ਵਿਚ ਚਲਦੇ ਹਨ, ਉਹ ਘੋਰ=ਕੁੰਭੀ ਨਰਕ ਵਿਚ ਪੈਂਦੇ ਹਨ।

**ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ॥ ੧॥**

ਫੇਰ ਉਸ ਨੂੰ ਅਨੇਕ ਤਰ੍ਹਾਂ ਦੀਆਂ ਸਜਾਵਾਂ ਮਿਲਦੀਆਂ ਹਨ, ਜਿਨ੍ਹਾਂ ਦੀ ਗਿਣਤੀ ਨਹੀਂ ਆਉਂਦੀ ਅਤੇ ਮਾਂ ਦੇ ਗਰਭ ਹੀ ਗਰਭ ਵਿਚ ਭੌਂਦੇ ਰਹਿੰਦੇ ਹਨ॥ ੧॥

**ਸੇ ਧਨਵੰਤੇ ਸੇ ਪਤਿਵੰਤੇ ਹਰਿ ਕੀ ਸਰਣਿ ਸਮਾਹਿ॥**

ਉਹ ਪੁਰਸ਼ ਧਨ ਵਾਲੇ ਧਨਾਢ ਹਨ, ਓਹੀ ਪੁਰਸ਼ ਪਤਿਵੰਤੇ=ਇੱਜ਼ਤ ਵਾਲੇ ਹਨ, ਜੋ ਹਰੀ ਦੀ ਸ਼ਰਨ ਵਿਚ ਸਮਾਉਂਦੇ ਹਨ।

**ਗੁਰਪ੍ਰਸਾਦਿ ਨਾਨਕ ਜਗੁ ਜੀਤਿਓ**
**ਬਹੁਰਿ ਨ ਆਵਹਿ ਜਾਂਹਿ॥ ੨॥ ੮੮॥ ੧੧੧॥**

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਨੇ ਸਤਿਗੁਰਾਂ ਦੀ ਕਿਰਪਾ ਕਰਕੇ ਸਾਰੇ ਜਗਤ ਨੂੰ ਜਿੱਤ ਲਿਆ ਹੈ,

ਮੁੜ ਕੇ ਉਹ ਜੰਮਦੇ ਮਰਦੇ ਨਹੀਂ ਹਨ॥ ੨ ॥ ੮੮ ॥ ੧੧੧ ॥

## ਸਾਰਗ ਮਹਲਾ ੫ ॥

## ਹਰਿ ਕਾਟੀ ਕੁਟਿਲਤਾ ਕੁਠਾਰਿ॥

## ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ॥ ੧ ॥ ਰਹਾਉ॥

ਗੁਰਮੁਖਾਂ ਨੇ ਹਰੀ ਨਾਮ ਰੂਪੀ ਕੁਠਾਰਿ=ਕੁਹਾੜੇ ਨੂੰ, ਪਰਹਾਰਿ=ਮਾਰ ਕੇ ਕੁਟਲਤਾ ਰੂਪੀ ਗੇਲੀ (ਲੱਕੜੀ) ਕੱਟ ਦਿੱਤੀ ਹੈ ਅਤੇ ਇਕ ਛਿਨ ਦੇ ਵਿਚ ਭਰਮ ਰੂਪੀ ਬਨ=ਜੰਗਲ ਰਾਮ ਨਾਮ ਰੂਪੀ ਤੇਜ ਅਗਨੀ ਕਰਕੇ ਦਹਨ ਭਏ=ਦਗਧ ਹੋ ਗਿਆ, ਭਾਵ ਸੜ ਕੇ ਸੁਆਹ ਹੋ ਗਿਆ ॥ ੧ ॥ ਰਹਾਉ॥

## ਕਾਮ ਕ੍ਰੋਧ ਨਿੰਦਾ ਪਰਹਰੀਆ ਕਾਢੇ ਸਾਧੂ ਕੈ ਸੰਗਿ ਮਾਰਿ ॥

ਕਾਮ, ਕ੍ਰੋਧ, ਨਿੰਦਿਆ ਤੇ ਪਰ-ਹਰੀਆ=ਪਰਾਇਆ ਧਨ ਚੁਰਾਨਾ ਇਤਿਆਦਿਕ ਵਿਕਾਰਾਂ ਨੂੰ ਸੰਤਾਂ ਦੇ ਸੰਗ ਨੇ ਮਾਰ ਕੇ ਹਿਰਦੇ ਵਿਚੋਂ ਕੱਢ ਦਿੱਤਾ ਹੈ।

[ਪੰਨਾ ੧੨੨੬]

## ਜਨਮੁ ਪਦਾਰਥੁ ਗੁਰਮੁਖਿ ਜੀਤਿਆ ਬਹੁਰਿ ਨ ਜੂਐ ਹਾਰਿ॥ ੧ ॥

ਗੁਰਮੁਖਾਂ ਨੇ ਮਨੁੱਖਾ ਜਨਮ ਰੂਪ ਪਦਾਰਥ ਨੂੰ ਜਿੱਤ ਲਿਆ, ਭਾਵ ਸਫਲ ਕਰ ਲਿਆ ਹੈ, ਬਹੁਰਿ=ਮੁੜ ਕੇ ਸੰਸਾਰ ਜੂਏ ਵਿਚ ਹਾਰਦੇ ਨਹੀਂ ਹਨ॥ ੧ ॥

## ਆਠ ਪਹਰ ਪ੍ਰਭ ਕੇ ਗੁਣ ਗਾਵਹ ਪੂਰਨ ਸਬਦਿ ਬੀਚਾਰਿ॥

ਗੁਰਮੁਖ ਜਨ ਅੱਠੇ ਪਹਰ ਪ੍ਰਭੂ ਦੇ ਜਸ ਰੂਪ ਗੁਣਾਂ ਨੂੰ ਗਾਉਂਦੇ ਹਨ ਅਤੇ ਪੂਰਨ ਸਬਦਿ=ਬ੍ਰਹਮ ਦਾ ਵਿਚਾਰ ਕਰਦੇ ਰਹਿੰਦੇ ਹਨ।

## ਨਾਨਕ ਦਾਸਨਿ ਦਾਸੁ ਜਨੁ ਤੇਰਾ

## ਪੁਨਹ ਪੁਨਹ ਨਮਸਕਾਰਿ॥ ੨ ॥ ੮੯ ॥ ੧੧੨ ॥

ਗੁਰੂ ਜੀ ਕਥਨ ਕਰਦੇ ਹਨ-ਮੈਂ ਤੇਰਾ ਦਾਸਾਂ ਦਾ ਦਾਸ ਹਾਂ, ਮੈਂ ਆਪ ਜੀ ਨੂੰ ਪੁਨਹ-ਪੁਨਹ=ਵਾਰੰਵਾਰ (ਮੁੜ ਮੁੜ ਕੇ) ਨਮਸਕਾਰ ਕਰਦਾ ਹਾਂ॥ ੨ ॥ ੮੯ ॥ ੧੧੨ ॥

## ਸਾਰਗ ਮਹਲਾ ੫ ॥

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੋਇੰਦਵਾਲ ਜਾ ਕੇ ਪਹਿਲੇ ਬਾਉਲੀ ਸਾਹਿਬ ਵਿਚ ਇਸ਼ਨਾਨ ਤੇ ਜਪੁਜੀ ਦਾ ਪਾਠ ਕਰਕੇ ਫੇਰ ਚੁਬਾਰੇ ਸਾਹਿਬ ਦੇ ਹੇਠਾਂ ਗਲੀ ਵਿਚ ਬੈਠ ਕੇ ਗਉੜੀ ਰਾਗ ਵਿਚ ***ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*** ਵਾਲਾ ਸ਼ਬਦ ਉਚਾਰਕੇ ਪੋਥੀਆਂ ਲੈ ਕੇ ਖਾਸੇ ਵਿਚ ਟਿਕਾਅ ਕੇ ਚੌਰ ਝਲਦੇ ਤੇ ਸੰਗਤਾਂ ਸਮੇਤ ਸ਼ਬਦ ਪੜ੍ਹਦੇ ਨੰਗੀਂ ਪੈਰੀਂ ਚਲਦੇ ਆਏ।

ਚਲਦੇ ਚਲਦੇ ਸ੍ਰੀ ਅੰਮ੍ਰਿਤਸਰ ਆ ਪਹੁੰਚੇ ਦੁਖਭੰਜਨੀ ਬੇਰੀ ਦੇ ਨਾਲ ਜੋ ਥੜਾ ਸਾਹਿਬ ਹੈ, ਓਥੇ ਪੋਥੀਆਂ ਟਿਕਾਈਆਂ ਤੇ ਰੈਣ ਸਬਾਈ ਕੀਰਤਨ ਹੁੰਦਾ ਰਿਹਾ, ਆਪ ਗੁਰੂ ਸਾਹਿਬ ਜੀ ਗੁਰੂ ਕੇ ਮਹਿਲਾਂ ਵਿਚ ਚਲੇ ਗਏ।

ਸਵੇਰੇ ਆ ਕੇ ਪਹਿਲੇ ਦੁਖਭੰਜਨੀ ਸਾਹਿਬ ਇਸ਼ਨਾਨ ਕੀਤਾ ਫੇਰ ਥੜੇ ਸਾਹਿਬ ਪੋਥੀਆਂ ਨੂੰ ਮੱਥਾ ਟੇਕ ਕੇ ਬੈਠ ਗਏ, ਉਸ ਵੇਲੇ ਸਾਰੀ ਸੰਗਤ ਵਿਚ ਗੁਰੂ ਸਾਹਿਬਾਂ ਨੇ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਏਹ ਸ਼ਬਦ ਉਚਾਰਿਆ।

## ਪੋਥੀ ਪਰਮੇਸਰ ਕਾ ਥਾਨੁ ॥

ਇਹ ਪੋਥੀ ਜਿਸ ਵਿਚ ਗੁਰਬਾਣੀ ਉਚਾਰਨ ਕੀਤੀ ਹੋਈ ਹੈ, ਇਹ ਪਰਮੇਸ਼ਰ ਦਾ ਥਾਨੁ=ਸਰੂਪ ਹੈ,

ਵਾ:-ਇਹ ਪੋਥੀ ਪਰਮੇਸ਼ਰ ਦੇ ਰਹਿਣੇ ਦਾ ਅਸਥਾਨ ਹੈ।

ਵਾ:-ਇਹ ਪੋਥੀ ਪਰਮੇਸ਼ਰ ਰੂਪ ਅਸਥਾਨ ਦੀ ਪਰਾਪਤੀ ਕਰਨ ਵਾਲੀ ਹੈ।

## ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥ ੧ ॥ ਰਹਾਉ ॥

ਸੰਤਾਂ ਦੀ ਸੰਗਤ ਵਿਚ ਬੈਠ ਕੇ ਇਨ੍ਹਾਂ ਪੋਥੀਆਂ ਦੁਆਰੇ ਜੋ ਗੋਬਿੰਦ ਦੇ ਗੁਣ ਗਾਵੇਗਾ, ਉਸ ਨੂੰ ਪੂਰਨ ਬ੍ਰਹਮ ਗਿਆਨ ਦੀ ਪਰਾਪੰਤੀ ਹੋਵੇਗੀ॥ ੧ ॥ ਰਹਾਉ ॥

## ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ ॥

ਸਾਰੇ ਸਾਧਿਕ, ਸਿਧ ਤੇ ਮੁਨੀ ਜਨ ਪੜ੍ਹਣਾ ਲੋਚਹਿ=ਚਾਹੁੰਦੇ ਹਨ, ਪਰ ਕਿਸੇ ਵਿਰਲੇ ਪੁਰਸ਼ ਦਾ ਪੋਥੀ ਵਿਚ ਧਿਆਨ ਲੱਗਦਾ ਹੈ।

## ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ ॥ ੧ ॥

ਜਿਸ ਪੁਰਸ਼ ਉੱਤੇ ਮੇਰਾ ਸੁਆਮੀ ਪਰਮਾਤਮਾ ਕ੍ਰਿਪਾਲੂ ਹੁੰਦਾ ਹੈ, ਉਸ ਦਾ ਹਰ ਇਕ ਕੰਮ ਪੂਰਾ ਹੋ ਜਾਂਦਾ ਹੈ॥ ੧ ॥

## ਜਾ ਕੈ ਰਿਦੈ ਵਸੈ ਭੈ ਭੰਜਨੁ ਤਿਸੁ ਜਾਨੈ ਸਗਲ ਜਹਾਨੁ ॥

ਭੈ ਭੰਜਨੁ=ਡਰ ਦੇ ਦੂਰ ਕਰਨ ਵਾਲਾ ਪ੍ਰਭੂ ਜਿਸ ਦੇ ਹਿਰਦੇ ਵਿਚ ਵਸਦਾ ਹੈ, ਉਸ ਨੂੰ ਸਾਰਾ ਜਹਾਨ ਹੀ ਜਾਣਦਾ ਹੈ।

## ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ
## ਇਹੁ ਨਾਨਕੁ ਮਾਂਗੈ ਦਾਨੁ ॥ ੨ ॥ ੯੦ ॥ ੧੧੩ ॥

ਗੁਰੂ ਜੀ ਕਥਨ ਕਰਦੇ ਹਨ-ਹੇ ਮੇਰੇ ਕਰਤੇ ਪੁਰਖ ! ਮੈਂ ਆਪ ਜੀ ਤੋਂ ਏਹੋ ਦਾਨ ਮੰਗਦਾ ਹਾਂ ਕਿ ਆਪ ਮੇਰੇ ਹਿਰਦੇ ਵਿਚੋਂ ਪਲ ਦਾ ਖਿਨ ਮਾਤ੍ਰ ਭੀ ਨਾ ਭੁਲੋ ॥ ੨ ॥ ੯੦ ॥ ੧੧੩ ॥

## ਸਾਰਗ ਮਹਲਾ ੫ ॥ ਵੂਠਾ ਸਰਬ ਥਾਈ ਮੇਹੁ ॥

ਸਾਰਿਆਂ ਅਸਥਾਨਾਂ 'ਪਰ ਗੁਰੂ ਰੂਪ ਮੇਹੁ=ਬੱਦਲ, ਵੂਠਾ=ਵਸਿਆ ਹੈ, ਭਾਵ ਗੁਰੂ ਰੂਪ ਬੱਦਲ ਨੇ ਨਾਮ ਜਲ ਦੀ ਵਰਖਾ ਕੀਤੀ ਹੈ।

## ਅਨਦ ਮੰਗਲ ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ ॥ ੧ ॥ ਰਹਾਉ ॥

ਜੋ ਅਨੰਦ ਰੂਪ ਹਰੀ ਦੇ ਮੰਗਲ ਦਾਇਕ ਜਸ ਨੂੰ ਗੈਣ ਕਰਦਾ ਹੈ, ਉਸ ਦੇ ਅੰਦਰ ਪੂਰਨ ਪਰਮਾਤਮਾ ਦਾ ਨੇਹੁ=ਪਰੇਮ ਪ੍ਰਗਟ ਹੋਇਆ ਹੈ॥ ੧ ॥ ਰਹਾਉ ॥

## ਚਾਰਿ ਕੁੰਟ ਦਹਦਿਸਿ ਜਲਨਿਧਿ ਊਨ ਥਾਉ ਨ ਕੇਹੁ॥

ਚਾਰਿ ਕੁੰਟ=ਚਾਰ ਖਾਣੀਆਂ ਤੇ ਦਸੋਂ ਦਿਸ਼ਾਂ ਵਿਚ, ਵਾ:-ਚਾਰ ਕੁੰਟ ਰੂਪ ਦਸੋਂ ਦਿਸ਼ਾਂ ਵਿਚ ਨਾਮ ਜਲ ਦੀ ਨਿਧੀ ਪਰਮਾਤਮਾ ਪੂਰਨ ਹੈ, ਉਸ ਤੋਂ ਬਿਨਾਂ ਕੋਈ ਅਸਥਾਨ ਊਨ=ਖਾਲੀ ਨਹੀਂ ਹੈ।

## ਕ੍ਰਿਪਾ ਨਿਧਿ ਗੋਬਿੰਦ ਪੂਰਨ ਜੀਅ ਦਾਨੁ ਸਭ ਦੇਹੁ॥੧॥

ਪੂਰਨ ਕਿਰਪਾ ਦੀ ਨਿਧੀ ਗੋਬਿੰਦ ਪਰਮਾਤਮਾ ਸਾਰਿਆਂ ਜੀਵਾਂ ਨੂੰ ਦਾਨ ਦੇਂਦਾ ਹੈ॥ ੧॥

## ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧ ਸੰਗੇਹੁ॥

ਹਰੀ ਸੁਆਮੀ ਪਿਛੇ ਸੱਤ ਸੀ, ਹੁਣ ਸੱਤ ਹੈ, ਅੱਗੇ ਭੀ ਸੱਤ ਹੋਵੇਗਾ, ਭਾਵ ਤਿੰਨਾਂ ਕਾਲਾਂ ਵਿਚ ਸੱਤ ਹੈ ਤੇ ਸੰਤਾਂ ਦਾ ਸਤਸੰਗ ਭੀ ਸੱਤ ਹੈ।

## ਸਤਿ ਤੇ ਜਨ ਜਿਨ ਪਰਤੀਤਿ ਉਪਜੀ
## ਨਾਨਕ ਨਹ ਭਰਮੇਹੁ॥੨॥੯੧॥੧੧੪॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦੀ ਪਰਤੀਤਿ=ਯਕੀਨਤਾ ਉਪਜੀ ਹੈ, ਭਾਵ ਦ੍ਰਿੜ ਨਿਸਚਾ ਹੋਇਆ ਹੈ ਜਾਂ ਪਰਤੀਤਿ=ਪ੍ਰਸੰਨਤਾ ਉਪਜੀ ਹੈ, ਉਹ ਪੁਰਸ਼ ਭੀ ਸੱਤ ਹਨ, ਉਹ ਫਿਰ ਜੂਨੀਆਂ ਵਿਚ ਨਹੀਂ ਭੌਂਦੇ ॥ ੨॥ ੯੧॥ ੧੧੪॥

## ਸਾਰਗ ਮਹਲਾ ੫॥

## ਗੋਬਿਦ ਜੀਉ ਤੂ ਮੇਰੇ ਪ੍ਰਾਨ ਅਧਾਰ॥

ਹੇ ਗੋਬਿੰਦ ਜੀਉ ! ਤੂੰਹੀ ਮੇਰੇ ਪ੍ਰਾਨਾਂ ਦਾ ਅਧਾਰ=ਆਸਰਾ ਰੂਪ ਹੈਂ।

## ਸਾਜਨ ਮੀਤ ਸਹਾਈ ਤੁਮ ਹੀ ਤੂ ਮੇਰੋ ਪਰਵਾਰ॥੧॥ ਰਹਾਉ॥

ਸੱਜਣਾਂ, ਮਿੱਤਰਾਂ ਦੀ ਨਿਆਈਂ ਆਪ ਹੀ ਮੇਰੀ ਸਹਾਇਤਾ ਕਰਨ ਵਾਲੇ ਹੋ, ਵਾ:-ਮੇਰੇ ਸੱਜਣ ਇਸ ਲੋਕ ਦੇ, ਮਿੱਤ੍ਰ ਪਰਲੋਕ ਦੇ ਆਪੇ ਹੀ ਹੋ ਅਤੇ ਅੰਤ ਸਮੇਂ ਵੀ ਆਪ ਸਹਾਇਤਾ ਕਰਨ ਵਾਲੇ ਹੋ, ਮੇਰਾ ਪਰਵਾਰ=ਕੁਟੰਬ ਰੂਪ ਭੀ ਤੂੰਹੀ ਹੈਂ॥ ੧॥ ਰਹਾਉ॥

## ਕਰੁ ਮਸਤਕਿ ਧਾਰਿਓ ਮੇਰੈ ਮਾਥੈ ਸਾਧ ਸੰਗਿ ਗੁਣ ਗਾਏ ॥

ਜਦੋਂ ਦਾ ਮੇਰੇ ਮੱਥੇ 'ਪਰ ਆਪ ਜੀ ਨੇ ਮਸਤਕਿ=ਸ਼੍ਰੋਮਣੀ ਕਿਰਪਾ ਰੂਪ ਹੱਥ ਧਰਿਆ ਹੈ, ਤਦੋਂ ਦੇ ਸਾਧਸੰਗਤ ਵਿਚ ਬੈਠ ਕੇ ਮੈਂ ਆਪ ਜੀ ਦੇ ਗੁਣ ਗਾਏ ਹਨ।

## ਤੁਮਰੀ ਕ੍ਰਿਪਾ ਤੇ ਸਭ ਫਲ ਪਾਏ ਰਸਕਿ ਰਾਮ ਨਾਮ ਧਿਆਏ॥੧॥

ਤੁਹਾਡੀ ਕਿਰਪਾ ਹੋਣ 'ਤੇ ਮੈਂ ਸਾਰੇ ਫਲ ਪਾ ਲੀਤੇ ਹਨ, ਰਸਕਿ=ਤਦਾਕਾਰ ਹੋ ਕੇ ਅਤੇ ਪਰੇਮੀ ਹੋ ਕੇ, ਹੇ ਰਾਮ ! ਆਪ ਜੀ ਦੇ ਨਾਮ ਧਿਆਵਨਾ ਕੀਤੇ ਹਨ॥ ੧॥

## ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ॥

ਪਤਿਤਾਂ ਨੇ ਸ਼ਰਮ ਰਾਹੀ ਕੋਟ ਦੇ ਰਿਸਾਵਨ ਲਈ ਕਰਾੜੀ ਤਪ ਕੰਧ ਤੇ ਸ਼ਰਧਾ ਰੂਪ ਅਬਿਚਲ=ਅੱਚਲ

ਨੀਂਹ ਧਰਾਈ=ਰਖਾਈ ਹੈ, ਜੋ ਕਦੇ ਭੀ ਡੋਲਦੀ ਨਹੀਂ ਅਰਥਾਤ ਦ੍ਰਿੜ ਨਿਸਚਾ ਹੈ।

**ਗੁਰ ਨਾਨਕ ਜਬ ਭਏ ਦਇਆਰਾ**

**ਸਰਬ ਸੁਖਾ ਨਿਧਿ ਪਾਂਹੀ॥ ੨ ॥ ੯੨ ॥ ੧੧੫ ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਪੂਰੇ ਗੁਰੂ ਦਿਆਲੂ ਹੋਏ ਤਾਂ ਅਸਾਂ ਨੇ ਸਾਰਿਆਂ ਸੁਖਾਂ ਦੀ ਨਿਧੀ ਭਗਤੀ ਪਾਈ ਹੈ॥ ੨ ॥ ੯੨ ॥ ੧੧੫ ॥

**ਸਾਰਗ ਮਹਲਾ ੫ ॥**

**ਨਿਬਹੀ ਨਾਮ ਕੀ ਸਚੁ ਖੇਪ॥**

ਸੱਚੇ ਨਾਮ ਦੀ ਖੇਪ ਸਾਡੀ ਤੋੜ ਨਿਭ ਗਈ ਹੈ।

**ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ॥ ੧ ॥ ਰਹਾਉ ॥**

ਧਨ ਦੀ ਨਿਧੀ ਜੋ ਹਰੀ ਹੈ, ਉਸ ਦੇ ਗੁਣ ਗੈਣ ਕਰਕੇ ਰੂਪ ਲਾਭ ਕਰਕੇ ਵਿਸ਼ਿਆਂ ਵਿਚ ਰਹਿੰਦੇ ਹੋਏ ਭੀ ਅਲੇਪ=ਅਸੰਗ ਹਾਂ॥ ੧ ॥ ਰਹਾਉ॥

ਇਕ ਮੇਰੀ ਗੱਲ ਨਹੀਂ-

**ਜੀਅ ਜੰਤ ਸਗਲ ਸੰਤੋਖੇ ਆਪਨਾ ਪ੍ਰਭੁ ਧਿਆਇ॥**

ਆਪਣੇ ਪ੍ਰਭੂ ਨੂੰ ਧਿਆ ਕੇ ਸਾਰੇ ਸੂਖਮ ਸਥੂਲ ਜੀਆ ਜੰਤ ਸੰਤੋਖ ਨੂੰ ਪਰਾਪਤ ਹੋਏ ਹਨ।

**ਰਤਨ ਜਨਮੁ ਅਪਾਰ ਜੀਤਿਓ ਬਹੁੜਿ ਜੋਨਿ ਨ ਪਾਇ॥ ੧ ॥**

ਅਪਾਰ=ਬੇਅੰਤ ਪ੍ਰਭੂ ਦੇ ਨਾਮ ਨੂੰ ਜਪ ਕੇ, ਜਿਸ ਨੇ ਰਤਨ ਰੂਪ ਮਨੁੱਖਾ ਜਨਮ ਨੂੰ ਜਿੱਤ ਲਿਆ ਹੈ, ਉਹ ਮੁੜ ਕੇ ਜੂਨੀਆਂ ਵਿਚ ਨਹੀਂ ਪੈਂਦਾ ॥ ੧ ॥

**ਭਏ ਕ੍ਰਿਪਾਲ ਦਇਆਲ ਗੋਬਿਦ ਭਇਆ ਸਾਧੂ ਸੰਗੁ॥**

ਜਿਸ ਵੇਲੇ ਦਿਆਲੂ ਸੁਭਾਅ ਵਾਲੇ ਗੋਬਿੰਦ ਕ੍ਰਿਪਾਲੂ ਹੋਏ ਤਾਂ ਹੀ ਸੰਤਾਂ ਦਾ ਸੰਗ ਪ੍ਰਾਪਤ ਹੋਇਆ।

**ਹਰਿ ਚਰਨ ਰਾਸਿ ਨਾਨਕ ਪਾਈ ਲਗਾ ਪ੍ਰਭ ਸਿਉ ਰੰਗੁ॥੨ ॥੯੩ ॥੧੧੬ ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਮੈਂ ਹਰੀ ਦੇ ਚਰਨਾਂ ਦੀ ਸ਼ਰਧਾ ਰੂਪ ਰਾਸਿ=ਪੂੰਜੀ ਪਾਈ ਤਾਂ ਮੇਰਾ ਪ੍ਰਭੂ ਨਾਲ ਰੰਗੁ=ਪਰੇਮ ਲੱਗ ਗਿਆ ॥ ੨ ॥ ੯੩ ॥ ੧੧੬ ॥

**ਸਾਰਗ ਮਹਲਾ ੫ ॥**

**ਮਾਈ ਰੀ ਪੇਖਿ ਰਹੀ ਬਿਸਮਾਦ॥**

ਮਾਈ ਰੀ=ਹੇ ਭਾਈ ! ਮੈਂ ਬਿਸਮਾਦ=ਅਸਚਰਜ ਰੂਪ ਪਰਮਾਤਮਾ ਨੂੰ ਦੇਖ ਰਹੀ ਹਾਂ।

**ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ॥ ੧ ॥ ਰਹਾਉ ॥**

ਉਸ ਪਰਮਾਤਮਾ ਦੀ ਅਨਹਦ=ਇਕ ਰਸ ਨਾਮ ਦੀ ਧੁਨੀ ਨੇ ਮੇਰਾ ਮਨ ਮੋਹ ਲਿਆ ਹੈ ਅਤੇ ਉਸ ਦਾ

ਸੁਆਦ ਅਸਚਰਜ ਹੈ॥ ੧ ॥ ਰਹਾਉ॥

**ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ ਅਹਿਲਾਦ॥**

ਉਹ ਪਰਮਾਤਮਾ ਹੀ ਮੇਰਾ ਮਾਂ, ਪਿਉ ਤੇ ਸਬੰਧੀ ਹੈ,
ਓਸੇ ਹਰੀ ਦਾ ਮੇਰੇ ਮਨ ਵਿਚ ਅਹਿਲਾਦ=ਆਨੰਦ ਹੈ।

**ਸਾਧ ਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭੁ ਪਰਮਾਦ॥ ੧ ॥**

ਸੰਤਾਂ ਦੇ ਸੰਗ ਕਰਕੇ ਗੋਬਿੰਦ ਦੇ ਗੁਣ ਗਾਏ ਹਨ, ਇਸ ਕਰਕੇ ਸਾਰਾ ਪਰਮਾਦ=ਅਗਿਆਨ, ਵਾ:-ਭੁਲਾਵਾ ਜਾਂ ਪਾਗਲਪਨਾ ਬਿਨਸ ਗਿਆ ॥ ੧ ॥

**ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ ਖਾਦ॥**

ਚਰਨਾਂ ਨਾਲ ਡੋਰੀ=ਬਿਰਤੀ ਲੱਗ ਰਹੀ ਹੈ, ਭਰਮ ਤੇ ਭੈ ਸਾਰੇ ਖਾਦ=ਖਾਦੇ ਗਏ ਹਨ,
ਵਾ:-ਖਰਾਦ ਕਰਕੇ ਬਾਹਰ ਫੈਕ ਦਿਤੇ ਹਨ।

**ਏਕੁ ਅਧਾਰੁ ਨਾਨਕ ਜਨ ਕੀਆ**
**ਬਹੁਰਿ ਨ ਜੋਨਿ ਭ੍ਰਮਾਦ॥ ੨ ॥ ੬੪ ॥ ੧੧੭ ॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਜਨ ਨੇ ਇਕ ਨਾਮ ਦਾ ਆਸਰਾ ਲੈਣਾ ਕੀਤਾ ਹੈ, ਇਸ ਕਰਕੇ ਫਿਰ ਜੂਨੀਆਂ ਵਿਚ ਭ੍ਰਮਾਦ=ਭਰਮਣਾ (ਭੌਣਾ) ਨਹੀਂ ਹੋਵੇਗਾ॥ ੨ ॥ ੬੪ ॥ ੧੧੭ ॥

[ਪੰਨਾ ੧੨੨੭]

**ਸਾਰਗ ਮਹਲਾ ੫ ॥**

**ਮਾਈ ਰੀ ਮਾਤੀ ਚਰਣ ਸਮੂਹ॥**

ਮਾਈ ਰੀ=ਹੇ ਸੰਤੋ ! ਮੈਂ ਸਮੂਹ ਸੰਤਾਂ ਦੇ ਚਰਨਾਂ ਵਿਚ ਮਾਤੀ=ਮਸਤ ਹੋਈ ਹਾਂ,
*ਅਥਵਾ:*-ਸਮੂਹ ਰੂਪ ਜੋ ਭਗਵਾਨ ਦਾ ਵੈਰਾਟ ਰੂਪ ਹੈ, ਉਸ ਦੇ ਚਰਨਾਂ ਵਿਚ ਮਸਤ ਹੋਈ ਹਾਂ।

**ਏਕਸੁ ਬਿਨੁ ਹਉ ਆਨ ਨ ਜਾਨਉ ਦੁਤੀਆ ਭਾਉ ਸਭ ਲੂਹ॥ ੧ ॥ਰਹਾਉ॥**

ਇਕ ਪਰਮੇਸ਼ਰ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਨਹੀਂ ਜਾਣਦੀ, ਸਾਰਾ ਦ੍ਵੈਤ, ਭਾਵ ਲੂਹ=ਸੜ ਗਿਆ ਹੈ॥ ੧ ॥ ਰਹਾਉ॥

**ਤਿਆਗਿ ਗੁੋਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ॥**

ਗੋਪਾਲ ਦਾ ਸਿਮਰਨ ਤਿਆਗ ਕੇ ਜੋ ਹੋਰ ਕਰਤੱਬਾਂ ਦਾ ਕਰਨਾ ਹੈ, ਸਮਝਨਾ ਕਰੋ ਉਹ ਵਿਸ਼ਿਆਂ ਦੇ ਖੂਹ ਵਿਚ ਹੀ ਡੁਬਨਾ ਹੈ।

**ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ॥ ੧ ॥**

ਪ੍ਰਭੂ ਦੇ ਦਰਸ਼ਨ ਦੀ ਪਿਆਸ ਨੇ ਮੇਰਾ ਮਨ ਮੋਹ ਲਿਆ ਹੈ ਅਤੇ ਮੈਨੂੰ ਵਿਸ਼ਿਆਂ ਰੂਪ ਨਰਕ ਵਿਚੋਂ ਖਿੱਚ

ਕੇ ਬਾਹਰ ਕੱਢ ਲਿਆ ਹੈ॥ ੧॥

## ਸੰਤ ਪ੍ਰਸਾਦਿ ਮਿਲਿਓ ਸੁਖਦਾਤਾ ਬਿਨਸੀ ਹਉਮੈ ਹੂਹ॥

ਸੰਤਾਂ ਦੀ ਕਿਰਪਾ ਕਰਕੇ ਮੈਨੂੰ ਸੁਖਦਾਤਾ ਪ੍ਰਭੂ ਮਿਲ ਪਿਆ ਹੈ, ਹਉਮੈ ਤੇ ਹੂਹ=ਮੂਰਖਤਾਈ, ਵਾ:-ਹਠਤਾਈ ਬਿਨਸ ਗਈ ਹੈ।

*ਅਥਵਾ:*-ਹੰਗਤਾ ਮਮਤਾ ਤੇ ਹੂਹ=ਸੀਨੇ ਜੋਰੀ (ਧੱਕਾ) ਜਾਂ ਹਮਲਾ ਕਰਨਾ ਏਹ ਸਭ ਬਿਨਸ ਗਏ।

## ਰਾਮ ਰੰਗਿ ਰਾਤੇ ਦਾਸ ਨਾਨਕ
## ਮਉਲਿਓ ਮਨੁ ਤਨੁ ਜੂਹ॥ ੨॥ ੯੫॥ ੧੧੮॥

ਗੁਰੂ ਜੀ ਕਥਨ ਕਰਦੇ ਹਨ-ਦਾਸਾ ਭਾਵ ਨਾਲ ਜਿਸ ਵੇਲੇ ਰਾਮ ਦੇ ਰੰਗਿ=ਪਰੇਮ ਵਿਚ ਤਦਾਕਾਰ ਹੋਏ ਤਾਂ ਮਨ ਤਨ ਰੂਪੀ ਜੂਹ=ਜੰਗਲ ਵਿਚ ਪਰਮੇਸ਼ਰ ਨੂੰ ਮਉਲਿਓ=ਮਿਲ ਰਿਹਾ ਨਿਸਚੇ ਕੀਤਾ।

*ਅਥਵਾ:*-ਤਨ ਰੂਪੀ ਜੂਹ ਵਿਚ ਮਨ ਮਉਲਿਓ=ਖਿੜ ਗਿਆ॥ ੨॥ ੯੫॥ ੧੧੮॥

## ਸਾਰਗ ਮਹਲਾ ੫॥
## ਬਿਨਸੇ ਕਾਚ ਕੇ ਬਿਉਹਾਰ॥

ਜਿਵੇਂ ਕੱਚ ਦੇ ਭਾਂਡੇ ਬਿਨਸ ਜਾਂਦੇ ਹਨ, ਤਿਵੇਂ ਕਾਚ=ਕੱਚੀ ਜੋ ਮਾਇਆ ਹੈ, ਉਸ ਮਾਇਆ ਦੇ ਸਾਰੇ ਵਿਹਾਰ ਬਿਨਸ ਜਾਣ ਵਾਲੇ ਹਨ।

## ਰਾਮ ਭਜੁ ਮਿਲਿ ਸਾਧ ਸੰਗਤਿ ਇਹੈ ਜਗ ਮਹਿ ਸਾਰ॥ ੧॥ ਰਹਾਉ॥

ਸਤਸੰਗਤ ਵਿਚ ਮਿਲ ਕੇ ਰਾਮ ਨੂੰ ਭਜਨਾ ਕਰ, ਜਗਤ ਵਿਚ ਏਹੋ ਕਿਰਿਆ ਸਾਰ=ਸ੍ਰੇਸ਼ਟ ਹੈ॥ ੧॥ ਰਹਾਉ॥

## ਈਤ ਊਤ ਨ ਡੋਲਿ ਕਤਹੂ ਨਾਮੁ ਹਿਰਦੈ ਧਾਰਿ॥

ਈਤ ਊਤ=ਇਧਰ ਉਧਰ ਕਦੇ ਨਾ ਡੋਲ, ਇਕ ਨਾਮ ਨੂੰ ਹਿਰਦੇ ਵਿਚ ਧਾਰ ਲੈ।

## ਗੁਰ ਚਰਨ ਬੋਹਿਥ ਮਿਲਿਓ ਭਾਗੀ ਉਤਰਿਓ ਸੰਸਾਰ॥ ੧॥

ਜਿਸ ਉਤਮ ਭਾਗਾਂ ਵਾਲੇ ਨੂੰ ਗੁਰ ਚਰਨਾਂ ਦਾ ਧਿਆਨ ਕਰਕੇ ਰੂਪ ਬੋਹਿਥ=ਜਹਾਜ਼ ਮਿਲਿਆ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਿਆ ਹੈ॥ ੧॥

## ਜਲਿ ਥਲਿ ਮਹੀਅਲਿ ਪੂਰਿ ਰਹਿਓ ਸਰਬ ਨਾਥ ਅਪਾਰ॥

ਅਪਾਰ=ਬੇਅੰਤ ਗੁਣਾਂ ਵਾਲਾ ਸਾਰਿਆਂ ਦਾ ਸੁਆਮੀ ਪਰਮਾਤਮਾ ਜਲਾਂ ਵਿਚ ਥਲਾਂ ਵਿਚ ਮਹੀ=ਪ੍ਰਿਥਵੀ ਤੇ ਅਲਿ=ਅਕਾਸ਼ ਵਿਚ ਪੂਰਨ ਹੋ ਰਿਹਾ ਹੈ।

## ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ॥ ੨॥ ੯੬॥ ੧੧੯॥

ਗੁਰੂ ਜੀ ਕਥਨ ਕਰਦੇ ਹਨ-ਇਕ ਹਰੀ ਨਾਮ ਅੰਮ੍ਰਿਤ ਨੂੰ ਪੀਣਾ ਕਰੋ, ਆਨ=ਹੋਰ ਦੁਨਿਆਵੀ ਰਸ ਸਾਰੇ ਖਾਰ=ਕੰਡੇ ਵਾਂਗੂੰ ਦੁਖਦਾਈ ਹਨ। ਵਾ:-ਖਾਰ=ਤੇਜ਼ਾਬ ਵਾਂਗੂੰ ਗਾਲਣ ਵਾਲੇ ਹਨ॥ ੨॥ ੯੬॥ ੧੧੯॥

## ਸਾਰਗ ਮਹਲਾ ੫ ॥

## ਤਾ ਤੇ ਕਰਣ ਪਲਾਹ ਕਰੇ ॥

ਤਾ ਤੇ=ਤਿਸੀ ਤੇ ਇਹ ਜੀਵ ਕੀਰਣੇ ਤੇ ਪਲਾਹ=ਜਤਨ ਕਰਦਾ ਹੈ।

ਵਾ:-ਤਿਸੀ ਤੇ ਇਹ ਜੀਵ ਕਰਣ ਪਲਾਹ=ਅਤੀਅੰਤ ਰੁਦਨ ਕਰਦਾ ਹੈ। ਜਿਸ ਤੇ-

## ਮਹਾ ਬਿਕਾਰ ਮੋਹ ਮਦ ਮਾਤੌ ਸਿਮਰਤ ਨਾਹਿ ਹਰੇ ॥ ੧ ॥ ਰਹਾਉ ॥

ਵਿਸ਼ੇ ਵਿਕਾਰ, ਮਹਾਂ ਮੋਹ ਤੇ ਮਦ ਆਦਿਕਾਂ ਵਿਚ ਮਸਤ ਹੈ ਤੇ ਹਰੀ ਨਾਮ ਦਾ ਸਿਮਰਨ ਨਹੀਂ ਕਰਦਾ ॥ ੧ ॥ ਰਹਾਉ ॥

## ਸਾਧ ਸੰਗਿ ਜਪਤੇ ਨਾਰਾਇਣ ਤਿਨ ਕੇ ਦੋਖ ਜਰੇ ॥

ਜੋ ਸੰਤਾਂ ਦੇ ਸੰਤਸੰਗ ਵਿਚ ਬੈਠ ਕੇ ਨਰਾਇਣ ਨਾਮ ਨੂੰ ਜਪਦੇ ਹਨ, ਉਹਨਾਂ ਦੇ ਸਾਰੇ ਦੋਖ=ਦੋਸ਼, ਜਰੇ=ਸੜ ਗਏ, ਅਰਥਾਤ ਅਭਾਵ ਹੋ ਗਏ ਹਨ।

## ਸਫਲ ਦੇਹ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ ॥ ੧ ॥

ਉਹਨਾਂ ਦੀ ਮਨੁੱਖਾ ਦੇਹ ਸਫਲ ਹੈ, ਉਹਨਾਂ ਦਾ ਜੰਮਣਾ ਭੀ ਧੰਨਤਾ ਦੇ ਜੋਗ ਹੈ, ਜੋ ਪ੍ਰਭੂ ਦੇ ਨਾਲ ਰਲੇ=ਅਭੇਦ ਹੋਏ ਹਨ ॥ ੧ ॥

## ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥

ਧਰਮ, ਅਰਥ, ਕਾਮ, ਮੋਖ ਰੂਪ ਚਾਰੇ ਪਦਾਰਥ ਤੇ ਅਸਟ-ਦਸਾ=ਅਠਾਰਾਂ ਸਿਧੀਆਂ ਇਨ੍ਹਾਂ ਸਾਰਿਆਂ ਤੋਂ ਜੋ ਊਪਰਿ=ਉਪਰਾਮ ਹਨ ਓਹੀ ਸੰਤ ਚੰਗੇ ਹਨ।

## ਨਾਨਕ ਦਾਸ ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ ॥ ੨ ॥ ੯੭ ॥ ੧੨੦ ॥

ਗੁਰੂ ਜੀ ਕਥਨ ਕਰਦੇ ਹਨ-ਦਾਸਾ ਭਾਵ ਨਾਲ ਜੋ ਸੰਤ ਜਨਾਂ ਦੀ ਚਰਨ ਧੂੜ ਨੂੰ ਬਾਂਛੈ=ਚਾਹੁੰਦੇ ਹਨ, ਉਹ ਸੰਤਾਂ ਦੇ ਉਪਦੇਸ਼ ਪਲੇ ਨਾਲ ਲੱਗ ਕੇ, ਵਾ:-ਸ਼ਰਨ ਰੂਪ ਪਲੇ ਨਾਲ ਲੱਗ ਕੇ ਤਰ ਜਾਂਦੇ ਹਨ ॥ ੨ ॥ ੯੭ ॥ ੧੨੦ ॥

## ਸਾਰਗ ਮਹਲਾ ੫ ॥

## ਹਰਿ ਕੇ ਨਾਮ ਕੇ ਜਨ ਕਾਂਖੀ ॥

ਹਰੀ ਦੇ ਸੰਤ ਜਨ ਹਰੀ ਨਾਮ ਦੇ ਕਾਂਖੀ=ਚਾਹਵਾਨ ਹਨ।

## ਮਨਿ ਤਨਿ ਬਚਨਿ ਏਹੀ ਸੁਖੁ ਚਾਹਤ

## ਪ੍ਰਭ ਦਰਸੁ ਦੇਖਹਿ ਕਬ ਆਖੀ ॥ ੧ ॥ ਰਹਾਉ ॥

ਮਨ, ਬਾਣੀ, ਸਰੀਰ ਕਰਕੇ ਏਹੋ ਸੁਖ ਚਾਹੁੰਦੇ ਹਨ ਕਿ ਹੇ ਪ੍ਰਭੂ ! ਆਪ ਜੀ ਦਾ ਦਰਸ਼ਨ ਆਖੋਂ ਕਰਕੇ ਕਬ ਦੇਖੇਂਗੇ ॥ ੧ ॥ ਰਹਾਉ ॥

## ਤੂ ਬੇਅੰਤੁ ਪਾਰਬ੍ਰਹਮ ਸੁਆਮੀ ਗਤਿ ਤੇਰੀ ਜਾਇ ਨ ਲਾਖੀ ॥

ਹੇ ਪਾਰਬ੍ਰਹਮ ਸੁਆਮੀ ! ਤੂੰ ਬੇਅੰਤ ਹੈਂ, ਆਪ ਜੀ ਦੀ ਗਤੀ ਜਾਣੀ ਨਹੀਂ ਜਾਂਦੀ।

**ਚਰਨ ਕਮਲ ਪ੍ਰੀਤਿ ਮਨੁ ਬੇਧਿਆ ਕਰਿ ਸਰਬਸੁ ਅੰਤਰਿ ਰਾਖੀ॥ ੧॥**

ਆਪ ਜੀ ਦੇ ਚਰਨ ਕਮਲਾਂ ਦੀ ਪ੍ਰੀਤੀ ਵਿਚ ਮੇਰਾ ਮਨ ਬੇਧਿਆ=ਵਿੰਨ੍ਹਿਆ ਗਿਆ ਹੈ ਅਤੇ ਆਪਣਾ ਸਰਬੰਸ ਜਾਣ ਕੇ ਆਪ ਜੀ ਦੀ ਪ੍ਰੀਤੀ ਨੂੰ ਹਿਰਦੇ ਅੰਦਰ ਰੱਖਿਆ ਹੈ॥ ੧॥

**ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ॥**

ਚਾਰ ਬੇਦਾਂ, ਅਠਾਰਾਂ ਪੁਰਾਨਾਂ ਤੇ ਸਤਾਈ ਸਿਮ੍ਰਿਤੀਆਂ ਨੇ ਏਹ ਕਿਹਾ ਹੈ ਅਤੇ ਸੰਤ ਜਨਾਂ ਨੇ ਭੀ ਰਸਨਾ ਦੁਆਰੇ ਏਹ ਬਾਣੀ ਉਚਾਰੀ ਹੈ। ਕਿ-

**ਜਪਿ ਰਾਮ ਨਾਮੁ ਨਾਨਕ ਨਿਸਤਰੀਐ**
**ਹੋਰੁ ਦੁਤੀਆ ਬਿਰਥੀ ਸਾਖੀ॥ ੨॥ ੯੮॥ ੧੨੧॥**

ਗੁਰੂ ਜੀ ਕਥਨ ਕਰਦੇ ਹਨ-ਰਾਮ ਨਾਮ ਜਪਦਿਆਂ ਹੀ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ, ਨਾਮ ਤੋਂ ਬਿਨਾਂ ਹੋਰ ਦੁਤੀਆ=ਦਵੈਤ ਭਾਵ ਦੀਆਂ ਦੂਜੀਆਂ ਸਾਖੀਆਂ ਬਿਰਥੀ=ਵਿਅਰਥ ਹਨ॥ ੨॥ ੯੮॥ ੧੨੧॥

**ਸਾਰਗ ਮਹਲਾ ੫॥ ਮਾਖੀ ਰਾਮ ਕੀ ਤੂ ਮਾਖੀ॥**

ਹੇ ਮਾਇਆ ਰੂਪ ਮਖੀ ! ਤੂੰ ਰਾਮ ਦੀ ਮਾਖੀ=ਮਛਰਾਈ ਹੋਈ ਹੈਂ, ਅਰਥਾਤ ਉਸ ਦੀ ਚੇਤਨ ਸਤਾ ਕਰਕੇ ਤੂੰ ਚੰਚਲ ਹੈਂ ਨਹੀਂ ਤਾਂ ਜੜ੍ਹ ਹੈਂ।

**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥ ੧॥ ਰਹਾਉ॥**

ਜਿਥੇ ਮਾਸ, ਸ਼ਰਾਬ, ਚੋਰੀ ਯਾਰੀ ਆਦਿਕ ਦੁਰਗੰਧੀ ਹੈ, ਭਾਵ ਜਿਨਾਂ ਦਾ ਅੰਤਹਕਰਣ ਮੈਲਾ ਹੈ, ਉਥੇ ਤੂੰ ਬੈਠਦੀ ਹੈਂ, ਵਾ:-ਜਿਥੇ ਤੂੰ ਬੈਠਦੀ ਹੈਂ ਉਥੇ ਹੀ ਦੁਰਗੰਧੀ ਫਲਾਂਵਦੀ ਹੈਂ, ਤੇਰੇ ਕਰਕੇ ਹੀ ਇਹ ਜੀਵ ਮਦ=ਸ਼ਰਾਬ ਆਦਿਕ ਮਲੀਣ ਪਦਾਰਥਾਂ ਨੂੰ ਤੇ ਬਹੁਤ ਹੀ ਵਿਸ਼ਿਆਂ ਨੂੰ ਚਾਖੀ=ਭੋਗਦਾ ਹੈ॥ ੧॥ ਰਹਾਉ॥

**ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ॥**

ਕਿਸੇ ਅਸਥਾਨ 'ਪਰ ਭੀ ਤੂੰ ਟਿਕਣਾ ਨਹੀਂ ਪਾਂਦੀ, (ਵੇਸ਼ਵਾ ਵਾਂਗੂੰ) ਇਹ ਵਿਧੀ ਮੈਂ ਅੱਖੀਂ ਵੇਖੀ ਹੈ।

**ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ॥ ੧॥**

ਸੰਤਾਂ ਤੋਂ ਬਿਨਾਂ ਤੈਂਨੇ ਕਿਸੇ ਨੂੰ ਛੱਡਿਆ ਨਹੀਂ ਹੈ, ਭਾਵ ਸਭ ਨੂੰ ਮੋਹਤ ਕੀਤਾ ਹੈ, ਸੰਤ ਜਨ ਗੋਬਿੰਦ ਦੀ ਪਾਖੀ=ਸ਼ਰਨ ਪਏ ਹਨ, ਇਸ ਲੀਏ ਸੰਤ ਮਾਇਆ ਤੋਂ ਬਚੇ ਹਨ॥ ੧॥

**ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ॥**

ਛੋਟੇ ਵੱਡੇ ਸਾਰੇ ਜੀਆ ਜੰਤ ਤੈਂਨੇ ਮੋਹ ਲਏ ਹਨ, ਏਹ ਗੱਲ ਸੰਤਾਂ ਤੋਂ ਬਿਨਾਂ ਹੋਰ ਕਿਸੀ ਨੇ ਨਹੀਂ ਜਾਣੀ।

**ਨਾਨਕ ਦਾਸੁ ਹਰਿ ਕੀਰਤਨਿ ਰਾਤਾ**
**ਸਬਦੁ ਸੁਰਤਿ ਸਚੁ ਸਾਖੀ॥ ੨॥ ੯੯॥ ੧੨੨॥**

ਗੁਰੂ ਜੀ ਕਥਨ ਕਰਦੇ ਹਨ-ਸਭ ਦਾ ਸਾਖੀ=ਪ੍ਰੇਰਕ ਜੋ ਸੱਚਾ ਸਬਦੁ=ਬ੍ਰਹਮ ਹੈ, ਉਸ ਦੀ ਸੁਰਤ ਪ੍ਰਾਪਤ ਹੋਣ ਕਰਕੇ, ਮੈਂ ਦਾਸ ਹਰੀ ਦੇ ਕੀਰਤਨ ਕਰਨ ਵਿਚ ਰੱਤਾ ਰਹਿੰਦਾ ਹਾਂ। ਵਾ:-ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਸੱਚਾ ਸਬਦੁ=ਬ੍ਰਹਮ ਹੈ, ਗੁਰਾਂ ਦੀ ਸਾਖੀ=ਸਿੱਖਿਆ ਕਰਕੇ ਪਰਾਪਤ ਹੋਇਆ ਹੈ॥ ੨ ॥ ੯੯ ॥ ੧੨੨ ॥

**ਸਾਰਗ ਮਹਲਾ ੫ ॥**

**ਮਾਈ ਰੀ ਕਾਟੀ ਜਮ ਕੀ ਫਾਸ ॥**

ਮਾਈ ਰੀ=ਹੇ ਭਾਈ ! ਮੇਰੇ ਗਲ ਚੋਂ ਜਮਾਂ ਦੀ ਫਾਹੀ ਕੱਟੀ ਗਈ ਹੈ।

**ਹਰਿ ਹਰਿ ਜਪਤ ਸਰਬ ਸੁਖ ਪਾਏ ਬੀਚੇ ਗ੍ਰਸਤ ਉਦਾਸ ॥ ੧ ॥ ਰਹਾਉ ॥**

ਹਰਿ ਹਰਿ ਨਾਮ ਜਪਦਿਆਂ ਸਾਰੇ ਸੁਖ ਪਾਏ ਹਨ, ਗ੍ਰਹਸਥ ਦੇ ਵਿਚ ਰਹਿ ਕੇ ਉਦਾਸ=ਅਸੰਗ ਰਹਿੰਦੇ ਹਾਂ॥ ੧ ॥ ਰਹਾਉ ॥

[ਪੰਨਾ ੧੨੨੮]

**ਕਰਿ ਕਿਰਪਾ ਲੀਨੇ ਕਰਿ ਅਪੁਨੇ ਉਪਜੀ ਦਰਸ ਪਿਆਸ ॥**

ਜਿਸ ਵੇਲੇ ਮੇਰੇ ਅੰਦਰ ਪ੍ਰਭੂ ਦੇ ਦਰਸ਼ਨ ਦੀ ਪਿਆਸ ਉਪਜੀ ਤਾਂ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਆਪਣਾ ਦਾਸ ਕਰ ਲਿਆ ।

**ਸੰਤ ਸੰਗਿ ਮਿਲਿ ਹਰਿ ਗੁਣ ਗਾਏ ਬਿਨਸੀ ਦੁਤੀਆ ਆਸ ॥ ੧ ॥**

ਸੰਤਾਂ ਦੇ ਸਤਸੰਗ ਵਿਚ ਮਿਲ ਕੇ ਹਰੀ ਦੇ ਗੁਣ ਗਾਏ ਹਨ, ਇਸ ਕਰਕੇ ਦੂਜੀ ਆਸਾ ਬਿਨਸ ਗਈ ਹੈ॥ ੧ ॥

**ਮਹਾ ਉਦਿਆਨ ਅਟਵੀ ਤੇ ਕਾਢੇ ਮਾਰਗੁ ਸੰਤ ਕਹਿਓ ॥**

ਸੰਤਾਂ ਨੇ ਪ੍ਰਭੂ ਦੀ ਪ੍ਰਾਪਤੀ ਦਾ ਮਾਰਗੁ=ਰਸਤਾ ਕਹਿ ਕੇ ਮਹਾ ਅਟਵੀ=ਬੜੀ ਭਿਆਨਕ ਸੰਸਾਰ ਉਜਾੜ ਤੋਂ ਕੱਢ ਲਿਆ ਹੈ। *ਅਥਵਾ:*-ਬੜੀ ਅਟਵੀ=ਭਿਆਨਕ ਸੰਸਾਰ ਉਜਾੜ ਵਿਚੋਂ ਕਾਢੇ=ਨਿਕਲਣ ਦਾ ਰਸਤਾ ਸੰਤਾਂ ਨੇ ਕਹਿਓ=ਦੱਸਿਆ ਹੈ।

**ਦੇਖਤ ਦਰਸੁ ਪਾਪ ਸਭਿ ਨਾਸੇ**

**ਹਰਿ ਨਾਨਕ ਰਤਨੁ ਲਹਿਓ ॥ ੨ ॥ ੧੦੦ ॥ ੧੨੩ ॥**

ਹਰੀ ਦਾ ਦਰਸ਼ਨ ਦੇਖਦਿਆਂ ਹੀ ਸਾਰੇ ਪਾਪ ਨਾਸ ਹੋ ਗਏ ਹਨ, ਗੁਰੂ ਜੀ ਕਥਨ ਕਰਦੇ ਹਨ-ਰਤਨ ਰੂਪ ਹਰੀ ਨੂੰ ਲਹਿਓ=ਲੈ ਲੀਤਾ ਹੈ॥ ੨ ॥ ੧੦੦ ॥ ੧੨੩ ॥

**ਸਾਰਗ ਮਹਲਾ ੫ ॥**

**ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥**

ਮਾਈ ਰੀ=ਹੇ ਸੰਤੋ ! ਮੇਰਾ ਮਨ ਪ੍ਰੇਮ ਦੀ ਖੋਰਿ=ਖੁਡ ਵਿਚ ਅਰਿਓ=ਅੜ ਗਿਆ, ਭਾਵ ਫਸ ਗਿਆ ਹੈ।

**ਦਰਸਨ ਰੁਚਿਤ ਪਿਆਸ ਮਨਿ ਸੁੰਦਰ ਸਕਤ ਨ ਕੋਈ ਤੋਰਿ ॥ ੧ ॥ ਰਹਾਉ ॥**

ਸੁੰਦਰ ਸਰੂਪ ਪਰਮਾਤਮਾ ਦੇ ਦਰਸ਼ਨ ਦੀ ਪਿਆਸ ਮੇਰੇ ਮਨ ਵਿਚ ਅਜੇਹੀ ਰੁਚਿਤ=ਚੰਗੀ ਲੱਗ ਰਹੀ ਹੈ, ਜਿਸ ਪਿਆਸ ਨੂੰ ਕੋਈ ਤੋੜ ਨਹੀਂ ਸਕਦਾ॥ ੧॥ ਰਹਾਉ॥

## ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ ਹਰਿ ਸਰਬਸੁ ਧਨ ਮੋਰ॥

ਪ੍ਰਾਨ, ਮਾਨ, ਪਤੀ, ਪਿਤਾ, ਸੁਤ=ਪੁਤ੍ਰ, ਬੰਧਪ=ਸਬੰਧੀ ਤੇ ਧਨ ਇਤਆਦਿਕ ਸਾਰਾ ਸਰਬੰਸ ਸਭ ਕੁਝ ਮੇਰਾ ਹਰੀ ਹੀ ਹੈ।

## ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ॥ ੧॥

ਹਰੀ ਨਾਮ ਸਿਮਰਨ ਤੋਂ ਬਿਨਾਂ ਜੋ ਹੋਰ ਕਿਸੇ ਨੂੰ ਜਾਣਦਾ ਹੈ, ਉਸ ਦੇ ਅਸਤ=ਹੱਡੀਆਂ, ਬਿਸਟਾ=ਗੂੰਹ ਤੇ ਕ੍ਰਿਮ=ਕੀੜਿਆਂ ਦੇ ਭਰੇ ਹੋਏ ਸਰੀਰ ਨੂੰ ਧ੍ਰਿਗਾਕਾਰ ਹੈ, ਭਾਵ ਲਾਹਨਤ ਹੈ॥ ੧॥

## ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ ਜੋਰ॥

ਕੋਈ ਪਿਛਲੇ ਜਨਮ ਦੇ ਪਰਾ=ਉਤਕ੍ਰਿਸ਼ਟ ਪੂਰਬਲੇ ਕਰਮਾਂ ਦੇ ਜੋਰ=ਬਲ ਕਰਕੇ, ਦੀਨ=ਗਰੀਬਾਂ ਦੇ ਦੁੱਖ ਭੰਜਨੇ ਵਾਲਾ ਪ੍ਰਭੂ ਸਾਡੇ 'ਤੇ ਕ੍ਰਿਪਾਲੂ ਹੋਇਆ ਹੈ।

## ਨਾਨਕ ਸਰਣਿ ਕ੍ਰਿਪਾ ਨਿਧਿ ਸਾਗਰ
## ਬਿਨਸਿਓ ਆਨ ਨਿਹੋਰ॥ ੨॥ ੧੦੧॥ ੧੨੪॥

ਗੁਰੂ ਜੀ ਕਥਨ ਕਰਦੇ ਹਨ-ਕਿਰਪਾ ਨਿਧੀ ਸੁਖਾਂ ਦੇ ਸਮੁੰਦਰ ਪ੍ਰਭੂ ਦੀ ਸ਼ਰਨ ਪਏ ਹਾਂ, ਇਸ ਲਈ ਹੋਰ ਸਾਰਾ ਨਿਹੋਰਾ=ਇਹਸਾਨ ਬਿਨਸ ਗਿਆ ਹੈ ਜਾਂ ਹੋਰਨਾਂ ਅੱਗੇ ਨਿਹੋਰ=ਪ੍ਰਾਰਥਨਾ ਦਾ ਕਰਨਾ ਬਿਨਸ ਗਿਆ ਹੈ॥ ੨॥ ੧੦੧॥ ੧੨੪॥

## ਸਾਰਗ ਮਹਲਾ ੫॥
## ਨੀਕੀ ਰਾਮ ਕੀ ਧੁਨਿ ਸੋਇ॥

ਉਹ ਜੋ ਰਾਮ ਹੈ ਉਸ ਦੀ ਨਾਮ ਧੁਨੀ ਸਭ ਤੋਂ ਨੀਕੀ=ਚੰਗੀ ਹੈ।

## ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ॥ ੧॥ ਰਹਾਉ॥

ਅਨੂਪ=ਉਪਮਾ ਤੋਂ ਰਹਿਤ ਜੋ ਸੁਆਮੀ ਹੈ, ਉਸ ਦੇ ਚਰਨ ਕਮਲ ਜਪਨੇ ਵਾਲਾ ਹੀ ਅਸਲ ਸਾਧੂ ਹੁੰਦਾ ਹੈ॥ ੧॥ ਰਹਾਉ॥

## ਚਿਤਵਤਾ ਗੋਪਾਲ ਦਰਸਨ ਕਲਮਲਾ ਕਢੁ ਧੋਇ॥

ਜੋ ਗੋਪਾਲ ਦੇ ਦਰਸ਼ਨ ਨੂੰ ਚਿਤਵਦਾ ਰਹਿੰਦਾ ਹੈ, ਵਾ:-ਚਿਤਵਦਾ=ਦੇਖਦਾ ਹੈ, ਉਹ ਗੁਰਮੁਖ ਪਾਪਾਂ ਨੂੰ ਧੋ ਕੱਢਦਾ ਹੈ।

## ਜਨਮ ਮਰਨ ਬਿਕਾਰ ਅੰਕੁਰ ਹਰਿ ਕਾਟਿ ਛਾਡੇ ਖੋਇ॥ ੧॥

ਜਨਮ ਮਰਨ ਦੇ ਪੈਦਾ ਕਰਨ ਵਾਲਾ ਜੋ ਵਿਸ਼ੇ ਵਿਕਾਰਾਂ ਰੂਪ ਅੰਕੁਰ=ਬੀਜ ਸੀ, ਉਸ ਹਰੀ ਨੇ ਕੱਟ ਕੇ ਗੁਆ ਛੱਡਿਆ ਹੈ ਜਾਂ ਖੋਨੇ ਵਾਲੇ ਹਰੀ ਨੇ ਕੱਟ ਛੱਡਿਆ ਹੈ॥ ੧॥

**ਪਰਾ ਪੂਰਬਿ ਜਿਸਹਿ ਲਿਖਿਆ ਬਿਰਲਾ ਪਾਏ ਕੋਇ॥**

ਪਰਾ=ਉਤ ਕ੍ਰਿਸ਼ਟ, ਪੂਰਬਿ=ਪਹਿਲੇ ਤੋਂ ਹੀ ਜਿਸ ਦੇ ਮੱਥੇ 'ਪਰ ਚੰਗਾ ਲੇਖ ਲਿਖਿਆ ਹੋਇਆ ਹੈ, ਉਹ ਕੋਈ ਵਿਰਲਾ ਹੀ ਗੁਰਮੁਖ ਦਰਸ਼ਨ ਨੂੰ ਪਾਂਦਾ ਹੈ।

**ਰਵਣ ਗੁਣ ਗੋਪਾਲ ਕਰਤੇ ਨਾਨਕਾ ਸਚੁ ਜੋਇ॥੨॥੧੦੨॥੧੨੫॥**

ਗੁਰੂ ਜੀ ਕਥਨ ਕਰਦੇ ਹਨ-ਜੇਹੜਾ ਪੁਰਸ਼ ਗੋਪਾਲ ਕਰਤੇ ਦੇ ਗੁਣਾਂ ਨੂੰ ਉਚਾਰਦਾ ਹੈ, ਉਹ ਸੱਚ ਸਰੂਪ ਪਰਮਾਤਮਾ ਨੂੰ ਜੋਇ=ਦੇਖ ਲੈਂਦਾ ਹੈ॥ ੨ ॥ ੧੦੨ ॥ ੧੨੫ ॥

**ਸਾਰਗ ਮਹਲਾ ੫ ॥**

**ਹਰਿ ਕੇ ਨਾਮ ਕੀ ਮਤਿ ਸਾਰ॥**

ਹਰੀ ਦੇ ਨਾਮ ਜਪਣ ਵਾਲੇ ਗੁਰਮੁਖ ਪੁਰਸ਼ ਦੀ ਮਤੀ ਸਾਰ=ਸਰੇਸ਼ਟ ਹੁੰਦੀ ਹੈ।

**ਹਰਿ ਬਿਸਾਰਿ ਜੁ ਆਨ ਰਾਚਹਿ ਮਿਥਨ ਸਭ ਬਿਸਥਾਰ॥੧॥ ਰਹਾਉ॥**

ਹਰੀ ਨਾਮ ਨੂੰ ਭੁਲਾ ਕੇ ਜੋ ਪੁਰਸ਼ ਆਨ=ਹੋਰ ਕੰਮਾਂ ਦੇ ਕਰਨ ਵਿਚ ਰਚਦੇ ਹਨ, ਉਹਨਾਂ ਦਾ ਸਾਰਾ ਵਿਸਥਾਰ ਮਿਥਿਆ ਹੈ॥ ੧ ॥ ਰਹਾਉ ॥

**ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਤ॥**

ਜੋ ਪੁਰਸ਼ ਸੰਤਾਂ ਦੇ ਸਤਸੰਗ ਵਿਚ ਬੈਠ ਕੇ ਸੁਆਮੀ ਨੂੰ ਭਜਦਾ ਹੈ, ਉਸ ਦੇ ਸਾਰੇ ਪਾਪ ਖਾਤ=ਖੈ (ਨਾਸ) ਹੋ ਜਾਂਦੇ ਹਨ।

**ਚਰਨਾਰਬਿੰਦ ਬਸਾਇ ਹਿਰਦੈ ਬਹੁਰਿ ਜਨਮ ਨ ਮਾਰ॥੧॥**

ਜੋ ਪੁਰਸ਼ ਹਿਰਦੇ ਵਿਚ ਚਰਨ ਕਮਲਾਂ ਦੇ ਧਿਆਨ ਨੂੰ ਵਸਾਂਦਾ ਹੈ, ਉਸ ਦਾ ਬਹੁਰਿ=ਮੁੜ ਕੇ ਜਨਮ ਮਰਨ ਨਹੀਂ ਹੁੰਦਾ ॥ ੧ ॥

**ਕਰਿ ਅਨੁਗ੍ਰਹ ਰਾਖਿ ਲੀਨੇ ਏਕ ਨਾਮ ਅਧਾਰ॥**

ਪਰਮੇਸ਼ਰ ਨੇ ਅਨੁਗ੍ਰਹ=ਕਿਰਪਾ ਦ੍ਰਿਸ਼ਟੀ ਕਰਕੇ ਉਹ ਪੁਰਸ਼ ਰੱਖ ਲੀਤੇ ਹਨ, ਜਿਨ੍ਹਾਂ ਨੂੰ ਇਕ ਪ੍ਰਭੂ ਦੇ ਨਾਮ ਦਾ ਹੀ ਆਸਰਾ ਹੈ।

**ਦਿਨ ਰੈਨਿ ਸਿਮਰਤ ਸਦਾ ਨਾਨਕ**
**ਮੁਖ ਊਜਲ ਦਰਬਾਰਿ॥੨॥੧੦੩॥੧੨੬॥**

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਸਦਾ ਹੀ ਦਿਨ ਰਾਤ ਸਿਮਰਨ ਕਰਦਾ ਰਹਿੰਦਾ ਹੈ, ਉਸ ਦਾ ਪ੍ਰਲੋਕ ਦਰਬਾਰ ਵਿਚ ਮੂੰਹ ਉੱਜਲਾ ਹੁੰਦਾ ਹੈ॥ ੨ ॥ ੧੦੩ ॥ ੧੨੬ ॥

**ਸਾਰਗ ਮਹਲਾ ੫ ॥**

**ਮਾਨੀ ਤੂੰ ਰਾਮ ਕੈ ਦਰਿ ਮਾਨੀ॥**

ਰਾਮ ਪਰਮਾਤਮਾ ਦੇ ਸਤਸੰਗ ਦਰਬਾਰ ਵਿਚ ਜਾ ਕੇ ਨਾਮ ਨੂੰ ਮਾਨੀ=ਮਨਨ ਕਰ ਤਾਂ ਤੂੰ ਮਾਨੀ=ਮਾਣੀਕ

(ਪ੍ਰਮਾਣੀਕ) ਹੋ ਜਾਵੇਂਗੀ।

**ਸਾਧ ਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ ਸਭ ਅਭਿਮਾਨੀ॥੧॥ਰਹਾਉ॥**

ਜਿਸ ਨੇ ਸਤਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਏ ਹਨ, ਉਸ ਦੇ ਅੰਦਰੋਂ ਸਾਰੀ ਅਭਿਮਾਨੀ=ਹੰਕਾਰ ਤਾਈ ਬਿਨਸ ਗਈ ਹੈ॥ ੧॥ ਰਹਾਉ॥

**ਧਾਰਿ ਅਨੁਗ੍ਰਹੁ ਅਪੁਨੀ ਕਰਿ ਲੀਨੀ ਗੁਰਮੁਖਿ ਪੂਰ ਗਿਆਨੀ॥**

ਪਰਮੇਸ਼ਰ ਨੇ ਅਨੁਗ੍ਰਹੁ=ਕਿਰਪਾ ਦ੍ਰਿਸ਼ਟੀ ਧਾਰ ਕੇ ਜੋ ਆਪਣੀ ਦਾਸੀ ਕਰ ਲੀਤੀ ਹੈ, ਉਹ ਗੁਰਮੁਖ ਇਸਤ੍ਰੀ ਗੁਰਾਂ ਦੁਆਰੇ ਪੂਰਨ ਗਿਆਨਵਾਨ ਹੋਈ ਹੈ।

**ਸਰਬ ਸੂਖ ਆਨੰਦ ਘਨੇਰੇ ਠਾਕੁਰ ਦਰਸ ਧਿਆਨੀ॥੧॥**

ਉਸ ਨੂੰ ਸਾਰੇ ਸੁਖ ਤੇ ਘਨੇਰੇ=ਬਹੁਤੇ ਅਨੰਦ ਪਰਾਪਤ ਹੋਏ ਹਨ, ਜੋ ਠਾਕੁਰ ਪਰਮਾਤਮਾ ਦੇ ਦਰਸ਼ਨ ਲਈ ਧਿਆਨ ਵਿਚ ਭਾਵ ਸਮਾਧੀ ਵਿਚ ਜੁੜੀ ਹੈ॥ ੧॥

**ਨਿਕਟਿ ਵਰਤਨਿ ਸਾ ਸਦਾ ਸੁਹਾਗਨਿ ਦਹਦਿਸ ਸਾਈ ਜਾਨੀ॥**

ਜੋ ਆਪਣੇ ਸੁਆਮੀ ਪਰਮਾਤਮਾ ਦੇ ਨਿਕਟ ਵਰਤਣ ਵਾਲੀ ਹੈ, ਉਹ ਇਸਤ੍ਰੀ ਸਦਾ ਸੁਹਾਗਣ ਹੈ ਅਤੇ ਓਹੀ ਇਸਤ੍ਰੀ ਦਸੋਂ ਦਿਸਾਂ ਵਿਚ ਪਰਗਟ ਜਾਣੀ ਜਾਂਦੀ ਹੈ।

**ਪ੍ਰਿਅ ਰੰਗ ਰੰਗਿ ਰਤੀ ਨਾਰਾਇਨ**
**ਨਾਨਕ ਤਿਸੁ ਕੁਰਬਾਨੀ॥੨॥੧੦੪॥੧੨੭॥**

ਗੁਰੂ ਜੀ ਕਥਨ ਕਰਦੇ ਹਨ-ਜੋ ਰੰਗਾਂ ਵਿਚੋਂ ਪਿਰੀ ਨਰਾਇਣ ਦੇ ਰੰਗਿ=ਪਰੇਮ ਵਿਚ ਰਤੀ ਰਹਿੰਦੀ ਹੈ, ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ॥ ੨॥ ੧੦੪॥ ੧੨੭॥

**ਸਾਰਗ ਮਹਲਾ ੫॥**

**ਤੁਅ ਚਰਨ ਆਸਰੋ ਈਸ॥**

ਹੇ ਈਸ਼੍ਵਰ ! ਮੈਨੂੰ ਇਕ ਆਪ ਜੀ ਦੇ ਚਰਨਾਂ ਦਾ ਆਸਰਾ ਹੈ।

**ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰ ਤੁਮੈ ਜਗਦੀਸ॥ ਰਹਾਉ॥**

ਮੈਂ ਆਪ ਜੀ ਨੂੰ ਪਛਾਣਦਾ ਹਾਂ, ਮੇਰਾ ਆਪ ਜੀ ਦੇ ਨਾਲ ਹੀ ਸਾਕ ਸਬੰਧ ਹੈ, ਹੇ ਜਗਤ ਦੇ ਮਾਲਕ ਪ੍ਰਭੂ ! ਆਪ ਹੀ ਮੇਰੀ ਰੱਖਿਆ ਕਰਨ ਵਾਲੇ ਹੋ॥ ਰਹਾਉ॥

**ਤੂ ਹਮਰੋ ਹਮ ਤੁਮਰੇ ਕਹੀਐ ਇਤ ਉਤ ਤੁਮ ਹੀ ਰਾਖੇ॥**

ਆਪ ਸਾਡੇ ਸੁਆਮੀ ਹੋ, ਅਸੀਂ ਆਪ ਜੀ ਦੇ ਦਾਸ ਕਹੀਂਦੇ ਹਾਂ, ਇਤ-ਉਤ=ਲੋਕ ਪ੍ਰਲੋਕ ਵਿਚ ਆਪ ਹੀ ਰੱਖਿਆ ਕਰਨ ਵਾਲੇ ਹੋ।

**ਤੂ ਬੇਅੰਤੁ ਅਪਰੰਪਰੁ ਸੁਆਮੀ ਗੁਰ ਕਿਰਪਾ ਕੋਈ ਲਾਖੈ॥੧॥**

ਹੇ ਸੁਆਮੀ ! ਤੂੰ ਬੇਅੰਤ ਹੈਂ ਤੇ ਅਪਰ=ਸੰਸਾਰ ਤੋਂ ਪਰਾ ਰੂਪ ਹੈਂ, ਗੁਰ ਕਿਰਪਾ ਦੁਆਰੇ ਕੋਈ ਵਿਰਲਾ ਹੀ

ਆਪ ਜੀ ਨੂੰ ਲਾਖੇ=ਲਖਦਾ (ਜਾਣਦਾ) ਹੈ॥ ੧॥

**ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ॥**

ਬਿਨੁ ਬਕਨੇ=ਕਥਨ ਤੋਂ ਬਿਨਾਂ ਜੋ ਪਰਮੇਸ਼ਰ ਹੈ, ਉਹ ਅੰਤਰਜਾਮੀ ਪ੍ਰਭੂ ਕਹਿਣੇ ਕਹਾਵਣੇ ਤੋਂ ਬਿਨਾਂ ਹੀ ਸਭ ਜੀਵਾਂ ਦੇ ਦਿਲ ਦੀਆਂ ਗੱਲਾਂ ਨੂੰ ਜਾਣਦਾ ਹੈ।

**ਜਾ ਕਉ ਮੇਲਿ ਲਏ ਪ੍ਰਭੁ ਨਾਨਕੁ**

**ਸੇ ਜਨ ਦਰਗਹ ਮਾਨੇ॥੧॥੧੦੫॥੧੨੮॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਗੁਰਮੁਖ ਨੂੰ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ, ਓਹੀ ਪੁਰਸ਼ ਦਰਗਾਹ ਵਿਚ ਮੰਨੇ ਜਾਂਦੇ ਹਨ॥ ੨॥ ੧੦੫॥ ੧੨੮॥*

[ਪੰਨਾ ੧੨੨੯]

**ਸਾਰੰਗ ਮਹਲਾ ੫ ਚਉਪਦੇ ਘਰੁ ੫**

**ੴ ਸਤਿਗੁਰ ਪ੍ਰਸਾਦਿ॥ ਹਰਿ ਭਜਿ ਆਨ ਕਰਮ ਬਿਕਾਰ॥**

ਹੇ ਭਾਈ! ਇਕ ਹਰੀ ਦਾ ਸਿਮਰਨ ਕਰ, ਸਿਮਰਨ ਤੋਂ ਬਿਨਾਂ ਆਨ=ਹੋਰ ਸਾਰੇ ਕਰਮ ਵਿਕਾਰ ਰੂਪ ਭਾਵ ਨਿਕੰਮੇ ਹਨ।

**ਮਾਨ ਮੋਹੁ ਨ ਬੁਝਤ ਤ੍ਰਿਸਨਾ ਕਾਲ ਗ੍ਰਸ ਸੰਸਾਰ॥੧॥ ਰਹਾਉ॥**

ਹੋਰ ਕਰਮਾਂ ਕਰਕੇ ਮਾਨ, ਮੋਹ ਤੇ ਤ੍ਰਿਸ਼ਨਾ ਆਦਿਕ ਵਿਕਾਰ ਨਵਿਰਤ ਨਹੀਂ ਹੁੰਦੇ,

ਵਾ:-ਮਾਨ ਅਤੇ ਮੋਹ ਕਰਕੇ ਤ੍ਰਿਸ਼ਨਾ ਦੀ ਨਵਿਰਤੀ ਨਹੀਂ ਹੁੰਦੀ, ਸਾਰਾ ਸੰਸਾਰ ਕਾਲ ਕਰਕੇ ਗ੍ਰਸਿਆ ਹੋਇਆ ਹੈ॥ ੧॥ ਰਹਾਉ॥

**ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ॥**

ਖਾਤ=ਖਾਂਦਿਆ, ਪੀਦਿਆਂ, ਹਸਤ=ਹਸਦਿਆਂ ਤੇ ਸੋਵਤ=ਸੁਤਿਆਂ ਸਾਰੀ ਅਉਧ=ਉਮਰਾ ਅਸਾਰ= ਬੇਖਬਰੀ ਵਿਚ ਹੀ ਬੀਤ ਗਈ ਹੈ।

**ਨਰਕ ਉਦਰਿ ਭ੍ਰਮੰਤ ਜਲਤੋ ਜਮਹਿ ਕੀਨੀ ਸਾਰ॥੧॥**

ਪਹਿਲੇ ਤਾਂ ਮਾਂ ਦੇ ਉਦਰ=ਪੇਟ ਰੂਪ ਨਰਕ ਅੰਦਰ ਭੌਂਦਾ ਤੇ ਜਲਤੋ=ਸੜਦਾ ਹੈ, ਫੇਰ ਜਮਾਂ ਨੇ ਇਸ ਦੀ ਸਾਰ ਸੰਭਾਲ ਲੈਣਾ ਕੀਤੀ, ਉਹ ਮਾਰਨ ਨੂੰ ਤਿਆਰ ਹੋ ਗਿਆ ॥ ੧॥

**ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ ਝਾਰ॥**

ਧਨ ਵਾਸਤੇ ਪਰ ਪੁਰਸ਼ਾਂ ਨਾਲ ਦ੍ਰੋਹ=ਛਲ ਕਰਦਾ ਹੈ, ਕਈ ਤਰ੍ਹਾਂ ਦੇ ਵਿਕਾਰਾਂ ਨਾਲ ਤੇ ਨਿੰਦਿਆ ਅਤੇ

---

*੧੨੦੨ ਪੰਨੇ ਤੋਂ ਲੈ ਕੇ ੧੨੦੯ ਪੰਨੇ ਤਕ ੨੩ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਖਰੇ ਹਨ।
੧੨੦੯ ਪੰਨੇ ਤੋਂ ਲੈ ਕੇ ੧੨੨੯ ਪੰਨੇ ਤਕ ੧੦੫ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੱਖਰੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਦੇ ੧੨੦੨ ਪੰਨੇ ਤੋਂ ਲੈ ਕੇ ੧੨੨੯ ਪੰਨੇ ਤਕ ਕੁਲ ੧੨੮ ਸ਼ਬਦ ਹਨ।

ਪਾਪ ਕਰਮਾਂ ਨਾਲ ਹੱਥ ਝਾੜ ਕੇ ਰਤ=ਪ੍ਰੀਤੀ ਕਰਦਾ ਹੈ ਜਾਂ ਵਿਸ਼ੇ ਵਿਕਾਰ, ਨਿੰਦਿਆ ਤੇ ਪਾਪਾਂ ਨਾਲ ਰਤ=ਪ੍ਰੀਤੀ ਕਰਕੇ ਅੰਤ ਨੂੰ ਕਰ ਝਾਰ=ਹੱਥ ਝਾੜ ਕੇ ਖਾਲੀ ਚਲਿਆ ਜਾਂਦਾ ਹੈ।

**ਬਿਨਾ ਸਤਿਗੁਰ ਬੂਝ ਨਾਹੀ ਤਮ ਮੋਹ ਮਹਾਂ ਅੰਧਾਰ ॥ ੨ ॥**

ਪੂਰਿਆਂ ਸਤਿਗੁਰਾਂ ਤੋਂ ਬਿਨਾਂ ਜੀਵ ਨੂੰ ਬੂਝ=ਗਿਆਨ ਨਹੀਂ ਹੁੰਦਾ, ਤਮ=ਅਤਸੇ ਕਰਕੇ ਮਹਾਂ ਮੋਹ ਰੂਪ ਹਨੇਰਾ ਹੋ ਰਿਹਾ ਹੈ।

*ਅਥਵਾ:*-ਮਹਾਂ ਮੋਹ ਦੇ ਤਮ=ਹਨੇਰੇ ਕਰਕੇ ਜੀਵ ਅੰਧਾਰ=ਅੰਨ੍ਹਾਂ ਹੋ ਰਿਹਾ ਹੈ॥ ੨ ॥

**ਬਿਖੁ ਠਗਉਰੀ ਖਾਇ ਮੂਠੋ ਚਿਤਿ ਨ ਸਿਰਜਨਹਾਰ ॥**

ਵਿਸ਼ਿਆਂ ਰੂਪ ਠੱਗ ਬੂਟੀ ਨੂੰ ਖਾ ਕੇ ਮੂਠੋ=ਠੱਗਿਆ ਗਿਆ ਹੈ, ਚਿਤ ਵਿਚ ਸਿਰਜਨਹਾਰ ਪ੍ਰਭੂ ਨੂੰ ਸਿਮਰਦਾ ਨਹੀਂ ਹੈ।

**ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ ॥ ੩ ॥**

ਸਭ ਤੋਂ ਨਿਆਰੋ=ਨਿਰਾਲਾ (ਅਸੰਗ) ਜੋ ਗੋਬਿੰਦ ਹੈ, ਉਹ ਜੀਵ ਤੋਂ ਗੁਪਤ ਹੋ ਰਿਹਾ ਹੈ,

*ਅਥਵਾ:*-ਗੋਬਿੰਦ ਤੋਂ ਗੁਪਤ=ਲੁਕ ਕੇ ਉਸ ਤੋਂ ਏਹ ਜੀਵ ਨਿਆਰਾ ਹੋ ਰਿਹਾ ਹੈ, ਭਾਵ ਗੋਬਿੰਦ ਤੋਂ ਬੇਮੁਖ ਹੋ ਕੇ ਨਾਮ ਨਹੀਂ ਜਪਦਾ, ਮਾਤੰਗ=ਹਾਥੀ ਵਾਂਙੂ ਹੰਕਾਰ ਵਿਚ ਮਸਤ ਹੋ ਰਿਹਾ ਹੈ॥ ੩ ॥

**ਕਰਿ ਕ੍ਰਿਪਾ ਪ੍ਰਭ ਸੰਤ ਰਾਖੇ ਚਰਨ ਕਮਲ ਅਧਾਰ ॥**

ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰਕੇ ਚਰਨ ਕਮਲਾਂ ਦਾ ਅਧਾਰ=ਆਸਰਾ ਦੇ ਕੇ ਸੰਤਾਂ ਨੂੰ ਆਪਣੀ ਸ਼ਰਨ ਵਿਚ ਰੱਖ ਲਿਆ ਹੈ ਜਾਂ ਸੰਤਾਂ ਨੂੰ ਬਚਾਅ ਰੱਖਿਆ ਹੈ।

**ਕਰ ਜੋਰਿ ਨਾਨਕੁ ਸਰਨਿ ਆਇਓ**
**ਗੋੁਪਾਲ ਪੁਰਖ ਅਪਾਰ ॥ ੪ ॥ ੧ ॥ ੧੨੯ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਅਪਾਰ=ਬੇਅੰਤ ਗੁਣਾਂ ਵਾਲੇ ਗੋਪਾਲ ਪੁਰਖ ! ਮੈਂ ਕਰ ਜੋਰਿ=ਹੱਥ ਜੋੜ ਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਆਪ ਮੇਰੀ ਰੱਖਿਆ ਕਰੀਏ॥ ੪ ॥ ੧ ॥ ੧੨੯ ॥

**ਸਾਰਗ ਮਹਲਾ ੫ ਘਰੁ ੬ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥**

**ਸੁਭ ਬਚਨ ਬੋਲਿ ਗੁਨ ਅਮੋਲ ॥**

ਹੇ ਸਖੀ ! ਬਾਣੀ ਦੁਆਰੇ ਸ਼ੁਭ ਬਚਣਾਂ ਨੂੰ ਬੋਲਨਾ ਕਰ ਅਤੇ ਹਿਰਦੇ ਵਿਚ ਅਮੋਲਕ ਗੁਣਾਂ ਨੂੰ ਧਾਰਨ ਕਰ।

**ਕਿੰਕਰੀ ਬਿਕਾਰ ॥ ਦੇਖੁ ਰੀ ਬੀਚਾਰ ॥ ਗੁਰ ਸਬਦੁ ਧਿਆਇ ਮਹਲੁ ਪਾਇ ॥**

ਵਿਸ਼ੇ ਵਿਕਾਰਾਂ ਨੂੰ ਕਿੰ-ਕਰੀ=ਕਿਉਂ ਭੋਗਣਾ ਕਰਦੀ ਹੈਂ।

*ਵਾ:*-ਬਾਹਰੋ ਕਿੰਕਰੀ=ਕਿੰਗ ਵਜਾਉਂਦੀ ਹੈ ਤੇ ਅੰਦਰੋਂ ਮਨ ਵਿਕਾਰਾਂ ਵੱਲ ਜਾਂਦਾ ਹੈ, ਰੀ=ਹੇ ਸਖੀ ! ਤੂੰ ਵਿਚਾਰ ਕੇ ਦੇਖ। ਗੁਰ ਉਪਦੇਸ਼ ਨੂੰ ਧਿਆ ਕੇ,

ਵਾ:-ਗੁਰ ਉਪਦੇਸ਼ ਦੁਆਰਾ ਨਾਮ ਨੂੰ ਧਿਆ ਕੇ ਮਹਲੁ ਪਾਇ=ਸਰੂਪ ਨੂੰ ਪਾਣਾ ਕਰ।

**ਹਰਿ ਸੰਗਿ ਰੰਗ ਕਰਤੀ ਮਹਾ ਕੇਲ॥੧॥ ਰਹਾਉ॥**

ਜੋ ਹਰੀ ਦੇ ਨਾਲ ਰੰਗ=ਪਰੇਮ ਕਰਦੀ ਹੈ, ਉਹ ਸਖੀ ਬਹੁਤ ਹੀ ਖੁਸ਼ੀਆਂ ਨੂੰ ਭੋਗਣਾ ਕਰਦੀ ਹੈ॥ ੧॥ ਰਹਾਉ॥

**ਸੁਪਨ ਰੀ ਸੰਸਾਰੁ॥ ਮਿਥਨੀ ਬਿਸਥਾਰੁ॥**

ਰੀ=ਹੇ ਸਖੀ! ਇਹ ਸਾਰਾ ਸੰਸਾਰ ਸੁਪਨਾ ਹੈ, ਇਸ ਦਾ ਜਿੰਨਾ ਕੁ ਬਿਸਥਾਰੁ=ਫੈਲਾਉ ਹੈ, ਉਹ ਸਭ ਮਿਥਿਆ ਹੈ।

**ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤਿ ਰਿਦੈ ਮੇਲ॥੧॥**

ਹੇ ਸਖੀ! ਕਾਇ=ਕਿਸ ਵਾਸਤੇ ਮੋਹ ਆਦਿਕਾਂ ਨੇ ਤੈਨੂੰ ਮੋਹਿਲੀ=ਠੱਗ ਲੀਤਾ ਹੈ, ਤੈਨੂੰ ਚਾਹੀਦਾ ਹੈ ਕਿ ਪਿਆਰੇ ਪ੍ਰਭੂ ਦੀ ਪਰੀਤੀ ਨੂੰ ਹਿਰਦੇ ਵਿਚ ਮੇਲ ਲੈ, ਭਾਵ ਧਾਰਨ ਕਰ ਲੈ॥ ੧॥

**ਸਰਬ ਰੀ ਪ੍ਰੀਤਿ ਪਿਆਰੁ॥ ਪ੍ਰਭੁ ਸਦਾ ਰੀ ਦਇਆਰੁ॥**

ਰੀ=ਹੇ ਸਖੀ! ਜੋ ਹਰੀ ਸਭ ਨਾਲ ਪਿਆਰ ਕਰਦਾ ਹੈ, ਤੂੰ ਉਸ ਨਾਲ ਪ੍ਰੀਤੀ ਕਰ। ਰੀ=ਹੇ ਸਖੀ! ਉਹ ਪ੍ਰਭੂ ਸਦਾ ਦਿਆਲੂ ਸੁਭਾਅ ਵਾਲਾ ਹੈ, ਉਸ ਪ੍ਰਭੂ ਨੂੰ ਛੱਡ ਕੇ ਤੂੰ-

**ਕਾਂਏਂ ਆਨ ਆਨ ਰੁਚੀਐ॥ ਹਰਿ ਸੰਗਿ ਸੰਗਿ ਖਚੀਐ॥**

ਕਾਂਏਂ=ਕਿਸ ਵਾਸਤੇ, ਆਨ-ਆਨ=ਹੋਰ ਹੋਰ ਪਦਾਰਥਾਂ ਵਿਚ ਰੁਚੀਐ=ਪ੍ਰੇਮ ਕਰਦੀ ਹੈਂ।

*ਵਾ:*-ਰੁਚੀਐ=ਤਦਾਕਾਰ ਹੋਣਾ ਕਰਦੀ ਹੈਂ। *ਅਥਵਾ:*- ਕਿਸ ਵਾਸਤੇ ਆਨ=ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਰੁਚੀਐ=ਇੱਛਾ ਨੂੰ ਆਨ=ਲਿਆਉਣਾ ਕਰਦੀ ਹੈਂ।

ਹਰੀ ਦੇ ਸੰਗਿ=ਸੰਗੀ ਜੋ ਸੰਤ ਹਨ, ਉਹਨਾਂ ਦੇ ਸੰਗਿ=ਨਾਲ, ਖਚੀਐ=ਮਿਲਣਾ ਕਰੀਏ।

*ਅਥਵਾ:*-ਸਭ ਦਾ ਸੰਗੀ ਜੋ ਹਰੀ ਹੈ, ਉਸ ਦੇ ਸੰਗਿ=ਨਾਲ, ਖਚੀਐ=ਜੁੜਨਾ ਕਰੀਏ।*

**ਜਉ ਸਾਧ ਸੰਗ ਪਾਏ॥ ਕਹੁ ਨਾਨਕ ਹਰਿ ਧਿਆਏ॥**

ਗੁਰੂ ਜੀ ਕਥਨ ਕਰਦੇ ਹਨ-ਅਬ=ਹੁਣ ਮੇਰੀ ਸਿੱਖਿਆ ਮੰਨ ਕੇ ਜੇ ਤੂੰ ਸਤਸੰਗ ਨੂੰ ਪਾ ਕੇ ਰਹੀ ਨਾਮ ਨੂੰ ਧਿਆਏਂਗੀ।

**ਅਬ ਰਹੇ ਜਮਹਿ ਮੇਲ॥੨॥੧॥੧੩੦॥**

ਤੇਰਾ ਜਮਾਂ ਨਾਲ ਜੇਹੜਾ ਮੇਲ ਹੋਣਾ ਹੈ, ਉਹ ਅਬ ਰਹੇ=ਹੁਣ ਰਹਿ ਜਾਵੇਗਾ॥ ੨॥ ੧॥ ੧੩੦॥

**ਸਾਰਗ ਮਹਲਾ ੫॥**

ਸਿੱਖ ਨੇ ਬੇਨਤੀ ਕੀਤੀ ਨਾਮ ਦੇ ਸਦ੍ਰਿਸ ਕੋਈ ਚੀਜ਼ ਹੈ ਜਾਂ ਨਹੀਂ, ਇਸ ਸ਼ਬਦ ਦੁਆਰਾ ਗੁਰੂ ਜੀ ਕਥਨ ਕਰਦੇ ਹਨ- ਨਾਮ ਦੇ ਸਦ੍ਰਿਸ ਕੋਈ ਵਸਤੂ ਨਹੀਂ ਹੈ। ਚਾਹੋ-

---

**ਵਾ:-ਸੰਗਿ=ਸਤਸੰਗ ਵਿਚ ਜਾ ਕੇ ਹਰਿ ਸੰਗਿ=ਪਰਮਾਤਮਾ ਨਾਲ ਖਚੀਐ=ਤਦਾਕਾਰ ਹੋਣਾ ਕਰ।*

## ਕੰਚਨਾ ਬਹੁ ਦਤ ਕਰਾ ॥ ਭੂਮਿ ਦਾਨੁ ਅਰਪਿ ਧਰਾ ॥

ਕੰਚਨਾ=ਸੋਨੇ ਦਾ ਬਹੁਤ ਸਾਰਾ ਦਾਨ ਦਤ ਕਰਾ=ਦੇਣਾ ਕਰੇ, ਚਾਹੋ-

ਭੂਮੀ ਦਾ ਦਾਨ ਅਰਪਣ ਕਰਕੇ ਅੱਗੇ ਧਰਾ=ਰੱਖ ਦੇਵੇ।

*ਅਥਵਾ:*-ਮਕਾਨ ਹੇਠਾਂ ਜੋ ਭੂਮੀ ਹੈ, ਉਹ ਦਾਨ ਕਰ ਦੇਵੇ, ਚਾਹੇ ਕੁਝ ਧਰਤੀ ਵਾਹਨ ਵਾਲੀ ਭੀ ਅਰਪਣ ਕਰ ਦੇਵੇ।

## ਮਨ ਅਨਿਕ ਸੋਚ ਪਵਿਤ੍ਰ ਕਰਤ ॥

ਚਾਹੋ ਮਨ ਵਿਚ ਸੋਚ=ਵਿਚਾਰ ਕੇ ਅਨੇਕ ਤਰ੍ਹਾਂ ਦੀਆਂ ਪਵਿੱਤ੍ਰਤਾ ਭੀ ਕਰਦਾ ਹੈ। ਪਰ ਇਨ੍ਹਾਂ ਵਿਚੋਂ-

## ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥ ੧ ॥ ਰਹਾਉ ॥

ਹੇ ਭਾਈ ! ਨਾਮ ਦੇ ਤੁਲ ਕੁਝ ਭੀ ਨਹੀਂ ਹੈ, ਤਾਂ ਤੇ ਤੂੰ ਮਨ ਕਰਕੇ ਪ੍ਰਭੂ ਦੇ ਚਰਨ ਕਮਲਾਂ ਨਾਲ ਲੱਗਾ ਰਹੁ ॥ ੧ ॥ ਰਹਾਉ ॥

## ਚਾਰਿ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥

ਕੰਠਾਗਰ ਕਰਕੇ ਚਾਹੋ ਚਾਰੇ ਬੇਦ ਜੀਭ ਦੁਆਰਾ ਕਥਨ ਕਰਦਾ ਰਹੇ। ਚਾਹੋ-

ਦਸ ਅਸਟ=ਅਠਾਰਾਂ ਪੁਰਾਨ, ਖਸਟ=ਛੇ ਸਾਸ਼ਤ੍ਰ ਕੰਨੀਂ ਸੁਣਦਾ ਰਹੇ।

## ਨਹੀ ਤੁਲਿ ਗੋਬਿਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥ ੧ ॥

ਪਰ ਗੋਬਿੰਦ ਨਾਮ ਦੇ ਉਚਾਰਨ ਤੁਲ ਕੋਈ ਭੀ ਨਹੀਂ ਹੈ। ਇਸ ਲਈ ਹੇ ਮਨ ! ਤੂੰ ਪ੍ਰਭੂ ਦੇ ਚਰਨ ਕਮਲਾਂ ਨਾਲ ਲੱਗਾ ਰਹੁ ॥ ੧ ॥

## ਬਰਤ ਸੰਧਿ ਸੋਚ ਚਾਰ ॥ ਕ੍ਰਿਆ ਕੁੰਟਿ ਨਿਰਾਹਾਰ ॥

ਚਾਹੋ ਜਨਮ ਅਸ਼ਟਮੀ, ਰਾਮ ਨੌਮੀ ਆਦਿਕ ਵਰਤਾਂ ਵਿਚ ਸੰਧਿ=ਮਿਲਿਆ ਰਹਿੰਦਾ ਹੈ,

*ਵਾਂ:*-ਤ੍ਰਿਕਾਲ ਸੰਧਿਆ ਭੀ ਕਰਦਾ ਹੈ, ਸੋਚ ਚਾਰ=ਪਵਿੱਤਰ ਕਰਤੱਬ ਕਰਦਾ ਹੈ, ਕਰਮਾਂ ਦੀ ਕਿਰਿਆ ਕਰਦਾ ਹੈ, ਚਾਹੋ-ਚਾਰ ਕੁੰਟ=ਦਿਸਾਂ ਵਿਚ ਫਿਰਦਾ ਹੈ, ਚਾਹੋ ਨਿਰਾਹਾਰ=ਭੋਜਨ ਤੋਂ ਬਿਨਾਂ ਰਹਿੰਦਾ ਹੈ।

## ਅਪਰਸ ਕਰਤ ਪਾਕ ਸਾਰ ॥ ਨਿਵਲੀ ਕਰਮ ਬਹੁ ਬਿਸਥਾਰ ॥

ਚਾਹੋ ਅਪਰਸ=ਕਿਸੇ ਨਾਲ ਛੋਂਹਦਾ ਨਹੀਂ ਹੈ, ਚਾਹੋ ਪਾਕ ਸਾਰ=ਉਤਮ ਜਗ੍ਹਾਂ 'ਪਰ ਰਸੋਈ ਕਰਦਾ ਹੈ। ਚਾਹੋ ਬਹੁਤ ਵਿਸਥਾਰ ਪੂਰਬਕ ਯੋਗ ਕਿਰਿਆ ਅਨੁਸਾਰ ਨਿਵਲੀ=ਨਿਓਲੀ ਆਦਿਕ ਕਰਮਾਂ ਨੂੰ ਕਰਦਾ ਹੈ।

## ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ ॥
## ਰਾਮ ਦਇਆਰ ਸੁਨਿ ਦੀਨ ਬੇਨਤੀ ॥

ਧੂਪ ਧੁਖਾ ਕੇ, ਦੀਵੇ ਬਾਲ ਕੇ, ਆਰਤੀ ਕਰਕੇ ਠਾਕੁਰ ਪੂਜਨ ਕਰਦੇ ਹਨ, ਪਰ ਇਤਆਦਿਕ ਸਾਰੇ ਕਰਮ ਹਰੀ ਨਾਮ ਦੇ ਸਦਰਸ ਨਹੀਂ ਲੱਗਦੇ। ਹੇ ਦਿਆਲੂ ਰਾਮ ! ਮੈਂ ਗਰੀਬ ਦੀ ਬੇਨਤੀ ਸੁਣ—

**ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਮਿਸਟ ਲਾਗੇ ॥੨॥੨॥੧੩੧॥**

ਮੈਨੂੰ ਆਪਣਾ ਦਰਸ਼ਨ ਦਿਓ, ਜੋ ਮੈਂ ਆਪਣੀਆਂ ਅੱਖਾਂ ਨਾਲ ਆਪ ਜੀ ਦਾ ਦਰਸ਼ਨ ਦੇਖਾਂ, ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਮੈਨੂੰ ਆਪ ਜੀ ਦਾ ਨਾਮ ਮਿੱਠਾ ਲੱਗ ਰਿਹਾ ਹੈ॥ ੨॥ ੨॥ ੧੩੧॥

**ਸਾਰਗ ਮਹਲਾ ੫ ॥**

**ਰਾਮ ਰਾਮ ਰਾਮ ਜਾਪਿ ਰਮਤ ਰਾਮ ਸਹਾਈ ॥੧॥ ਰਹਾਉ ॥**

ਮਨ ਕਰਕੇ ਰਾਮ ਨੂੰ ਜਪ, ਬਾਣੀ ਦੁਆਰਾ ਰਾਮ ਨੂੰ ਜਪ, ਤਨ ਕਰਕੇ ਰਾਮ ਨੂੰ ਜਪ, ਜੋ ਸਾਰੇ ਰਮਤ=ਰਮਿਆ ਹੋਇਆ ਹੈ, ਓਹੀ ਰਾਮ ਸਹਾਇਤਾ ਕਰਨ ਵਾਲਾ ਹੈ।

ਵਾ:-ਰਾਮ ਦਾ ਰਮਤ=ਸਿਮਰਨ ਹੀ ਸਹਾਇਤਾ ਕਰਨ ਵਾਲਾ ਹੈ॥ ੧॥ ਰਹਾਉ॥

[ਪੰਨਾ ੧੨੩੦]

**ਸੰਤਨ ਕੈ ਚਰਨ ਲਾਗੇ ਕਾਮ ਕ੍ਰੋਧ ਲੋਭ ਤਿਆਗੇ**
**ਗੁਰ ਗੋਪਾਲ ਭਏ ਕ੍ਰਿਪਾਲ ਲਬਧਿ ਅਪਨੀ ਪਾਈ ॥੧॥**

ਜੋ ਪੁਰਸ਼ ਸੰਤਾਂ ਦੇ ਚਰਨੀਂ ਲੱਗੇ ਹਨ, ਉਹਨਾਂ ਨੇ ਕਾਮ, ਕ੍ਰੋਧ, ਲੋਭ ਆਦਿਕ ਵਿਕਾਰ ਤਿਆਗ ਦਿੱਤੇ ਹਨ। ਗੋਪਾਲ ਰੂਪ ਗੁਰਾਂ ਦੇ ਕ੍ਰਿਪਾਲੂ ਹੋਣ ਕਰਕੇ ਆਪਣੀ ਲਬਧਿ=ਆਤਮ ਵਸਤੂ ਪਾ ਲਈ॥ ੧॥

ਦੂਜਾ ਅਰਥ ਅੰਨਵੇਂ ਰੀਤੀ ਨਾਲ ਕਰਨਾ:-ਜਿਸ ਵੇਲੇ ਆਪਣੀ ਲਬਧਿ=ਪ੍ਰਾਲਬਧ ਅਨੁਸਾਰ ਸਤਸੰਗਤ ਪਾਈ ਤੇ ਸੰਤਾਂ ਦੇ ਚਰਨੀਂ ਲੱਗ ਕੇ ਕਾਮ, ਕ੍ਰੋਧ, ਲੋਭ ਆਦਿਕਾਂ ਨੂੰ ਤਿਆਗਿਆ, ਉਸ ਵੇਲੇ ਗੁਰੂ ਵੀ ਤੇ ਗੋਪਾਲ ਵੀ ਕ੍ਰਿਪਾਲੂ ਹੋਏ, ਇਨ੍ਹਾਂ ਦੋਹਾਂ ਦੀ ਖੁਸ਼ੀ ਹੋਣ ਨਾਲ ਜਿਸ ਆਤਮ ਵਸਤੂ ਨੂੰ ਲਬਧਿ=ਲੱਭਦੇ ਸਾਂ, ਉਹ ਆਪਣੀ ਆਤਮ ਵਸਤੂ ਪਾ ਲਈ॥ ੧॥

**ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ ॥**

ਭਰਮ, ਮੋਹ ਤੇ ਅੰਧ=ਅੰਨ੍ਹਿਆਂ ਕਰਨ ਵਾਲਾ ਅਗਿਆਨ ਇਤਆਦਿਕ ਸਾਰੇ ਵਿਕਾਰ ਬਿਨਸ ਗਏ, ਮਾਇਆ ਦੇ ਬੰਧਨ ਭੀ ਟੁੱਟ ਗਏ।

**ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥**

ਸਾਰਿਆਂ ਵਿਚ ਠਾਕੁਰ ਪੂਰਨ ਵੇਖਣ ਨਾਲ ਸਾਡਾ ਕੋਈ ਵੈਰੀ ਨਹੀਂ ਰਿਹਾ।

**ਸੁਆਮੀ ਸੁ ਪ੍ਰਸੰਨ ਭਏ ਜਨਮ ਮਰਨ ਦੋਖ ਗਏ**

ਸੁ=ਸੁੰਦਰ ਸੁਆਮੀ ਦੇ ਪ੍ਰਸੰਨ ਹੋਣ ਕਰਕੇ ਜਨਮ ਮਰਨ ਦੇ ਦੇਣ ਵਾਲੇ ਦੋਖ=ਪਾਪ ਨਵਿਰਤ ਹੋ ਗਏ ਹਨ, ਵਾ:-ਜਨਮ ਮਰਨ ਦੇ ਦੋਖ=ਦੁੱਖ ਦੂਰ ਹੋ ਗਏ ਹਨ।

**ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ ॥੨॥੩॥੧੩੨॥**

ਗੁਰੂ ਜੀ ਕਥਨ ਕਰਦੇ ਹਨ-ਸੰਤਾਂ ਦੇ ਚਰਨੀਂ ਲੱਗ ਕੇ ਹਰੀ ਦੇ ਗੁਣ ਗਾਏ ਹਨ॥ ੨॥ ੩॥ ੧੩੨॥

**ਸਾਰਗ ਮਹਲਾ ੫ ॥**

**ਹਰਿ ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ ॥੧॥ ਰਹਾਉ ॥**

ਹੇ ਭਾਈ ! ਹਰੀ ਦੇ ਹਰਿ ਹਰਿ ਨਾਮ ਨੂੰ ਮੂੰਹੋਂ ਬੋਲਣਾ ਕਰ ਅਤੇ ਮਨ ਵਿਚ ਭੀ ਹਰਿ ਹਰਿ ਨੂੰ ਧਾਰਨਾ ਕਰ॥ ੧॥ ਰਹਾਉ॥

**ਸ੍ਰਵਨ ਸੁਨਨ ਭਗਤਿ ਕਰਨ ਅਨਿਕ ਪਾਤਿਕ ਪੁਨਹਚਰਨ॥**

ਸ੍ਰਵਨ=ਕੰਨਾਂ ਦੁਆਰੇ ਜੋ ਨਾਮ ਦਾ ਸੁਣਨਾ ਹੈ ਤੇ ਪ੍ਰਭੂ ਦੀ ਭਗਤੀ ਦਾ ਕਰਨਾ ਹੈ ਏਹੋ ਅਨੇਕ ਤਰ੍ਹਾਂ ਦੇ ਪਾਤਿਕ=ਪਾਪਾਂ ਦੇ ਦੂਰ ਕਰਨੇ ਨੂੰ ਪੁਨਹਚਰਨ=ਪ੍ਰਾਸ਼ਚਿਤ ਰੂਪ ਹੈ।

**ਸਰਨ ਪਰਨ ਸਾਧੂ ਆਨ ਬਾਨਿ ਬਿਸਾਰੇ॥ ੧॥**

ਸਾਧੂਆਂ ਦੀ ਸ਼ਰਨ ਵਿਚ ਪਰਨ=ਪੈਣਾ ਕਰ, ਆਨ=ਹੋਰ ਭੈੜੇ, ਬਾਨਿ=ਸੁਭਾਵ ਨੂੰ ਵਿਸਾਰ ਦੇਣਾ ਕਰ॥ ੧॥

**ਹਰਿ ਚਰਨ ਪ੍ਰੀਤਿ ਨੀਤ ਨੀਤਿ ਪਾਵਨਾ ਮਹਿ ਮਹਾ ਪੁਨੀਤ॥**

ਨੀਤ ਨੀਤਿ=ਨਿਤਾਪ੍ਰਤੀ (ਹਮੇਸ਼ਾ) ਹਰੀ ਦੇ ਚਰਨਾਂ ਨਾਲ ਜੋ ਪ੍ਰੀਤੀ ਕਰਨੀ ਹੈ, ਏਹੋ ਪਵਿੱਤ੍ਰਤਾ ਵਿਚੋਂ ਬੜੀ ਪੁਨੀਤ=ਪਵਿੱਤ੍ਰ ਰੀਤੀ ਹੈ। ਪੁਨਾ- ਉਹ ਪ੍ਰੀਤੀ ਐਸੀ ਹੈ ਕਿ-

**ਸੇਵਕ ਭੈ ਦੂਰਿ ਕਰਨ ਕਲਿਮਲ ਦੋਖ ਜਾਰੇ॥**

ਪ੍ਰਭੂ ਦੇ ਦਾਸਾਂ ਦੇ ਡਰ ਨੂੰ ਦੂਰ ਕਰਨ ਵਾਲੀ ਹੈ, ਕਲਿਮਲ=ਪਾਪਾਂ ਦਾ ਅਭਾਵ ਕਰਨ ਵਾਲੀ ਹੈ ਅਤੇ ਕਾਮ, ਕ੍ਰੋਧ ਆਦਿਕ ਦੋਸ਼ਾਂ ਨੂੰ ਜਾਰੇ=ਸਾੜਨ ਵਾਲੀ ਹੈ।

**ਕਹਤ ਮੁਕਤ ਸੁਨਤ ਮੁਕਤ ਰਹਤ ਜਨਮ ਰਹਤੇ॥**

ਪ੍ਰੀਤੀ ਸੰਯੁਕਤ ਹਰੀ ਨਾਮ ਨੂੰ ਕਹਿਣ ਵਾਲੇ ਮੁਕਤ ਹੁੰਦੇ ਹਨ, ਪ੍ਰੀਤੀ ਸਹਤ ਹਰੀ ਨਾਮ ਨੂੰ ਸੁਣਨ ਵਾਲੇ ਭੀ ਮੁਕਤ ਹੁੰਦੇ ਹਨ, ਜੋ ਨਾਮ ਦੀ ਰਹਿਣੀ ਵਿਚ ਰਹਿੰਦੇ ਹਨ, ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ।

*ਅਥਵਾ:*-ਜੋ ਨਾਮ ਜਪਣ ਤੋਂ ਰਹਿਤ ਹਨ, ਉਹ ਪੁਰਸ਼ ਜਨਮ ਮਰਨ ਵਿਚ ਟਿਕੇ ਰਹਿੰਦੇ ਹਨ।

**ਰਾਮ ਰਾਮ ਸਾਰ ਭੂਤ ਨਾਨਕ ਤਤੁ ਬੀਚਾਰੇ॥ ੨॥ ੪॥ ੧੩੩॥**

ਗੁਰੂ ਜੀ ਕਥਨ ਕਰਦੇ ਹਨ-ਰਾਮ ਨਾਮ ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਸਾਰ, ਭੂਤ=ਸਿਧਾਂਤ ਰੂਪ ਹੈ, ਮੈਂ ਓਸੇ ਤਤੁ=ਸਿਧਾਂਤ ਰੂਪ ਰਾਮ ਨਾਮ ਨੂੰ ਵਿਚਾਰਦਾ ਹਾਂ॥ ੨॥ ੪॥ ੧੩੩॥

**ਸਾਰਗ ਮਹਲਾ ੫॥**

**ਨਾਮ ਭਗਤਿ ਮਾਗੁ ਸੰਤ ਤਿਆਗਿ ਸਗਲ ਕਾਮੀ॥ ੧॥ ਰਹਾਉ॥**

ਹੇ ਜਗਿਆਸੂ ! ਤੂੰ ਸੰਤਾਂ ਪਾਸੋਂ ਨਾਮ ਭਗਤੀ ਮੰਗਣਾ ਕਰ, ਹੋਰ ਸਭ ਕਾਮਨਾਂ ਛੱਡ ਦੇਹ॥ ੧॥ ਰਹਾਉ॥

**ਪ੍ਰੀਤਿ ਲਾਇ ਹਰਿ ਧਿਆਇ ਗੁਨ ਗੋੁਬਿੰਦ ਸਦਾ ਗਾਇ॥**

ਪਰੀਤੀ ਲੱਗਾ ਕੇ ਸਦਾ ਹਰੀ ਨਾਮ ਨੂੰ ਧਿਆਉਂਣਾ ਕਰ ਅਤੇ ਬਾਣੀ ਦੁਆਰਾ ਸਦਾ ਗੋਬਿੰਦ ਦੇ ਗੁਣ ਗਾਵਣਾ ਕਰ।

**ਹਰਿ ਜਨ ਕੀ ਰੇਨ ਬਾਂਛੁ ਦੈਨਹਾਰ ਸੁਆਮੀ॥ ੧॥**

ਦਾਤਾਂ ਦੇ ਦੇਣ ਵਾਲਾ ਜੋ ਸੁਆਮੀ ਪਰਮਾਤਮਾ ਹੈ ਉਸ ਪਾਸੋਂ ਹਰੀ ਨਾਮ ਜਪਣ ਵਾਲੇ ਸੰਤ ਜਨਾਂ ਦੀ ਚਰਨ ਧੂੜੀ ਦੀ ਬਾਂਛੂ=ਇੱਛਾ ਕਰ॥ ੧ ॥

*ਯਥਾ:-* ਬਾਂਛਹੁ ਧੂਰਿ ਪਵਿਤ੍ਰ ਕਰੇਰੈ॥

## ਸਰਬ ਕੁਸਲ ਸੁਖ ਬਿਸ੍ਰਾਮ ਆਨਦਾ ਆਨੰਦ ਨਾਮ॥

ਅਨੰਦਾਂ ਵਿਚੋਂ ਪ੍ਰਭੂ ਦੇ ਨਾਮ ਦਾ ਜੋ ਅਨੰਦ ਹੈ, ਏਹ ਇਸ ਲੋਕ ਦੇ ਸਾਰੇ ਸੁਖਾਂ ਵਿਚ ਅਤੇ ਪ੍ਰਲੋਕ ਦੇ ਸਾਰਿਆਂ ਕੁਸਲ=ਸੁਖਾਂ ਵਿਚ, ਬਿਸ੍ਰਾਮ=ਇਸਥਿਤੀ ਦੇਣ ਵਾਲਾ ਹੈ।

## ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ॥

ਅੰਤਰਜਾਮੀ ਪਰਮਾਤਮਾ ਦੇ ਸਿਮਰਨ ਨਾਲ ਜਮਾਂ ਦੀ ਕੁਝ ਤ੍ਰਾਸ=ਖੌਫ਼ਤਾਈ ਨਹੀਂ ਰਹਿੰਦੀ ।

## ਏਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ॥

ਇਕ ਗੋਬਿੰਦ ਦੇ ਚਰਨਾਂ ਦੀ ਸ਼ਰਨ ਹੀ ਸੰਸਾਰ ਦੇ ਸਾਰਿਆਂ ਤਾਪਾਂ ਨੂੰ ਹਰਨ=ਨਾਸ ਕਰਨ ਵਾਲੀ ਹੈ।

## ਨਾਵ ਰੂਪ ਸਾਧ ਸੰਗ ਨਾਨਕ ਪਾਰਗਰਾਮੀ॥ ੨ ॥ ੫ ॥ ੧੩੪ ॥

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਸਤਸੰਗਤ ਰੂਪ ਨਾਵ=ਬੇੜੇ 'ਪਰ ਚੜ੍ਹੇ ਹਨ, ਉਹ ਸੰਸਾਰ ਗਰਾਮ ਤੋਂ ਪਾਰ ਹੋਏ ਹਨ॥ ੨ ॥ ੫ ॥ ੧੩੪ ॥

## ਸਾਰਗ ਮਹਲਾ ੫ ॥

## ਗੁਨ ਲਾਲ ਗਾਵਉ ਗੁਰ ਦੇਖੇ॥

ਗੁਰਾਂ ਦਾ ਦਰਸ਼ਨ ਦੇਖ ਕੇ ਲਾਲ=ਪਿਆਰੇ ਪ੍ਰਭੂ ਦੇ ਗੁਣ ਗਾਵਣਾ ਕਰੋ।

## ਪੰਚਾ ਤੇ ਏਕੁ ਛੂਟਾ ਜਉ ਸਾਧ ਸੰਗਿ ਪਗਰਉ॥ ੧ ॥ ਰਹਾਉ ॥

ਉਸ ਜੀਵ ਦਾ ਇਕ ਮਨ ਪੰਜ ਕਾਮ ਆਦਿਕਾਂ ਤੋਂ ਤਦ ਛੁਟਦਾ ਹੈ, ਜਦ ਸਤਸੰਗ ਵਿਚ ਜਾ ਕੇ ਸੰਤਾਂ ਦੇ ਪਗ=ਚਰਨਾਂ ਵਿਚ, ਰਉ=ਰਹਿਣਾ ਕਰੇ।

*ਵਾ:-*ਸਤਸੰਗ ਵਿਚ ਜਾ ਕੇ ਸੰਤਾਂ ਦੀ ਓਟ ਪਗਰਉ=ਫੜਨਾ ਕਰੇ॥ ੧ ॥ ਰਹਾਉ ॥

## ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ॥

ਜੋ ਪਦਾਰਥ ਦ੍ਰਿਸਟਉ=ਨਿਗਾਹ ਆ ਰਿਹਾ ਹੈ, ਕੁਝ ਭੀ ਨਾਲ ਨਹੀਂ ਜਾਂਦਾ, ਇਸ ਕਰਕੇ ਸਭ ਪਦਾਰਥਾਂ ਦਾ ਮਾਨ ਤੇ ਸਬੰਧੀਆਂ ਦੇ ਮੋਹ ਨੂੰ ਤਿਆਗ ਦੇ ।

## ਏਕੈ ਹਰਿ ਪ੍ਰੀਤਿ ਲਾਇ ਮਿਲਿ ਸਾਧ ਸੰਗਿ ਸੋਹਾ॥ ੧ ॥

ਸਤਸੰਗਤ ਵਿਚ ਮਿਲ ਕੇ ਇਕ ਹਰੀ ਨਾਲ ਪ੍ਰੀਤੀ ਲਗਾਉਣਾ ਕਰ, ਏਸੇ ਵਿਚ ਹੀ ਸੋਹਾ=ਸ਼ੋਭਾ ਹੈ॥ ੧ ॥

## ਪਾਇਓ ਹੈ ਗੁਣ ਨਿਧਾਨੁ ਸਗਲ ਆਸ ਪੂਰੀ॥

ਜਿਸ ਨੇ ਸ਼ੁਭ ਗੁਣਾਂ ਦੇ ਨਿਧਾਨੁ=ਖਜ਼ਾਨੇ ਹਰੀ ਨੂੰ ਪਾਇਆ ਹੈ, ਉਸ ਦੀ ਸਾਰੀ ਆਸਾ ਪੂਰੀ ਹੋਈ ਹੈ।

**ਨਾਨਕ ਮਨਿ ਅਨੰਦ ਭਏ ਗੁਰਿ ਬਿਖਮ ਗਾਰ੍ਹ ਤੋਰੀ ॥੨॥੬॥੧੩੫॥**

ਗੁਰੂ ਜੀ ਕਥਨ ਕਰਦੇ ਹਨ-ਉਸ ਦੇ ਮਨ ਵਿਚ ਅਨੰਦ ਹੀ ਅਨੰਦ ਹੋਏ ਹਨ, ਜਿਨ੍ਹਾਂ ਦੇ ਅੰਦਰੋਂ ਗੁਰਾਂ ਨੇ ਬਿਖਮ=ਕਠਨ ਮੋਹ ਰੂਪੀ ਗਾਰ੍ਹ=ਜਿਲਣ ਤੋੜ ਦਿੱਤੀ ਹੈ॥ ੨॥ ੬॥ ੧੩੫॥

**ਸਾਰਗ ਮਹਲਾ ੫॥**

**ਮਨਿ ਬਿਰਾਗੈ ਗੀ॥ ਖੋਜਤੀ ਦਰਸਾਰ॥੧॥ ਰਹਾਉ॥**

ਗੀ=ਗਿਆਤ ਪੂਰਬਕ ਸੰਸਾਰ ਵਲੋਂ ਮਨ ਵਿਚ ਵੈਰਾਗ ਹੋਇਆ ਹੈ, ਇਸੀ 'ਤੇ ਮੈਂ ਪ੍ਰਭੂ ਦੇ ਦਰਸਾਰ= ਦਰਸ਼ਨ ਨੂੰ ਢੂੰਢਦੀ ਹਾਂ॥ ੧॥ ਰਹਾਉ॥

**ਸਾਧੂ ਸੰਤਨ ਸੇਵਿ ਕੈ ਪ੍ਰਿਉ ਹੀਅਰੈ ਧਿਆਇਓ॥**

ਸਾਧੂ=ਸਰੇਸ਼ਟ ਸੰਤਾਂ ਦੀ ਸੇਵਾ ਕਰਕੇ, ਪ੍ਰਿਉ=ਪਤੀ ਪਰਮਾਤਮਾ ਨੂੰ ਹਿਰਦੇ ਵਿਚ ਧਿਆਉਣਾ ਕੀਤਾ ਹੈ।

**ਆਨੰਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ॥੧॥**

ਅਨੰਦ ਸਰੂਪ ਪਰਮਾਤਮਾ ਨੂੰ ਸਰਬ ਵਿਆਪੀ ਦੇਖ ਕੇ, ਹਉ=ਮੈਂ ਉਸ ਦੇ ਮਹਲੁ=ਸਰੂਪ ਨੂੰ ਪਾਵਾਂਗੀ॥ ੧॥

**ਕਾਮ ਕਰੀ ਸਭ ਤਿਆਗਿ ਕੈ ਹਉ ਸਰਣਿ ਪਰਉਗੀ॥**

ਕਾਮਣਾ ਤੇ ਕਰੀ=ਕਲਪਣਾ, ਵਾ:-ਕਾਮਨਾ ਕਰਨੀ ਸਭ ਕੁਝ ਤਿਆਗ ਕੇ ਮੈਂ ਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਪਵਾਂਗੀ।

**ਨਾਨਕ ਸੁਆਮੀ ਗਰਿ ਮਿਲੇ ਹਉ ਗੁਰ ਮਨਾਵਉਗੀ॥੨॥੭॥੧੩੬॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਸੁਆਮੀ ਪਰਮਾਤਮਾ ਮੇਰੇ ਗਲ ਨਾਲ ਆ ਕੇ ਮਿਲਣਗੇ, ਤਿਸ ਵੇਲੇ ਹਉ=ਮੈਂ ਆਪਣੇ ਗੁਰਾਂ ਨੂੰ ਚੰਗੀ ਤਰ੍ਹਾਂ ਮਨਾਵਾਂਗੀ, ਭਾਵ ਪੂਜਾ ਕਰਾਂਗੀ॥ ੨॥ ੭॥ ੧੩੬॥

**ਸਾਰਗ ਮਹਲਾ ੫॥**

ਇਸ ਸ਼ਬਦ ਦੁਆਰਾ ਗੁਰੂ ਜੀ ਪਰੀਤੀ ਦਾ ਵਰਨਣ ਕਰਦੇ ਹਨ-

**ਐਸੀ ਹੋਇ ਪਰੀ॥ ਜਾਨਤੇ ਦਇਆਰ॥੧॥ ਰਹਾਉ॥**

ਮੇਰੇ ਹਿਰਦੇ ਵਿਚ ਅਜੇਹੀ ਪਰੀਤੀ ਪ੍ਰਬਲ ਹੋ ਪਈ ਹੈ, ਜਿਸ ਪਰੀਤੀ ਨੂੰ ਦਿਆਲੂ ਪਰਮਾਤਮਾ ਆਪ ਹੀ ਜਾਣਦੇ ਹਨ॥ ੧॥ ਰਹਾਉ॥

ਕਿਸੀ ਨੇ ਕਿਹਾ-ਉਹ ਪਰੀਤੀ ਕੈਸੀ ਹੈ ਸਾਨੂੰ ਭੀ ਦੱਸੋ? ਉੱਤਰ-ਪ੍ਰਭੂ ਦੀ ਪ੍ਰੀਤੀ ਹੋਣ ਕਰਕੇ-

**ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥**

ਮਾਤਰ ਪਿਤਰ=ਮਾਂ, ਪਿਉ ਨੂੰ ਛੱਡ ਕੇ, ਮੈਂ ਆਪਣਾ ਮਨ ਸੰਤਾਂ ਦੇ ਪਾਸ ਵੇਚ ਦਿੱਤਾ ਹੈ।

**ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ॥੧॥**

ਉਤਮ ਜਾਤੀ, ਮਨੁੱਖਾ ਜਨਮ ਅਤੇ ਕੁਲ ਦਾ ਅਭਿਮਾਨ ਖੋਈਐ=ਨਾਸ ਕਰਕੇ, ਹਉ=ਮੈਂ ਹਰ ਵੇਲੇ ਹਰਿ ਹਰਿ ਨਾਮ ਨੂੰ ਗਾਉਂਦੀ ਹਾਂ॥ ੧॥

## ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ॥

ਕੁਟੰਬ ਦੇ ਲੋਕਾਂ ਨਾਲੋਂ ਪਰੀਤੀ ਟੁੱਟ ਗਈ ਹੈ, ਪ੍ਰਭੂ ਨੇ ਕ੍ਰਿਤ ਕ੍ਰਿਤ ਕਰ ਦਿੱਤਾ ਹੈ, ਅਰਥਾਤ ਹੁਣ ਕੋਈ ਕਰਮ ਕਰਨਾ ਬਾਕੀ ਨਹੀਂ ਰਿਹਾ।

*ਅਥਵਾ:*-ਕਿਰਤਿ=ਕਲਿਆਣ ਸਰੂਪ ਪ੍ਰਭੂ ਨੇ ਮੈਨੂੰ ਕਿਰਤਿ=ਕਲਿਆਣ ਰੂਪ ਕਰ ਦਿੱਤਾ ਹੈ।

## ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥੮॥੧੩੭॥

ਗੁਰੂ ਜੀ ਕਥਨ ਕਰਦੇ ਹਨ-ਗੁਰੂ ਨੇ ਮੈਨੂੰ ਏਹ ਉਪਦੇਸ਼ ਦਿੱਤਾ ਹੈ ਕਿ ਤੂੰ ਇਕ ਹਰੀ ਨੂੰ ਸੇਵਨਾ ਕਰ, ਭਾਵ ਇਕ ਦਾ ਸਿਮਰਨ ਕਰ॥ ੨॥ ੮॥ ੧੩੭॥

## [ਪੰਨਾ ੧੨੩੧]

## ਸਾਰਗ ਮਹਲਾ ੫॥

## ਲਾਲ ਲਾਲ ਮੋਹਨ ਗੋਪਾਲ ਤੂ॥

ਹੇ ਮੋਹਨ ਗੁਪਾਲ ! ਤੂੰ ਲਾਲਾਂ ਵਿਚੋਂ ਬੇ-ਕੀਮਤਾ ਲਾਲ ਹੈਂ,

*ਅਥਵਾ:*-ਹੇ ਲਾਲ=ਪਿਆਰੇ ਗੋਪਾਲ ! ਤੂੰ ਲਾਲ ਵਾਂਗੂੰ ਅਮੋਲਕ ਹੈਂ ਤੇ ਮਨ ਦੇ ਮੋਹਨੇ ਵਾਲਾ ਹੈਂ।

## ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ॥੧॥ਰਹਾਉ॥

ਕੀਟ=ਕੀੜੀ ਤੋਂ ਲੈ ਕੇ ਹਸਤਿ=ਹਾਥੀ ਤੱਕ ਜਿਤਨੇ ਕੁ ਚੇਤਨ ਜੀਆ ਜੰਤ ਹਨ ਤੇ ਪਾਖਾਣ=ਪੱਥਰ ਆਦਿਕ ਜੋ ਜੜ ਸ੍ਰਿਸ਼ਟੀ ਹੈ, ਇਨ੍ਹਾਂ ਸਾਰਿਆਂ ਵਿਚ ਤੂੰ ਵਿਆਪਕ ਹੈਂ ਅਤੇ ਸਭ ਦੀ ਪ੍ਰਤਿਪਾਲਾ ਭੀ ਤੂੰ ਕਰਨ ਵਾਲਾ ਹੈਂ॥ ੧॥ ਰਹਾਉ॥

## ਨਹ ਦੂਰਿ ਪੂਰਿ ਹਜੂਰਿ ਸੰਗੇ॥ਸੁੰਦਰ ਰਸਾਲ ਤੂ॥੧॥

ਤੂੰ ਦੂਰ ਨਹੀਂ ਹੈਂ, ਹਾਜਰਾ ਹਜ਼ੂਰ ਹੈਂ, ਪੂਰਿ=ਵਿਆਪਕ ਹੋਣ ਕਰਕੇ ਸਦਾ ਸੰਗੀ ਹੈਂ, ਪੁਨਾ-ਸਭ ਤੋਂ ਸੁੰਦਰ ਹੈਂ ਤੇ ਰਸਾਲ=ਰਸਾਂ ਦਾ ਘਰ ਹੈਂ॥ ੧॥

## ਨਹ ਬਰਨ ਬਰਨ ਨਹ ਕੁਲਹ ਕੁਲ॥

## ਨਾਨਕ ਪ੍ਰਭ ਕਿਰਪਾਲ ਤੂ॥੨॥੯॥੧੩੮॥

ਚਾਰਿਆਂ ਵਰਨਾਂ ਵਿਚੋ ਤੇਰਾ ਕੋਈ ਵਰਨ ਨਹੀਂ ਹੈ, ਕੁਲਾਂ ਵਿਚੋਂ ਤੇਰੀ ਕੋਈ ਕੁਲ ਨਹੀਂ ਹੈ, ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਤੂੰ ਸਦਾ ਹੀ ਕ੍ਰਿਪਾਲੂ ਹੈਂ॥ ੨॥ ੯॥ ੧੩੮॥

## ਸਾਰਗ ਮਃ ੫॥

ਸਿੱਖ ਦੇ ਬੇਨਤੀ ਕਰਨ 'ਤੇ ਹੁਣ ਮਾਇਆ ਦੀ ਪ੍ਰਬਲਤਾ ਦੱਸਦੇ ਹਨ-

## ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ॥

ਇਹ ਮਾਇਆ ਜੀਵਾਂ ਨੂੰ ਵਿਸ਼ਿਆਂ ਵਿਚ ਮੇਲ ਕੇ ਕਈ ਤਰ੍ਹਾਂ ਦੇ ਕੇਲ=ਬਿਲਾਸ ਕਰਦੀ ਹੈ, ਇਸ ਮਾਇਆ ਨੇ ਚੰਦ੍ਰਮਾ, ਸੂਰਜ ਆਦਿਕ ਦੇਵਤੇ ਭੀ ਮੋਹੇ ਹੋਏ ਹਨ।

## ਉਪਜਤਾ ਬਿਕਾਰ ਦੁੰਦਰ ਨਉਪਰੀ ਝੁਨੰਤਕਾਰ
## ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ॥ ਰਹਾਉ॥

ਪ੍ਰਤੱਖ ਚੇਤਨ ਮਾਇਆ ਦੇ ਸੁੰਦਰ ਨਉਪਰੀ=ਨੂਪਰਾਂ ਦੇ ਝੁਨੰਤਕਾਰ=ਛਣਕਾਰ ਤੋਂ ਕਈ ਤਰ੍ਹਾਂ ਦੇ ਵਿਕਾਰ ਪੈਦਾ ਹੁੰਦੇ ਹਨ। *ਵਾ:*-ਮਾਇਆ ਦੇ ਸੁੰਦਰ ਪਦਾਰਥਾਂ ਰੂਪ ਨੂਪਰਾਂ ਦੇ ਝੁਨੰਤਕਾਰ=ਛਣਕਾਰ ਤੋਂ ਭਾਵ ਸ਼ਬਦ ਤੋਂ ਦੁੰਦਰ=ਦੁੰਦ ਰਾਗ ਦ੍ਵੈਸ਼ ਰੂਪੀ ਵਿਕਾਰ ਉਪਜਦੇ ਹਨ, ਇਹ ਮਾਇਆ 'ਅਨਿਗ ਭਾਉ ਕਰਤ ਫਿਰਤ'=ਅਨੇਕ ਤਰ੍ਹਾਂ ਦੇ ਹਾਵ ਭਾਵ ਕਰਦੀ ਫਿਰਦੀ ਹੈ, ਇਕ ਗੋਪਾਲ ਤੋਂ ਬਿਨਾਂ ਹੋਰ ਸਾਰਿਆਂ ਨੂੰ ਮਾਇਆ ਨੇ ਧੋਹੇ=ਛਲ ਲੀਤਾ ਹੈ॥ ਰਹਾਉ॥

## ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ
## ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ॥੧॥

ਤੀਨਿ ਭਉਨੇ=ਤਿੰਨਾਂ ਲੋਕਾਂ ਵਿਚ ਲੰਪਟ ਹੋ ਰਹੀ ਹੈ, ਕੱਚੇ ਪਦਾਰਥਾਂ ਦੀ ਪ੍ਰਾਪਤੀ ਲਈ ਜੋ ਕੱਚੇ ਸ਼ਕਾਮ ਕਰਮਾਂ ਦੇ ਕਰਨ ਵਾਲੇ ਹਨ, ਉਨ੍ਹਾਂ ਪਾਸੋਂ ਮਾਇਆ ਦੀ ਤੇਜੀ ਸਹਾਰੀ ਨਹੀਂ ਜਾਂਦੀ, ਮਾਇਆ ਦੀ ਉਨਮਤ= ਮਸਤੀ ਕਰਕੇ ਅੰਨ੍ਹਾਂ ਜੀਵ ਅੰਨ੍ਹਿਆ ਕਰਨ ਵਾਲੇ ਧੰਧਿਆਂ ਵਿਚ ਰਚਿਤ=ਤਦਾਕਾਰ ਹੈ ਤੇ ਇਸ ਤਰ੍ਹਾਂ ਦੁੱਖੀ ਹੁੰਦਾ ਹੈ, ਜਿਵੇਂ ਮਹਾਂ ਸਾਗਰ ਵਿਚ ਹੋਹੇ=ਧੱਕੇ ਮਿਲਣ 'ਤੇ ਦੁੱਖੀ ਹੁੰਦਾ ਹੈ।

*ਅਥਵਾ:*-ਜਿਵੇਂ ਬੜੇ ਸਮੁੰਦਰ ਵਿਚ ਜਲ ਦੇ ਧੱਕਿਆਂ ਕਰਕੇ ਬੇੜਾ ਹੋਹੇ=ਹਿਲੋਰੇ ਖਾਂਦਾ ਹੈ, ਤਿਵੇਂ ਮਾਇਆ ਦੇ ਧੱਕਿਆਂ ਕਰਕੇ ਜੀਵ ਦਾ ਮਨ ਡੋਲਦਾ ਹੈ॥ ੧॥

## ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ ਪਤਿਤ ਪਾਵਨ
## ਨਾਮੁ ਜਾ ਕੋ ਸਿਮਰਿ ਨਾਨਕ ਓਹੇ॥੨॥੧੦॥੧੩੯॥੩॥੧੩॥੧੫੫॥

ਹਰੀ ਦੇ ਦਾਸ ਸੰਤ ਜਨ ਉਸ ਮਾਇਆ ਤੋਂ ਤਰ ਗਏ ਹਨ ਤੇ ਜਮਾਂ ਦੀ ਫਾਹੀ ਕੱਟ ਦਿੱਤੀ ਹੈ, ਜਿਸ ਪ੍ਰਭੂ ਦਾ ਨਾਮ ਪਾਪੀਆਂ ਦੇ ਪਵਿੱਤ੍ਰ ਕਰਨ ਵਾਲਾ ਹੈ, ਗੁਰੂ ਜੀ ਕਥਨ ਕਰਦੇ ਹਨ-ਉਸ ਨਾਮ ਨੂੰ ਸੰਤ ਜਨ ਸਿਮਰਦੇ ਹਨ॥ ੨॥ ੧੦॥ ੧੩੯॥ ੩॥ ੧੩॥ ੧੫੫॥

ਇਸ ਸ਼ਬਦ ਦੇ ਦੋ ਪਦ ਹਨ, ਇਸ ਕਰਕੇ ਪਹਿਲੇ ੨ ਅੰਕ ਲਿਖਿਆ ਹੈ, ਦਸ ਸ਼ਬਦ ਪੜਤਾਲਾਂ ਦੇ ਹਨ, ਇਸ ਕਰਕੇ ੧੦ ਅੰਕ ਲਿਖਿਆ ਹੈ, ੧੩੯ ਸ਼ਬਦ ਪੰਚਮ ਪਿਤਾ ਜੀ ਦੇ ਹਨ ਸਾਰੇ:-

੧੦੫ ਸ਼ਬਦ ਚੌਥੇ ਘਰ ਵਿਚ ਉਚਾਰੇ ਹਨ।
੪ ਸ਼ਬਦ ਤੀਜੇ ਘਰ ਵਿਚ ਉਚਾਰੇ ਹਨ।
੫ ਸ਼ਬਦ ਦੂਜੇ ਘਰ ਵਿਚ ਉਚਾਰੇ ਹਨ।
੧੪ ਸ਼ਬਦ ਪਹਿਲੇ ਘਰ ਵਿਚ ਉਚਾਰੇ ਹਨ।
੧ ਸ਼ਬਦ ਪੰਜਵੇਂ ਘਰ ਵਿਚ ਉਚਾਰਿਆ ਹੈ।
੧੦ ਸ਼ਬਦ ਪੜਤਾਲਾਂ ਵਿਚ ਛੇਵੇਂ ਘਰ ਵਿਚ ਉਚਾਰੇ ਹਨ।

ਇਥੋਂ ਤੱਕ ੧੩੯ ਜੋੜ ਠੀਕ ਹੈ ੩ ਸ਼ਬਦ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰੇ ਹਨ।

੧੩ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਉਚਾਰੇ ਹਨ।

੧੩੯+੩+੧੩=੧੫੫ ਕੁਲ ਜੋੜ ਇਨਾਂ ਸਾਰਿਆਂ ਸ਼ਬਦਾਂ ਦਾ ਇਥੋਂ ਤੱਕ ਠੀਕ ਹੈ।

## ੧ਓ ਸਤਿਗੁਰ ਪ੍ਰਸਾਦਿ॥ ਰਾਗੁ ਸਾਰੰਗ ਮਹਲਾ ੯॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਬਾਣੀ ਉਚਾਰ ਕੇ ਵੈਰਾਗ ਮਈ ਉਪਦੇਸ਼ ਦਿੰਦੇ ਹਨ—

**ਹਰਿ ਬਿਨੁ ਤੇਰੋ ਕੋ ਨ ਸਹਾਈ॥**

ਹੇ ਭਾਈ ! ਹਰੀ ਤੋਂ ਬਿਨਾਂ ਤੇਰੀ ਸਹਾਇਤਾ ਕਰਨ ਵਾਲਾ ਕੋਈ ਭੀ ਨਹੀਂ ਹੈ, ਜੇ ਕੋਈ ਆਖੇ ਕਿ ਸਨਬੰਧੀ ਇਸ ਜੀਵ ਦੀ ਸਹਾਇਤਾ ਕਰਦੇ ਹਨ ਤਾਂ ਗੁਰੂ ਜੀ ਆਖਦੇ ਹਨ-

**ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥ ੧ ॥ ਰਹਾਉ॥**

ਮਾਂ, ਪਿਉ, ਸੁਤ=ਪੁਤ੍ਰ ਤੇ ਬਨਿਤਾ=ਇਸਤ੍ਰੀ ਕਿਸ ਦੀ ਸਹਾਇਕ ਹੈ, ਕੌਣ ਕੋਈ ਕਿਸੇ ਦਾ ਭਰਾ ਹੈ, ਭਾਵ ਕੋਈ ਕਿਸੇ ਦਾ ਨਹੀਂ ਹੈ॥ ੧॥ ਰਹਾਉ॥

**ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ॥**

ਧਨੁ=ਦੌਲਤ, ਧਰਨੀ=ਪ੍ਰਿਥਵੀ ਅਤੇ ਸਾਰੀ ਸੰਪਦਾ ਜੋ ਤੈਂਨੇ ਆਪਣੀ ਕਰਕੇ ਮੰਨੀ ਹੋਈ ਹੈ।

**ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ॥ ੧॥**

ਸਰੀਰ ਦੇ ਛੁਟਿਆਂ ਕੁਝ ਭੀ ਨਾਲ ਨਹੀਂ ਚਲੇਗਾ, ਤੂੰ ਕਿਸ ਵਾਸਤੇ ਉਨ੍ਹਾਂ ਦੇ ਨਾਲ ਲੰਪਟ ਹੋ ਰਿਹਾ ਹੈਂ॥ ੧॥

**ਦੀਨ ਦਇਆਲ ਸਦਾ ਦੂਖ ਭੰਜਨ ਤਾ ਸਿਉ ਰੁਚਿ ਨ ਬਢਾਈ॥**

ਜੋ ਦੀਨ ਦਿਆਲ ਪਰਮਾਤਮਾ ਸਦਾ ਹੀ ਦੁੱਖਾਂ ਦੇ ਭੰਜਨੇ ਵਾਲਾ ਹੈ, ਉਸ ਦੇ ਨਾਲ ਤੈਂਨੇ ਪ੍ਰੀਤੀ ਨਹੀਂ ਵਧਾਉਣਾ ਕੀਤੀ।

**ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ॥ ੨ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ! ਜਿਵੇਂ ਰੈਨਾਈ=ਰਾਤ ਦਾ ਸੁਪਨਾ ਹੁੰਦਾ ਹੈ, ਤਿਵੇਂ ਸਾਰਾ ਸੰਸਾਰ ਮਿਥਿਆ ਰੂਪ ਹੈ॥ ੨ ॥ ੧ ॥

## ਸਾਰੰਗ ਮਹਲਾ ੯॥

**ਕਹਾ ਮਨ ਬਿਖਿਆ ਸਿਉ ਲਪਟਾਹੀ॥**

ਹੇ ਮਨ ! ਤੂੰ ਵਿਸ਼ੇ ਵਿਕਾਰਾਂ ਨਾਲ ਜਾਂ ਬਿਖਿਆ=ਮਾਇਆ ਨਾਲ ਕਿਸ ਵਾਸਤੇ ਲੰਪਟ ਹੋ ਰਿਹਾ ਹੈਂ।

**ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ ॥੧ ॥ਰਹਾਉ।**

ਇਸ ਸੰਸਾਰ ਵਿਚ ਤਾਂ ਕੋਈ ਰਹਿਣਾ ਨਹੀਂ ਪਾਂਵਦਾ, ਇਕ ਆਉਂਦਾ ਹੈ, ਇਕ ਉੱਠ ਕੇ ਚਲਿਆ ਜਾਂਦਾ

ਹੈ॥ ੧ ॥ ਰਹਾਉ॥

**ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਹੀ॥**

ਇਹ ਤਨ ਤੇ ਧਨ ਕਿਸ ਦਾ ਹੈ ਤੇ ਸੰਪਦਾ ਕਿਸ ਦੀ ਹੈ, ਭਾਵ ਕਿਸੇ ਦੀ ਨਹੀਂ ਹੈ, ਤੂੰ ਕਿਸ ਮਿਥਿਆ ਵਿਭੂਤੀ ਦੇ ਨਾਲ ਨੇਹੁ=ਪ੍ਰੇਮ ਲਗਾਉਂਦਾ ਹੈਂ।

**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥ ੧ ॥**

ਜੋ ਪ੍ਰਪੰਚ ਦਿੱਸ ਰਿਹਾ ਹੈ, ਸੋ ਸਭ ਨੇ ਨਾਸ ਹੋ ਜਾਣਾ ਹੈ, ਜਿਵੇਂ ਬੱਦਲਾਂ ਦੀ ਛਾਂ ਇਕ ਰਸ ਇਕ ਜਗ੍ਹਾਂ ਨਹੀਂ ਬਣੀ ਰਹਿੰਦੀ ॥ ੧ ॥

**ਤਜਿ ਅਭਿਮਾਨੁ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ॥**

ਸੰਤਾਂ ਦੀ ਸ਼ਰਨ ਗ੍ਰਹਿਣ ਕਰਕੇ ਹੰਕਾਰ ਨੂੰ ਤਿਆਗ ਦੇ ਤਾਂ ਇਕ ਖਿਨ ਦੇ ਵਿਚ ਮੁਕਤ ਰੂਪ ਹੋ ਜਾਵੇਂਗਾ।

**ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ॥ ੨ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਭਗਵੰਤ ਦੇ ਸਿਮਰਨ ਤੋਂ ਬਿਨਾਂ ਸੰਸਾਰ ਸੁਪਨੇ ਵਿਚ, ਸੁਪਨੈ=ਕਦਾਚਿਤ ਇਸ ਜੀਵ ਨੂੰ ਸੁਖ ਪਰਾਪਤ ਹੁੰਦਾ ਨਹੀਂ ਹੈ॥ ੨॥ ੨॥

**ਸਾਰੰਗ ਮਹਲਾ ੯॥**

**ਕਹਾ ਨਰ ਅਪਨੋ ਜਨਮੁ ਗਵਾਵੈ॥**

ਹੇ ਪੁਰਸ਼ਾ ! ਆਪਣੇ ਅਮੋਲਕ ਮਨੁੱਖਾ ਜਨਮ ਨੂੰ ਕਿਸ ਲਈ ਨਿਸਫਲ ਗੁਆਉਂਦਾ ਹੈਂ।

**ਮਾਇਆ ਮਦਿ ਬਿਖਿਆ ਰਸਿ ਰਚਿਓ**

**ਰਾਮ ਸਰਨਿ ਨਹੀ ਆਵੈ॥ ੧ ॥ ਰਹਾਉ॥**

ਮਾਇਆ ਦੇ ਮਦ ਕਰਕੇ ਤੂੰ ਵਿਸ਼ੇ ਰਸਾਂ ਵਿਚ ਰਚਿਓ=ਤਦਾਕਾਰ ਹੋ ਰਿਹਾ ਹੈਂ ਅਤੇ ਰਾਮ=ਪਰਮਾਤਮਾ ਦੀ ਸ਼ਰਨ ਵਿਚ ਆਉਂਦਾ ਨਹੀਂ ਹੈਂ॥ ੧॥ ਰਹਾਉ॥

**ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ॥**

ਏਹ ਸਾਰਾ ਸੰਸਾਰ ਸੁਪਨੇ ਵਾਂਙੂ ਮਿਥਿਆ ਹੈ, ਤੂੰ ਇਸ ਨੂੰ ਵੇਖ ਕੇ ਕਿਸ ਲਈ ਲੁਭਾਇਮਾਨ ਹੋ ਰਿਹਾ ਹੈਂ।

**ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ॥ ੧ ॥**

ਜੋ ਭੀ ਉਪਜਦਾ ਹੈ ਉਹ ਸਭ ਨਾਸ ਹੋ ਜਾਂਦਾ ਹੈ, ਸੰਸਾਰ ਵਿਚ ਰਹਿਣਾ ਕੋਈ ਪਾਂਵਦਾ ਨਹੀਂ ਹੈ॥ ੧॥

**ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬਧਾਵੈ॥**

ਮਿਥਿਆ ਸਰੀਰ ਨੂੰ ਤੈਂਨੇ ਸੱਚਾ ਕਰਕੇ ਮੰਨਿਆ ਹੈ, ਇਸ ਪਰਕਾਰ ਤੂੰ ਆਪਣੇ ਆਪ ਨੂੰ ਬੰਧਨਾਂ ਵਿਚ ਬੰਨ੍ਹਿਆ ਹੋਇਆ ਹੈ।

**ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ॥ ੨ ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਓਹੀ ਜਗ=ਜੀਵ ਮੁਕਤ ਰੂਪ ਹੈ, ਜੋ ਪ੍ਰਭੂ ਦੇ ਭਜਨ ਸਿਮਰਨ ਵਿਚ ਚਿਤ

ਬਿਰਤੀ ਨੂੰ ਲਗਾਉਂਦਾ ਹੈ॥ ੨ ॥ ੩ ॥

## ਸਾਰੰਗ ਮਹਲਾ ੯ ॥

**ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥**

ਹੇ ਹਰੀ ! ਮਨ ਕਰਕੇ ਮੈਂਨੇ ਪ੍ਰੀਤੀ ਸਹਿਤ ਕਦੇ ਭੀ ਆਪ ਜੀ ਦੇ ਗੁਣਾਂ ਨੂੰ ਨਹੀਂ ਗਾਵਣਾ ਕੀਤਾ।

[ਪੰਨਾ ੧੨੩੨]

**ਬਿਖਿਆ ਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ ॥੧॥ ਰਹਾਉ॥**

ਨਿਸ-ਬਾਸੁਰ=ਰਾਤ ਦਿਨ ਮੈਂ ਵਿਸ਼ਿਆਂ ਵਿਚ ਹੀ ਸਕਤਿ=ਖਚਤ ਹੋ ਰਿਹਾ ਹਾਂ ਤੇ ਆਪਣਾ ਮਨ ਭਾਵਦਾ ਸੰਕਲਪ ਕੀਤਾ ਹੈ, ਭਾਵ ਆਪਣੀ ਮਨ ਮਰਜ਼ੀ ਅਨੁਸਾਰ ਕੰਮ ਕਰਦਾ ਰਿਹਾ ਹਾਂ॥ ੧ ॥ ਰਹਾਉ॥

**ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥**

ਗੁਰਾਂ ਦਾ ਉਪਦੇਸ਼ ਕਾਨਨਿ=ਕੰਨੀਂ ਸੁਣਿਆ ਨਹੀਂ ਹੈ, ਪਰ ਦਾਰਾ=ਪਰ ਇਸਤ੍ਰੀ ਨਾਲ ਹੀ ਲੰਪਟ ਹੋ ਰਿਹਾ ਹਾਂ।

**ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ॥੧॥**

ਪਰਾਈ ਨਿੰਦਿਆ ਕਰਨ ਵਾਸਤੇ ਬਹੁਤ ਹੀ ਧਾਵਤ=ਦੌੜਦਾ ਰਿਹਾ ਹਾਂ, ਬੇਦਾਂ ਸ਼ਾਸਤ੍ਰਾਂ ਦਾ ਜਾਂ ਕਿਸੇ ਮਹਾਂ ਪੁਰਸ਼ਾਂ ਦਾ ਸਮਝਾਇਆ ਹੋਇਆ ਭੀ ਸਮਝਿਆ ਨਹੀਂ ਹਾਂ॥ ੧ ॥

**ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ॥**

ਜਿਸ ਪਰਕਾਰ ਮੈਂ ਆਪਣਾ ਮਨੁੱਖਾ ਜਨਮ ਨਿਸਫਲ ਗਵਾਇਆ ਹੈ, ਉਹ ਮੈਂ ਆਪਣੀ ਕਰਨੀ=ਕਰਤੂਤ ਕਹਾਂ ਤੱਕ ਕਥਨ ਕਰਾਂ।

**ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ॥੨॥੪॥੩॥੧੩॥੧੩੯॥੪॥੧੫੯॥**

ਗੁਰੂ ਜੀ ਕਥਨ ਕਰਦੇ ਹਨ-ਜਗਿਆਸੂ ਕਹਿੰਦਾ ਹੈ, ਸਾਰੇ ਔਗੁਣ ਮੇਰੇ ਵਿਚ ਹਨ, ਆਪ ਕਿਰਪਾ ਕਰਕੇ ਮੈਨੂੰ ਆਪਣੀ ਸ਼ਰਨ ਵਿਚ ਰੱਖ ਲੈਣਾ ਕਰੋ॥ ੨ ॥ ੪ ॥ ੩ ॥ ੧੩ ॥ ੧੩੯ ॥ ੪ ॥ ੧੫੯ ॥

## ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧

## ੴ ਸਤਿਗੁਰ ਪ੍ਰਸਾਦਿ ॥

**ਹਰਿ ਬਿਨੁ ਕਿਉ ਜੀਵਾ ਮੇਰੀ ਮਾਈ॥**

ਹੇ ਮਾਈ=ਮਾਇਆ ਪਤੀ ਹਰੀ ! ਮੇਰੀ ਪ੍ਰੀਤੀ ਅਜੇਹੀ ਪ੍ਰਬਲ ਹੈ, ਜੋ ਆਪ ਜੀ ਤੋਂ ਬਿਨਾਂ ਮੈਂ ਕਿਵੇਂ ਜੀਊਣਾ ਕਰਾਂ।

**ਜੈ ਜਗਦੀਸ ਤੇਰਾ ਜਸੁ ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ ॥੧॥ਰਹਾਉ॥**

ਹੇ ਜਗਤ ਦੇ ਮਾਲਕ ਪ੍ਰਭੂ ! ਆਪ ਜੀ ਦੀ ਜੈ ਹੋਵੇ, ਮੈਂ ਤੇਰਾ ਜਸ ਕਰਨਾ ਮੰਗਦਾ ਹਾਂ, ਹੇ ਹਰੀ ! ਆਪ ਜੀ ਤੋਂ ਬਿਨਾਂ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ॥ ੧॥ ਰਹਾਉ॥

**ਹਰਿ ਕੀ ਪਿਆਸ ਪਿਆਸੀ ਕਾਮਨਿ ਦੇਖਉ ਰੈਨਿ ਸਬਾਈ॥**

ਹੇ ਹਰੀ ! ਤੇਰੇ ਦਰਸ਼ਨ ਦੀ ਪਿਆਸ ਕਰਕੇ ਮੈਂ ਕਾਮਨਿ=ਇਸਤ੍ਰੀ ਪਿਆਸੀ ਹੋ ਰਹੀ ਹਾਂ ਤੇ ਸਾਰੀ ਅਵਸਥਾ ਰੂਪੀ ਰਾਤ ਮੈਂ ਤੇਰਾ ਹੀ ਰਾਹ ਵੇਖਦੀ ਹਾਂ।

**ਸ੍ਰੀਧਰ ਨਾਥ ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ॥ ੧ ॥**

ਹੇ ਸ੍ਰੀ=ਲਛਿਮੀ, ਵਾ:-ਸ਼ੋਭਾ ਦੇ ਧਾਰਨ ਵਾਲੇ ਮੇਰੇ ਨਾਥ=ਸੁਆਮੀ ਜੀ ! ਮੇਰਾ ਮਨ ਆਪ ਜੀ ਵਿਖੇ ਲੀਣ ਹੋ ਰਿਹਾ ਹੈ, ਹੇ ਪ੍ਰਭੂ ! ਆਪ ਹੀ ਪਰਾਈ ਪੀੜਾ ਨੂੰ ਜਾਣਦੇ ਹੋ ॥ ੧॥

**ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਂਈ॥**

ਹੇ ਹਰੀ ! ਆਪ ਜੀ ਦੇ ਨਾਮ ਸਿਮਰਨ ਤੋਂ ਬਿਨਾਂ ਜਿਤਨੀ-ਕੁ ਕਰਮਾਂ ਧਰਮਾਂ ਦੀ ਗਿਣਤੀ ਕਰਨੀ ਹੈ, ਤਿਤਨੀ ਸਰੀਰ ਵਿਚ ਪੀੜਾ ਰੂਪ ਹੈ, ਹੇ ਹਰੀ ! ਤੂੰ ਗੁਰ ਉਪਦੇਸ਼ ਦੁਆਰਾ ਪਾਇਆ ਜਾਂਦਾ ਹੈਂ।

**ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ॥ ੨ ॥**

ਹੇ ਕ੍ਰਿਪਾ ਕਰਿ=ਕਿਰਪਾ ਦੀ ਖਾਨ ਹਰਿ ਜੀਉ ! ਮੇਰੇ 'ਪਰ ਦਿਆਲੂ ਹੋ, ਜਿਸ ਕਰਕੇ ਹੇ ਹਰੀ ! ਮੈਂ ਆਪ ਜੀ ਨਾਲ ਸਮਾਈ=ਅਭੇਦ ਰਹਿਣਾ ਕਰਾਂ॥ ੨॥

**ਐਸੀ ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ॥**

ਹੇ ਹਰੀ ! ਅਜੇਹੀ ਰਵਤ=ਰੀਤੀ ਸੇ ਮੇਰੇ ਮਨ ਵਿਚ ਰਮਨਾ ਕਰੋ, ਜੋ ਆਪ ਜੀ ਦੇ ਚਰਨਾਂ ਨਾਲ ਚਿਤ ਬਿਰਤੀ ਲਗਾਈ ਰਖਾਂ।

**ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ॥ ੩ ॥**

ਹੇ ਮਨੋਹਰ=ਸੁੰਦਰ ਪ੍ਰਭੂ ! ਆਪ ਜੀ ਦੇ ਗੁਣ ਗਾ ਕੇ ਬਿਸਮ=ਅਸਚਰਜ ਹੋ ਗਏ ਹਾਂ ਤੇ ਨਿਰਭਉ ਪਦ ਵਿਚ ਸਹਜੇ ਸਮਾਈ ਹੋ ਗਈ ਹੈ॥ ੩॥

**ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ॥**

ਹਿਰਦੇ ਵਿਚ ਸਦਾ ਨਾਮ ਦੀ ਅਚੱਲ ਧੁਨੀ ਹੋ ਰਹੀ ਹੈ, ਜੋ ਕਦੇ ਘਟਦੀ ਨਹੀਂ ਨਾ ਹੀ ਕੀਮਤ ਪਾਈ ਜਾਂਦੀ ਹੈ।

*ਅਥਵਾ:*-ਜਿਸ ਦੇ ਹਿਰਦੇ ਵਿਚ ਤੇਰਾ ਨਾਮ ਵਸਿਆ ਹੈ, ਉਸ ਦੀ ਧੁਨਿ=ਬਾਣੀ ਸਦਾ ਨਿਸਚਲ ਹੈ, ਉਸ ਦੀ ਕੀਮਤ ਪਾਈ ਹੋਈ ਘਟਦੀ ਨਹੀਂ।

**ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ॥ ੪ ॥**

ਨਾਮ ਤੋਂ ਬਿਨਾਂ ਸਭ ਕੋਈ ਨਿਰਧਨੁ=ਕੰਗਾਲ ਹੈ, ਮੈਨੂੰ ਸਤਿਗੁਰਾਂ ਨੇ ਇਹ ਬੂਝ=ਸਮਝ ਸਮਝਾਈ ਹੈ॥ ੪॥

**ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ॥**

ਹੇ ਸਜਨੀ=ਜਗਿਆਸੂ ਰੂਪ ਇਸਤ੍ਰੀ ! ਸੁਣਨਾ ਕਰ, ਜਿਸ ਵੇਲੇ ਮੈਂ ਸਜਨੀ=ਮਹਾਤਮਾ ਰੂਪ ਸਖੀ ਤੋਂ ਸ਼ੁਭ ਸਿੱਖਿਆ ਸੁਣੀ ਤੇ ਕਾਮ ਆਦਿਕ ਦੂਤ ਨਾਮ ਰੂਪ ਵਿਹੁ ਨੂੰ ਖਾ ਕੇ ਮਰ ਗਏ ਤਾਂ ਪ੍ਰੀਤਮ=ਪਰਮਾਤਮਾ ਮੇਰੇ ਪ੍ਰਾਨ ਰੂਪ ਹੋ ਗਏ, ਭਾਵ ਪ੍ਰਾਨਾਂ ਵਾਂਙੂ ਪਿਆਰੇ ਹੋ ਗਏ।

**ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ ॥੫॥**

ਜਦੋਂ ਦੀ ਪਰੀਤੀ ਉਪਜੀ ਹੈ, ਤਦੋਂ ਦੀ ਤੈਸੀ=ਉਸੇ ਤਰ੍ਹਾਂ ਦੀ ਹੈ, ਕਦੇ ਵੀ ਘਟ ਨਹੀਂ ਹੋਈ, ਇਉਂ ਰੰਗੁਲ=ਪ੍ਰੇਮਣ ਹੋ ਕੇ ਪਤੀ ਦੇ ਮਨ ਵਿਚ ਭਾਅ ਗਈ ਹਾਂ।

ਵਾ:-ਪਤੀ ਦੇ ਮਨ ਵਿਚ ਭਾਈ ਤਾਂ ਮੈਂ ਰੰਗੁਲ=ਅਨੰਦ ਵਾਲੀ ਹੋਈ ਹਾਂ॥ ੫॥

**ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ॥**

ਸਦੀਵ ਕਾਲ ਹਰੀ ਨਾਲ ਲਿਵ ਲਗਾਉਣ ਕਰਕੇ ਸਹਜੇ ਸਮਾਧੀ ਲੱਗ ਗਈ ਹੈ ਅਤੇ ਹਰੀ ਦੇ ਗੁਣ ਗਾ ਕੇ ਮੈਂ ਜੀਊਂਦੀ ਹਾਂ।

**ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥੬॥**

ਸੰਸਾਰ ਵਲੋਂ ਵੈਰਾਗੀ ਹੋ ਕੇ ਮੇਰਾ ਮਨ ਗੁਰਾਂ ਦੇ ਉਪਦੇਸ਼ ਵਿਚ ਰੱਤਾ ਹੈ ਅਤੇ ਨਿਜ ਘਰਿ=ਆਪਣੇ ਸਰੂਪ ਰੂਪੀ ਘਰ ਵਿਚ ਤਾੜੀ=ਸਮਾਧੀ ਲਗਾਈ ਹੈ॥ ੬॥

**ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ॥**

ਨਾਮ ਦਾ ਮਹਾ=ਬੜਾ ਮਿੱਠਾ ਰਸ ਹੈ, ਏਹ ਸੁਧ-ਰਸ= ਨਿਰਾ ਅੰਮ੍ਰਿਤ ਰਸ ਹੈ,

ਵਾ:-ਸੁਧਾਰਨੇ ਵਾਲਾ ਰਸ ਹੈ, ਇਸ ਨਾਮ ਅੰਮ੍ਰਿਤ ਰਸ ਨੂੰ ਜਿਸ ਨੇ ਪੀਤਾ ਹੈ, ਉਸ ਨੇ ਆਪਣੇ ਅੰਤਹਕਰਣ ਰੂਪ ਘਰ ਵਿਚ ਸਭ ਵੇਦਾਂ ਦੇ ਤਤੁ=ਸਿਧਾਂਤ ਰੂਪ ਗੋਸਾਂਈ ਨੂੰ ਪਾ ਲਿਆ ਹੈ।

**ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ॥੭॥**

ਹੇ ਪ੍ਰਭੂ ! ਹੀ=ਨਿਸਚੇ ਨਾਲ ਉਥੇ ਹੀ ਮੇਰਾ ਮਨ ਟਿਕ ਗਿਆ ਹੈ, ਜਿਥੇ ਆਪ ਜੀ ਨੇ ਰੱਖਿਆ ਹੈ, ਪਰ ਗੁਰਾਂ ਦੀ ਸਿੱਖਿਆ ਕਰਕੇ ਅਜੇਹੀ ਜੁਗਤੀ ਪਾਈ ਹੈ॥ ੭॥

**ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ॥**

ਸਨਕ, ਸਨੰਦਕ ਆਦਿਕ ਸੁੱਤੇ, ਬ੍ਰਹਮਾ ਵਰਗੇ ਵੇਦ ਪਾਠੀ ਤੇ ਇੰਦਰ ਆਦਿਕ ਰਾਜਿਆਂ ਦੀ ਭੀ ਭਗਤੀ ਵਿਚ ਤਦਾਕਾਰ ਹੋਣ ਕਰਕੇ,

ਵਾ:-ਭਗਤੀ ਦੇ ਪ੍ਰੇਮ ਕਰਕੇ ਆਪ ਜੀ ਨਾਲ ਪ੍ਰੀਤੀ ਬਣਿ ਆਈ ਹੈ।

**ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥੧॥**

ਗੁਰੂ ਜੀ ਕਥਨ ਕਰਦੇ ਹਨ-ਹੇ ਹਰੀ ! ਆਪ ਜੀ ਦੇ ਨਾਮ ਤੋਂ ਬਿਨਾਂ ਮੈਂ ਘੜੀ ਮਾਤ੍ਰ ਭੀ ਜੀਊਂਦਾ ਨਹੀਂ ਹਾਂ ਕਿਉਂਕਿ ਹਰੀ ਨਾਮ ਹੀ ਵਡਿਆਈ ਦਾ ਦਾਤਾ ਹੈ॥ ੮॥ ੧॥

## ਸਾਰਗ ਮਹਲਾ ੧ ॥

## ਹਰਿ ਬਿਨੁ ਕਿਉ ਧੀਰੈ ਮਨੁ ਮੇਰਾ ॥

ਹਰੀ ਨਾਮ ਤੋਂ ਬਿਨਾਂ ਮੇਰਾ ਮਨ ਕਿਵੇਂ ਧੀਰਜ ਕਰ ਸਕਦਾ ਹੈ, ਅਰਥਾਤ ਨਹੀਂ ਕਰ ਸਕਦਾ ।

## ਕੋਟਿ ਕਲਪ ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ ॥੧॥ ਰਹਾਉ॥

ਜੋ ਕ੍ਰੋੜਾਂ ਕਲਪਾਂ ਦੇ ਦੁੱਖ ਨਾਸ ਕਰਨ ਵਾਲਾ ਹੈ, ਉਹ ਸੱਚਾ ਨਾਮ ਦ੍ਰਿੜਾ ਕੇ ਗੁਰਾਂ ਨੇ ਜਨਮ ਮਰਨ ਦਾ ਨਿਬੇੜਾ ਕਰ ਦਿੱਤਾ ਹੈ॥ ੧ ॥ ਰਹਾਉ॥

## ਕ੍ਰੋਧੁ ਨਿਵਾਰਿ ਜਲੇ ਹਉ ਮਮਤਾ ਪ੍ਰੇਮੁ ਸਦਾ ਨਉਰੰਗੀ॥

ਕਰੋਧ ਦੇ ਨਿਵਾਰਨੇ ਕਰਕੇ ਹੰਗਤਾ ਮਮਤਾ ਜਲੇ=ਸੜ ਗਈ ਹੈ ਅਤੇ ਨਉਰੰਗੀ=ਪਰਮੇਸ਼ਰ ਦੇ ਪ੍ਰੇਮ ਦਾ ਸਦਾ ਨਵੀਨ ਰੰਗ ਚੜ੍ਹ ਗਿਆ ਹੈ।

## ਅਨਭਉ ਬਿਸਰਿ ਗਏ ਪ੍ਰਭੁ ਜਾਚਿਆ ਹਰਿ ਨਿਰਮਾਇਲੁ ਸੰਗੀ॥੧॥

ਜੀਵ ਦਾ ਅਸਲ ਸੰਗੀ ਜੋ ਨਿਰਮਾਇਲੁ=ਸ਼ੁਧ ਸਰੂਪ ਹਰੀ ਪ੍ਰਭੂ ਹੈ, ਉਸ ਦਾ ਨਾਮ ਜਿਸ ਵੇਲੇ ਗੁਰਾਂ ਤੋਂ ਜਾਚਿਆ=ਮੰਗਿਆ ਤਾਂ ਅਨ ਭਉ ਬਿਸਰਿ ਗਏ=ਹੋਰ ਸਾਰੇ ਡਰ ਭੁਲ ਗਏ ॥ ੧॥

## ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵਲਾਗੀ॥

ਇਕ ਗੁਰ ਉਪਦੇਸ਼ ਵਿਚ ਲਿਵ ਲਗਣ ਕਰਕੇ ਚੰਚਲ ਮਤੀ ਨੂੰ ਤਿਆਗਿਆ ਤਾਂ ਭਉਭੰਜਨੁ=ਪ੍ਰਭੂ ਨੂੰ ਪਾਇਆ, ਉਸ ਦੇ ਪਾਉਣ ਨਾਲ ਇਕ ਸਬਦਿ=ਬ੍ਰਹਮ ਵਿਚ, ਲਿਵ=ਬਿਰਤੀ ਜੁੜ ਗਈ।

## ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ॥੨॥

ਜਿਨ੍ਹਾਂ ਨੇ ਹਰੀ ਨਾਮ ਰਸ ਨੂੰ ਚਖ ਕੇ ਪਦਾਰਥਾਂ ਦੀ ਤ੍ਰੇਹ ਨਵਿਰਤ ਕੀਤੀ ਹੈ, ਉਹਨਾਂ ਵਡਭਾਗੀਆਂ ਨੂੰ ਹਰੀ ਨੇ ਆਪਣੇ ਨਾਲ ਮੇਲ ਲੀਤਾ ਹੈ॥ ੨॥

[ਪੰਨਾ ੧੨੩੩]

## ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ॥

ਜੋ ਅੰਤਹਕਰਣ ਰੂਪ ਸਰ=ਸਰੋਵਰ, ਅਭਰਤ=ਖਾਲੀ ਰਹਿੰਦੇ ਸਨ ਕਦੇ ਭਰਦੇ ਨਹੀਂ ਸਨ, ਹਰੀ ਨਾਮ ਰੂਪ ਅੰਮ੍ਰਿਤ ਦੇ ਸਿੰਚਨੇ ਕਰਕੇ ਉਹ ਸੁਭਰ=ਲਬਾ ਲਬ ਸ਼ੁਭ ਗੁਣਾਂ ਨਾਲ ਭਰ ਜਾਂਦੇ ਹੋਏ ਅਤੇ ਗੁਰ ਸਿੱਖਿਆ ਦੁਆਰੇ ਸੱਚ ਸਰੂਪ ਨੂੰ ਨਿਹਾਲਾ=ਦੇਖ ਲਿਆ ।

## ਮਨ ਰਤਿ ਨਾਮਿ ਰਤੇ ਨਿਹਕੇਵਲ ਆਦਿ ਜੁਗਾਦਿ ਦਇਆਲਾ ॥੩॥

ਜੋ ਆਦਿ ਜੁਗਾਦਿ=ਸਦਾ ਸਦਾ ਦਿਆਲੂ ਹੈ, ਉਸ ਨਿਹਕੇਵਲ=ਸ਼ੁਧ ਸਰੂਪ ਨਾਮੀ ਵਿਚ ਮਨ ਦੀ ਰਤਿ=ਪ੍ਰੀਤੀ ਕਰਕੇ ਰਤੇ=ਤਦਾਕਾਰ ਹੋਏ ਹਾਂ॥ ੩॥

## ਮੋਹਨਿ ਮੋਹਿ ਲੀਆ ਮਨੁ ਮੋਰਾ ਬਡੈ ਭਾਗ ਲਿਵਲਾਗੀ॥

ਮੋਹਨਿ=ਪਰਮਾਤਮਾ ਨੇ ਮੇਰਾ ਮਨ ਮੋਹ ਲਿਆ ਹੈ, ਵੱਡਿਆਂ ਭਾਗਾਂ ਕਰਕੇ ਉਸ ਵਿਚ ਮੇਰੀ ਬਿਰਤੀ ਲੱਗ ਗਈ ਹੈ।

## ਸਾਚੁ ਬੀਚਾਰਿ ਕਿਲਵਿਖ ਦੁਖ ਕਾਟੇ ਮਨੁ ਨਿਰਮਲੁ ਅਨਰਾਗੀ ॥੪॥

ਸੱਚ ਦੇ ਵਿਚਾਰਨੇ ਕਰਕੇ ਕਿਲਵਿਖ=ਪਾਪ ਤੇ ਦੁੱਖ ਕੱਟੇ ਗਏ ਹਨ ਤੇ ਮਨ ਨਿਰਮਲ ਸਰੂਪ ਦਾ ਅਨਰਾਗੀ=ਪ੍ਰੇਮੀ ਹੋਇਆ ਹੈ,

*ਅਥਵਾ:*-ਮਨ ਨਿਰਮਲ ਤੇ ਅਨਰਾਗੀ=ਪ੍ਰੀਤੀ ਵਾਲਾ ਹੋਇਆ ਹੈ॥ ੪॥

## ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ॥

ਉਹ ਮੋਹਨ ਪਰਮਾਤਮਾ ਸਾਗਰ=ਸਮੁੰਦਰ ਵਾਂਙੂ ਗਹਿਰ=ਡੂੰਘਾ, ਗੰਭੀਰ=ਨਿਰਹਲ ਹੈ ਤੇ ਸ਼ੁਭ ਗੁਣਾਂ ਰੂਪੀ ਰਤਨਾਂ ਦੀ ਆਗਰ=ਖਾਣ ਹੈ, ਉਸ ਤੋਂ ਅਵਰ=ਭਿੰਨ, ਅਨ=ਹੋਰ ਕੋਈ ਪੂਜਣੇ ਜੋਗ ਨਹੀਂ ਹੈ।

*ਅਥਵਾ:*-ਅਵਰ ਅਸਥਾਨ 'ਪਰ ਉਸ ਦੇ ਬਰਾਬਰ ਹੋਰ ਕੋਈ ਪੁਜਦਾ ਨਹੀਂ ਹੈ।

## ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ ॥੫॥

ਸਬਦੁ=ਬ੍ਰਹਮ ਨੂੰ ਵਿਚਾਰ ਕੇ ਭਰਮ ਅਤੇ ਡਰ ਨੂੰ ਭੰਜਨੁ=ਨਾਸ ਕੀਤਾ ਹੈ, ਬ੍ਰਹਮ ਤੋਂ ਬਿਨਾਂ ਹੋਰ ਕਿਸੇ ਦੂਜੇ ਨੂੰ ਜਾਣਿਆ ਨਹੀਂ ਹੈ॥ ੫॥

## ਮਨੂਆ ਮਾਰਿ ਨਿਰਮਲ ਪਦੁ ਚੀਨਿਆ ਹਰਿ ਰਸ ਰਤੇ ਅਧਿਕਾਈ॥

ਚੰਚਲ ਮਨ ਨੂੰ ਮਾਰ ਕੇ ਨਿਰਮਲ ਪਦ ਨੂੰ ਪਛਾਣਿਆ ਹੈ ਤੇ ਹਰੀ ਦੇ ਰਸ=ਅਨੰਦ ਵਿਚ ਬਹੁਤਾ ਰੰਗੇ ਗਏ ਹਾਂ।

## ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ॥੬॥

ਇਕ ਪਰਮਾਤਮਾ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਜਾਣਦਾ ਨਹੀਂ ਹਾਂ, ਸਤਿਗੁਰਾਂ ਨੇ ਮੈਨੂੰ ਇਹ ਬੂਝ=ਗਿਆਤ (ਸਮਝ) ਸਮਝਾਈ ਹੈ॥ ੬॥

## ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ॥

ਜੋ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ, ਅਨਾਥੁ=ਸੁਆਮੀ ਤੋਂ ਬਿਨਾਂ ਹੈ, ਅਜੋਨੀ=ਜੂਨੀਆਂ ਤੋਂ ਰਹਿਤ ਹੈ, ਉਸ ਇਕ ਅਦੁੱਤੀ ਬ੍ਰਹਮ ਨੂੰ ਗੁਰ ਸਿੱਖਿਆ ਦੁਆਰੇ ਜਾਣਿਆ ਹੈ।

## ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥੭॥

ਸ਼ੁਭ ਗੁਣਾਂ ਨਾਲ ਸੁਭਰ=ਨੱਕੋ ਨੱਕ ਭਰ ਗਏ ਹਾਂ, ਇਸ ਕਰਕੇ ਚਿਤ ਡੋਲਦਾ ਨਹੀਂ ਹੈ, ਗੁਰਾਂ ਦੇ ਮਨ=ਮੰਤ੍ਰ ਕਰਕੇ ਹੀ ਮੇਰਾ ਮਨ ਪ੍ਰਭੂ ਉਤੇ ਮੰਨਿਆ ਗਿਆ ਹੈ॥ ੭॥

## ਗੁਰ ਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ ॥

ਗੁਰਾਂ ਦੀ ਕਿਰਪਾ ਦੁਆਰੇ ਅਕਥ ਪ੍ਰਭੂ ਦੇ ਜਸ ਨੂੰ ਕਥਨ ਕਰਦੇ ਹਾਂ, ਉਸ ਦੇ ਗੁਣਾਂ ਨੂੰ ਆਪ ਕਹਿੰਦੇ ਹਾਂ, ਹੋਰਨਾਂ ਤੋਂ ਕਹਾਂਦੇ ਹਾਂ ਜਾਂ ਉਹ ਪਰਮਾਤਮਾ ਆਪ ਪ੍ਰੇਰ ਕੇ ਕਹਾਵੇ ਤਾਂ ਇਹ ਜੀਵ ਉਸ ਦੇ ਜਸ ਨੂੰ ਕਹਿੰਦਾ ਹੈ।

## ਨਾਨਕ ਦੀਨ ਦਇਆਲ ਹਮਾਰੇ ਅਵਰੁ ਨ ਜਾਨਿਆ ਕੋਈ ॥੮॥੨॥

ਗੁਰੂ ਜੀ ਕਥਨ ਕਰਦੇ ਹਨ-ਦੀਨ=ਗਰੀਬ ਜਾਣ ਕੇ ਉਹ ਪ੍ਰਭੂ ਸਾਡੇ 'ਪਰ ਦਿਆਲੂ ਹੈ, ਇਸ ਲਈ

ਉਸ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਿਆ ॥ ੮ ॥ ੨ ॥

## ਸਾਰਗ ਮਹਲਾ ੩ ਅਸਟਪਦੀਆ ਘਰੁ ੧

## ੧ਓ ਸਤਿਗੁਰ ਪ੍ਰਸਾਦਿ ॥

**ਮਨ ਮੇਰੇ ਹਰਿ ਕੈ ਨਾਮਿ ਵਡਾਈ ॥**

ਹੇ ਮੇਰੇ ਮਨ ! ਹਰੀ ਦੇ ਨਾਮ ਜਪਣੇ ਕਰਕੇ ਵਡਿਆਈ ਹੁੰਦੀ ਹੈ।

**ਹਰਿ ਬਿਨੁ ਅਵਰੁ ਨ ਜਾਣਾ ਕੋਈ**
**ਹਰਿ ਕੈ ਨਾਮਿ ਮੁਕਤਿ ਗਤਿ ਪਾਈ॥ ੧ ॥ ਰਹਾਉ ॥**

ਇਸ ਲਈ ਮੈਂ ਹਰੀ ਨਾਮ ਤੋਂ ਬਿਨਾਂ ਹੋਰ ਕੋਈ ਸਾਧਨ ਕਰਨਾ ਜਾਣਿਆ ਨਹੀਂ ਹੈ, ਹਰੀ ਦੇ ਨਾਮ ਕਰਕੇ ਹੀ ਮੁਕਤੀ ਦੀ ਗਤਿ=ਪਰਾਪਤੀ ਪਾਈ ਹੈ॥ ੧ ॥ ਰਹਾਉ ॥

**ਸਬਦਿ ਭਉ ਭੰਜਨੁ ਜਮਕਾਲ ਨਿਖੰਜਨੁ ਹਰਿ ਸੇਤੀ ਲਿਵਲਾਈ॥**

ਜੋ ਸਬਦਿ=ਸੰਸਾਰ ਦੇ ਡਰ ਨੂੰ ਨਾਸ ਕਰਨ ਵਾਲਾ ਤੇ ਜਮ ਕਾਲ ਨੂੰ ਨਿਖੰਜਨੁ=ਰਦ ਕਰਨ ਵਾਲਾ (ਅਸਮਰੱਥ) ਕਰਨ ਵਾਲਾ ਅਰਥਾਤ ਅਭਾਵ ਕਰਨ ਵਾਲਾ ਹੈ, ਉਸ ਹਰੀ ਦੇ ਨਾਲ ਗੁਰਾਂ ਦੇ ਸਬਦਿ=ਉਪਦੇਸ਼ ਦੁਆਰਾ ਬਿਰਤੀ ਲਗਾਈ ਹੈ।

*ਯਥਾ:-* ਭੈ ਭੰਜਨੁ ਅਤਿ ਪਾਪ ਨਿਖੰਜਨੁ ਮੇਰਾ ਪ੍ਰਭੁ ਅੰਤਿ ਸਖਾਈ ॥ *(ਪੰਨਾ ੯੧੦)*

*ਤਥਾ:-* ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ॥ *(ਪੰਨਾ ੯੨੩)*

**ਹਰਿ ਸੁਖ ਦਾਤਾ ਗੁਰਮੁਖਿ ਜਾਤਾ ਸਹਜੇ ਰਹਿਆ ਸਮਾਈ॥ ੧ ॥**

ਸੁਖ ਦਾਤਾ ਜੋ ਹਰੀ ਹੈ ਉਸ ਨੂੰ ਗੁਰਮੁਖਾਂ ਨੇ ਗੁਰਾਂ ਦੁਆਰੇ ਜਾਣਿਆ ਹੈ ਅਤੇ ਓਸੇ ਦੇ ਵਿਚ ਹੀ ਮਨ ਸਹਜੇ ਸਮਾਈ ਕਰ ਰਿਹਾ ਹੈ॥ ੧ ॥

**ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨ੍ਣੁ ਭਗਤਿ ਬਡਾਈ॥**

ਹਰੀ ਨਿਰੰਜਨ ਦਾ ਨਾਮ ਹੀ ਭਗਤਾਂ ਦਾ ਭੋਜਨ ਹੈ ਅਤੇ ਹਰੀ ਦੀ ਬਡਾਈ=ਵਡਿਆਈ ਰੂਪ ਜੋ ਭਗਤੀ ਹੈ, ਏਹੋ ਕਪੜਿਆਂ ਦਾ ਪੈਨਣਾ ਹੈ।

**ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ॥ ੨ ॥**

ਜੋ ਸਦਾ ਹਰੀ ਨੂੰ ਸੇਂਵਦੇ ਹਨ, ਉਨ੍ਹਾਂ ਦਾ ਆਪਣੇ ਸਰੂਪ ਰੂਪੀ ਘਰ ਵਿਚ ਵਾਸਾ ਹੋਇਆ ਹੈ ਅਤੇ ਹਰੀ ਦੇ ਦਰਬਾਰ ਵਿਚ ਉਨ੍ਹਾਂ ਨੇ ਸ਼ੋਭਾ ਪਾਈ ਹੈ॥ ੨ ॥

**ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ॥**

ਮਨਮੁਖ ਦੀ ਬੁੱਧੀ ਕੱਚੀ ਹੈ, ਉਸ ਦਾ ਮਨ ਡੋਲਦਾ ਰਹਿੰਦਾ ਹੈ, ਕਿਉਂਕਿ ਮਨਮੁਖ ਪੁਰਸ਼ ਅਕਥ ਪ੍ਰਭੂ ਦੀ ਕਹਾਣੀ ਨੂੰ ਕਥਨ ਨਹੀਂ ਕਰਦਾ।

**ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ॥ ੩ ॥**

ਗੁਰਾਂ ਦੀ ਅੰਮ੍ਰਿਤ ਰੂਪ ਸੱਚੀ ਬਾਣੀ ਦੁਆਰਾ ਜਿਨ੍ਹਾਂ ਦੀ ਮਤ ਅਚੱਲ ਹੋਈ ਹੈ, ਉਹਨਾਂ ਦੇ ਮਨ ਵਿਚ ਹਰੀ ਵਸਿਆ ਹੈ। *ਅਥਵਾ:*-ਗੁਰਾਂ ਦੀ ਸਿੱਖਿਆ ਦੁਆਰੇ ਜਿਸ ਦੇ ਨਿਸਚਲ ਮਨ ਵਿਚ ਹਰੀ ਵਸਿਆ ਹੈ, ਉਸ ਪੁਰਸ਼ ਦੀ ਬਾਣੀ ਸੱਚੀ ਤੇ ਅੰਮ੍ਰਿਤ ਰੂਪ ਹੈ॥ ੩॥

**ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ॥**

ਜਿਸ ਨੇ ਗੁਰ ਸ਼ਬਦ ਦੁਆਰਾ ਮਨ ਦੇ ਤਰੰਗ=ਸੰਕਲਪ ਨਵਿਰਤ ਕੀਤੇ ਹਨ, ਉਸ ਦੀ ਰਸਨਾ ਸਹਜੇ ਸਹਜੇ ਨਾਮ ਜਪਦੀ ਹੋਈ ਸੁਭਾਈ=ਸ਼ੋਭਾ ਵਾਲੀ ਹੋਈ ਹੈ।

**ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵਲਾਈ ॥੪॥**

ਆਪਣਿਆਂ ਸਤਿਗੁਰਾਂ ਨਾਲ ਸਦਾ ਮਿਲ ਕੇ ਰਹਿਣਾ ਚਾਹੀਦਾ ਹੈ, ਜਿਨ੍ਹਾਂ ਸਤਿਗੁਰਾਂ ਨੇ ਸਾਡੀ ਹਰੀ ਨਾਲ ਲਿਵ=ਬਿਰਤੀ ਲਗਾਈ ਹੈ॥ ੪॥

**ਮਨੁ ਸਬਦਿ ਮਰੈ ਤਾ ਮੁਕਤੋ ਹੋਵੈ ਹਰਿ ਚਰਣੀ ਚਿਤੁ ਲਾਈ॥**

ਗੁਰਾਂ ਦੇ ਸ਼ਬਦ ਕਰਕੇ ਮਨ ਸੰਸਾਰ ਵਲੋਂ ਮਰ ਜਾਵੇ ਤਾਂ ਮੁਕਤ ਰੂਪ ਹੁੰਦਾ ਹੈ, ਮਨ ਨੂੰ ਮਾਰਨ ਲਈ ਹਰੀ ਚਰਨਾਂ ਨਾਲ ਚਿਤ ਨੂੰ ਲਗਾਈ ਰਖੇ।

**ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ॥ ੫ ॥**

ਹਰੀ ਸਾਗਰ-ਸਰੁ=ਸਮੁੰਦਰ ਦੇ ਸਦ੍ਰਸ ਹੈ,

*ਵਾ:*-ਮਾਨ ਸਰੋਵਰ ਦੇ ਸਦਰਸ ਹੈ, ਜਿਸ ਮੇਂ ਸਦਾ ਨਾਮ ਰੂਪ ਨਿਰਮਲ ਜਲ ਹੈ, ਜੇਹੜਾ ਨਾਮ ਜਲ ਵਿਚ ਇਸ਼ਨਾਨ ਕਰਦਾ ਹੈ, ਉਸ ਦੀ ਸਹਜੇ ਹੀ ਬੁੱਧੀ ਸ਼ੋਭਾ ਵਾਲੀ ਹੁੰਦੀ ਹੈ॥ ੫॥

**ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ॥**

ਜੋ ਗੁਰ ਸ਼ਬਦ ਨੂੰ ਵਿਚਾਰ ਕੇ ਸਦਾ ਰੰਗਿ=ਪ੍ਰੇਮ ਵਿਚ ਰਤੇ ਗਏ ਹਨ, ਉਹਨਾਂ ਦੀ ਹੰਗਤਾ ਮਮਤਾ ਤੇ ਤ੍ਰਿਸ਼ਨਾ ਮਾਰੀ ਗਈ ਹੈ।

**ਅੰਤਰਿ ਨਿਹਕੇਵਲੁ ਹਰਿ ਰਵਿਆ ਸਭੁ ਆਤਮ ਰਾਮੁ ਮੁਰਾਰੀ ॥੬॥**

ਜੋ ਨਿਹਕੇਵਲੁ=ਸ਼ੁਧ ਸਰੂਪ ਹਰੀ ਸਭ ਦੇ ਅੰਦਰ ਰਵਿਆ ਹੋਇਆ ਹੈ, ਉਹ ਰਾਮ ਮੁਰਾਰੀ ਹੀ ਮੇਰਾ ਆਤਮ=ਆਪਣਾ ਆਪ ਰੂਪ ਹੈ॥ ੬॥

**ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ॥**

ਜੋ ਪੁਰਸ਼ ਉਸ ਪ੍ਰਭੂ ਦੇ ਮਨ ਵਿਚ ਭਾਏ ਹਨ, ਉਹ ਸੇਵਕ ਸੱਚ ਨਾਮ ਵਿਚ ਰਤੇ ਹੋਏ ਸੇਵਿ ਰਹੇ=ਸੇਵਾ ਕਰ ਰਹੇ ਹਨ।

**ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗਣ ਨ ਪਛਾਣੇ ॥੭॥**

ਜਗਤ ਵਿਚ ਝੂਠੀ ਪ੍ਰੀਤ ਵਾਲੀ ਝੂਠੀ ਇਸਤ੍ਰੀ ਜੋ ਔਗੁਣਾਂ ਦਾ ਤਿਆਗ ਤੇ ਗੁਣਾਂ ਦਾ ਗ੍ਰਿਹਣ ਕਰਨਾ

ਨਹੀਂ ਪਛਾਣਦੀ, ਉਹ ਦੁਬਿਧਾ ਕਰਕੇ ਮਹਲੁ=ਸਰੂਪ ਨੂੰ ਨਹੀਂ ਪਾਂਦੀ॥ ੭॥

**ਆਪੇ ਮੇਲਿ ਲਏ ਅਕਥੁ ਕਥੀਐ ਸਚੁ ਸਬਦੁ ਸਚੁ ਬਾਣੀ॥**

ਜਿਸ ਦੀ ਬੇਦ ਬਾਣੀ ਸੱਚੀ ਹੈ, ਐਸਾ ਜੋ ਸੱਚਾ ਸਬਦੁ=ਬ੍ਰਹਮ ਹੈ, ਉਹ ਅਕਥੁ=ਨਾ ਕਥੇ ਜਾਣ ਵਾਲੇ ਨਾਮ ਨੂੰ ਜੋ ਕਥਨ ਕਰਦੇ ਹਨ, ਉਨ੍ਹਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ।

*ਅਥਵਾ:*-ਜੋ ਪੁਰਸ਼ ਸੱਚ ਸਰੂਪ ਗੁਰਾਂ ਦੀ ਸ਼ਬਦ ਬਾਣੀ ਵਿਚਾਰ ਦੇ ਹੋਏ ਅਕਥ ਦਾ ਕਥਨ ਕਰਦੇ ਹਨ, ਉਹਨਾਂ ਨੂੰ ਸੱਚ ਸਰੂਪ ਬ੍ਰਹਮ ਨੇ ਆਪਣੇ ਨਾਲ ਮੇਲ ਲਿਆ ਹੈ।

**ਨਾਨਕ ਸਾਚੇ ਸਚਿ ਸਮਾਣੇ ਹਰਿ ਕਾ ਨਾਮੁ ਵਖਾਣੀ ॥੮॥੧॥**

ਗੁਰੂ ਜੀ ਕਥਨ ਕਰਦੇ ਹਨ-ਸੱਚੇ ਗੁਰਮੁਖ ਹਰੀ ਦਾ ਨਾਮ ਕਥਨ ਕਰਦੇ ਹੋਏ, ਸਚਿ ਸਮਾਣੇ=ਸੱਚ ਸਰੂਪ ਵਿਚ ਅਭੇਦ ਹੋਏ ਹਨ॥ ੮॥ ੧॥

**ਸਾਰਗ ਮਹਲਾ ੩ ॥**

**ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ॥**

ਹੇ ਮੇਰੇ ਮਨ ! ਹਰੀ ਦਾ ਨਾਮ ਅਤੀਅੰਤ ਮਿੱਠਾ ਹੈ। ਇਸ ਲਈ:-

[ਪੰਨਾ ੧੨੩੪]

**ਜਨਮ ਜਨਮ ਕੇ ਕਿਲਵਿਖ ਭਉ ਭੰਜਨ**

**ਗੁਰਮੁਖਿ ਏਕੋ ਡੀਠਾ॥੧॥ ਰਹਾਉ॥**

ਗੁਰਮੁਖਾਂ ਨੇ ਗੁਰਾਂ ਦੁਆਰੇ ਉਸ ਨਾਮ ਨੂੰ ਜਪ ਕੇ ਜਨਮਾਂ ਜਨਮਾਤਰਾਂ ਦੇ ਕਿਲਵਿਖ=ਪਾਪ ਤੇ ਭਉ=ਡਰ, ਭੰਜਨ=ਨਾਸ ਕਰਕੇ ਇਕ ਪਰਮਾਤਮਾ ਨੂੰ ਦੇਖ ਲਿਆ ਹੈ॥ ੧॥ ਰਹਾਉ॥

**ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ॥**

ਜੋ ਕੋਟਾਨ ਕੋਟ ਜਨਮਾਂ ਦੇ ਕ੍ਰੋੜਾਂ ਹੀ ਪਾਪਾਂ ਦੇ ਨਾਸ ਕਰਨ ਵਾਲਾ ਹੈ, ਉਹ ਸੱਚਾ ਹਰੀ ਮਨ ਵਿਚ ਚੰਗਾ ਲੱਗਾ ਹੈ।

**ਹਰਿ ਬਿਨੁ ਅਵਰੁ ਨ ਸੂਝੈ ਦੂਜਾ ਸਤਿਗੁਰਿ ਏਕੁ ਬੁਝਾਇਆ॥੧॥**

ਉਹਨਾਂ ਨੂੰ ਹਰੀ ਤੋਂ ਬਿਨਾਂ ਹੋਰ ਕੋਈ ਦੂਜਾ ਪ੍ਰਤੀਤ ਨਹੀਂ ਹੁੰਦਾ, ਕਿਉਂਕਿ-

ਉਹਨਾਂ ਨੂੰ ਸਤਿਗੁਰਾਂ ਨੇ ਇਕ ਪਰਮਾਤਮਾ ਹੀ ਸਮਝਾਇਆ ਹੈ॥ ੧॥

**ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ॥**

ਜਿਨ੍ਹਾਂ ਦੇ ਘਟ ਵਿਚ ਪਰੇਮ ਪਦਾਰਥ ਵਸਿਆ ਹੈ, ਉਹ ਸਹਜੇ ਪਰਮੇਸ਼ਰ ਵਿਚ ਸਮਾਈ ਕਰ ਰਹੇ ਹਨ।

**ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥੨॥**

ਜੋ ਗੁਰ ਉਪਦੇਸ਼ ਵਿਚ ਰਤੇ ਹਨ, ਉਹ ਚਲੂਲੇ=ਗਾਹੜੇ ਰੰਗ ਵਾਲੇ ਹੋਏ ਹਨ ਤੇ ਸਹਜਿ ਸੁਭਾਈ=ਸ਼ਾਂਤੀ ਸੁਭਾਵ ਵਿਚ ਰਤੇ ਰਹਿੰਦੇ ਹਨ।



*ਅਥਵਾ:*-ਅਗੋਂ ਉਹਨਾਂ ਦੇ ਜਗਿਆਸੂ ਭੀ ਸਹਜਿ ਸੁਭਾਈ=ਸੁਤੇ ਸਿਧ ਨਾਮ ਰੰਗ ਵਿਚ ਰਤੇ ਰਹਿੰਦੇ ਹਨ॥ ੨॥

**ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ ॥**

ਜੋ ਰਸਨਾ ਗੁਰ ਉਪਦੇਸ਼ ਨੂੰ ਵਿਚਾਰ ਕੇ ਪ੍ਰਭੂ ਦੇ ਰਸ ਵਿਚ ਰਤੀ ਗਈ ਹੈ, ਉਹ ਰੰਗੁ=ਪ੍ਰੇਮ ਲੱਗਾ ਕੇ ਸਭ ਦੀ ਲਾਲ=ਪਿਆਰੀ ਹੋਈ ਹੈ।

**ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ॥ ੩॥**

ਜਿਨ੍ਹਾਂ ਨੇ ਰਾਮ ਨਾਮ ਨੂੰ ਜਪ ਕੇ ਨਿਹਕੇਵਲੁ=ਸ਼ੁਧ ਸਰੂਪ ਪਰਮਾਤਮਾ ਨੂੰ ਜਾਣਿਆ ਹੈ, ਉਹਨਾਂ ਦਾ ਮਨ ਤ੍ਰਿਪਤ ਹੋਇਆ ਹੈ ਤੇ ਸ਼ਾਂਤੀ ਆ ਗਈ ਹੈ॥ ੩॥

**ਪੰਡਿਤ ਪੜਿ੍ ਪੜਿ੍ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖ ਧਾਰੀ॥**

ਪੰਡਿਤ ਲੋਕ ਪੜ੍ਹ ਪੜ੍ਹ ਕੇ, ਮੋਨੀ ਮੋਨ ਧਾਰ ਕੇ ਸਾਰੇ ਥੱਕ ਗਏ ਹਨ ਅਤੇ ਭੇਖ ਧਾਰੀ ਸਾਧੂ ਭੇਖਾਂ ਵਿਚ ਭੌਂਦੇ ਥਕ ਗਏ ਹਨ, ਪਰ ਪਰਮੇਸ਼ਰ ਕਿਸੇ ਨੂੰ ਨਹੀਂ ਮਿਲਿਆ ।

**ਗੁਰ ਪਰਸਾਦਿ ਨਿਰੰਜਨੁ ਪਾਇਆ ਸਾਚੈ ਸਬਦਿ ਵੀਚਾਰੀ ॥੪॥**

ਗੁਰ ਕਿਰਪਾ ਵਾਲਿਆਂ ਨੇ ਸੱਚੇ ਸ਼ਬਦ ਦੀ ਵੀਚਾਰ ਕਰਕੇ ਨਿਰੰਜਨ ਪਰਮਾਤਮਾ ਨੂੰ ਪਾਇਆ ਹੈ ॥ ੪॥

**ਆਵਾ ਗਉਣੁ ਨਿਵਾਰਿ ਸਚਿ ਰਾਤੇ ਸਾਚ ਸਬਦੁ ਮਨਿ ਭਾਇਆ ॥**

ਜੋ ਸੱਚ ਨਾਮ ਵਿਚ ਰਤੇ ਹਨ, ਉਨ੍ਹਾਂ ਨੇ ਆਵਾ ਗਉਣੁ=ਜੰਮਣਾ ਮਰਨਾ ਨਵਿਰਤ ਕਰ ਲਿਆ ਹੈ ਅਤੇ ਉਹਨਾਂ ਦੇ ਮਨ ਵਿਚ ਸੱਚਾ ਸਬਦੁ=ਬ੍ਰਹਮ ਭਾਅ ਗਿਆ ਹੈ।

**ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ ਗਵਾਇਆ ॥੫॥**

ਉਨ੍ਹਾਂ ਨੇ ਸਤਿਗੁਰਾਂ ਨੂੰ ਸੇਵ ਕੇ ਨਿਤ ਸੁਖ ਪਾਇਆ ਹੈ, ਜਿਨ੍ਹਾਂ ਨੇ ਹਿਰਦੇ ਵਿਚੋਂ ਆਪਾ ਭਾਵ ਹੰਕਾਰ ਗਵਾਇਆ ਹੈ॥ ੫॥

**ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ॥**

ਸੱਚੇ ਗੁਰਾਂ ਦੇ ਸ਼ਬਦ ਦੁਆਰਾ ਜਿਸ ਨੇ ਮਨ ਕਰਕੇ ਸੱਚੇ ਪ੍ਰਭੂ ਵਿਚ ਲਿਵ ਲਗਾਈ ਹੈ, ਉਸ ਦੇ ਅੰਦਰੋਂ ਸਹਜ ਧੁਨਿ=ਸ਼ਾਂਤੀ ਰੂਪ ਬਾਣੀ ਉਤਪੰਨ ਹੁੰਦੀ ਹੈ।

**ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥੬॥**

ਜੋ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਹੈ, ਉਸ ਨਿਰੰਜਨ ਦੇ ਨਾਮ ਦੀ ਪਰੀਤੀ ਗੁਰਮੁਖਾਂ ਨੇ ਗੁਰਾਂ ਦੁਆਰੇ ਮਨ ਵਿਚ ਵਸਾਈ ਹੈ॥ ੬॥

**ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ॥**

ਸਾਰਾ ਜਗਤ ਇਕ ਪ੍ਰਭੂ ਵਿਚ ਵਰਤ ਰਿਹਾ ਹੈ, ਪਰ ਕੋਈ ਵਿਰਲਾ ਹੀ ਇਕ ਪ੍ਰਭੂ ਨੂੰ ਪਛਾਣਦਾ ਹੈ।

**ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ॥ ੭॥**

ਜਾਂ ਗੁਰ ਸ਼ਬਦ ਦੁਆਰਾ ਜੀਵਤ ਭਾਵ ਤੋਂ ਮਰਦਾ ਹੈ ਤਾਂ ਇਸ ਨੂੰ ਸਭ ਕੁਝ ਸੁਝ ਆਉਂਦਾ ਹੈ ਅਤੇ ਰਾਤ ਦਿਨ ਇਕ ਵਾਹਿਗੁਰੂ ਨੂੰ ਜਾਣਦਾ ਹੈ॥ ੭॥

**ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ॥**

ਜਿਸ ਉੱਤੇ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਹੀ ਪੁਰਸ਼ ਉਸ ਨੂੰ ਬੂਝੈ=ਜਾਣਦਾ ਹੈ, ਹੋਰ ਕਈ ਤਰ੍ਹਾਂ ਦੇ ਕਹਣਾ=ਪ੍ਰਸੰਗ ਕਹਿਣ ਨਾਲ ਉਹ ਕਥਨ ਨਹੀਂ ਕੀਤਾ ਜਾਂਦਾ ।

**ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵਲਾਈ ॥੮॥੨॥**

ਗੁਰੂ ਜੀ ਕਥਨ ਕਰਦੇ ਹਨ-ਜੋ ਨਾਮੀ ਦੇ ਨਾਮ ਵਿਚ ਰਤੇ ਹੋਏ ਸਦਾ ਸੰਸਾਰ ਤੋਂ ਬੈਰਾਗੀ=ਅਸੰਗ ਰਹਿੰਦੇ ਹਨ, ਉਹਨਾਂ ਨੇ ਇਕ ਸਬਦਿ=ਬ੍ਰਹਮ ਵਿਚ ਬਿਰਤੀ ਲਗਾਈ ਹੈ॥ ੮॥ ੨॥

**ਸਾਰਗ ਮਹਲਾ ੩॥**

**ਮਨ ਮੇਰੇ ਹਰਿ ਕੀ ਅਕਥ ਕਹਾਣੀ॥**

ਹੇ ਮੇਰੇ ਮਨ! ਅਕਥ ਹਰੀ ਦੀ ਕਹਾਣੀ ਅਕਥ ਹੈ, ਜੋ ਕਿ ਕਿਸੇ ਪਾਸੋਂ ਕਹੀ ਨਹੀਂ ਜਾਂਦੀ ।

**ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ॥੧॥ਰਹਾਉ॥**

ਜਿਸ ਦੇ ਉਪਰ ਹਰੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਓਹੀ ਪੁਰਸ਼ ਪਾਂਦਾ ਹੈ, ਕਿਸੇ ਵਿਰਲੇ ਗੁਰਮੁਖ ਨੇ ਗੁਰਾਂ ਦੁਆਰੇ ਉਸ ਦੀ ਕਥਾ ਜਾਣੀ ਹੈ॥ ੧॥ ਰਹਾਉ॥

**ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ॥**

ਉਹ ਹਰੀ ਗਹਿਰ=ਡੂੰਘਾ, ਗੰਭੀਰੁ=ਨਿਰਹਲ ਤੇ ਸ਼ੁਭ ਗੁਣਾਂ ਦਾ ਗਹੀਰੁ=ਸਮੁੰਦਰ ਹੈ, ਉਹ ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਪਛਾਣਿਆ ਜਾਂਦਾ ਹੈ।

**ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ ॥੧॥**

ਮਨਮੁਖ ਦਵੈਤ ਭਾਵ ਨਾਲ ਬਹੁਤ ਪਰਕਾਰ ਦੇ ਕਰਮ ਕਰਦੇ ਹਨ, ਪਰ ਉਹ ਗੁਰ ਸ਼ਬਦ ਤੋਂ ਬਿਨਾਂ ਬਉਰਾਨਿਆ=ਝਲੇ (ਪਾਗ਼ਲ) ਹਨ॥ ੧॥

**ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ॥**

ਜੋ ਹਰੀ ਨਾਮ ਜਲ ਵਿਚ ਨ੍ਹਾਉਂਦਾ ਹੈ, ਉਹ ਪੁਰਸ਼ ਨਿਰਮਲ ਹੈ, ਪੁਨਾ-ਉਹ ਮੂਲਿ=ਕਦਾਚਿਤ ਰਾਗ ਦ੍ਵੈਸ਼, ਵਾ:-ਪਾਪਾਂ ਦੀ ਮੈਲ ਕਰਕੇ ਮੈਲਾ ਨਹੀਂ ਹੁੰਦਾ।

**ਨਾਮ ਬਿਨਾ ਸਭੁ ਜਗੁ ਹੈ ਮੈਲਾ ਦੂਜੈ ਭਰਮਿ ਪਤਿ ਖੋਈ ॥੨॥**

ਨਾਮ ਤੋਂ ਬਿਨਾਂ ਸਾਰਾ ਸੰਸਾਰ ਮੈਲਾ ਹੈ, ਦਵੈਤ ਭਾਵਨਾ ਵਿਚ ਭਰਮ ਕਰਕੇ ਮਨਮੁਖਾਂ ਨੇ ਪਤਿ ਖੋਈ= ਇੱਜ਼ਤ ਗਵਾ ਲਈ ਹੈ॥ ੨॥

**ਕਿਆ ਦ੍ਰਿੜਾਂ ਕਿਆ ਸੰਗ੍ਰਹਿ ਤਿਆਗੀ ਮੈ ਤਾ ਬੂਝ ਨ ਪਾਈ॥**

ਕਿਸ ਦਾ ਨਿਸਚਾ ਕਰਾਂ? ਕੀ ਵਸਤੂ ਇਕੱਠੀ ਕਰਾਂ? ਅਤੇ ਕੀ ਛੱਡਾਂ?

*ਅਥਵਾ:*-ਦ੍ਰਿੜ ਹੋ ਕੇ ਮੈਂ ਇਕਤ੍ਰ ਕੀ ਕਰਾਂ ਤੇ ਤਿਆਗਣਾ ਕੀ ਕਰਾਂ, ਮੈਂਨੇ ਤਾਂ ਗ੍ਰਹਿਣ ਅਤੇ ਤਿਆਗਣੇ ਦੀ ਕੋਈ ਸਮਝ ਨਹੀਂ ਪਾਈ।

**ਹੋਹਿ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਨਾਮੇ ਹੋਇ ਸਖਾਈ॥ ੩॥**

ਕਿਰਪਾ ਦੀ ਖਾਣ, *ਵਾ:*- ਕ੍ਰਿਪਾ ਕਰਨ ਵਾਲਾ ਹਰਿ ਜੀ ਜਿਨ੍ਹਾਂ 'ਪਰ ਦਿਆਲੂ ਹੁੰਦਾ ਹੈ, ਉਸ ਦੇ ਨਾਮ ਜਪਣ ਵਿਖੇ ਆਪ ਸਹਾਈ ਹੁੰਦਾ ਹੈ॥ ੩॥

**ਸਚਾ ਸਚੁ ਦਾਤਾ ਕਰਮ ਬਿਧਾਤਾ ਜਿਸੁ ਭਾਵੈ ਤਿਸੁ ਨਾਇ ਲਾਏ॥**

ਸਚਮੁਚ ਸਚੁ=ਨਿਸਚੇ ਕਰਕੇ ਉਹ ਸੱਚਾ ਸਭ ਦਾ ਦਾਤਾ ਹੈ, ਕਰਮ ਬਿਧਾਤਾ=ਫਲਬਰ ਦਾਤਾ ਹੈ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਨਾਮ ਜਪਣ ਵਿਚ ਲਗਾਂਦਾ ਹੈ।

**ਗੁਰੂ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ॥ ੪॥**

ਓਹੀ ਪੁਰਸ਼ ਗੁਰਾਂ ਦੁਆਰੇ ਇਸ ਭੇਦ ਨੂੰ ਸਮਝਦਾ ਹੈ, ਜਿਸ ਨੂੰ ਆਪ ਸਮਝਾਂਦਾ ਹੈ॥ ੪॥

**ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ ਆਵਾ ਗਉਣੁ ਸੰਸਾਰਾ॥**

ਸੰਸਾਰ ਦਾ ਆਵਾ ਗਉਣੁ=ਜਨਮ ਮਰਨ ਰੂਪ, ਬਿਸਮਾਦੁ=ਅਸਚਰਜ ਕੌਤਕ ਵੇਖ ਕੇ ਭੀ ਇਹ ਚੰਚਲ ਮਨ ਉਸ ਪ੍ਰਭੂ ਨੂੰ ਚੇਤਦਾ ਨਹੀਂ ਹੈ।

**ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ॥ ੫॥**

ਜੋ ਸਤਿਗੁਰਾਂ ਨੂੰ ਸੇਂਵਦਾ ਹੈ, ਓਹੀ ਸਮਝਦਾ ਹੈ ਕਿ ਸੰਸਾਰ ਜਨਮ ਮਰਨ ਵਾਲਾ ਹੈ ਅਤੇ ਮੁਕਤੀ ਦਾ ਦਰਵਾਜ਼ਾ ਜੋ ਗਿਆਨ ਹੈ ਉਸ ਨੂੰ ਪਾਂਦਾ ਹੈ॥ ੫॥

**ਜਿਨ੍ ਦਰੁ ਸੂਝੈ ਸੇ ਕਦੇ ਨ ਵਿਗਾੜਹਿ ਸਤਿਗੁਰਿ ਬੂਝ ਬੁਝਾਈ॥**

ਜਿਨ੍ਹਾਂ ਨੂੰ ਪਰਮੇਸ਼ਰ ਦੇ ਸਤਸੰਗ ਦਰਵਾਜ਼ੇ ਦੀ ਸੂਝੈ=ਸਮਝ ਆਈ ਹੈ ਅਤੇ ਸਤਿਗੁਰਾਂ ਨੇ ਬੂਝ ਬੁਝਾਈ=ਸਿੱਖਿਆ ਸਮਝਾਈ ਹੈ, ਉਹ ਆਪਣੇ ਅਮੋਲਕ ਮਨੁੱਖ ਜਨਮ ਨੂੰ ਕਦੇ ਵਿਗਾੜਦੇ ਨਹੀਂ ਹਨ।

**ਸਚੁ ਸੰਜਮੁ ਕਰਣੀ ਕਿਰਤਿ ਕਮਾਵਹਿ ਆਵਣ ਜਾਣੁ ਰਹਾਈ ॥੬॥**

ਸਚੁ ਸੰਜਮੁ=ਨਿਸਕਪਟ ਇੰਦ੍ਰੀਆਂ ਦਾ ਦਮਨ ਕਰਦੇ ਹਨ ਤੇ ਸ਼ੁਭ ਕਰਣੀ ਦੀ ਕਿਰਤ ਕਮਾਉਂਦੇ ਹਨ,

*ਅਥਵਾ:*-ਸੱਚ ਬੋਲਦੇ ਹਨ, ਸੰਜਮ ਰੱਖਦੇ ਹਨ, ਕਰਣੀ=ਭਗਤੀ ਦੀ ਕਿਰਤ ਕ਼ਮਾਉਂਦੇ ਹਨ, ਇਸ ਕਰਕੇ ਉਹਨਾਂ ਦਾ ਜੰਮਣਾ ਮਰਨਾ ਰਹਿ ਜਾਂਦਾ ਹੈ॥ ੬॥

**ਸੇ ਦਰਿ ਸਾਚੈ ਸਾਚੁ ਕਮਾਵਹਿ ਜਿਨ ਗੁਰਮੁਖਿ ਸਾਚੁ ਅਧਾਰਾ॥**

ਜਿਨ੍ਹਾਂ ਗੁਰਮੁਖਾਂ ਨੂੰ ਸੱਚ ਨਾਮ ਦਾ ਅਧਾਰਾ=ਆਸਰਾ ਹੈ ਤੇ ਸੱਚ ਨਾਮ ਨੂੰ ਹੀ ਕਮਾਉਂਦੇ ਹਨ, ਉਹ ਪਰਮਾਤਮਾ ਦੇ ਦਰਬਾਰ ਅੰਦਰ ਸੱਚੇ ਹਨ।

[ਪੰਨਾ ੧੨੩੫]

**ਮਨਮੁਖ ਦੂਜੈ ਭਰਮਿ ਭੁਲਾਏ ਨਾ ਬੂਝਹਿ ਵੀਚਾਰਾ॥ ੭॥**

ਮਨਮੁਖ ਦਵੈਤ ਭਾ ਕਰਕੇ ਭਰਮ ਵਿਚ ਭੁਲਾਵਣਾ ਕੀਤੇ ਹਨ, ਇਸ ਕਰਕੇ ਉਹ ਆਤਮ ਵਿਚਾਰ ਨੂੰ

ਨਾ ਬੂਝਹਿ=ਨਹੀਂ ਜਾਣਦੇ॥ ੭॥

**ਆਪੇ ਗੁਰਮੁਖਿ ਆਪੇ ਦੇਵੈ ਆਪੇ ਕਰਿ ਕਰਿ ਵੇਖੈ॥**

ਉਹ ਪ੍ਰਭੂ ਆਪ ਮੁਖੀ ਗੁਰੂ ਹੋ ਕੇ ਉਪਦੇਸ਼ ਦੇਂਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਉਪਦੇਸ਼ ਨੂੰ ਲੈਂਦਾ ਹੈ, ਆਪ ਹੀ ਸਭਨਾਂ ਨੂੰ ਕਰਿ=ਉਤਪਤ ਕਰਕੇ ਦੇਖਦਾ ਹੈ।

**ਨਾਨਕ ਸੇ ਜਨ ਥਾਇ ਪਏ ਹੈ ਜਿਨ ਕੀ ਪਤਿ ਪਾਵੈ ਲੇਖੈ॥ ੮॥ ੩॥**

ਗੁਰੂ ਜੀ ਕਥਨ ਕਰਦੇ ਹਨ- ਉਹ ਪੁਰਸ਼ ਸਰੂਪ ਥਾਂ 'ਪਰ ਪਏ ਹਨ,

ਵਾ:-ਉਹ ਪੁਰਸ਼ ਕਬੂਲ ਪਏ ਹਨ, ਜਿਨ੍ਹਾਂ ਦੀ ਪਤਿ=ਇੱਜ਼ਤ ਲੇਖੇ ਵਿਚ ਪਾਂਦਾ ਹੈ॥ ੮॥ ੩॥

## ਸਾਰਗ ਮਹਲਾ ੫ ਅਸਟਪਦੀਆ ਘਰੁ ੧

## ੴ ਸਤਿਗੁਰ ਪ੍ਰਸਾਦਿ॥

**ਗੁਸਾਈਂ ਪਰਤਾਪੁ ਤੁਹਾਰੋ ਡੀਠਾ॥**

ਹੇ ਗੁਸਾਈਂ ਪਰਮਾਤਮਾ! ਆਪ ਜੀ ਦਾ ਪਰਤਾਪ ਮੈਂ ਸਭ ਜਗ੍ਹਾਂ 'ਪਰ ਵੇਖਿਆ ਹੈ।

**ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ॥ ੧॥ ਰਾਹਉ॥**

ਆਪ ਸਭ ਕਾਰਜਾਂ ਦੇ ਕਰਨੇ ਕਰਾਉਣੇ ਵਾਲੇ ਹੋ, ਆਪ ਹੀ ਜਗਤ ਦੀ ਉਤਪਤੀ ਤੇ ਸਮਾਵਨ=ਲਹਤਾ ਕਰਨ ਵਾਲੇ ਹੋ, ਹੇ ਬੀਠਾ=ਬੀਠਲ ਪ੍ਰਭੂ! ਆਪ ਹੀ ਸਾਰਿਆਂ ਦੇ ਛਤ੍ਰ ਪਤੀ ਰਾਜਾ ਹੋ, ਭਾਵ ਚਕ੍ਰਵਰਤੀ ਬਾਦਸ਼ਾਹ ਹੋ॥ ੧॥ ਰਹਾਉ॥

**ਰਾਣਾ ਰਾਉ ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ॥**

ਰਜਪੂਤਾਂ ਦੀ ਸੰਗਿਆ ਅਨੁਸਾਰ ਕਈ ਰਾਣੇ ਹੋਏ, ਕਈ ਰਾਉ ਤੇ ਕਈ ਰਾਜੇ ਹੋਏ ਹਨ, ਕਰਮਾਂ ਅਨੁਸਾਰ ਫਿਰ ਉਹ ਰੰਕਾ=ਕੰਗਾਲ ਹੋ ਗਏ, ਉਨ੍ਹਾਂ ਝੂਠਿਆਂ ਨੇ ਕਹਿਣੇ ਮਾਤ੍ਰ ਹੀ ਰਾਣਾ, ਰਾਜਾ ਕਹਾਇਆ ਹੈ ਜਾਂ ਉਹਨਾਂ ਨੇ ਆਪਣੇ ਝੂਠੇ ਹੀ ਕਹਣੁ=ਜਸ ਨੂੰ ਕਹਾਇਆ ਹੈ।

**ਹਮਰਾ ਰਾਜਨੁ ਸਦਾ ਸਲਾਮਤਿ ਤਾ ਕੋ ਸਗਲ ਘਟਾ ਜਸੁ ਗਾਇਓ॥ ੧॥**

ਸਾਡਾ ਰਾਜਾ ਪ੍ਰਭੂ ਸਦਾ ਸਲਾਮਤਿ=ਇਸਥਿਤ ਹੈ, ਉਸ ਦਾ ਸਾਰਿਆਂ ਘਟਾਂ ਵਿਚ ਜਸ ਗਾਵਿਆ ਗਿਆ ਹੈ॥ ੧॥

**ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ॥**

ਹੇ ਸੰਤੋ! ਸਾਡੇ ਰਾਜੇ ਪਰਮਾਤਮਾ ਦੀ ਉਪਮਾ ਸੁਨਣਾ ਕਰੋ, ਜੇਹੜਾ ਪੁਰਸ਼ ਉਸ ਦੀ ਉਪਮਾ ਕਹਿੰਦਾ ਹੈ, ਉਹ ਉਸ ਵਿਚ ਪਹੁੰਚ ਜਾਂਦਾ ਹੈ। ਅਥਵਾ:-ਮੈਂ ਉੱਨ੍ਹੀ ਉਪਮਾ ਕਹਿੰਦਾਂ ਹਾਂ, ਜੇਤ-ਪਾਹੂਚਾ= ਜਿੰਨੀ ਕੁ ਪਹੁੰਚ ਹੈ ਕਿਉਂਕਿ ਉਸ ਦੀ ਸਾਰੀ ਉਪਮਾ ਨਹੀਂ ਕਹੀ ਜਾਂਦੀ।

**ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ॥ ੨॥**

ਬੇ-ਸੁਮਾਰ=ਅਨਗਿਣਤ ਹੈ, ਸਭ ਤੋਂ ਵੱਡਾ ਸ਼ਾਹ ਤੇ ਦਾਤਾ ਹੈ, ਉਚਿਆਂ ਤੋਂ ਉੱਚਾ ਹੈ॥ ੨॥

**ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ॥**

ਉਸ ਪ੍ਰਭੂ ਨੇ ਪ੍ਰਾਣਾਂ ਰੂਪ ਪੌਣ ਵਿਚ ਸਾਰਿਆਂ ਅਕਾਰਾ=ਸਰੀਰਾਂ ਨੂੰ ਪਰੋਤਾ ਹੋਇਆ ਹੈ, ਪਾਵਕ=ਅੱਗ ਨੂੰ ਕਾਸਟ ਸੰਗੇ=ਲਕੜਾਂ ਨਾਲ ਰੱਖਿਆ ਹੋਇਆ ਹੈ, ਪਰ ਆਪਣੇ ਆਪ ਅੱਗ ਲਕੜ ਨੂੰ ਸਾੜ ਨਹੀਂ ਸਕਦੀ।

**ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ॥੩॥**

ਨੀਰੁ=ਪਾਣੀ ਤੇ ਧਰਤੀ ਨੂੰ ਇਕੱਠਾ ਕਰਕੇ ਰੱਖਿਆ ਹੋਇਆ ਹੈ, ਪਰ-

ਕੋਈ ਭੀ ਕਿਸੇ ਦੇ ਨਾਲ ਵੈਰ ਨਹੀਂ ਕਰਦਾ॥ ੩॥

**ਘਟਿ ਘਟਿ ਕਥਾ ਰਾਜਨ ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ॥**

ਉਸ ਪਰਮਾਤਮਾ ਦੀ ਕਥਾ ਸਾਰਿਆਂ ਘਟਿ ਘਟਿ=ਸਰੀਰਾਂ ਸਰੀਰਾਂ ਵਿਚ ਚਲ ਰਹੀ ਹੈ, ਘਰਿ ਘਰਿ= ਸਰੀਰ ਸਰੀਰ ਵਿਚ, ਵਾ:-ਸ਼ਾਸਤ੍ਰ ਸ਼ਾਸਤ੍ਰ ਵਿਚ ਉਸੇ ਪ੍ਰਭੂ ਦਾ ਉਮਾਹਾ=ਉਤਸ਼ਾਹ ਹੋ ਰਿਹਾ ਹੈ।

**ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ॥ ੪॥**

ਸਾਰਿਆਂ ਜੀਆਂ ਜੰਤਾਂ ਨੂੰ ਪਿਛੋਂ ਕੀਤਾ ਹੈ ਤੇ ਉਹਨਾਂ ਸਾਰਿਆਂ ਦਾ ਰਿਜਕੁ=ਖਾਣ ਪਾਣ ਪਹਿਲੇ ਸਮਾਹਾ=ਭੇਜ ਦਿੱਤਾ ਹੈ, ਜੋ ਮਾਂ ਦੇ ਥਨਾਂ ਵਿਚ ਦੁੱਧ ਪੈਦਾ ਕੀਤਾ ਹੈ॥ ੪॥

**ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨ੍ਹੀ॥**

ਜੋ ਕੁਝ ਭੀ ਕਰਣਾ=ਪ੍ਰਪੰਚ ਹੈ, ਉਹ ਪ੍ਰਭੂ ਨੇ ਆਪ ਹੀ ਕਰਣਾ=ਕੀਤਾ ਹੈ, ਉਸ ਨੂੰ ਮਸਲਤਿ=ਸਲਾਹ ਕਿਸ ਨੇ ਦਿੱਤੀ ਹੈ, ਅਰਥਾਤ ਕਿਸੀ ਨੇ ਨਹੀਂ ਦਿੱਤੀ।

**ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨ੍ਹੀ॥ ੫॥**

ਜਿਸ ਨੇ ਅਨੇਕਾਂ ਜਤਨ ਕਰਕੇ ਬਹੁਤ ਸਾਰੇ ਜੀਵ ਉਤਪੰਨ ਕਰਕੇ ਦਿਖਾਏ ਹਨ, ਗੁਰਾਂ ਦੀ ਸੱਚੀ ਸਿੱਖਿਆ ਦੁਆਰੇ ਉਸ ਦੀ ਪ੍ਰਾਪਤੀ ਚੀਨ੍ਹੀ=ਜਾਣੀ ਹੈ॥ ੫॥

**ਹਰਿ ਭਗਤਾ ਕਰਿ ਰਾਖੇ ਅਪਨੇ ਦੀਨੀ ਨਾਮੁ ਵਡਾਈ॥**

ਹਰੀ ਨੇ ਆਪਣੇ ਹੱਥ ਭਗਤਾਂ ਦੇ ਸਿਰ 'ਪਰ ਰੱਖੇ ਹਨ ਅਤੇ ਭਗਤਾਂ ਨੂੰ ਨਾਮ ਦੀ ਵਡਿਆਈ ਦਿੱਤੀ ਹੈ।

**ਜਿਨਿ ਜਿਨਿ ਕਰੀ ਅਵਗਿਆ ਜਨ ਕੀ ਤੇ ਤੈਂ ਦੀਏ ਰੁੜ੍ਹਾਈ ॥੬॥**

ਜਿਨ੍ਹਾਂ ਜਿਨ੍ਹਾਂ ਨਿੰਦਕਾਂ ਨੇ ਸੰਤ ਜਨਾਂ ਦੀ ਅਵਗਿਆ=ਬੇਅਦਬੀ ਕੀਤੀ ਹੈ, ਤੈਂ=ਆਪ ਜੀ ਨੇ, ਤੇ=ਉਨ੍ਹਾਂ ਨਿੰਦਕਾਂ ਨੂੰ ਰੁੜ੍ਹਾ ਦਿੱਤਾ ਹੈ, ਅਰਥਾਤ ਨਾਸ ਕਰ ਦਿੱਤਾ ਹੈ॥ ੬॥

**ਮੁਕਤਿ ਭਏ ਸਾਧ ਸੰਗਤਿ ਕਰਿ ਤਿਨ ਕੇ ਅਵਗਨ ਸਭਿ ਪਰਹਰਿਆ॥**

ਜਿਨ੍ਹਾਂ ਨੇ ਸੰਤਾਂ ਦੀ ਸੰਗਤ ਕੀਤੀ ਹੈ, ਉਹ ਮੁਕਤ ਰੂਪ ਹੋਏ ਹਨ,

ਉਨ੍ਹਾਂ ਦੇ ਸਾਰੇ ਔਗੁਣ ਪਰਹਰਿਆ=ਦੂਰ ਕਰ ਦਿੱਤੇ ਹਨ।

**ਤਿਨ ਕਉ ਦੇਖਿ ਭਏ ਕਿਰਪਾਲਾ ਤਿਨ ਭਵ ਸਾਗਰੁ ਤਰਿਆ॥ ੭॥**

ਜਾਂ ਆਪ ਜੀ ਨੇ ਕਿਰਪਾਲੂ ਹੋ ਕੇ ਉਨ੍ਹਾਂ ਨੂੰ ਦੇਖਿਆ ਤਾਂ ਹੀ ਉਨ੍ਹਾਂ ਨੇ ਸੰਸਾਰ ਸਮੁੰਦਰ ਨੂੰ ਤਰ ਲਿਆ

ਹੈ॥ ੭॥

**ਹਮ ਨਾਨ੍ਹੇ ਨੀਚ ਤੁਮ੍ਹੇ ਬਡ ਸਾਹਿਬ ਕੁਦਰਤਿ ਕਉਣ ਬੀਚਾਰਾ॥**

ਅਸੀਂ ਨਾਨ੍ਹੇ ਨੀਚ=ਨਿਕਿਆਂ ਤੋਂ ਨਿਕੇ ਹਾਂ, ਤੁਸੀਂ ਵੱਡੇ ਸਾਹਿਬ ਹੋ,
ਮੇਰੇ ਵਿਚ ਕੌਣ ਸੀ ਕੁਦਰਤ ਹੈ ਜੋ ਮੈਂ ਆਪ ਜੀ ਦਾ ਵਿਚਾਰ ਕਰਾਂ।

**ਮਨੁ ਤਨੁ ਸੀਤਲੁ ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ॥ ੮॥ ੧॥**

ਗੁਰੂ ਜੀ ਕਥਨ ਕਰਦੇ ਹਨ-ਗੁਰੂ ਜੀ ਦਾ ਦਰਸ਼ਨ ਵੇਖਣ ਨਾਲ ਮਨ ਤਨ ਸੀਤਲ ਹੋ ਗਿਆ ਹੈ ਅਤੇ ਨਾਮ ਦਾ ਆਸਰਾ ਫੜਿਆ ਹੈ।

*ਅਥਵਾ:*-ਗੁਰੂ ਦਾ ਦਰਸ਼ਨ ਵੇਖਣ ਨਾਲ ਤਨ ਸੀਤਲ ਹੋਇਆ ਹੈ, ਨਾਮ ਦਾ ਅਧਾਰਾ=ਆਸਰਾ ਗ੍ਰਹਿਣ ਕਰਨ ਨਾਲ ਮਨ ਭੀ ਸੀਤਲ ਹੋ ਗਿਆ ਹੈ॥ ੮॥ ੧॥

## ਸਾਰਗ ਮਹਲਾ ੫ ਅਸਟਪਦੀ ਘਰੁ ੬
## ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:**-ਸਿੱਖਾਂ ਨੇ ਬੇਨਤੀ ਕੀਤੀ ਆਪ ਕੋਈ ਕਥਾ ਸ੍ਰਵਨ ਕਰਾਓ, ਗੁਰੂ ਜੀ ਨੇ ਕਿਹਾ ਬਾਹਰਲੀਆਂ ਕਥਾ ਨਾ ਸੁਣੋ ਅੰਤ੍ਰੀਵ ਕਥਾ ਸੁਣੋ, ਸਿੱਖਾਂ ਨੇ ਕਿਹਾ ਆਪ ਕਿਰਪਾ ਕਰਕੇ ਅੰਤ੍ਰੀਵ ਕਥਾ ਹੀ ਸੁਣਾਓ-

**ਅਗਮ ਅਗਾਧਿ ਸੁਨਹੁ ਜਨ ਕਥਾ॥**
**ਪਾਰਬ੍ਰਹਮ ਕੀ ਅਚਰਜ ਸਭਾ॥ ੧॥ ਰਹਾਉ॥**

ਹੇ ਜਨੋ! ਅਗਮ ਅਗਾਧ ਜੋ ਪਰਮਾਤਮਾ ਹੈ, ਉਸ ਦੀ ਕਥਾ ਸੁਣੋ-
ਉਸ ਪਾਰਬ੍ਰਹਮ ਦੀ ਸਭਾ ਅਸਚਰਜ ਹੈ॥ ੧॥ ਰਹਾਉ॥

**ਸਦਾ ਸਦਾ ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥**

ਕਥਾ ਦੇ ਸੁਨਾਉਣ ਤੋਂ ਪਹਿਲਾਂ ਮੈਂ ਸਦਾ ਸਦਾ ਸਤਿਗੁਰਾਂ ਨੂੰ ਨਮਸ਼ਕਾਰ ਕਰਦਾ ਹਾਂ। (ਤੁਸੀਂ ਭੀ ਕਾਰਜ ਦੇ ਆਰੰਭ ਤੋਂ ਪਹਿਲੇ ਸਤਿਗੁਰਾਂ ਨੂੰ ਨਮਸ਼ਕਾਰ ਕਰਕੇ ਮਨਾ ਲਿਆ ਕਰੋ।) ਗੁਰਾਂ ਦੀ ਕ੍ਰਿਪਾ ਕਰਕੇ ਹੀ ਅਪਾਰ=ਬੇਅੰਤ ਪ੍ਰਭੂ ਦੇ ਗੁਣ ਗਾਏ ਜਾਂਦੇ ਹਨ।

**ਮਨ ਭੀਤਰਿ ਹੋਵੈ ਪਰਗਾਸੁ॥ ਗਿਆਨ ਅੰਜਨੁ ਅਗਿਆਨ ਬਿਨਾਸੁ॥ ੧॥**

ਗੁਰੂ ਜੀ ਦੀ ਕਿਰਪਾ ਨਾਲ ਹੀ ਮਨ ਵਿਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਅਤੇ ਗੁਰਾਂ ਦੇ ਦਿੱਤੇ ਹੋਏ ਗਿਆਨ ਸੁਰਮੇ ਨਾਲ ਅਗਿਆਨ ਰੂਪ ਹਨੇਰੇ ਦਾ ਨਾਸ ਹੁੰਦਾ ਹੈ॥ ੧॥

**ਮਿਤਿ ਨਾਹੀ ਜਾ ਕਾ ਬਿਸਥਾਰੁ॥ ਸੋਭਾ ਤਾ ਕੀ ਅਪਰ ਅਪਾਰ॥**

ਇਹ ਸਾਰਾ ਸੰਸਾਰ ਹੀ ਜਿਸ ਦਾ ਬਿਸਥਾਰ ਹੈ, ਉਸ ਪ੍ਰਭੂ ਦੀ ਮਿਤਿ=ਮਰਯਾਦਾ ਨਹੀਂ ਪਾਈ ਜਾਂਦੀ। ਉਸ ਪ੍ਰਭੂ ਦੀ ਸੋਭਾ ਬੇਅੰਤ ਤੋਂ ਬੇਅੰਤ ਹੈ।

**ਅਨਿਕ ਰੰਗ ਜਾ ਕੇ ਗਨੇ ਨ ਜਾਹਿ॥ ਸੋਗ ਹਰਖ ਦੁਹਹੂ ਮਹਿ ਨਾਹਿ॥੨॥**

ਜਿਸ ਪ੍ਰਭੂ ਦੇ ਅਨੇਕਾਂ ਰੰਗ ਗਿਣੇ ਨਹੀਂ ਜਾਂਦੇ, ਫਿਰ ਉਹ ਪਰਮਾਤਮਾ ਹਰਖ ਸੋਗ ਰੂਪ ਦੁੰਦਵਾਦ ਵਿਚ ਨਹੀਂ ਹੈ॥ ੨॥

**ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ॥**
**ਅਨਿਕ ਮਹੇਸ ਬੈਸਿ ਧਿਆਨੁ ਧਰਹਿ॥**

ਜਿਸ ਪ੍ਰਭੂ ਦੇ ਦਰਬਾਰ 'ਪਰ ਖੜੇ ਹੋ ਕੇ ਅਨੇਕਾਂ ਬ੍ਰਹਮੇ ਵੇਦਾਂ ਦੀ ਧੁਨੀ ਕਰਦੇ ਹਨ ਅਤੇ ਅਨੇਕਾਂ ਸ਼ਿਵ ਜੀ ਬੈਠ ਕੇ ਜਿਸ ਪ੍ਰਭੂ ਦੇ ਧਿਆਨ ਨੂੰ ਧਾਰਦੇ ਹਨ।

[ਪੰਨਾ ੧੨੩੬]

**ਅਨਿਕ ਪੁਰਖ ਅੰਸਾ ਅਵਤਾਰ॥ ਅਨਿਕ ਇੰਦ੍ਰ ਊਭੇ ਦਰਬਾਰ ॥੩॥**

ਅਨੇਕਾਂ ਪੁਰਸ਼ ਜਿਸ ਦੇ ਅੰਸਾ ਅਵਤਾਰ ਹਨ, ਭਾਵ ਉਸ ਦੇ ਪਾਸੋਂ ਕੋਈ ਕੋਈ ਅੰਸ ਲੈ ਕੇ ਉਤਰਦੇ ਹਨ, ਪਰਸਰਾਮ ਆਦਿਕ। ਫੇਰ ਜਿਸ ਪ੍ਰਭੂ ਦੇ ਦਰਬਾਰ ਵਿਚ ਅਨੇਕਾਂ ਇੰਦਰ ਊਭੇ=ਖੜੇ ਹਨ ॥ ੩॥

**ਅਨਿਕ ਪਵਨ ਪਾਵਕ ਅਰੁ ਨੀਰ॥ ਅਨਿਕ ਰਤਨ ਸਾਗਰ ਦਧਿ ਖੀਰ॥**

ਜਿਸ ਦੇ ਦਰਬਾਰ ਵਿਚ ਪੌਣ, ਪਾਵਕ=ਅੱਗ ਅਤੇ ਨੀਰ=ਜਲ ਆਦਿਕ ਅਨੇਕਾਂ ਹਨ। ਰਤਨਾਂ ਦੇ ਸਮੁੰਦਰ ਅਨੇਕਾਂ ਹਨ, ਦਹੀਂ ਦੇ ਸਮੁੰਦਰ ਅਨੇਕਾਂ ਹਨ, ਖੀਰ ਦੇ ਸਮੁੰਦਰ ਅਨੇਕਾਂ ਹਨ।

**ਅਨਿਕ ਸੂਰ ਸਸੀਅਰ ਨਖਿਆਤਿ॥ ਅਨਿਕ ਦੇਵੀ ਦੇਵਾ ਬਹੁ ਭਾਂਤਿ॥੪।**

ਸੂਰ=ਸੂਰਜ, ਸਸੀਅਰ=ਚੰਦ੍ਰਮਾ, ਨਖਿਆਤਿ=ਤਾਰਾ ਗਣ ਭੀ ਅਨੇਕਾਂ ਹਨ। ਦੇਵੀਆਂ ਭੀ ਅਨੇਕਾਂ ਹਨ, ਦੇਵਤੇ ਭੀ ਬਹੁਤ ਤਰ੍ਹਾਂ ਦੇ ਹਨ॥ ੪॥

**ਅਨਿਕ ਬਸੁਧਾ ਅਨਿਕ ਕਾਮਧੇਨ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ।**

ਅਨੇਕਾਂ ਬਸੁਧਾ=ਧਰਤੀਆਂ ਹਨ, ਅਨੇਕਾਂ ਕਾਮਧੇਨ ਗਊਆਂ ਹਨ। ਅਨੇਕਾਂ ਪਾਰਜਾਤ=ਕਲਪ ਬ੍ਰਿਛ ਹਨ, ਅਨੇਕਾਂ ਮੂੰਹ ਨਾਲ ਬੰਸਰੀ ਦੇ ਵਜਾਉਣ ਵਾਲੇ ਕ੍ਰਿਸ਼ਨ ਜੀ ਹਨ,

ਵਾ:-ਬੇਨ ਵਾਜੇ ਦੇ ਵਜੌਣ ਵਾਲੇ ਮੁਖੀ ਨਾਰਦ ਮੁਨੀ ਜੀ ਹਨ।

**ਅਨਿਕ ਅਕਾਸ ਅਨਿਕ ਪਾਤਾਲ॥ ਅਨਿਕ ਮੁਖੀ ਜਪੀਐ ਗੋਪਾਲ ॥੫**

ਅਨੇਕਾਂ ਅਕਾਸ਼ ਹਨ, ਅਨੇਕਾਂ ਪਤਾਲ ਹਨ। ਅਨੇਕਾਂ ਹੀ ਮੂੰਹ ਨਾਲ ਗੋਪਾਲ ਦਾ ਜਪਣਾ ਹੋ ਰਿਹਾ ਹੈ

ਵਾ:-ਅਨੇਕਾਂ ਹੀ ਮੁਖੀ ਪੁਰਸ਼ ਗੋਪਾਲ ਨਾਮ ਨੂੰ ਜਪਦੇ ਹਨ॥ ੫॥

**ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ॥ ਅਨਿਕ ਜੁਗਤਿ ਹੋਵਤ ਬਖਿਆਨ॥**

ਅਨੇਕਾਂ ਸ਼ਾਸਤ੍ਰ ਸਿਮ੍ਰਿਤੀਆਂ ਅਤੇ ਪੁਰਾਣ ਹਨ। ਇਨ੍ਹਾਂ ਸ਼ਾਸਤ੍ਰਾਂ ਦੁਆਰੇ ਅਨੇਕ ਤਰ੍ਹਾਂ ਦੀਆਂ ਜੁਗਤੀਆਂ ਨਾਲ, ਅਰਥਾਤ ਦ੍ਰਿਸ਼ਟਾਤਾਂ ਨਾਲ ਉਸ ਪ੍ਰਭੂ ਦਾ ਬਖਿਆਨ=ਕਥਨ ਹੋ ਰਿਹਾ ਹੈ।

**ਅਨਿਕ ਸਰੋਤੇ ਸੁਨਹਿ ਨਿਧਾਨ॥ ਸਰਬ ਜੀਅ ਪੂਰਨ ਭਗਵਾਨ॥ ੬॥**

ਜਿਸ ਨਿਧਾਨ=ਨਿਧੀਆਂ ਦੇ ਖਜ਼ਾਨੇ ਪਰਮਾਤਮਾ ਦੇ ਜਸ ਨੂੰ ਅਨੇਕਾਂ ਸਰੋਤੇ ਸੁਣਦੇ ਹਨ। ਉਹ ਭਗਵਾਨ ਸਾਰਿਆਂ ਜੀਵਾਂ ਵਿਚ ਪੂਰਨ ਹੈ॥ ੬॥

**ਅਨਿਕ ਧਰਮ ਅਨਿਕ ਕੁਮੇਰ॥ ਅਨਿਕ ਬਰਨ ਅਨਿਕ ਕਨਿਕ ਸੁਮੇਰ॥**

ਅਨੇਕਾਂ ਧਰਮ ਰਾਜੇ ਹਨ, ਅਨੇਕਾਂ ਕੁਬੇਰ ਹਨ। ਅਨੇਕਾਂ ਵਰਨ ਦੇਵਤਾ ਹਨ, ਅਨੇਕਾਂ ਕਨਿਕ=ਸੋਨੇ ਦੇ ਸੁਮੇਰ ਪਰਬਤ ਹਨ।

**ਅਨਿਕ ਸੇਖ ਨਵਤਨ ਨਾਮੁ ਲੇਹਿ॥ ਪਾਰਬ੍ਰਹਮ ਕਾ ਅੰਤੁ ਨ ਤੇਹਿ॥ ੭॥**

ਅਨੇਕਾਂ ਹੀ ਸੇਖ=ਸ਼ੇਸ਼ਨਾਗ, ਜਿਸ ਪ੍ਰਭੂ ਦੇ ਨਵਤਨ=ਨਵੇਂ ਤੋਂ ਨਵੇਂ ਨਾਮ ਰੋਜ਼ ਲੈਂਦੇ ਹਨ। ਤਦ ਭੀ ਤੇਹਿ=ਉਨ੍ਹਾਂ ਪਾਸੋਂ ਪਾਰਬ੍ਰਹਮ ਦਾ ਅੰਤ ਨਹੀਂ ਆਇਆ॥ ੭॥

**ਅਨਿਕ ਪੁਰੀਆ ਅਨਿਕ ਤਹ ਖੰਡ॥ ਅਨਿਕ ਰੂਪ ਰੰਗ ਬ੍ਰਹਮੰਡ॥**

ਅਨੇਕਾਂ ਪੁਰੀਆਂ ਹਨ, ਅਨੇਕਾਂ ਹੀ ਤਿਥੇ ਖੰਡ ਹਨ। ਅਨੇਕਾਂ ਹੀ ਰੂਪ ਤੇ ਕਾਲੇ, ਚਿੱਟੇ, ਪੀਲੇ, ਲਾਲ ਆਦਿਕ ਰੰਗ ਹਨ ਅਤੇ ਅਨੇਕਾਂ ਬ੍ਰਹਿਮੰਡ ਹਨ।

**ਅਨਿਕ ਬਨਾ ਅਨਿਕ ਫਲ ਮੂਲ॥ ਆਪਹਿ ਸੂਖਮ ਆਪਹਿ ਅਸਥੂਲ॥ ੮॥**

ਅਨੇਕਾਂ ਬਨਾ=ਜੰਗਲ, ਵਾ:-ਬਾਗ ਹਨ, ਅਨੇਕਾਂ ਫਲ ਤੇ ਮੂਲ ਹਨ। ਉਹ ਪਰਮੇਸ਼ਰ ਆਪ ਹੀ ਸੂਖਮ ਰੂਪ ਹੈ, ਆਪ ਹੀ ਸਥੂਲ ਰੂਪ ਹੈ॥ ੮॥

**ਅਨਿਕ ਜੁਗਾਦਿ ਦਿਨਸ ਅਰੁ ਰਾਤਿ॥ ਅਨਿਕ ਪਰਲਉ ਅਨਿਕ ਉਤਪਾਤਿ॥**

ਅਨੇਕਾਂ ਹੀ ਸਤਜੁਗ ਤੋਂ ਆਦ ਚਾਰੇ ਜੁਗ ਹਨ ਅਤੇ ਰਾਤ ਦਿਨ ਵੀ ਬੇਅੰਤ ਹਨ। ਅਨੇਕ ਪਰਕਾਰ ਦੀਆਂ ਪਰਲੋ ਹੋ ਰਹੀਆਂ ਹਨ, ਅਨੇਕ ਤਰ੍ਹਾਂ ਦੀਆਂ ਉਤਪਤੀਆਂ ਹੋ ਰਹੀਆਂ ਹਨ।

**ਅਨਿਕ ਜੀਅ ਜਾ ਕੇ ਗ੍ਰਿਹ ਮਾਹਿ॥ ਰਮਤ ਰਾਮ ਪੂਰਨ ਸ੍ਰਬ ਠਾਂਇ॥ ੯॥**

ਜਿਸ ਪਰਮਾਤਮਾ ਦੇ ਸੰਸਾਰ ਘਰ ਵਿਚ ਅਨੇਕਾਂ ਜੀਵ ਹਨ। ਰਮਤ=ਰਮਨ ਕਰਨੇ ਜੋਗ ਰਾਮ, ਵਾ:-ਰਮਤ=ਵਿਆਪਕ ਰਾਮ ਸਭ ਜਗ੍ਹਾਂ 'ਪਰ ਪੂਰਨ ਹੈ॥ ੯॥

**ਅਨਿਕ ਮਾਇਆ ਜਾ ਕੀ ਲਖੀ ਨ ਜਾਇ॥ ਅਨਿਕ ਕਲਾ ਖੇਲੈ ਹਰਿ ਰਾਇ॥**

ਜਿਸ ਪ੍ਰਭੂ ਦੀ ਮਾਇਆ ਅਨੇਕ ਤਰ੍ਹਾਂ ਦੀ ਹੈ ਜੋ 'ਲਖੀ ਨ ਜਾਇ'=ਜਾਣੀ ਨਹੀਂ ਜਾਂਦੀ। ਉਹ ਹਰੀ ਰਾਜਾ ਅਨੇਕ ਸ਼ਕਤੀਆਂ ਨਾਲ ਬਹੁਤ ਹੀ ਖੇਡਾਂ ਖੇਡ ਰਿਹਾ ਹੈ।

**ਅਨਿਕ ਧੁਨਿਤ ਲਲਿਤ ਸੰਗੀਤ॥ ਅਨਿਕ ਗੁਪਤ ਪ੍ਰਗਟੇ ਤਹ ਚੀਤ॥੧੦॥**

ਅਨੇਕਾਂ ਪੁਰਸ਼ ਲਲਿਤ=ਜੀਭ ਨਾਲ, ਲਲਿਤ ਰਾਗਣੀ ਨੂੰ ਲਲਿਤ=ਸੁੰਦਰ ਤਰਜ਼ ਨਾਲ ਸੰਗੀਤ ਸ਼ਾਸਤ੍ਰ ਅਨੁਸਾਰ ਧੁਨਿਤ=ਉਚਾਰਦੇ ਹਨ।

ਤਿਸ ਜਗ੍ਹਾਂ ਅਨੇਕਾਂ ਹੀ ਚੀਤ-ਗੁਪਤ=ਚਿਤ੍ਰ ਗੁਪਤ ਪਰਗਟ ਹੋ ਰਹੇ ਹਨ॥ ੧੦॥

**ਸਭ ਤੇ ਊਚ ਭਗਤ ਜਾ ਕੈ ਸੰਗਿ॥ ਆਠ ਪਹਰ ਗੁਨ ਗਾਵਹਿ ਰੰਗਿ॥**

ਉਹ ਪ੍ਰਭੂ ਸਾਰਿਆਂ ਤੋਂ ਉੱਚਾ ਹੈ, ਭਗਤ ਜਿਸ ਦੇ ਅੰਗ ਸੰਗ ਹਨ।

ਅੱਠੇ ਪਹਿਰ ਭਗਤ ਰੰਗਿ=ਪ੍ਰੇਮ ਰੰਗ ਵਿਚ ਰੰਗੇ ਹੋਏ ਪ੍ਰਭੂ ਦੇ ਗੁਣ ਗਾਉਂਦੇ ਹਨ।

**ਅਨਿਕ ਅਨਾਹਦ ਆਨੰਦ ਝੁਨਕਾਰ॥**

**ਉਆ ਰਸ ਕਾ ਕਛੁ ਅੰਤੁ ਨ ਪਾਰ ॥੧੧॥**

ਅਨੇਕਾਂ ਹੀ ਅਨੰਦ ਦਾਇਕ ਵਾਜਿਆਂ ਦੀ ਅਨਾਹਦ=ਇਕ ਰਸ ਝੁਣਕਾਰ ਹੋ ਰਹੀ ਹੈ। ਉਸ ਰਸ ਦੇ ਉਰਵਾਰ ਪਾਰ ਦਾ ਕੁਝ ਅੰਤ ਨਹੀਂ ਆਉਂਦਾ॥ ੧੧॥

**ਸਤਿ ਪੁਰਖੁ ਸਤਿ ਅਸਥਾਨੁ॥ ਊਚ ਤੇ ਊਚ ਨਿਰਮਲ ਨਿਰਬਾਨੁ॥**

ਉਹ ਅਕਾਲ ਪੁਰਖ ਸੱਤ ਹੈ, ਉਸ ਦਾ ਸਤਸੰਗ ਅਸਥਾਨ ਭੀ ਸੱਚਾ ਹੈ।

ਉਹ ਨਿਰਮਲ ਪਰਮਾਤਮਾ ਉਚਿਆਂ ਤੋਂ ਉੱਚਾ ਹੈ ਤੇ ਨਿਰਬਾਨੁ=ਨਿਰਬੰਧ ਹੈ।

**ਅਪੁਨਾ ਕੀਆ ਜਾਨਹਿ ਆਪਿ॥ ਆਪੇ ਘਟਿ ਘਟਿ ਰਹਿਓ ਬਿਆਪਿ॥**

ਆਪਣੇ ਕੀਤੇ ਹੋਏ ਪ੍ਰਪੰਚ ਨੂੰ ਆਪ ਹੀ ਜਾਣਦਾ ਹੈ, ਆਪ ਹੀ ਸਾਰਿਆਂ ਘਟਾਂ ਘਟਾਂ ਵਿਚ ਵਿਆਪਕ ਹੋ ਰਿਹਾ ਹੈ।

**ਕ੍ਰਿਪਾ ਨਿਧਾਨ ਨਾਨਕ ਦਇਆਲ॥**

ਗੁਰੂ ਜੀ ਕਥਨ ਕਰਦੇ ਹਨ-ਉਹ ਦਿਆਲੂ ਪਰਮਾਤਮਾ ਕਿਰਪਾ ਦਾ ਨਿਧਾਨ=ਖਜ਼ਾਨਾ ਹੈ।

**ਜਿਨਿ ਜਪਿਆ ਨਾਨਕ ਤੇ ਭਏ ਨਿਹਾਲ॥੧੨॥੧॥੨॥੨॥੩॥੭॥**

ਜਿਨ੍ਹਾਂ ਨੇ ਉਸ ਨਾਨਕ=ਅਦਵੈਤ ਰੂਪ ਪਰਮਾਤਮਾ ਨੂੰ ਜਪਿਆ ਹੈ, ਉਹ ਪੁਰਸ਼ ਨਿਹਾਲ ਹੋਏ ਹਨ॥ ੧੨॥ ੧॥ ੨ ॥ ੨॥ ੩॥ ੭॥

ਇਸ ਅਸ਼ਟਪਦੀ ਦੀ ਸਮਾਪਤੀ ਬਾਰਾਂ ਅੰਕ 'ਪਰ ਹੋਈ ਹੈ, ਇਸ ਕਰਕੇ ਪਹਿਲੇ ੧੨ ਅੰਕ ਲਗਾਇਆ ਹੈ।

ਘਰ ੬ ਵਿਚ ਇਕ ਅਸ਼ਟਪਦੀ ਉਚਾਰੀ ਹੈ, ਇਸ ਕਰਕੇ ਇਕ ਅੰਕ ਲਗਾਇਆ ਹੈ।

ਪੰਚਮ ਪਿਤਾ ਜੀ ਨੇ ਦੋ ਅਸ਼ਟਪਦੀਆਂ ਉਚਾਰੀਆਂ ਹਨ, ਇਸ ਕਰਕੇ ੨ ਅੰਕ ਲਗਾਇਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੋ ਅਸ਼ਟਪਦੀਆਂ ਉਚਾਰੀਆਂ ਹਨ, ਇਸ ਕਰਕੇ ਦੁਬਾਰਾ ੨ ਅੰਕ ਲਗਾਇਆ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਤਿੰਨ ਅਸ਼ਟਪਦੀਆਂ ਉਚਾਰੀਆਂ ਹਨ, ਇਸ ਕਰਕੇ ੩ ਅੰਕ ਲਗਾਇਆ ਹੈ।

੨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰੀਆਂ ਹਨ।

੩ ਸ੍ਰੀ ਗੁਰੂ ਅਮਰਦਾਸ ਜੀ ਨੇ ਉਚਾਰੀਆਂ ਹਨ।

੨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰੀਆਂ ਹਨ। ਇਸ ਕਰਕੇ ੭ ਜੋੜ ਸਾਰੀਆਂ ਅਸ਼ਟਪਦੀਆਂ ਦਾ ਹੈ।

# ਸਾਰਗ ਛੰਤ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

**ਸਭ ਦੇਖੀਐ ਅਨਭੈ ਕਾ ਦਾਤਾ॥ ਘਟਿ ਘਟਿ ਪੂਰਨ ਹੈ ਅਲਿਪਾਤਾ॥**

ਅਨਭੈ=ਡਰ ਤੋਂ ਰਹਿਤ ਕਰਨੇ ਦਾ ਦਾਤਾ ਪ੍ਰਭੂ ਸਾਰੇ ਵੇਖੀਦਾ ਹੈ। ਸਾਰਿਆਂ ਸਰੀਰਾਂ ਸਰੀਰਾਂ ਵਿਚ ਪੂਰਨ ਹੁੰਦਾ ਹੋਇਆ ਭੀ ਸਭ ਤੋਂ ਅਲਿਪਾਤਾ=ਅਲੇਪ (ਅਸੰਗ) ਹੈ।

**ਘਟਿ ਘਟਿ ਪੂਰਨੁ ਕਰਿ ਬਿਸਥੀਰਨੁ**
**ਜਲ ਤਰੰਗ ਜਿਉ ਰਚਨੁ ਕੀਆ॥**

ਘਟਾਂ ਘਟਾਂ ਦਾ ਵਿਸਥਾਰ ਕਰਕੇ ਇਨ੍ਹਾਂ ਵਿਚ ਪੂਰਨ ਹੋ ਰਿਹਾ ਹੈ, ਪਾਣੀ ਵਿਚੋਂ ਲਹਿਰਾਂ ਦੇ ਉੱਠਨ ਵਾਂਙੂ, ਉਸ ਨੇ ਆਪਣੇ ਵਿਚੋਂ ਹੀ ਸੰਸਾਰ ਰਚਨਾ ਨੂੰ ਪੈਦਾ ਕੀਤਾ ਹੈ।

**ਹਭਿ ਰਸ ਮਾਣੇ ਭੋਗ ਘਟਾਣੇ ਆਨ ਨ ਬੀਆ ਕੋ ਥੀਆ॥**

ਹਭਿ=ਸਾਰਿਆਂ, ਘਟਾਣੇ=ਸਰੀਰਾਂ ਦੇ ਵਿਚ ਹੋ ਕੇ ਭੋਗਾਂ ਦੇ ਰਸਾਂ ਨੂੰ ਮਾਣਦਾ ਹੈ, ਉਸ ਵਰਗਾ ਆਨ=ਹੋਰ ਕੋਈ ਬੀਆ=ਦੂਜਾ ਨਹੀਂ ਹੋਇਆ।

**ਹਰਿ ਰੰਗੀ ਇਕ ਰੰਗੀ ਠਾਕੁਰੁ ਸੰਤ ਸੰਗਿ ਪ੍ਰਭੁ ਜਾਤਾ ॥**

ਉਹ ਠਾਕੁਰ ਹਰਿ ਰੰਗੀ=ਸ੍ਰਗੁਣ ਰੂਪ ਭੀ ਆਪ ਹੈ ਤੇ ਇਕ ਰੰਗੀ=ਨ੍ਰਿਗੁਣ ਰੂਪ ਭੀ ਆਪ ਹੈ,

ਵਾ:-ਹਰਿ=ਤਮਾਮ ਰੰਗਾਂ ਵਿਚ ਜੋ ਇਕ ਰੰਗੀ=ਅਨੰਦੀ ਠਾਕੁਰ ਹੈ, ਉਸ ਪ੍ਰਭੂ ਨੂੰ ਸੰਤਾਂ ਦੇ ਸਤਸੰਗ ਵਿਚੋਂ ਜਾਣਿਆ ਹੈ।

**ਨਾਨਕ ਦਰਸਿ ਲੀਨਾ ਜਿਉ ਜਲ ਮੀਨਾ**
**ਸਭ ਦੇਖੀਐ ਅਨਭੈ ਕਾ ਦਾਤਾ॥ ੧ ॥**

ਗੁਰੂ ਜੀ ਕਥਨ ਕਰਦੇ ਹਨ- ਉਸ ਪ੍ਰਭੂ ਦੇ ਦਰਸ਼ਨ ਵਿਚ ਮੇਰਾ ਮਨ ਇੰਞ ਲੀਣ ਹੋਇਆ ਹੈ, ਜਿਵੇਂ ਮੀਨਾ=ਮੱਛੀ ਦਾ ਮਨ ਜਲ ਵਿਚ ਲੀਣ ਹੁੰਦਾ ਹੈ, ਅਨਭੈ=ਨਿਰਭਉ ਦਾ ਦਾਤਾ ਜੋ ਪ੍ਰਭੂ ਹੈ, ਉਹ ਸਾਰੇ ਪੂਰਨ ਦੇਖੀਦਾ ਹੈ॥ ੧ ॥

**ਕਉਨ ਉਪਮਾ ਦੇਉ ਕਵਨ ਬਡਾਈ॥ ਪੂਰਨ ਪੂਰਿ ਰਹਿਓ ਸ੍ਰਬ ਠਾਈ॥**

ਕੇਹੜੀ ਉਪਮਾ ਦੇਵਾਂ, ਕੇਹੜੀ ਵਡਿਆਈ ਕਰਾਂ? ਉਹ ਪੂਰਨ ਪਰਮਾਤਮਾ ਸਾਰੀਆਂ ਠਾਈ=ਜਗ੍ਹਾਂ 'ਪਰ ਪੂਰਨ ਹੋ ਰਿਹਾ ਹੈ।

**ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ॥**

ਪੂਰਨ ਮਨਮੋਹਨ ਪਰਮਾਤਮਾ ਸਾਰਿਆਂ ਘਟਾਂ ਘਟਾਂ ਵਿਚ ਸ਼ੋਭ ਰਿਹਾ ਹੈ, ਉਹ ਪਰਮਾਤਮਾ ਜਿਸ ਵੇਲੇ ਆਪਣੀ ਸੱਤਾ ਨੂੰ ਖਿੱਚਦਾ ਹੈ, ਉਸ ਵੇਲੇ ਦੇਹ ਛਾਈ=ਖੇਹ ਰੂਪ ਹੋ ਜਾਂਦੀ ਹੈ।

[ਪੰਨਾ ੧੨੩੭]

**ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ॥**

ਸੰਤਾਂ ਨਾਲ ਮਿਲ ਕੇ ਉਸ ਨੂੰ ਕਿਉਂ ਨਹੀਂ ਸਿਮਰਦੇ ਹੋ, ਇਕ ਘੜੀ ਨੂੰ ਜਾਂ ਮੁਹਤਕ=ਅੱਧੀ ਘੜੀ ਨੂੰ ਮਰਨ ਦਾ ਵੇਲਾ ਆ ਜਾਣਾ ਹੈ।

**ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ॥**

ਜਿਸ ਦਰਬੁ=ਧਨ ਨੂੰ ਤੂੰ ਆਪਣੇ ਅਰਥ ਆਉਣ ਵਾਲਾ ਸਮਝਦਾ ਹੈਂ ਜਾਂ ਅਰਥੁ=ਪਦਾਰਥ ਤੇ ਦਰਬੁ=ਧਨ ਜੋ ਕੁਝ ਭੀ ਨਿਗਾਹ ਆ ਰਿਹਾ ਹੈ, ਇਨ੍ਹਾਂ ਸਾਰਿਆਂ ਵਿਚੋਂ ਕੁਝ ਭੀ ਨਾਲ ਨਹੀਂ ਜਾਣਾ।

**ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ॥੨॥**

ਗੁਰੂ ਜੀ ਕਥਨ ਕਰਦੇ ਹਨ-ਹਰਿ ਹਰਿ ਨੂੰ ਆਰਾਧਣਾ ਕਰੋ, ਮੈਂ ਉਸ ਨੂੰ ਕੇਹੜੀ ਉਪਮਾ ਦੇਵਾਂ ਅਤੇ ਕੇਹੜੀ ਵਡਿਆਈ ਕਰਾਂ॥ ੨॥

**ਪੂਛਉ ਸੰਤ ਮੇਰੋ ਠਾਕੁਰੁ ਕੈਸਾ॥ ਹੀਉ ਅਰਾਪਉਂ ਦੇਹੁ ਸਦੇਸਾ॥**

ਜਗਿਆਸੂ ਆਖਦਾ ਹੈ-ਹੇ ਸੰਤੋ ! ਮੈਂ ਆਪ ਜੀ ਤੋਂ ਪੁਛਦਾ ਹਾਂ, ਉਹ ਮੇਰਾ ਠਾਕੁਰੁ=ਸੁਆਮੀ ਪਰਮਾਤਮਾ ਕੈਸਾ ਹੈ? ਮੈਂ ਆਪਣਾ ਹੀਉ=ਹਿਰਦਾ ਅਰਪਣ ਕਰਦਾ ਹਾਂ, ਤੁਸੀਂ ਉਸ ਦਾ ਸੰਦੇਸ਼ਾ ਦਿਓ ਉਹ ਠਾਕੁਰ ਕੈਸਾ ਹੈ?

**ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ॥**

ਆਪ ਸੰਦੇਸ਼ਾ ਦੇਣਾ ਕਰੋ, ਉਹ ਪ੍ਰਭ ਜੀਉ ਕੈਸਾ ਹੈ? ਅਤੇ ਉਹ ਮੋਹਨ=ਪਰਮਾਤਮਾ ਕਿਥੇ ਪਰਵੇਸ਼ ਕਰ ਰਿਹਾ ਹੈ? ਜਗਿਆਸੂ ਤੋਂ ਸੁਣ ਕੇ ਅੱਗੋਂ ਮਹਾਤਮਾ ਉੱਤਰ ਦੇਂਦੇ ਹਨ-ਹੇ ਜਗਿਆਸੂ !

**ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ॥**

ਉਹ ਪ੍ਰਭੂ ਅੰਗਾਂ ਅੰਗਾਂ ਨੂੰ ਸੁਖ ਦੇਣ ਵਾਲਾ ਹੈ ਸਾਰਿਆਂ ਵਿਚ ਪੂਰਨ ਹੈ, ਉਸੇ ਬ੍ਰਹਮ ਦੀ ਥਾਨਾਂ ਅੰਦਰ ਥਾਨਾਂ ਵਿਚ, *ਵਾ:*-ਥਾਨਾਂ ਵਿਚ ਤੇ ਥਨੰਤਰੀ ਜੀਵਾਂ ਵਿਚ ਦੇਸ਼ਾਂ ਦਿਸ਼ਾਤਰਾਂ ਵਿਚ ਚੇਤਨ ਸੱਤਾ ਆ ਰਹੀ ਹੈ।

*ਅਥਵਾ:*-ਸੁਖਦਾਈ ਪੂਰਨ ਬ੍ਰਹਮ ਦੀ ਥਾਨ ਥਨੰਤਰ ਤੇ ਤਮਾਮ ਦੇਸ਼ਾਂ ਵਿਚ ਅਤੇ ਹਰ ਇਕ ਅੰਗਾਂ ਅੰਗਾਂ ਵਿਚ ਚੇਤਨ ਸੱਤਾ ਆ ਰਹੀ ਹੈ।

**ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ॥**

ਉਹ ਪ੍ਰਭੂ ਬੰਧਨਾਂ ਤੋਂ ਮੁਕਤਾ=ਛੁਟਿਆ ਹੋਇਆ ਹੈ, ਘਟਾਂ ਘਟਾਂ ਵਿਚ ਜੁਗਤਾ=ਜੁੜਿਆ ਹੋਇਆ ਹੈ, ਜੈਸਾ ਹਰੀ ਹੈ, ਤੈਸੇ ਮੈਂ ਕਹਿ ਨਹੀਂ ਸਕਦਾ।

**ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥੩॥**

ਗੁਰੂ ਜੀ ਕਥਨ ਕਰਦੇ ਹਨ- ਉਸ ਦੇ ਚਲਿਤ੍ਰਾਂ ਨੂੰ ਵੇਖ ਕੇ ਮੇਰਾ ਮਨ ਮੋਹਿਆ ਗਿਆ ਹੈ,

ਜਗਿਆਸੂ ਆਖਦਾ ਹੈ-ਮੈਂ ਦੀਨ ਮਨ ਹੋ ਕੇ ਪੁਛਦਾ ਹਾਂ, ਉਹ ਮੇਰਾ ਠਾਕੁਰ ਪ੍ਰਭੂ ਕੈਸਾ ਹੈ?॥ ੩॥

ਅਗਲੀ ਪਉੜੀ ਵਿਚ ਫਲ ਦੱਸਦੇ ਹਨ-

**ਕਰਿ ਕਿਰਪਾ ਅਪੁਨੇ ਪਹਿ ਆਇਆ ॥**
**ਧੰਨਿ ਸੁ ਰਿਦਾ ਜਿਹ ਚਰਨ ਬਸਾਇਆ ॥**

ਉਹ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਿਆਂ ਦਾਸਾਂ ਪਾਸ ਆਇਆ ਹੈ। ਉਹ ਹਿਰਦਾ ਧੰਨਤਾ ਜੋਗ ਹੈ, ਜਿਸ ਹਿਰਦੇ ਵਿਚ ਉਸ ਪ੍ਰਭੂ ਨੇ ਆਪਣੇ ਚਰਨਾਂ ਨੂੰ ਵਸਾਇਆ ਹੈ।

**ਚਰਨ ਬਸਾਇਆ ਸੰਤ ਸੰਗਾਇਆ ਅਗਿਆਨ ਅੰਧੇਰੁ ਗਵਾਇਆ ॥**

ਸੰਤਾਂ ਦੇ ਸੰਗ ਹੋਣ ਕਰਕੇ ਚਰਨਾਂ ਨੂੰ ਹਿਰਦੇ ਵਿਚ ਵਸਾਇਆ ਹੈ ਤੇ ਅਗਿਆਨ ਰੂਪ ਹਨੇਰੇ ਨੂੰ ਗਵਾਇਆ=ਦੂਰ ਕੀਤਾ ਹੈ।

**ਭਇਆ ਪ੍ਰਗਾਸੁ ਰਿਦੈ ਉਲਾਸੁ ਪ੍ਰਭੁ ਲੋੜੀਦਾ ਪਾਇਆ ॥**

ਪ੍ਰਗਾਸੁ=ਗਿਆਨ ਦੇ ਹੋਣ ਕਰਕੇ ਹਿਰਦੇ ਵਿਚ ਉਲਾਸੁ=ਅਨੰਦ ਹੋਇਆ, ਜਿਸ ਪ੍ਰਭੂ ਨੂੰ ਪ੍ਰਾਪਤ ਕਰਨਾ ਲੋੜੀਦਾ=ਚਾਹੁੰਦਾ ਸੀ, ਉਸ ਨੂੰ ਪਾ ਲਿਆ ।

**ਦੁਖੁ ਨਾਠਾ ਸੁਖੁ ਘਰ ਮਹਿ ਵੂਠਾ ਮਹਾ ਅਨੰਦ ਸਹਜਾਇਆ ॥**

ਸੰਸਾਰਕ ਦੁੱਖ ਨਾਠਾ=ਨਸ ਗਿਆ, ਆਤਮ ਸੁਖ ਅੰਤਹਕਰਣ ਰੂਪੀ ਘਰ ਵਿਚ ਵੂਠਾ=ਵਸ ਗਿਆ, ਸੁਭਾਵਕ ਹੀ ਬੜਾ ਅਨੰਦ ਆ ਕੇ ਪ੍ਰਾਪਤ ਹੋਇਆ।

**ਕਹੁ ਨਾਨਕ ਮੈ ਪੂਰਾ ਪਾਇਆ**
**ਕਰਿ ਕਿਰਪਾ ਅਪੁਨੇ ਪਹਿ ਆਇਆ ॥੪॥੧॥**

ਗੁਰੂ ਜੀ ਕਥਨ ਕਰਦੇ ਹਨ-ਮੈਂਨੇ ਪੂਰਾ ਪ੍ਰਭੂ ਪਾਇਆ ਹੈ, ਉਹ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਿਆਂ ਸੇਵਕਾਂ ਪਾਸ ਚਲ ਕੇ ਆਇਆ ਹੈ॥ ੪॥ ੧॥

## ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ

**੧ੴ ਸਤਿਗੁਰ ਪ੍ਰਸਾਦਿ ॥**

ਇਹ ਸਾਰੰਗ ਦੀ ਵਾਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਹੈ ਸਲੋਕ ਤੇ ਮਹਲੇ ਸਾਂਝੇ ਹਨ, ਪਰ ਪੌੜੀਆਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਹਨ। ***ਰਾਇ ਮਹਮੇ ਹਸਨ ਕੀ ਧੁਨਿ,*** ਇਹ ਅੱਖਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਏ ਹਨ।

ਰਾਇ ਮਹਮਾ ਤੇ ਰਾਇ ਹਸਨਾ ਦੋਵੇਂ ਭੱਟੀ ਰਾਜਪੂਤ ਸਨ, ਕਾਂਗੜ ਦੇ ਇਲਾਕੇ ਨਿੱਕੇ ਨਿੱਕੇ ਰਜਵਾੜਿਆਂ ਦੇ ਰਾਜੇ ਸਨ। ਅਕਬਰ ਬਾਦਸ਼ਾਹ ਪਾਸ ਟਕੇ ਭਰਦੇ ਸੀ, ਰਾਇ ਮਹਮਾ ਬੜਾ ਸੂਰਬੀਰ ਤੇ ਧਰਮਾਤਮਾ ਸੀ, ਰਾਇ ਹਸਨਾ ਬੜਾ ਚਤਰ ਤੇ ਦਿਲ ਦਾ ਕਪਟੀ ਸੀ। ਜਿਸ ਵੇਲੇ ਰਾਇ ਹਸਨਾ ਟਕੇ ਭਰਨ ਜਾਂਦਾ ਸੀ, ਉਸ ਵੇਲੇ ਰਾਇ ਮਹਮਾ ਭਰੋਸਾ ਰੱਖ ਕੇ ਆਪਣੇ ਟਕੇ ਰਾਇ ਹਸਨੇ ਨੂੰ ਦੇ ਕੇ ਆਖਦਾ ਸੀ ਮੇਰੇ ਟਕੇ ਵੀ ਜਮ੍ਹਾਂ ਕਰਵਾ ਆਵੀਂ, ਇਥੇ ਤਾਂ ਚੰਗਾ ਆਖ ਕੇ ਚਲਿਆ ਜਾਂਦਾ ਸੀ, ਪਰ ਅਕਬਰ ਬਾਦਸ਼ਾਹ ਦੀ ਕਚਹਿਰੀ ਵਿਚ ਪਹੁੰਚ ਕੇ ਦਿਲ ਦਾ ਕਪਟੀ ਰਾਇ ਹਸਨਾ ਆਪਣੇ ਟਕੇ ਦੇ ਕੇ ਆਪਣੇ ਨੂੰ ਹਾਜ਼ਰ ਲਿਖਵਾ ਦੇਵੇ ਤੇ ਰਾਇ ਮਹਮੇ ਨੂੰ

ਗ਼ੈਰ ਹਾਜ਼ਰ ਲਿਖਵਾ ਆਇਆ ਕਰੇ।

ਇਸ ਤਰ੍ਹਾਂ ਕਈ ਮਹੀਨੇ ਗੁਜ਼ਰ ਜਾਣ 'ਤੇ ਬਾਦਸ਼ਾਹ ਨੂੰ ਪਤਾ ਲੱਗਾ ਤਾਂ ਉਸ ਨੇ ਰਾਇ ਮਹਮੇ ਨੂੰ ਬੁਲਾ ਕੇ ਹਨੇਰੀ ਕੋਠੀ ਵਿਚ ਬੰਦ ਕਰ ਦਿੱਤਾ, ਕਿਤਨਾ ਚਿਰ ਉਹ ਕੈਦ ਵਿਚ ਬੰਦ ਹੀ ਰਿਹਾ।

ਇਕ ਦਿਨ ਅਕਬਰ ਬਾਦਸ਼ਾਹ ਨੇ ਉਤਸ਼ਾਹ ਵਿਚ ਆ ਕੇ ਬਾਹਰ ਜ਼ਮੀਨ ਵਿਚ ਇਕ ਕਿਲਾ ਗੱਡ ਕੇ ਸਾਰਿਆਂ ਨੂੰ ਕਿਹਾ, ਜੇਹੜਾ ਘੋੜਾ ਦੁੜਾ ਕੇ ਇਸ ਕਿਲੇ ਨੂੰ ਇਕੇ ਚੋਟ ਨਾਲ ਪੁਟੇਗਾ ਉਸ ਨੂੰ ਬਹੁਤ ਸਾਰਾ ਇਨਾਮ ਦਿੱਤਾ ਜਾਵੇਗਾ। ਇਹ ਗੱਲ ਸੁਣ ਕੇ ਬਹੁਤਿਆਂ ਸੂਰਮਿਆਂ ਨੇ ਘੋੜਾ ਦੁੜਾ ਕੇ ਉਸ ਕਿਲੇ ਦੇ ਪੁਟਨ ਦੀ ਕੋਸ਼ਿਸ਼ ਕੀਤੀ, ਪਰ ਪੁਟਿਆ ਨਾ ਗਿਆ, ਰਾਇ ਮਹਮੇ ਦਾ ਇਕ ਮਿਤ੍ਰ ਓਥੇ ਖਲੋਤਾ ਸੀ ਉਸ ਨੇ ਕਿਹਾ, ਹੇ ਰਾਜਨ ! ਇਸ ਕਿਲੇ ਨੂੰ ਰਾਇ ਮਹਮਾ ਪੁਟ ਸਕਦਾ ਹੈ ਰਾਜੇ ਨੇ ਪੁਛਿਆ ਉਹ ਕਿਥੇ ਹੈ? ਮਿਤ੍ਰ ਨੇ ਕਿਹਾ, ਉਸ ਨੂੰ ਤੁਸਾਂ ਨੇ ਕੈਦ ਕੀਤਾ ਹੋਇਆ ਹੈ। ਰਾਜੇ ਨੇ ਉਸੀ ਵੇਲੇ ਆਪਣਾ ਸਿਪਾਹੀ ਭੇਜ ਕੇ ਉਸ ਨੂੰ ਆਪਣੇ ਪਾਸ ਸੱਦ ਲਿਆ ਤੇ ਕਿਹਾ, ਰਾਇ ਮਹਮੇ ਤੈਂਨੇ ਇਸ ਕਿਲੇ ਨੂੰ ਪੁਟਨਾ ਹੈ ਰਾਇ ਮਹਮੇ ਨੇ ਕਿਹਾ ਹਜ਼ੂਰ ਹਾਜ਼ਰ ਹਾਂ ਉਸੀ ਵੇਲੇ ਘੋੜੇ 'ਪਰ ਅਸਵਾਰ ਹੋ ਕੇ ਪੌਣ ਵਾਂਙੂ ਘੋੜੇ ਨੂੰ ਦੁੜਾ ਕੇ ਇਕੇ ਚੋਟ ਨਾਲ ਕਿਲੇ ਨੂੰ ਪੁਟ ਦਿੱਤਾ। ਇਸ ਦੀ ਬਹਾਦਰੀ ਵੇਖ ਕੇ ਰਾਜੇ ਨੇ ਪ੍ਰਸੰਨ ਹੋ ਕੇ ਕਿਹਾ-ਤੇਰੇ ਮਨ ਵਿਚ ਜੋ ਇੱਛਾ ਹੈ ਉਹ ਮੰਗ ਲੈ, ਰਾਇ ਮਹਮੇ ਨੇ ਕਿਹਾ-ਬਾਦਸ਼ਾਹ ਸਲਾਮਤ ਆਪ ਜੀ ਨੇ ਮੈਨੂੰ ਬੇਗੁਨਾਹ ਕੈਦ ਕੀਤਾ ਹੈ, ਮੈਂ ਆਪਣੇ ਟਕੇ ਰਾਇ ਹਸਨੇ ਨੂੰ ਦੇ ਕੇ ਭੇਜਦਾ ਰਿਹਾ ਹਾਂ, ਪਰ ਉਸ ਨੇ ਬੇਈਮਾਨ ਨਾਲ ਟਕੇ ਆਪਣੇ ਪਾਸ ਰੱਖ ਕੇ ਮੈਨੂੰ ਗ਼ੈਰ ਹਾਜ਼ਰ ਲਿਖਵਾਂਦਾ ਰਿਹਾ ਹੈ, ਆਪ ਜੀ ਨੇ ਪਾਸ ਬੁਲਾ ਕੇ ਮੇਰੀ ਕੋਈ ਬੇਨਤੀ ਨਹੀਂ ਸੁਣੀ ਇੱਕ ਤਰਫਾ ਕਾਰਵਾਈ ਕਰ ਦਿੱਤੀ, ਉਸ ਵੇਲੇ ਅਕਬਰ ਬਾਦਸ਼ਾਹ ਨੇ ਆਪਣੀ ਫੌਜ ਦੇ ਕੇ ਕਿਹਾ-ਮੈਂ ਤੇਰੇ 'ਪਰ ਬਹੁਤ ਪ੍ਰਸੰਨ ਹਾਂ, ਤੂੰ ਮੇਰੀ ਫੌਜ ਦੀ ਮਦਦ ਲੈ ਕੇ ਉਸ ਨਾਲ ਲੜਾਈ ਕਰਕੇ ਆਪਣਾ ਰਾਜ ਭਾਗ ਸੰਭਾਲਣਾ ਕਰ। ਰਾਇ ਮਹਮੇ ਨੇ ਸ਼ਾਹੀ ਫੌਜ ਲੈ ਕੇ ਰਾਇ ਹਸਨੇ ਨਾਲ ਬੜੀ ਬਹਾਦਰੀ ਨਾਲ ਜੰਗ ਕਰਕੇ ਉਸ ਨੂੰ ਕੈਦ ਕਰ ਲੀਤਾ ਤੇ ਆਪਣਾ ਰਾਜ ਭਾਗ ਸੰਭਾਲ ਲਿਆ।

ਕੁਝ ਚਿਰ ਮਗਰੋਂ ਰਾਇ ਮਹਮੇ ਨੇ ਆਪਣੇ ਕ੍ਰਿਪਾਲੂ ਸੁਭਾਵ ਅਨੁਸਾਰ ਹਸਨੇ ਦਾ ਅਪਰਾਧ ਬਖ਼ਸ਼ ਕੇ ਉਸ ਦਾ ਰਾਜ ਉਸ ਨੂੰ ਵਾਪਸ ਮੋੜ ਦਿੱਤਾ। ਰਾਇ ਹਸਨਾ ਆਪਣੇ ਰਾਜ ਤਖ਼ਤ 'ਪਰ ਬੈਠ ਕੇ ਆਪਣੀ ਹਕੂਮਤ ਕਰਨ ਲੱਗ ਪਿਆ।

ਢਾਢੀਆਂ ਨੇ ਇਨ੍ਹਾਂ ਦੀ ਬਹਾਦਰੀ 'ਪਰ ਵਾਰ ਬਣਾਈ, ਸਮੇਂ ਅਨੁਸਾਰ ਉਹ ਵਾਰ ਅਕਾਲ ਤਖ਼ਤ ਦੇ ਹੇਠਾਂ ਖਲੋ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੁਣਾਈ ਗੁਰੂ ਜੀ ਸੁਣ ਕੇ ਬੜੇ ਖੁਸ਼ ਹੋਏ, ਭਾਈ ਗੁਰਦਾਸ ਜੀ ਪਾਸੋਂ ਸਾਰੰਗ ਦੀ ਵਾਰ ਦੇ ਆਰੰਭ ਵਿਚ '**ਰਾਇ ਮਹਮੇ ਹਸਨੇ ਕੀ ਧੁਨਿ॥**' ਏਹ ਅੱਖਰ ਲਿਖਵਾ ਕੇ ਰਾਗੀਆਂ ਨੂੰ ਹੁਕਮ ਦਿੱਤਾ, ਜਿਵੇਂ ਉਨ੍ਹਾਂ ਦੀ ਪਉੜੀ ਗਾਈ ਜਾਂਦੀ ਹੈ, ਤਿਵੇਂ ਸਾਰੰਗ ਦੀ ਵਾਰ ਦੀਆਂ ਪਉੜੀਆਂ ਤੁਸਾਂ ਨੇ ਗਾਉਣੀਆਂ ਹਨ।

ਉਹ ਵਾਰ ਇਸ ਤਰ੍ਹਾਂ ਹੈ:-

*ਮਹਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ। ਹਸਨੇ ਬੇਈਮਾਨਗੀ ਨਾਲ ਮਹਮੇ ਥੱਟੀ।*
*ਭੇੜ ਦੁਹਾਂ ਦਾ ਮੱਚਿਆ ਸਰ ਵਗੇ ਸਫੱਟੀ। ਮਹਮੇ ਪਾਈ ਫਤੇ ਰਣ ਗਲ ਹਸਨੇ ਘੱਟੀ।*
*ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਮੇ ਖੱਟੀ।*

## ਸਲੋਕ ਮਹਲਾ ੨॥

## ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥

ਮਨ ਰੂਪ ਕੋਠਾ ਹੈ, ਅਸਥੂਲ ਸਰੀਰ ਇਸ ਦੇ ਉਪਰ ਛੱਤ ਹੈ, ਪਾਪ ਪੁੰਨ ਰੂਪ ਦਰਵਾਜ਼ਾ ਹੈ, ਰਾਗ ਦਵੈਸ਼, *ਵਾ:*-ਪੰਜਾਂ ਕੋਸਾਂ ਰੂਪ ਤਖਤੇ ਹਨ ਤੇ ਅਗਿਆਨ ਰੂਪ ਨਿਵਲੁ=ਜੰਦਰਾ ਵਜਿਆ ਹੋਇਆ ਹੈ, ਇਸ ਦੀ ਬ੍ਰਹਮ ਵਿੱਦਿਆ ਰੂਪ ਕੁੰਜੀ ਗੁਰਾਂ ਪਾਸ ਹੈ।

## ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥੧॥

ਗੁਰੂ ਜੀ ਕਥਨ ਕਰਦੇ ਹਨ-ਮਨ ਰੂਪ ਕੋਠੇ ਦਾ ਅਗਿਆਨ ਰੂਪ ਤਾਕੁ=ਤਾਲਾ (ਜੰਦਰਾ) ਪੂਰਿਆਂ ਗੁਰਾਂ ਤੋਂ ਬਿਨਾਂ ਨਹੀਂ ਉਘੜੈ=ਖੁਲਦਾ ਕਿਉਂਕਿ ਗੁਰੂ ਤੋਂ ਬਿਨਾਂ ਹੋਰ ਕਿਸੇ ਦੇ ਹੱਥ ਬ੍ਰਹਮ ਵਿੱਦਿਆ ਰੂਪ ਕੁੰਜੀ ਨਹੀਂ ਹੈ।

*ਅਥਵਾ:*-ਗੁਰਾਂ ਤੋਂ ਬਿਨਾਂ ਖਟ ਚੱਕ੍ਰਾਂ ਰੂਪ ਤਾਲਾ (ਜੰਦਰਾ) ਖੁਲ੍ਹਦਾ ਨਹੀਂ ਹੈ ਕਿਉਂਕਿ ਹੋਰ ਕਿਸੇ ਦੇ ਹੱਥ ਪ੍ਰਾਣਾਂਯਾਮ ਰੂਪ ਕੁੰਜੀ ਨਹੀਂ ਹੈ॥ ੧॥

## ਮਹਲਾ ੧॥ ਨ ਭੀਜੈ ਰਾਗੀ ਨਾਦੀ ਬੇਦਿ॥

ਰਾਗਾਂ ਦੇ ਗਾਉਣ ਨਾਲ, ਨਾਦੀ=ਵਾਜਿਆਂ ਦੇ ਵਜਾਉਣ ਨਾਲ, ਬੇਦਿ=ਵੇਦਾਂ ਦੇ ਪਾਠ ਕਰਨ ਨਾਲ ਉਹ ਪਰਮਾਤਮਾ ਭੀਜੈ=ਪ੍ਰਸੰਨ ਨਹੀਂ ਹੁੰਦਾ।

*ਯਥਾ:*- ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ॥

## ਨ ਭੀਜੈ ਸੁਰਤੀ ਗਿਆਨੀ ਜੋਗਿ॥ ਨ ਭੀਜੈ ਸੋਗੀ ਕੀਤੈ ਰੋਜਿ॥

ਸੁਰਤੀਆਂ ਦੇ ਪੜ੍ਹਨ ਨਾਲ, *ਵਾ:*-ਗਿਆਤ ਗੇਅ ਹੋਣ ਕਰਕੇ, ਗਿਆਨੀਆਂ ਦੇ ਪਾਸ ਬੈਠਣ ਕਰਕੇ, ਜੋਗੀਆਂ ਦੇ ਪਾਸ ਬੈਠਣ ਕਰਕੇ, *ਵਾ:*-ਗਿਆਨ ਦੀਆਂ ਗੱਲਾਂ ਤੇ ਜੋਗ ਦੀਆਂ ਗੱਲਾਂ ਕਰਨ ਨਾਲ ਉਹ ਪਰਮੇਸ਼ਰ ਭੀਜੈ=ਪ੍ਰਸੰਨ ਨਹੀਂ ਹੁੰਦਾ। ਰੋਜ਼ਾਨਾ ਸੋਗੀ=ਸ਼ੋਕ ਦੀਆਂ ਗੱਲਾਂ ਕਰਨ ਨਾਲ ਭੀ ਉਹ ਪਰਮੇਸ਼ਰ ਭੀਜੈ=ਪ੍ਰਸੰਨ ਨਹੀਂ ਹੁੰਦਾ।

## ਨ ਭੀਜੈ ਰੂਪੀ ਮਾਲੀ ਰੰਗਿ॥ ਨ ਭੀਜੈ ਤੀਰਥਿ ਭਵਿਐ ਨੰਗਿ॥

ਸੁੰਦਰ ਰੂਪ ਅਤੇ ਮਾਲ ਦੇ ਰੰਗਿ=ਅਨੰਦ ਕਰਕੇ ਭੀ ਉਹ ਪਰਮੇਸ਼ਰ ਪ੍ਰਸੰਨ ਨਹੀਂ ਹੁੰਦਾ। ਨੰਗੀਂ ਪੈਰੀਂ ਤੀਰਥਾਂ ਉੱਤੇ ਭਵਿਐ=ਫਿਰਨ ਕਰਕੇ ਭੀ ਉਹ ਪਰਮੇਸ਼ਰ ਪ੍ਰਸੰਨ ਨਹੀਂ ਹੁੰਦਾ।

## ਨ ਭੀਜੈ ਦਾਤੀ ਕੀਤੈ ਪੁੰਨਿ॥ ਨ ਭੀਜੈ ਬਾਹਰਿ ਬੈਠਿਆ ਸੁੰਨਿ॥

ਦਾਤੀ=ਦਾਤਾਂ ਦੇ ਦੇਣ ਕਰਕੇ ਅਤੇ ਦਾਨ ਪੁੰਨ ਕੀਤਿਆਂ ਭੀ ਉਹ ਪਰਮੇਸ਼ਰ ਪ੍ਰਸੰਨ ਨਹੀਂ ਹੁੰਦਾ। ਬਾਹਰ ਸੁੰਨਿ=ਉਜਾੜਾਂ ਵਿਚ ਬੈਠਣ ਕਰਕੇ ਭੀ ਉਹ ਪਰਮੇਸ਼ਰ ਭੀਜੈ=ਪ੍ਰਸੰਨ ਨਹੀਂ ਹੁੰਦਾ।

## ਨ ਭੀਜੈ ਭੇੜਿ ਮਰਹਿ ਭਿੜਿ ਸੂਰ॥ ਨ ਭੀਜੈ ਕੇਤੇ ਹੋਵਹਿ ਧੂੜ॥

ਭੇੜਿ=ਲੜਾਈ ਵਿਚ ਅਰਥਾਤ ਜੁੱਧ ਭੂਮਿਕਾ ਵਿਚ ਭਿੜਿ=ਲੜ ਕੇ ਜੋ ਸੂਰਮੇ ਮਰਦੇ ਹਨ, ਉਹਨਾਂ ਉੱਤੇ ਭੀ ਉਹ ਪਰਮੇਸ਼ਰ ਪ੍ਰਸੰਨ ਨਹੀਂ ਹੁੰਦਾ। ਕਿਤਨਿਆਂ ਦੀ ਚਰਨ ਧੂੜ ਹੋਣ ਕਰਕੇ ਭੀ ਉਹ ਪਰਮੇਸ਼ਰ ਪ੍ਰਸੰਨ ਨਹੀਂ ਹੁੰਦਾ।

## ਲੇਖਾ ਲਿਖੀਐ ਮਨ ਕੈ ਭਾਇ॥ ਨਾਨਕ ਭੀਜੈ ਸਾਚੈ ਨਾਇ ॥੨॥

ਮਨ ਦੇ ਭਾਇ=ਪਰੇਮ ਕਰਕੇ ਦਰਗਾਹ ਵਿਚ ਲੇਖਾ ਲਿਖਿਆ ਜਾਂਦਾ ਹੈ।

ਗੁਰੂ ਜੀ ਕਥਨ ਕਰਦੇ ਹਨ-ਸੱਚੇ ਨਾਮ ਜਪਣ ਕਰਕੇ ਪਰਮੇਸ਼ਰ ਭੀਜੈ=ਪ੍ਰਸੰਨ ਹੁੰਦਾ ਹੈ॥ ੨॥

## ਮਹਲਾ ੧॥ ਨਵ ਛਿਅ ਖਟ ਕਾ ਕਰੇ ਬੀਚਾਰੁ॥

ਜੇਹੜੇ ਪੁਰਸ਼ ਨਵ=ਨੌਂ ਵਿਆਕਰਣ, ਛਿਅ=ਛੇ ਸ਼ਾਸਤ੍ਰ, ਵੇਦ ਦੇ ਖਟ=ਛੇ ਅੰਕਾਂ ਦਾ ਵਿਚਾਰ ਕਰਦੇ ਹਨ।

## ਨਿਸਿ ਦਿਨ ਉਚਰੈ ਭਾਰ ਅਠਾਰ॥

ਰਾਤ ਦਿਨ ਭਾਰ=ਮਹਾਂ ਭਾਰਥ ਨੂੰ ਤੇ ਅਠਾਰਾਂ ਪੁਰਾਣਾਂ ਨੂੰ ਉਚਾਰਦੇ ਹਨ।

*ਅਥਵਾ:*-ਅਠਾਰਾਂ ਪਰਬ ਮਹਾਂ ਭਾਰਥ ਨੂੰ ਰਾਤ ਦਿਨ ਉਚਾਰਦੇ ਹਨ।

## ਤਿਨਿ ਭੀ ਅੰਤੁ ਨ ਪਾਇਆ ਤੋਹਿ॥ ਨਾਮ ਬਿਹੂਣ ਮੁਕਤਿ ਕਿਉ ਹੋਇ॥

ਉਹਨਾਂ ਨੇ ਭੀ ਆਪ ਜੀ ਦਾ ਅੰਤ ਨਹੀਂ ਪਾਇਆ। ਇਹ ਜੀਵ ਨਾਮ ਸਿਮਰਨ ਤੋਂ ਬਿਨਾਂ ਕਿਵੇਂ ਮੁਕਤ ਹੋ ਸਕਦਾ ਹੈ।

## ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ॥

ਜਦ ਕਿ ਵਸਤ=ਵਿਸ਼ਨੂੰ ਦੀ ਨਾਭੀ ਕਮਲ ਦਾ ਅੰਤ ਬ੍ਰਹਮਾ ਨੇ ਨਹੀਂ ਜਾਣਿਆ ਤਾਂ ਹੋਰ ਕੌਣ ਜਾਣ ਸਕਦਾ ਹੈ, ਸੰਸਕ੍ਰਿਤ ਵਿਚ ਵਸਦ ਦਾ ਅਰਥ ਵਿਸ਼ਨੂੰ ਹੈ, ਵਸਤ ਤੇ ਵਸਦ ਸ੍ਵਰਨੀ ਅੱਖਰ ਹਨ ਇਸ ਕਰਕੇ ਵਸਤ ਦਾ ਅਰਥ ਵਿਸ਼ਨੂੰ ਕੀਤਾ ਹੈ।

## ਗੁਰਮੁਖਿ ਨਾਨਕ ਨਾਮੁ ਪਛਾਣਿਆ ॥੩॥

ਗੁਰੂ ਜੀ ਕਥਨ ਕਰਦੇ ਹਨ- ਗੁਰਮੁਖਾਂ ਨੇ ਗੁਰਾਂ ਦੁਆਰੇ ਨਾਮ ਨੂੰ ਪਛਾਣਿਆ ਹੈ॥ ੩॥

## ਪਉੜੀ॥ ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥

ਉਹ ਨਿਰੰਜਨ ਪਰਮਾਤਮਾ ਆਪੇ ਆਪਿ=ਸੁੰਤਤ੍ਰ ਹੈ, ਜਿਸ ਨੇ ਆਪ ਹੀ ਸਾਰਿਆਂ ਨੂੰ ਉਤਪੰਨ ਕੀਤਾ ਹੈ।

## ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ॥

ਉਸ ਨੇ ਆਪ ਹੀ ਸਾਰੇ ਜਗਤ ਦਾ ਖੇਲ ਰਚਾਇਆ ਹੈ ਅਤੇ ਆਪ ਹੀ ਸਾਰਿਆਂ ਵਿਚ ਆਇਆ ਹੋਇਆ ਹੈ।

## ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥

ਰਜੋ, ਸਤੋ, ਤਮੋ ਇਹ ਤਿੰਨੇ ਗੁਣ ਉਸ ਨੇ ਆਪ ਹੀ ਬਣਾਏ ਹਨ ਅਤੇ ਉਸ ਨੇ ਆਪ ਹੀ ਮਾਇਆ ਦਾ ਮੋਹ ਵਧਾਇਆ ਹੈ।

## ਗੁਰਪਰਸਾਦੀ ਉਬਰੇ ਜਿਨ ਭਾਣਾ ਭਾਇਆ॥

ਜਿਨ੍ਹਾਂ ਨੂੰ ਭਾਣਾ ਚੰਗਾ ਲੱਗਾ ਹੈ, ਉਹ ਗੁਰ ਕ੍ਰਿਪਾ ਵਾਲੇ ਸੰਸਾਰ ਸਮੁੰਦਰ ਤੋਂ ਤਰ ਗਏ ਹਨ।

## ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ ॥੧॥

ਗੁਰੂ ਜੀ ਕਥਨ ਕਰਦੇ ਹਨ-ਜੋ ਸੱਚਾ ਸਾਰਿਆਂ ਵਿਚ ਸਮਾਇਆ ਹੋਇਆ ਹੈ, ਉਸ ਸੱਚ ਵਿਚ ਉਹ ਗੁਰਮੁਖ ਵਰਤਨਾ ਕਰਦਾ ਹੈ॥ ੧॥

[ਪੰਨਾ ੧੨੩੮]

## ਸਲੋਕ ਮਹਲਾ ੨॥

## ਆਪਿ ਉਪਾਏ ਨਾਨਕਾ ਆਪੇ ਰਖੈ ਵੇਕ॥

ਗੁਰੂ ਜੀ ਕਥਨ ਕਰਦੇ ਹਨ-ਸਾਰੇ ਜੀਵ ਉਸ ਨੇ ਆਪ ਪੈਦਾ ਕੀਤੇ ਹਨ ਅਤੇ ਆਪ ਹੀ ਉਸ ਨੇ ਵੇਕ=ਵੱਖੋ ਵਖਰੇ ਰੱਖੇ ਹਨ।

## ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ॥

ਜਦ ਕਿ ਸਾਰਿਆਂ ਦਾ ਮਾਲਕ ਇਕ ਪ੍ਰਭੂ ਹੀ ਹੈ ਤਾਂ ਫਿਰ ਮੰਦਾ=ਬੁਰਾ ਕਿਸ ਨੂੰ ਕਹਿਣਾ ਹੈ।

## ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ॥

ਉਹ ਇਕ ਮਾਲਕ ਹੀ ਸਾਰਿਆਂ ਜੀਵਾਂ ਨੂੰ ਧੰਧਿਆਂ ਵਿਚ ਲੱਗਾ ਕੇ ਵੇਖ ਰਿਹਾ ਹੈ।

## ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ॥

ਕਿਸੇ ਜੀਵ ਨੂੰ ਥੋੜਾ ਧੰਧਾ ਹੈ, ਕਿਸੇ ਨੂੰ ਅਗਲਾ=ਬਹੁਤਾ ਧੰਧਾ ਹੈ, ਧੰਧਿਆਂ ਤੋਂ ਖਾਲੀ ਕੋਈ ਜੀਵ ਨਹੀਂ ਹੈ।

## ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ॥

ਏਹ ਜੀਵ ਨੰਗੇ ਆਉਂਦੇ ਹਨ, ਨੰਗੇ ਹੀ ਚਲੇ ਜਾਂਦੇ ਹਨ, ਵਿਚ ਵਿਚਾਲੇ ਧੰਧਿਆਂ ਦਾ ਵਿਥਾਰ=ਪਸਾਰਾ ਕਰਦੇ ਹਨ।

## ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ॥੧॥

ਗੁਰੂ ਜੀ ਕਥਨ ਕਰਦੇ ਹਨ-ਜੋ ਵਾਹਿਗੁਰੂ ਦਾ ਹੁਕਮ ਨਹੀਂ ਜਾਣਦੇ, ਉਹਨਾਂ ਦੇ ਨਾਲ ਅੱਗੇ ਜਾਂਦਿਆਂ ਕੀ ਕਾਰ ਹੋਣੀ ਹੈ, ਭਾਵ ਬੁਰੀ ਹਾਲਤ ਹੋਣੀ ਹੈ॥ ੧॥

## ਮਹਲਾ ੧॥ ਜਿਨਸਿ ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ ਲੈ ਜਾਵੈ॥

ਜੀਵਾਂ ਰੂਪ ਜਿਨਸਾਂ ਨੂੰ ਥਾਪ ਕੇ ਅਰਥਾਤ ਬਣਾ ਕੇ ਸੰਸਾਰ ਵਿਚ ਭੇਜਦਾ ਹੈ, ਫੇਰ ਥਾਪੀਆਂ ਹੋਈਆਂ ਜਿਨਸਾਂ ਨੂੰ ਲੈ ਜਾਂਦਾ ਹੈ।

*ਅਥਵਾ:*-ਸਵਾਸਾਂ ਰੂਪ ਪੂੰਜੀ ਦੇ ਕੇ ਸ਼ੁਭ ਗੁਣਾਂ ਰੂਪ ਜਿਨਸ ਦੇ ਥਾਪਣ ਲਈ ਜੀਵਾਂ ਨੂੰ ਸੰਸਾਰ ਵਿਚ ਭੇਜਿਆ ਹੈ, ਪਰ ਏਹ ਜੀਵ ਕੁ ਜਿਨਸ ਅਰਥਾਤ ਖੋਟੀ ਵਸਤੂ ਨੂੰ ਥਾਪ ਕੇ ਲੈ ਜਾਂਦਾ ਹੈ।

## ਆਪੇ ਥਾਪਿ ਉਥਾਪੈ ਆਪੇ ਏਤੇ ਵੇਸ ਕਰਾਵੈ॥

ਆਪ ਹੀ ਥਾਪਿ=ਉਤਪਤੀ ਕਰਦਾ ਹੈ, ਆਪ ਹੀ ਉਥਾਪ=ਲੈਯ ਕਰਦਾ ਹੈ ਅਤੇ ਆਪ ਹੀ ਇਤਨੇ ਵੇਸ=ਰੂਪ ਅਰਥਾਤ ਭੇਖਾਂ ਨੂੰ ਕਰਾਉਂਦਾ ਹੈ।

## ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ॥

ਜਿੰਨੇ ਕੁ ਜੀਵ ਹਨ, ਸਾਰੇ ਅਉਧੂਤੀ=ਮੰਗਤੇ ਹੋ ਕੇ ਫਿਰਦੇ ਹਨ, ਉਹ ਪ੍ਰਭੂ ਆਪ ਹੀ ਸਾਰਿਆਂ ਨੂੰ ਭਿੱਖਿਆ ਪਾਂਦਾ ਹੈ।

## ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ॥

ਜੇਕਰ ਬੋਲਣਾ ਲੇਖੇ ਵਿਚ ਹੈ, ਚਲਨਾ ਭੀ ਲੇਖੇ ਵਿਚ ਹੈ ਤਾਂ ਫਿਰ ਕਾਇਤੁ=ਕਿਸ ਲਈ ਦਾਹਵੇ ਕਰਨੇ ਹਨ।

## ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ॥

ਗੁਰੂ ਜੀ ਕਥਨ ਕਰਦੇ ਹਨ-ਸਾਰਿਆਂ ਮਤਿ=ਭੇਖਾਂ ਦਾ ਮੂਲੁ=ਸਿਧਾਂਤ ਰੂਪ ਪਰਵਾਣਾ=ਬਚਨ (ਉਪਦੇਸ਼) ਏਹੋ ਹੈ, ਜੋ ਅਸਾਂ ਨੇ ਆਖ ਕੇ ਸੁਣਾਇਆ ਹੈ।

## ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ॥੨॥

ਜੇਹੋ ਜੇਹੀ ਕੋਈ ਕਰਣੀ=ਕਰਤੱਬਤਾ ਕਰਦਾ ਹੈ, ਉਸ ਦੇ ਉਪਰ ਹੀ ਤਪਾਵਸੁ=ਨਿਆਂ ਹੋਣਾ ਹੈ, ਜੇਹੜਾ ਕੋਈ ਜ਼ਬਾਨੀ ਕਹਿੰਦਾ ਕਹਾਉਂਦਾ ਹੈ, ਉਹ ਪ੍ਰਵਾਨ ਨਹੀਂ ਹੋਣਾ॥ ੨॥

## ਪਉੜੀ॥ ਗੁਰਮੁਖਿ ਚਲਤੁ ਰਚਾਇਓਨੁ ਗੁਣ ਪਰਗਟੀ ਆਇਆ ॥

ਗੁਰਮੁਖਾਂ ਦੇ ਅੰਦਰ ਇਹ ਸ਼ੁਭ ਗੁਣ=ਵਿਚਾਰ ਪ੍ਰਗਟ ਹੋ ਆਇਆ ਹੈ ਕਿ ਸਾਰਾ ਜਗਤ ਪਰਮੇਸ਼ਰ ਨੇ ਇਕ ਚਲਤੁ=ਕੌਤਕ (ਤਮਾਸ਼ਾ) ਰੂਪ ਬਣਾਇਆ ਹੈ।

ਵਾ:- ਜਿਨ੍ਹਾਂ ਗੁਰਮੁਖਾਂ ਨੂੰ ਸ਼ੁਭ ਗੁਣ ਆ ਕੇ ਪ੍ਰਗਟ ਹੋਏ ਹਨ, ਉਹਨਾਂ ਨੇ ਏਹ ਨਿਸਚੇ ਕੀਤਾ ਹੈ ਕਿ ਜੇਹੜਾ ਸੰਸਾਰ ਰਚਿਆ ਹੈ, ਏਹ ਚਲਤੁ=ਚਲਿਤ੍ਰ ਰੂਪ ਹੈ, ਅਰਥਾਤ ਚਲੇ ਜਾਣ ਵਾਲਾ ਹੈ। ਇਸ ਲਈ ਗੁਰਮੁਖ-

## ਗੁਰਬਾਣੀ ਸਦ ਉਚਰੈ ਹਰਿ ਮੰਨਿ ਵਸਾਇਆ॥

ਸਦੀਵ ਕਾਲ ਗੁਰਬਾਣੀ ਨੂੰ ਉਚਾਰਦੇ ਰਹਿੰਦੇ ਹਨ ਤੇ ਮਨ ਵਿਚ ਹਰੀ ਨੂੰ ਵਸਾਇਆ ਹੈ।

## ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ ਜਗਾਇਆ ॥

ਉਨ੍ਹਾਂ ਦੇ ਅੰਦਰੋਂ ਸਕਤਿ=ਮਾਇਆ ਦੀ ਇੱਛਾ ਚਲੀ ਗਈ ਹੈ ਤੇ ਭਰਮ ਕੱਟਿਆ ਗਿਆ ਹੈ, ਸਿਵ= ਕਲਿਆਣ ਸਰੂਪ ਜੋਤੀ ਪਰਮਾਤਮਾ ਜਗਾਇਆ=ਪ੍ਰਗਟ ਹੋ ਗਿਆ ਹੈ।

## ਜਿਨ ਕੈ ਪੋਤੈ ਪੁੰਨੁ ਹੈ ਗੁਰੁ ਪੁਰਖੁ ਮਿਲਾਇਆ ॥

ਜਿਸ ਦੇ ਬੁੱਧੀ ਰੂਪ ਪੋਤੈ=ਪਲੇ, ਵਾ:-ਖਜ਼ਾਨੇ ਵਿਚ ਪੁੰਨ ਕਰਮ ਹੈ, ਉਸ ਨੂੰ ਗੁਰ ਪੁਰਖਾਂ ਨੇ ਆਪਣੇ ਨਾਲ ਮਿਲਾਇਆ ਹੈ।

## ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ ॥੨॥

ਗੁਰੂ ਜੀ ਕਥਨ ਕਰਦੇ ਹਨ-ਜੋ ਸਹਜੇ=ਗਿਆਨ ਵਿਚ ਮਿਲ ਰਿਹਾ ਹੈ, ਉਹ ਹਰੀ ਨਾਮੀ ਵਿਚ ਸਮਾਇਆ=ਅਭੇਦ ਹੋਇਆ ਹੈ॥ ੨॥

## ਸਲੋਕ ਮਹਲਾ ੨ ॥

## ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥

ਜਿਸ ਵੇਲੇ ਪਰਮੇਸ਼ਰ ਰੂਪ ਸ਼ਾਹ ਪਾਸੋਂ ਸਵਾਸਾਂ ਰੂਪ ਪੂੰਜੀ ਲੈ ਕੇ ਮਾਤ ਲੋਕ ਨੂੰ ਜੀਵਾਂ ਰੂਪ ਵਣਜਾਰੇ ਚਲੇ, ਉਸ ਵੇਲੇ ਕਰਮਾਂ ਅਨੁਸਾਰ ਜੋ ਕੁਝ ਜੀਵਾਂ ਨੂੰ ਦੇਣਾ ਹੈ, ਉਹ ਇਸ ਦੇ ਨਾਲ ਹੀ ਲਿਖ ਦਿੱਤਾ ਹੈ।

## ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮ੍ਾਲਿ ॥

ਉਸ ਲਿਖੇ ਹੋਏ ਕਰਮ ਦੇ ਉਪਰ ਹੀ ਪ੍ਰਭੂ ਦਾ ਹੁਕਮ ਹੁੰਦਾ ਹੈ, *ਵਾ:*-ਜੀਵਾਂ ਦਾ ਹੋਰਨਾਂ ਉੱਤੇ ਹੁਕਮ ਹੁੰਦਾ ਹੈ, *ਅਥਵਾ:*-ਲਿਖੇ ਹੋਏ ਜੋ ਵੇਦ ਸ਼ਾਸਤ੍ਰ ਹਨ, ਏਹੋ ਇਨ੍ਹਾਂ ਜੀਵਾਂ ਉੱਤੇ ਪ੍ਰਭੂ ਦਾ ਹੁਕਮ ਹੋ ਰਿਹਾ ਹੈ। *ਯਥਾ:*-ਸੁਰਤੀ ਸਿਮ੍ਰਤੀ ਮਮਈਵ ਆਗਿਆ।

ਇਸ ਕਰਕੇ ਬੇਦਾਂ ਸ਼ਾਸਤ੍ਰਾਂ ਦੁਆਰੇ ਸ਼ੁਭ ਗੁਣਾਂ ਰੂਪੀ ਜਾਂ ਆਤਮ ਵਸਤੂ ਨੂੰ ਸੰਭਾਲ ਕੇ ਲੈਣਾ ਕਰ।

## ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥

ਮਹਾਤਮਾ ਰੂਪ ਵਣਜਾਰਿਆਂ ਨੇ ਆਤਮ ਵਸਤੂ ਲੀਤੀ ਹੈ ਅਤੇ ਨਾਮ ਰੂਪ ਵਖਰੁ=ਸੌਦੇ ਨੂੰ ਬੁੱਧੀ ਰੂਪ ਪਲੇ ਵਿਚ ਬੰਨ੍ਹ ਪਾਇਆ ਹੈ।

## ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥

ਕੋਈ ਗੁਰਮੁਖ ਤਾਂ ਨਾਮ ਜਪ ਕੇ ਆਤਮ ਲਾਭ ਲੈ ਚਲੇ ਹਨ ਅਤੇ ਇਕ ਮਨਮੁਖ ਪੁਰਸ਼ ਮੂਲ ਰੂਪ ਸਵਾਸਾਂ ਨੂੰ ਗੁਆ ਚਲੇ ਹਨ।

## ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥

ਸੰਸਾਰ ਵਿਚ ਥੋੜਾ ਪਦਾਰਥ ਤਾਂ ਕਿਸੇ ਨੇ ਨਹੀਂ ਮੰਗਿਆ ਸਾਰੇ ਬਹੁਤਾ ਹੀ ਮੰਗਦੇ ਹਨ, ਇਸ ਕਰਕੇ ਕਿਸ ਨੂੰ ਸਾਬਾਸਿ=ਧੰਨਤਾ ਜੋਗ ਕਹੀਏ।

## ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਉਹਨਾਂ ਉਪਰ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਹੈ, ਜਿਹੜੇ ਸਵਾਸਾਂ ਰੂਪੀ ਪੂੰਜੀ ਨੂੰ ਸਾਬਤ ਲਾਏ=ਲਿਆਏ ਹਨ। *ਵਾ:*-ਆਪਣੀ ਪੂੰਜੀ ਨੂੰ ਸਾਬਤ ਲਾਂਵਦੇ ਹਨ, ਭਾਵ ਧਨ ਨੂੰ ਪਰਮੇਸ਼ਰ ਨਮਿਤ ਖਰਚਦੇ ਹਨ॥ ੧ ॥ ਅੱਗੇ ਕਰਮਾਂ ਦੀ ਗਤੀ ਕਥਨ ਕਰਦੇ ਹਨ-

## ਮਹਲਾ ੧ ॥

## ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ ॥

ਕਰਮਾਂ ਅਨੁਸਾਰ ਇਹ ਜੀਵ ਆਪਸ ਵਿਚ ਕਦੇ ਜੁੜੇ, ਕਦੇ ਵਿਛਦੇ, ਕਦੇ ਵਿਛੜੇ ਕਦੇ ਜੁੜਨੇ ਵਾਲੇ ਹੋ ਕੇ ਜੁੜੇ।

## ਜੀਵਿ ਜੀਵਿ ਮੁਏ ਮੁਏ ਜੀਵੇ ॥

ਕਈ ਵਾਰ ਜੀਵੇ, ਕਈ ਵਾਰ ਮਰੇ, ਫੇਰ ਜੀਵੇ ਫੇਰ ਮਰਨੇ ਵਾਲੇ ਹੋ ਕੇ ਮਰੇ। (ਪ੍ਰਸੰਗ ਅਨੁਸਾਰ ਏਹੀ ਅਰਥ ਹੈ।)

*ਅਥਵਾ:*-ਜੋ ਪੁਰਸ਼ ਪਦਾਰਥਾਂ ਦੇ ਜੋੜ ਨਾਲ ਜੁੜੇ ਹਨ, ਉਹ ਪਰਮਾਤਮਾ ਨਾਲੋਂ ਵਿਛੜ ਗਏ ਹਨ, ਜੋ ਪਦਾਰਥਾਂ ਨਾਲੋਂ ਵਿਛੜੇ ਹਨ, ਉਹ ਪਰਮੇਸ਼ਰ ਨਾਲ ਜੁੜੇ ਹਨ।

ਜੇਹੜੇ ਜੀਵ ਸੰਸਾਰ ਵੱਲ ਜਿਊਂਦੇ ਹਨ, ਉਹ ਪਰਮੇਸ਼ਰ ਵਲੋਂ ਮਰੇ ਹੋਏ ਹਨ, ਜੇਹੜੇ ਸੰਸਾਰ ਵਲੋਂ ਮਰ ਗਏ ਹਨ, ਉਹ ਪਰਮੇਸ਼ਰ ਦੀ ਤਰਫ਼ ਜਿਊਂਦੇ ਹਨ।

**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥**

ਗਿਆਨ ਤੋਂ ਬਿਨਾਂ ਇਹ ਜੀਵ ਚੱਕਰ ਵਿਚ ਹੀ ਪਿਆ ਰਿਹਾ, ਮਰ ਕੇ ਕਿਤਨਿਆਂ ਦੇ ਪਿਤਾ ਹੋਏ, ਕਿਤਨਿਆਂ ਦੇ ਪੁੱਤਰ ਹੋਏ, ਕਿਤਨੇ ਵਾਰੀ ਗੁਰੂ ਹੋਏ ਕਿਤਨੇ ਵਾਰੀ ਚੇਲੇ ਹੋਏ।

**ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥**

ਜੇਕਰ ਹੁਣ ਗਿਣਤੀ ਕਰੀਏ ਪਿਛੇ ਕੀ ਜਾਤੀ ਵਾਲੇ ਹੋਏ ਸਾਂ ਤੇ ਅੱਗੇ ਕਿਆ ਹੂਏ=ਕੀ ਹੋਵਾਂਗੇ ਇਸ ਗੱਲ ਦੀ ਕੁਝ ਗਿਣਤੀ ਨਹੀਂ ਆਉਂਦੀ ।

**ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ॥**

ਸਾਰਿਆਂ ਕਿਰਤੁ=ਕਰਮਾਂ ਦਾ ਕਰਨਾ ਇਸ ਦੇ ਕਰਿ=ਹੱਥ 'ਪਰ ਲਿਖਿਆ ਜਾਂਦਾ ਹੈ, ਪਿਛੇ ਕਰਤਾ ਹੋ ਕੇ ਕਰਮਾਂ ਨੂੰ ਕਰਦਾ ਸੀ, ਹੁਣ ਵਰਤਮਾਨ ਵਿਚ ਕਰਤਾ ਹੋ ਕੇ ਕਰਮਾਂ ਨੂੰ ਕਰਦਾ ਹੈ, ਅੱਗੇ ਭਵਿਛਤ ਵਿਚ ਕਰਤਾ ਹੋ ਕੇ ਕਰਮਾਂ ਨੂੰ ਕਰੇਗਾ। *ਅਥਵਾ:*-ਜੀਵ ਕਰਤਾ ਹੋ ਕੇ ਚਾਰਿਆਂ ਜੁਗਾਂ ਵਿਚ ਕਰਮ ਕਰਦਾ ਹੀ ਕਰਦਾ ਹੈ।

**ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ॥ ੨ ॥**

ਮਨਮੁਖੀ ਕਰਮਾਂ ਕਰਕੇ ਮਰਨਾ ਹੁੰਦਾ ਹੈ, ਗੁਰਮੁਖੀ ਕਰਮਾਂ ਕਰਕੇ ਤਰਨਾ ਹੁੰਦਾ ਹੈ, ਗੁਰੂ ਜੀ ਕਥਨ ਕਰਦੇ ਹਨ-ਨਦਰੀ=ਪਰਮਾਤਮਾ ਕ੍ਰਿਪਾ ਦੀ ਨਜ਼ਰ ਕਰੇ ਤਾਂ ਗੁਰਮੁਖੀ ਕਰਮ ਮਿਲਦੇ ਹਨ॥ ੨ ॥

**ਪਉੜੀ॥ ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ॥**

ਮਨਮੁਖ ਦੇ ਅੰਦਰ ਦਵੈਤ ਭਾਵ ਤੇ ਭਰਮ ਹੈ, ਇਸ ਲਈ ਦੂਜੈ=ਸੰਸਾਰ ਵਿਚ ਲੁਭਾਇਮਾਨ ਹੋ ਰਿਹਾ ਹੈ ਜਾਂ ਦੂਜੈ=ਦ੍ਵੈਤ ਰੂਪ ਪਦਾਰਥਾਂ ਦੇ ਲੋਭ ਵਿਚ ਆ ਰਿਹਾ ਹੈ।

**ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ॥**

ਝੂਠ ਤੇ ਕਪਟ ਨੂੰ ਕਮਾਉਂਦੇ ਹਨ, ਮੂੰਹ ਤੋਂ ਝੂਠ ਨੂੰ ਹੀ ਬੋਲਦੇ ਹਨ।

**ਪੁਤ੍ਰ ਕਲਤ੍ਰ ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ॥**

ਜਿੰਨਾਂ ਕੁ ਪੁੱਤਰ ਦਾ ਮੋਹ ਹੈ, ਉਹ ਸਾਰਾ ਦੁੱਖ ਰੂਪ ਹੈ, ਜਿੰਨਾ ਕੁ ਕਲਤ੍ਰ=ਇਸਤ੍ਰੀ ਦਾ, ਹੇਤੁ=ਪ੍ਰੇਮ ਹੈ, ਇਹ ਭੀ ਸਾਰਾ ਦੁੱਖ ਰੂਪ ਹੈ।

**ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ॥**

ਉਹ ਜਮਾਂ ਦੇ ਦਰ ਅੰਦਰ ਬੱਧੇ ਹੋਏ ਮਾਰ ਖਾਂਦੇ ਹਨ, ਜੋ ਭਰਮ ਦੇ ਭਰਮਾਏ ਹੋਏ ਭੌਂਦੇ ਫਿਰਦੇ ਹਨ।

## ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ ॥ ੩ ॥

ਮਨਮੁਖ ਪੁਰਸ਼ ਨੇ ਆਪਣੇ ਅਮੋਲਕ ਜਨਮ ਨੂੰ ਨਿਸਫਲ ਹੀ ਗਵਾ ਲਿਆ ਹੈ, ਗੁਰੂ ਜੀ ਕਥਨ ਕਰਦੇ ਹਨ-ਹਰੀ ਨੂੰ ਇਸੇ ਤਰ੍ਹਾਂ ਭਾਉਂਦਾ ਹੈ॥ ੩ ॥

## ਸਲੋਕ ਮਹਲਾ ੨ ॥

## ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥

ਜਿਨ੍ਹਾਂ ਨੂੰ ਆਪ ਜੀ ਦੇ ਨਾਮ ਦੀ ਵਡਿਆਈ ਪਰਾਪਤ ਹੋਈ ਹੈ, ਉਹ ਮਨ ਕਰਕੇ ਆਪ ਜੀ ਦੇ ਵਿਚ ਰਤੇ=ਤਦਾਕਾਂਰ ਹੋਏ ਹਨ।

## ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥

ਗੁਰੂ ਜੀ ਕਥਨ ਕਰਦੇ ਹਨ-ਇਕ ਨਾਮ ਹੀ ਅੰਮ੍ਰਿਤ ਰੂਪ ਹੈ, ਦੂਜਾ ਹੋਰ ਕੋਈ ਅੰਮ੍ਰਿਤ ਨਹੀਂ ਹੈ।

ਵਾ:-ਇਕ ਨਾਮ ਹੀ ਅੰਮ੍ਰਿਤੁ=ਅਮਰ ਕਰਨ ਵਾਲਾ ਹੈ, ਹੋਰ ਕੋਈ ਦੂਜਾ ਸਾਧਨ ਅਮਰ ਕਰਨ ਵਾਲਾ ਨਹੀਂ ਹੈ।

## ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥

ਗੁਰੂ ਜੀ ਕਥਨ ਕਰਦੇ ਹਨ-ਨਾਮ ਅੰਮ੍ਰਿਤ ਹੈ ਤਾਂ ਮਨ ਦੇ ਵਿਚ, ਪਰ ਗੁਰੂ ਦੀ ਪਰਸਾਦਿ=ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥ ੧ ॥

ਉਹਨਾਂ ਨੇ ਰੰਗ ਸਿਉ=ਪ੍ਰੇਮ ਨਾਲ ਨਾਮ ਅੰਮ੍ਰਿਤ ਪੀਤਾ ਹੈ, ਜਿਹਨਾਂ ਦੇ ਮਸਤਕ 'ਪਰ ਆਦੋਂ ਸ਼ੁਭ ਲੇਖ ਲਿਖਿਆ ਹੋਇਆ ਹੈ॥ ੧ ॥

[ਪੰਨਾ ੧੨੩੯]

## ਮਹਲਾ ੨ ॥ ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥

ਪਰਮੇਸ਼ਰ ਦਾ ਪੈਦਾ ਕੀਤਾ ਹੋਇਆ ਜੋ ਜੀਵ ਹੈ, ਉਸ ਨੂੰ ਕੀ ਸਲਾਹੁਣਾ ਹੈ, ਜੋ ਇਨ੍ਹਾਂ ਨੂੰ ਪੈਦਾ ਕਰਦਾ ਹੈ, ਉਸ ਪ੍ਰਭੂ ਨੂੰ ਸਲਾਹੁਣਾ ਕਰੋ।

## ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ॥

ਗੁਰੂ ਜੀ ਕਥਨ ਕਰਦੇ ਹਨ-ਇਕ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਦੂਜਾ ਉਸ ਵਰਗਾ ਦਾਤਾ ਨਹੀਂ ਹੈ।

## ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥

ਉਸ ਕਰਤੇ ਪੁਰਖ ਨੂੰ ਸਲਾਹੁਣਾ ਚਾਹੀਦਾ ਹੈ, ਜਿਸ ਨੇ ਏਹ ਆਕਾਰੁ=ਜਗਤ ਕੀਤਾ ਹੈ।

## ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥

ਉਸ ਦਾਤੇ ਪ੍ਰਭੂ ਨੂੰ ਸਲਾਹੁਣਾ ਚਾਹੀਦਾ ਹੈ, ਜੇਹੜਾ ਸਾਰਿਆਂ ਜੀਵਾਂ ਨੂੰ ਆਧਾਰੁ=ਆਸਰਾ ਦੇਂਦਾ ਹੈ।

## ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ॥

ਗੁਰੂ ਜੀ ਕਥਨ ਕਰਦੇ ਹਨ-ਉਹ ਪ੍ਰਭੂ ਆਪ ਸਦੀਵ=ਸਰਬਦਾ ਕਾਲ ਰਹਿਣ ਵਾਲਾ ਹੈ, ਭਾਵ ਅਮਰ ਹੈ। ਜਿਸ ਦਾ ਪ੍ਰਤੱਖ ਭੰਡਾਰਾ, ਵਾ:-ਨਾਮ ਭੰਡਾਰਾ ਪੂਰਨ ਹੈ।

## ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥੨॥

ਉਸ ਨੂੰ ਵੱਡਾ ਕਰਕੇ ਸਲਾਉਣਾ ਚਾਹੀਦਾ ਹੈ ਕਿਉਂਕਿ ਉਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੨॥

## ਪਉੜੀ॥ ਹਰਿ ਕਾ ਨਾਮੁ ਨਿਧਾਨੁ ਹੈ ਸੇਵਿਐ ਸੁਖੁ ਪਾਈ॥

ਹਰੀ ਦਾ ਨਾਮ ਸੁਖਾਂ ਦਾ ਨਿਧਾਨੁ=ਖਜ਼ਾਨਾ ਹੈ, ਉਸ ਦੇ ਸੇਵਿਐ=ਸਿਮਰਨੇ ਕਰਕੇ ਸੁਖ ਪ੍ਰਾਪਤ ਹੁੰਦਾ ਹੈ।

## ਨਾਮੁ ਨਿਰੰਜਨੁ ਉਚਰਾਂ ਪਤਿ ਸਿਉ ਘਰਿ ਜਾਂਈ ॥

ਨਿਰੰਜਨ ਦੇ ਨਾਮ ਉਚਾਰਨ ਕਰਕੇ ਪਤਿ=ਇੱਜ਼ਤ ਨਾਲ ਸਰੂਪ ਘਰ ਵਿਚ ਜਾਈਦਾ ਹੈ।

## ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ॥

ਮੁਖੀ ਗੁਰਾਂ ਦੀ ਬਾਣੀ ਹੀ ਨਾਮ ਹੈ, ਇਸ ਦੇ ਅਭਿਆਸ ਕਰਨ ਨਾਲ ਨਾਮ ਹਿਰਦੇ ਵਿਚ ਆ ਕੇ ਵਸਦਾ ਹੈ ਜਾਂ ਗੁਰਮੁਖ ਨਾਮ ਬਾਣੀ ਨੂੰ ਉਚਾਰਦੇ ਹਨ ਤੇ ਹਿਰਦੇ ਵਿਚ ਵੀ ਨਾਮ ਨੂੰ ਵਸਾਉਂਦੇ ਹਨ।

## ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਈਂ॥

ਸਤਿਗੁਰਾਂ ਦੇ ਧਿਆਉਣ ਕਰਕੇ ਮਤਿ=ਮਨ ਰੂਪ ਪੰਛੀ ਵਸੀਕਾਰ ਹੋ ਜਾਂਦਾ ਹੈ।

## ਨਾਨਕ ਆਪਿ ਦਇਆਲੁ ਹੋਇ ਨਾਮੇ ਲਿਵ ਲਾਈ ॥੪॥

ਗੁਰੂ ਜੀ ਕਥਨ ਕਰਦੇ ਹਨ-ਵਾਹਿਗੁਰੂ ਆਪ ਦਿਆਲੂ ਹੋਵੇ ਤਾਂ ਨਾਮ ਸਿਮਰਨ ਵਿਚ ਲਿਵਲਾਈ= ਬਿਰਤੀ ਜੁੜਦੀ ਹੈ॥ ੪॥

## ਸਲੋਕ ਮਹਲਾ ੨॥

## ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥

ਜੇਹੜਾ ਪ੍ਰਭੂ ਆਪ ਜਾਣੀ ਜਾਣ ਹੈ, ਉਸ ਨਾਲ ਕਿਸ ਤਰ੍ਹਾਂ ਬੋਲਣਾ ਬਣਦਾ ਹੈ।

## ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ॥

ਜਿਸ ਦੀ ਹੁਕਮ ਰੂਪੀ ਚੀਰੀ=ਚਿੱਠੀ ਮੁੜਦੀ ਨਹੀਂ ਹੈ, ਅਰਥਾਤ ਜੋ ਹੁਕਮ ਕਰਦਾ ਹੈ, ਉਹ ਹਰ ਇਕ ਨੂੰ ਮੰਨਣਾ ਪੈਂਦਾ ਹੈ, ਉਹ ਮਾਲਕ ਪ੍ਰਭੂ ਪ੍ਰਮਾਣੀਕ ਹੈ।

## ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ॥

ਜਿਸ ਪ੍ਰਭੂ ਦੀ ਆਗਿਆ ਰੂਪ ਚੀਰੀ=ਚਿੱਠੀ ਵਿਚ ਬੜੇ ਬੜੇ ਮੀਰ=ਬਾਦਸ਼ਾਹ, ਸੁਲਤਾਨ ਤੇ ਸਲਾਰ= ਸਰਦਾਰ ਚਲਣਾ ਕਰਦੇ ਹਨ।

## ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ॥

ਗੁਰੂ ਜੀ ਕਥਨ ਕਰਦੇ ਹਨ-ਜੋ ਉਸ ਨੂੰ ਭਾਉਂਦਾ ਹੈ, ਸਾਡੇ ਹੱਕ ਵਿਚ ਓਹੀ ਕਾਰ ਭਲੀ ਹੈ।

## ਜਿਨ੍ਾ ਚੀਰੀ ਚਲਣਾ ਹਥਿ ਤਿਨ੍ਾ ਕਿਛੁ ਨਾਹਿ॥

ਜਿਨ੍ਹਾਂ ਨੇ ਆਗਿਆ ਰੂਪ ਚੀਰੀ=ਚਿੱਠੀ ਅਨੁਸਾਰ ਚਲਣਾ ਹੈ, ਉਹਨਾਂ ਜੀਵਾਂ ਦੇ ਹੱਥ ਵਿਚ ਕੁਝ ਭੀ ਨਹੀਂ ਹੈ।

## ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥

ਜਿਸ ਵੇਲੇ ਸਾਹਿਬ=ਮਾਲਕ ਪ੍ਰਭੂ ਦਾ ਹੁਕਮ ਹੋਣਾ ਹੈ ਤਾਂ ਇਨ੍ਹਾਂ ਨੇ ਉੱਠ ਕੇ ਕਰਲੈ=ਰਾਹੇ ਪੈ ਜਾਣਾ ਹੈ।

## ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥

ਪ੍ਰਭੂ ਦੀ ਆਂਗਿਆ ਰੂਪ ਚੀਰੀ=ਚਿੱਠੀ ਵਿਚ ਜੇਹੋ ਜੇਹਾ ਹੁਕਮ ਜੀਵ ਦੇ ਲਈ ਲਿਖਿਆ ਗਿਆ ਹੈ, ਤੇਹਾ ਹੀ ਕਰਮ ਕਮਾਉਂਦਾ ਹੈ।

## ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਇਹ ਜੀਵ ਪ੍ਰਭੂ ਦੇ ਘਲੇ=ਭੇਜੇ ਹੋਏ ਆਉਂਦੇ ਹਨ ਅਤੇ ਉਸ ਦੇ ਸੱਦੇ ਹੋਏ ਇਸ ਸੰਸਾਰ ਤੋਂ ਉੱਠ ਜਾਂਦੇ ਹਨ॥ ੧ ॥

## ਮਹਲਾ ੨ ॥

## ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥

ਜਿਨ੍ਹਾਂ ਨੂੰ ਵਾਹਿਗੁਰੂ ਨੇ ਆਪਣੀ ਸਿਫ਼ਤ ਬਖ਼ਸ਼ੀ ਹੈ, ਓਹੀ ਨਾਮ ਧਨ ਨੂੰ ਪਾ ਕੇ ਪੋਤੇਦਾਰ=ਖਜ਼ਾਨੇ ਵਾਲੇ ਹਨ।

## ਕੁੰਜੀ ਜਿਨ ਕਉ ਦਿਤੀਆ ਤਿਨ੍ਾ ਮਿਲੇ ਭੰਡਾਰ॥

ਜਿਨ੍ਹਾਂ ਨੂੰ ਗੁਰਾਂ ਨੇ ਬ੍ਰਹਮ ਵਿੱਦਿਆ ਰੂਪ ਕੁੰਜ਼ੀ ਦਿੱਤੀ ਹੈ, ਉਹਨਾਂ ਨੂੰ ਸ਼ੁਭ ਗੁਣਾਂ ਰੂਪ ਭੰਡਾਰੇ ਮਿਲਦੇ ਹਨ।

## ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥

ਜਿਸ ਭੰਡਾਰੀ=ਖਜ਼ਾਨਚੀ ਪਾਸੋਂ ਸ਼ੁਭ ਗੁਣ ਨਿਕਲਦੇ ਹਨ, ਓਹੀ ਦਰਗਾਹ ਵਿਚ ਪ੍ਰਮਾਣੀਕ ਕੀਤੇ ਜਾਂਦੇ ਹਨ।

## ਨਦਰਿ ਤਿਨ੍ਾ ਕਉ ਨਾਨਕਾ ਨਾਮੁ ਜਿਨ੍ਾ ਨੀਸਾਣੁ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਉਨ੍ਹਾਂ ਨੂੰ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਜਿਨ੍ਹਾਂ ਪਾਸ ਨਾਮ ਰੂਪ ਨੀਸਾਣੁ= ਪਰਵਾਣਾ ਹੈ ਜਾਂ ਜਿਨ੍ਹਾਂ ਉੱਤੇ ਨਾਮ ਦਾ ਨਿਸ਼ਾਨ ਹੈ॥ ੨ ॥

## ਪਉੜੀ॥ ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ॥

ਨਿਰੰਜਨ ਦਾ ਨਾਮ ਨਿਰਮਲ ਹੈ, ਉਸ ਨੂੰ ਸੁਣਿਆਂ ਸੁਖ ਪ੍ਰਾਪਤ ਹੁੰਦਾ ਹੈ।

**ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ॥**

ਸੁਣਿ=ਕੰਨਾਂ ਦੁਆਰੇ ਨਾਮ ਨੂੰ ਸੁਣੀਏ ਤੇ ਮਨ ਵਿਚ ਮਨਨ ਕਰੀਏ, ਵਸਾਈਐ=ਨਿਧਿਆਸਣ ਕਰੀਏ ਤਾਂ ਉਹ ਕੋਈ ਜਨ ਬੂਝੈ=ਸਮਝਦਾ ਹੈ।

**ਬਹਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ॥**

ਸਚੁ=ਨਿਸਚੇ ਕਰਕੇ ਉਹ ਸੱਚਾ ਪ੍ਰਭੂ ਬਹਿੰਦਿਆਂ ਉਠਦਿਆਂ ਕਦੇ ਭੀ ਨਾ ਭੁਲੇ।

**ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ॥**

ਭਗਤ ਜਨਾਂ ਨੂੰ ਨਾਮ ਦਾ ਆਸਰਾ ਹੈ, ਨਾਮ ਕਰਕੇ ਹੀ ਉਨ੍ਹਾਂ ਨੂੰ ਸੁਖ ਹੋਇਆ ਹੈ।

**ਨਾਨਕ ਮਨਿ ਤਨਿ ਰਵਿ ਰਹਿਆ ਗੁਰਮੁਖਿ ਹਰਿ ਸੋਈ॥ ੫ ॥**

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖਾਂ ਦੇ ਮਨ ਤਨ ਵਿਚ ਓਹੀ ਹਰੀ ਰਵ ਰਿਹਾ ਹੈ॥ ੫॥

**ਸਲੋਕ ਮਹਲਾ ੧ ॥**

**ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ॥**

ਗੁਰੂ ਜੀ ਕਥਨ ਕਰਦੇ ਹਨ-ਜੇਕਰ ਜੀਵ ਦੇ ਗੁਣਾਂ ਨੂੰ ਪਿਛੇ ਪਾ ਕੇ ਪਰਮੇਸ਼ਰ ਦੇ ਕੀਤੇ ਹੋਏ ਪਰਉਪਕਾਰਾਂ ਦੇ ਤੋਲ ਨਾਲ ਤੋਲਣਾ ਕਰੀਏ।

**ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ॥**

ਤਾਂ ਪਰਮੇਸ਼ਰ ਦੇ ਇਕ ਵੀ ਬੋਲ=ਪਰਉਪਕਾਰ ਨੂੰ ਨਹੀਂ ਪੁਜ ਸਕਦਾ, ਜੇਕਰ ਪੂਰਾ ਹੋ ਕੇ ਪੂਰੇ ਪਰਮੇਸ਼ਰ ਨਾਲ ਮਿਲਣਾ ਚਾਹਵੇ।

**ਵਡਾ ਆਖਣੁ ਭਾਰਾ ਤੋਲੁ॥ ਹੋਰ ਹਉਲੀ ਮਤੀ ਹਉਲੇ ਬੋਲ॥**

ਪਰਮੇਸ਼ਰ ਦੇ ਜਸ ਦਾ ਆਖਣਾ ਸਭ ਤੋਂ ਵੱਡਾ ਹੈ, ਉਸ ਦਾ ਤੋਲੁ=ਵਿਚਾਰ ਕਰਨਾ ਭੀ ਸਭ ਤੋਂ ਭਾਰਾ ਹੈ। ਹੋਰਨਾਂ ਜੀਵਾਂ ਦੀ ਮਤੀ=ਬੁੱਧੀ, ਹਉਲੀ=ਤੁਛ ਹੈ ਤੇ ਜੀਵਾਂ ਦੇ ਬੋਲ ਭੀ ਤੁਛ ਹਨ।

**ਧਰਤੀ ਪਾਣੀ ਪਰਬਤ ਭਾਰੁ॥ ਕਿਉ ਕੰਡੈ ਤੋਲੈ ਸੁਨਿਆਰੁ॥**

ਧਰਤੀ, ਪਾਣੀ, ਪਰਬਤ ਅਤੇ ਅਠਾਰਾਂ ਭਾਰ ਬਨਾਸਪਤੀ ਇਨ੍ਹਾਂ ਸਾਰਿਆਂ ਨੂੰ ਕੰਡੇ ਉੱਤੇ ਰੱਖ ਕੇ ਸੁਨਿਆਰਾ ਕਿਵੇਂ ਤੋਲ ਸਕਦਾ ਹੈ।

**ਤੋਲਾ ਮਾਸਾ ਰਤਕ ਪਾਇ॥ ਨਾਨਕ ਪੁਛਿਆ ਦੇਇ ਪੁਜਾਇ॥**

ਤੋਲਾ, ਮਾਸਾ ਤੇ ਰਤਕਾਂ ਨੂੰ ਪਾ ਕੇ । ਗੁਰੂ ਜੀ ਕਥਨ ਕਰਦੇ ਹਨ-ਜੇ ਉਸ ਪਾਸੋਂ ਪੁਛੀਏ ਤਾਂ ਉਹ ਪਰਮੇਸ਼ਰ ਦੇ ਗੁਣਾਂ ਨੂੰ ਪੁਜਾ ਦੇਵੇਗਾ? ਅਰਥਾਤ ਨਹੀਂ ਪੁਜਾ ਸਕਦਾ।

*ਅਥਵਾ:*-ਧਰਤੀ, ਪਾਣੀ, ਪਰਬਤ ਇਹ ਸਾਰੇ ਜਿਸ ਦੇ ਭਾਰੁ=ਆਸਰੇ ਹਨ। ਉਸ ਪਰਮੇਸ਼ਰ ਦੇ ਗੁਣਾਂ ਨੂੰ ਪੰਡਿਤ ਰੂਪ ਸੁਨਿਆਰਾ ਚਿਤ ਰੂਪ ਕੰਡੇ 'ਪਰ ਰੱਖ ਕੇ ਕਿਵੇਂ ਤੋਲ ਸਕਦਾ ਹੈ। ਤੋਲਾ=ਬੇਦ, ਮਾਸਾ=ਸ਼ਾਸਤ੍ਰ, ਰਤਕ=ਸਿੰਮ੍ਰਿਤੀਆਂ ਨੂੰ ਪਾ ਕੇ, ਭਾਵ ਇਨ੍ਹਾਂ ਨੂੰ ਪੜ੍ਹ ਕੇ। ਗੁਰੂ ਜੀ ਕਥਨ ਕਰਦੇ ਹਨ-ਪੁਛਿਆ=ਪੁਜਾ ਦੇਵੇਗਾ

ਅਰਥਾਤ ਨਹੀਂ ਪੁਜਾ ਸਕਦਾ ।

**ਦੂਜਾ ਅਰਥ:**-ਇਹ ਜੀਵ ਪਰਮੇਸ਼ਰ ਦਾ ਸਰੂਪ ਕਿਵੇਂ ਹੁੰਦਾ ਹੈ? ਉੱਤਰ-

***ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ॥***

ਜੇਕਰ ਜੀਵ ਦੇ ਜੀਵਤ ਭਾਵ ਨੂੰ ਪਿਛੇ ਪਾਈਐ, ਅਰਥਾਤ ਦੂਰ ਕਰੀਏ ਤਾਂ ਏਹ ਪਰਮੇਸ਼ਰ ਦੇ ਤੋਲ ਨਾਲ ਤੁਲਦਾ ਹੈ, ਭਾਵ ਉਸ ਦਾ ਸਰੂਪ ਹੁੰਦਾ ਹੈ।

***ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ॥***

ਸਾਰਿਆਂ ਸਾਧਨਾਂ ਵਿਚ ਪੂਰਾ ਹੋ ਕੇ ਜਿਸ ਮਹਾਤਮਾ ਨੇ ਪੂਰੇ ਪਰਮਾਤਮਾ ਨਾਲ ਮਿਲਣਾ ਕੀਤਾ ਹੈ, ਉਹਨਾਂ ਮਹਾਤਮਾ ਦੇ ਇਕ ਵੀ ਬੋਲ ਨੂੰ ਇਹ ਜੀਵ ਪੁਜ ਨਹੀਂ ਸਕਦਾ।

***ਵਡਾ ਆਖਣੁ ਭਾਰਾ ਤੋਲੁ॥ ਹੋਰ ਹਉਲੀ ਮਤੀ ਹਉਲੇ ਬੋਲ॥***

ਮਹਾਤਮਾ ਦੇ ਜਸ ਦਾ ਆਖਣਾ ਵੱਡਾ ਹੈ ਅਤੇ ਉਨ੍ਹਾਂ ਦਾ ਤੋਲੁ=ਵਿਚਾਰ ਵੀ ਭਾਰਾ ਹੈ।

ਹੋਰਨਾਂ ਜੀਵਾਂ ਦੀ ਬੁੱਧੀ ਤੁਛ ਹੈ ਤੇ ਬੋਲ=ਬਚਨ ਭੀ ਤੁਛ ਹਨ।

***ਧਰਤੀ ਪਾਣੀ ਪਰਬਤ ਭਾਰੁ॥***

ਧਰਤੀ ਵਾਂਙੂ ਖਿਮਾ, ਪਾਣੀ ਵਾਂਙੂ ਸੀਤਲਤਾ, ਪਰਬਤ ਵਾਂਙੂ ਕੂਟੱਸਥਤਾ ਇਤਆਦਿਕ ਭਾਰੁ=ਸਮੂਹ ਗੁਣਾਂ ਨੂੰ ਮਹਾਤਮਾ ਜਨ ਧਾਰਦੇ ਹਨ।

***ਕਿਉ ਕੰਡੈ ਤੋਲੈ ਸੁਨਿਆਰੁ॥ ਤੋਲਾ ਮਾਸਾ ਰਤਕ ਪਾਇ॥***

ਸੁਨਿਆਰੁ=ਪੰਡਿਤ ਆਪਣੇ ਚਿਤ ਰੂਪ ਕੰਡੇ ਵਿਚ ਪਾ ਕੇ ਮਹਾਤਮਾ ਦੇ ਗੁਣਾਂ ਨੂੰ ਕਿਵੇਂ ਤੋਲ ਸਕਦਾ ਹੈ।

ਤੋਲਾ=ਵੇਦ, ਮਾਸਾ=ਸ਼ਾਸਤ੍ਰ, ਰਤਕ=ਸਿੰਮ੍ਰਿਤੀਆਂ ਨੂੰ ਪਾ ਕੇ ਭਾਵ ਪੜ੍ਹ ਕੇ ।

ਮਹਾਤਮਾ ਦੇ ਗੁਣਾਂ ਨੂੰ ਕਿਵੇਂ ਤੋਲ ਸਕਦਾ ਹੈ।

***ਨਾਨਕ ਪੁਛਿਆ ਦੇਇ ਪੁਜਾਇ॥***

ਗੁਰੂ ਜੀ ਕਥਨ ਕਰਦੇ ਹਨ—ਤੋਲ ਪੁਛਿਆਂ ਪੂਰਾ ਪੁਚਾ ਦੇਵੇਗਾ, ਭਾਵ ਨਹੀਂ ਪੁਜਾ ਸਕਦਾ ।

## ਮੂਰਖ ਅੰਧਿਆ ਅੰਧੀ ਧਾਤੁ॥ ਕਹਿ ਕਹਿ ਕਹਣੁ ਕਹਾਇਨਿ ਆਪੁ॥੧॥

ਅੰਨ੍ਹਿਆਂ ਮੂਰਖਾਂ ਦੀ ਅੰਨ੍ਹੀ ਧਾਤੁ=ਦੌੜ ਹੈ। ਕਹੇ ਹੋਏ ਕਹਣੁ=ਪ੍ਰਸੰਗਾਂ ਨੂੰ ਕਹਿ ਕੇ ਆਪਣੇ ਆਪ ਨੂੰ ਵੱਡਾ ਕਹਾਉਂਦੇ ਹਨ॥ ੧॥

## ਮਹਲਾ ੧॥ ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ॥

ਪਰਮੇਸ਼ਰ ਦੇ ਜਸ ਦਾ ਆਖਣਾ ਔਖਾ ਹੈ ਅਤੇ ਕੰਨਾਂ ਨਾਲ ਸੁਨਣਾ ਭੀ ਔਖਾ ਹੈ, ਆਖਿ=ਮੂੰਹ ਦੁਆਰੇ ਆਖਣਾ ਕਰੀਏ ਤਾਂ ਆਖਿਆ ਨਹੀਂ, ਜਾਪੀ=ਜਾਂਦਾ ।

## ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ॥

ਇਕ ਪੁਰਸ਼ ਆਖਿ=ਮੁਖ ਦੁਆਰਾ, ਵਾ:-ਆਖਿ=ਪ੍ਰਸੰਗਾਂ ਦੁਆਰੇ ਆਖਦੇ ਹਨ ਤੇ ਕਈ ਸਬਦੁ=ਬੇਦ

ਦੁਆਰਾ, ਸਬਦੁ=ਬ੍ਰਹਮ ਨੂੰ ਰਾਤ ਦਿਨ ਅਰਧ ਉਰਧ=ਹੇਠਾਂ ਉਤਾਂਹ ਸਾਰੇ ਪੂਰਨ ਕਥਨ ਕਰਦੇ ਹਨ।

**ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ॥**

ਜੇਕਰ ਉਹ ਪਰਮਾਤਮਾ ਕਿਹੁ ਹੋਇ=ਕੁਝ ਵਸਤੂ ਹੋਵੇ ਤਾਂ ਕਿਹੁ=ਕਿਸੇ ਨੂੰ ਕੁਝ ਨਿਗਾਹ ਆਵੇ, ਉਸ ਦਾ ਨਾ ਰੂਪ ਨਾ ਜਾਤੀ, ਜਾਪੈ=ਜਾਣੀ ਜਾਂਦੀ ਹੈ।

**ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ॥**

ਕਰਤਾ ਪੁਰਖ ਸਾਰੇ ਕਾਰਨ ਕਾਰਜ ਆਪ ਹੀ ਕਰਦਾ ਹੈ, ਅਉਘਟ=ਕਠਨ ਰਸਤਿਆਂ ਨੂੰ ਤੇ ਸੁਘਟ=ਸੌਖੇ ਰਸਤਿਆਂ ਨੂੰ ਉਸ ਨੇ ਆਪ ਹੀ ਥਾਪਿ=ਬਣਾਇਆ ਹੈ।

[ਪੰਨਾ ੧੨੪੦]

**ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਉਸ ਦਾ ਆਖਣਾ ਬੜਾ ਔਖਾ ਹੈ ਕਿਉਂਕਿ ਆਖਿ=ਮੂੰਹ ਨਾਲ ਆਖਿਆ ਨਹੀਂ ਜਾਂਦਾ ॥ ੨॥

**ਪਉੜੀ॥ ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ॥**

ਨਾਮ ਦੇ ਸੁਨਣ ਕਰਕੇ ਮਨ ਰਹਸੀਐ=ਅਨੰਦ ਹੁੰਦਾ ਹੈ ਅਤੇ ਨਾਮ ਦੇ ਜਪਣ ਕਰਕੇ ਹੀ ਸ਼ਾਂਤੀ ਆਉਂਦੀ ਹੈ।

**ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ॥**

ਨਾਮ ਦੇ ਸੁਣਿਆਂ ਹੀ ਮਨ ਨੂੰ ਤ੍ਰਿਪਤੀ ਹੋਈ ਹੈ ਅਤੇ ਸਾਰਾ ਦੁੱਖ ਦੂਰ ਹੋ ਗਿਆ ਹੈ।

**ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ॥**

ਨਾਮ ਦੇ ਸੁਣਿਆਂ ਹੀ ਨਾਮ ਜਪਣ ਦਾ ਪ੍ਰੇਮ ਪੈਦਾ ਹੁੰਦਾ ਹੈ ਅਤੇ ਨਾਮ ਦੇ ਜਪਣ ਕਰਕੇ ਵਡਿਆਈ ਮਿਲਦੀ ਹੈ।

**ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ॥**

ਨਾਮ ਜਪਣ ਕਰਕੇ ਹੀ ਜਾਤੀ ਦੀ ਸਫਲਤਾ ਤੇ ਸਭ ਤਰ੍ਹਾਂ ਕਰਕੇ ਪਤਿ=ਇੱਜ਼ਤ ਹੁੰਦੀ ਹੈ, ਨਾਮ ਜਪਣ ਕਰਕੇ ਹੀ ਗਤਿ=ਮੁਕਤੀ ਪਾਈਦੀ ਹੈ।

**ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵਲਾਈ॥ ੬ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨ ਲਿਵ ਨੂੰ ਲੱਗਾ ਕੇ ਨਾਮ ਨੂੰ ਧਿਆਉਂਦੇ ਹਨ॥ ੬॥

**ਸਲੋਕ ਮਹਲਾ ੧॥**

ਜੇਹੜੇ ਪੁਰਸ਼ ਆਪਣੇ ਗੁਰੂ ਤੋਂ ਬੇਮੁਖ ਹੋਏ ਹਨ, ਉਹਨਾਂ ਨਿਗੁਰਿਆਂ ਦੀ ਜੂਠ ਕਿਸੇ ਤਰੀਕੇ ਉਤਰ ਸਕਦੀ ਹੈ ਜਾਂ ਨਹੀਂ ? ਉੱਤਰ:-

## ਜੂਠਿ ਨ ਰਾਗੀ ਜੂਠਿ ਨ ਵੇਦੀ॥ ਜੂਠਿ ਨ ਚੰਦ ਸੂਰਜ ਕੀ ਭੇਦੀ॥

ਰਾਗੀ ਬਣ ਕੇ ਕੀਰਤਨ ਕਰਨ ਨਾਲ ਉਸ ਦੀ ਜੂਠਿ=ਅਪਵਿੱਤ੍ਰਤਾ ਜਾਂਦੀ ਨਹੀਂ ਹੈ, ਵੇਦ ਪਾਠੀ ਹੋ ਕੇ ਵੇਦਾਂ ਦੀ ਧੁਨੀ ਕਰਨ ਨਾਲ ਉਸ ਦੀ ਜੂਠਿ=ਅਪਵਿੱਤ੍ਰਤਾ ਜਾਂਦੀ ਨਹੀਂ ਹੈ। ਸੂਰਜ, ਚੰਦਰਮਾ ਦੇ ਵਰਤਾਂ ਦੇ ਭੇਦ ਜਾਨਣ ਨਾਲ ਉਸ ਦੀ ਅਪਵਿੱਤ੍ਰਤਾ ਜਾਂਦੀ ਨਹੀਂ ਹੈ।

## ਜੂਠਿ ਨ ਅੰਨੀ ਜੂਠਿ ਨ ਨਾਈ॥ ਜੂਠਿ ਨ ਮੀਹੁ ਵਰਿ੍ਆਐ ਸਭ ਥਾਈ॥

ਅੰਨੀ=ਅੰਨ ਦਾਨ ਕਰਨ ਨਾਲ ਉਸ ਦੀ ਅਪਵਿੱਤ੍ਰਤਾ ਜਾਂਦੀ ਨਹੀਂ ਹੈ, ਆਪਣੀ ਨਾਈ=ਵਡਿਆਈ ਕਰਨ ਨਾਲ ਅਪਵਿੱਤ੍ਰਤਾ ਜਾਂਦੀ ਨਹੀਂ ਹੈ। ਸਾਰੀਆਂ ਜਗ੍ਹਾਂ 'ਪਰ ਮੀਂਹ ਵਰਸਾਉਣ ਕਰਕੇ ਭੀ ਅਪਵਿੱਤ੍ਰਤਾ ਜਾਂਦੀ ਨਹੀਂ ਹੈ।

## ਜੂਠਿ ਨ ਧਰਤੀ ਜੂਠਿ ਨ ਪਾਣੀ॥ ਜੂਠਿ ਨ ਪਉਣੈ ਮਾਹਿ ਸਮਾਣੀ॥

ਧਰਤੀ ਦਾਨ ਦਿਤਿਆਂ, ਵਾ:-ਧਰਤੀ ਵਿਚ ਗੁਫਾ ਬਣਾ ਕੇ ਬੈਠਣ ਨਾਲ ਅਪਵਿੱਤ੍ਰਤਾ ਨਹੀਂ ਜਾਂਦੀ, ਪਾਣੀ ਦਾਨ ਕੀਤਿਆਂ, ਵਾ:-ਪਾਣੀ ਵਿਚ ਖਲੋ ਕੇ ਤਪ ਕੀਤਿਆਂ ਭੀ ਅਪਵਿੱਤ੍ਰਤਾ ਨਹੀਂ ਜਾਂਦੀ।

ਪੌਣ ਦੇ ਸਮਾਉਣ ਕਰਕੇ, ਵਾ:-ਦਸਮ ਦੁਆਰ ਵਿਚ ਪਉਣੈ=ਪ੍ਰਾਣਾਂ ਦੇ ਚਾੜਨ ਨਾਲ ਅਪਵਿੱਤ੍ਰਤਾ ਨਹੀਂ ਜਾਂਦੀ।

## ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥
## ਮੁਹਿ ਫੇਰਿਐ ਮੁਹੁ ਜੂਠਾ ਹੋਇ॥੧॥

ਗੁਰੂ ਜੀ ਕਥਨ ਕਰਦੇ ਹਨ—ਗੁਰੂ ਤੋਂ ਹੀਣਿਆਂ ਦਾ ਕੋਈ ਭੀ ਗੁਣ ਦਰਗਾਹ ਵਿਚ ਕਬੂਲ ਨਹੀਂ ਹੁੰਦਾ।

ਵਾ:-ਨਿਗੁਰਿਆਂ ਵਿਚ ਕੋਈ ਸ਼ੁਭ ਗੁਣ ਨਹੀਂ ਹੈ ਕਿਉਂਕਿ ਗੁਰੂ ਤੋਂ ਮੂੰਹ ਮੋੜਨ ਕਰਕੇ ਉਹਨਾਂ ਦਾ ਮੂੰਹ ਜੂਠਾ=ਅਪਵਿੱਤਰ ਹੁੰਦਾ ਹੈ॥ ੧॥

ਕਿਸੀ ਨੇ ਕਿਹਾ, ਜੂਠਾ ਮੂੰਹ ਚੁਲੀਆਂ ਕਰਨ ਨਾਲ ਸੁੱਚਾ ਹੋ ਜਾਂਦਾ ਹੈ? ਉੱਤਰ:-

## ਮਹਲਾ ੧॥ ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ॥

ਗੁਰੂ ਜੀ ਕਥਨ ਕਰਦੇ ਹਨ—ਜੋ ਸੁੱਚੀਆਂ ਚੁਲੀਆਂ ਹਨ ਜੇ ਕੋਈ ਉਹਨਾਂ ਨੂੰ ਭਰਨਾ ਜਾਣੇ ਤਾਂ ਹੀ ਸੁੱਚਾ ਹੁੰਦਾ ਹੈ।

## ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ॥

ਸੁਰਤੇ=ਵੇਦ ਪਾਠੀ ਦੀ ਚੁਲੀ ਗਿਆਨ ਦੀ ਹੈ, ਜੋਗੀ ਦਾ ਜੇਹੜਾ ਜਤਿੰਦਰੇ ਹੋਣਾ ਹੈ, ਏਹ ਜੋਗੀ ਦੀ ਚੁਲੀ ਹੈ।

## ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ॥

ਬ੍ਰਾਹਮਣ ਦੀ ਚੁਲੀ ਸੰਤੋਖ ਦੀ ਹੈ, (ਯਥਾ ਲਾਭ ਤਥਾ ਸੰਤੁਸ਼ਟ ਰਹਿਣਾ) ਬ੍ਰਾਹਮਣ ਨੂੰ ਲੋਭ ਨਹੀਂ ਕਰਨਾ ਚਾਹੀਦਾ ਸੰਤੋਖੀ ਬਣ ਕੇ ਰਹਿਣਾ ਚਾਹੀਦਾ ਹੈ, ਸੱਚ ਬੋਲਦਿਆਂ ਰਹਿਣਾ ਤੇ ਦਾਨ ਕਰਦਿਆਂ ਰਹਿਣਾ,

ਵਾ:-ਸੱਤ ਸਰੂਪ ਪਰਮੇਸ਼ਰ ਦੇ ਨਮਿਤ ਦਾਨ ਕਰਨਾ ਏਹੋ ਗ੍ਰਿਹਸਤੀ ਦੀ ਚੁਲੀ ਹੈ।

**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥**

ਸੱਚਾ ਨਿਆਂ (ਇਨਸਾਫ) ਕਰਨਾ ਏਹ ਰਾਜੇ ਦੀ ਚੁਲੀ ਹੈ, ਜੋ ਸੱਚ ਸਰੂਪ ਦਾ ਧਿਆਨ ਧਾਰਨਾ ਹੈ, ਇਹ ਪੜ੍ਹਿਆਂ ਹੋਇਆਂ ਦੀ ਚੁਲੀ ਹੈ।

**ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥**

ਪਾਣੀ ਦੀ ਚੁਲੀ ਭਰਨ ਨਾਲ ਚਿਤ ਨਹੀਂ ਧੋਪਦਾ, ਹਾਂ ਇਕ ਗੱਲ ਹੈ ਮੂੰਹ ਨਾਲ ਪਾਣੀ ਪੀਤਾ ਜਾਵੇ ਤਾਂ ਤਰੇਹ ਦੂਰ ਹੋ ਜਾਂਦੀ ਹੈ।

**ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥ ੨ ॥**

ਪਾਣੀ ਸਾਰੇ ਸੰਸਾਰ ਦਾ ਪਿਉ ਹੈ ਅਤੇ ਫਿਰ ਪਾਣੀ ਹੀ ਸਭਨਾਂ ਨੂੰ ਖਾਇ=ਨਾਸ ਕਰ ਲੈਂਦਾ ਹੈ। ਇੰਨੀ ਸਮਰੱਥਾ ਵਾਲਾ ਹੋ ਕੇ ਭੀ ਗੁਰੂ ਤੋਂ ਬੇਮੁਖਤਾ ਰੂਪ ਜੂਠ ਨੂੰ ਦੂਰ ਨਹੀ ਕਰ ਸਕਦਾ ॥ ੨ ॥

**ਪਉੜੀ ॥ ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ ॥**

ਨਾਮ ਦੇ ਸੁਨਣ ਕਰਕੇ ਸਭ ਰਿਧੀਆਂ ਸਿਧੀਆਂ ਪਿਛੇ ਤੁਰੀਆਂ ਆਉਂਦੀਆਂ ਹਨ।

**ਨਾਇ ਸੁਣਿਐ ਨਉਨਿਧਿ ਮਿਲੈ ਮਨ ਚਿੰਦਿਆ ਪਾਵੈ ॥**

ਨਾਮ ਦੇ ਸੁਨਣ ਕਰਕੇ ਨੌਂ ਨਿਧੀਆਂ ਮਿਲਦੀਆਂ ਹਨ ਅਤੇ ਮਨ ਇੱਛਤ ਫਲ ਪਾਉਂਦਾ ਹੈ।

**ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ ॥**

ਨਾਮ ਦੇ ਸੁਨਣ ਕਰਕੇ ਸੰਤੋਖ ਪ੍ਰਾਪਤ ਹੁੰਦਾ ਹੈ ਅਤੇ ਕਵਲਾ=ਲਛਿਮੀ ਜੀਵ ਦੇ ਚਰਨਾਂ ਦੀ ਸੇਵਾ ਕਰਦੀ ਹੈ, ਭਾਵ ਬੇਅੰਤ ਮਾਇਆ ਪ੍ਰਾਪਤ ਹੁੰਦੀ ਹੈ।

**ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ ॥**

ਨਾਮ ਦੇ ਸੁਨਣ ਕਰਕੇ ਸਹਜੁ=ਗਿਆਨ ਪੈਦਾ ਹੁੰਦਾ ਹੈ ਅਤੇ ਸੁਭਾਵਕ ਹੀ ਆਤਮ ਸੁਖ ਨੂੰ ਪਾਉਂਦਾ ਹੈ।

**ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥ ੭ ॥**

ਗੁਰੂ ਜੀ ਕਥਨ ਕਰਦੇ ਹਨ-ਗੁਰਸਿੱਖਿਆ ਕਰਕੇ ਪ੍ਰਭੂ ਦਾ ਨਾਮ ਪਾਈਦਾ ਹੈ ਅਤੇ ਗੁਰਾਂ ਦੀ ਸਿੱਖਿਆ ਕਰਕੇ ਹੀ ਜਗਿਆਸੂ ਪ੍ਰਭੂ ਦੇ ਗੁਣਾਂ ਨੂੰ ਗਾਉਂਦਾ ਹੈ॥ ੭ ॥

**ਸਲੋਕ ਮਹਲਾ ੧ ॥**

**ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥**

ਜੀਵ ਦੁੱਖ ਵਿਚ ਜੰਮਦਾ ਹੈ, ਦੁੱਖ ਵਿਚ ਮਰਦਾ ਹੈ ਅਤੇ ਦੁੱਖ ਹੀ ਸੰਸਾਰ ਦੀ ਵਰਤਣ ਹੈ ਜਾਂ ਸੰਸਾਰ ਵਿਚ ਏਹ ਜੀਵ ਦੁੱਖਾਂ ਵਿਚ ਵਰਤਦਾ ਰਹਿੰਦਾ ਹੈ।

**ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ ॥**

ਪੰਡਿਤ ਲੋਕ ਸ਼ਾਸਤ੍ਰਾਂ ਨੂੰ ਪੜ੍ਹ ਕੇ, ਪੁਰਾਣਾਂ ਨੂੰ ਪੜ੍ਹ ਕੇ ਏਹੋ ਪੁਕਾਰਦੇ ਹੋਏ ਆਖਦੇ ਹਨ— ਕਿ ਅੱਗੇ

ਜਾ ਕੇ ਜੀਵ ਨੂੰ ਦੁੱਖ ਹੀ ਦੁੱਖ ਮਿਲਦਾ ਹੈ।

**ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥**

ਪ੍ਰਾਣੀ ਲਈ ਦੁੱਖ ਦੀਆਂ ਹੀ ਪੰਡਾਂ ਖੁਲ੍ਹਦੀਆਂ ਹਨ, ਇਸ ਵਿਚੋਂ ਕੋਈ ਭੀ ਸੁਖ ਨਹੀਂ ਨਿਕਲਿਆ।

**ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥**

ਜੀਵ ਨੂੰ ਦੁੱਖ ਵਿਚ ਹੀ ਜਲਾਇਆ=ਸਾੜਿਆ ਗਿਆ ਅਤੇ ਦੁੱਖੀ ਹੋ ਕੇ ਰੋਂਦਾ ਹੀ ਜਮਾਂ ਨਾਲ ਉੱਠ ਤੁਰਦਾ ਹੈ।

**ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥**

ਗੁਰੂ ਜੀ ਕਥਨ ਕਰਦੇ ਹਨ—ਸਿਫਤੀ=ਪਰਮਾਤਮਾ ਦੀ ਸਿਫਤ ਵਿਚ ਤਦਾਕਾਰ ਹੋਣ ਕਰਕੇ ਜੀਵ ਦਾ ਮਨ, ਤਨ ਸ਼ੁਭ ਗੁਣਾਂ ਨਾਲ ਹਰਿਆ ਹੁੰਦਾ ਹੈ, ਵਾ:-ਮਨ ਤਨ ਹਰਿਆ ਹੋਇ=ਸੁਖੀ ਹੁੰਦਾ ਹੈ।

**ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥੧॥**

ਭੀ=ਬਹੁੜੋਂ ਜਪ ਤਪ ਆਦਿਕ ਸਾਧਨਾਂ ਦਾ ਜੋ ਦੁੱਖ ਸਹਾਰਨਾ ਹੈ, ਜੇਕਰ ਏਹ ਦਾਰੂ ਪ੍ਰਾਪਤ ਹੋਵੇ ਤਾਂ ਦੁੱਖ ਦੀਆਂ ਅੱਗਾਂ ਜੋ ਕਾਮ ਆਦਿਕ ਵਿਕਾਰ ਹਨ, ਉਹ ਮਾਰੇ ਜਾਂਦੇ ਹਨ॥ ੧॥

**ਮਹਲਾ ੧॥**

**ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ॥**

ਗੁਰੂ ਜੀ ਕਥਨ ਕਰਦੇ ਹਨ-ਦੁਨੀਆ=ਮਾਇਆ ਦਾ ਰੰਗੁ=ਅਨੰਦ, ਭਸੁ=ਸੁਆਹ ਰੂਪ ਹੈ, ਪਿਛੇ ਵੀ ਭਸ ਰੂਪ ਸੀ, ਹੁਣ ਭੀ ਭਸ ਰੂਪ ਹੈ, ਅੱਗੇ ਭੀ ਖੇਹ ਰੂਪ ਹੋਵੇਗਾ।

**ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ॥**

ਇਹ ਜੀਵ ਪਾਪਾਂ ਰੂਪੀ ਭਸ ਹੀ ਭਸ ਨੂੰ ਕਮਾਉਂਦਾ ਹੈ, ਕੁਝ ਸਮਾਂ ਬੀਤਣ 'ਪਰ ਭੀ=ਪੁਨਾ ਫੇਰ ਇਸ ਦੀ ਦੇਹ ਵਿਸ਼ਿਆ ਰੂਪ ਭਸ ਨਾਲ ਭਰੀ ਜਾਂਦੀ ਹੈ।

**ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ॥**

ਜਿਸ ਵੇਲੇ ਦੇਹ ਵਿਚੋਂ ਜੀਵ ਕਢਿਆ ਜਾਂਦਾ ਹੈ ਤਾਂ ਵਾਸ਼ਨਾ ਰੂਪੀ,

ਵਾ:-ਲਾਹਨਤਾਂ ਰੂਪੀ ਭਸ ਨਾਲ ਭਰਿਆ ਜਾਂਦਾ ਹੈ।

**ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ॥੨॥**

ਜਦ ਅਗੈ=ਪ੍ਰਲੋਕ ਵਿਚ ਲੇਖਾ ਮੰਗਿਆ ਗਿਆ ਤਾਂ ਹੋਰ ਦਸ ਹਿੱਸੇ ਸੁਆਹ ਸਿਰ ਉੱਤੇ ਪੈਂਦੀ ਹੈ,

ਵਾ:-ਦਸ ਹਿੱਸੇ ਹੋਰ ਬਹੁਤੀ ਮਾਰ ਪੈਂਦੀ ਹੈ॥ ੨॥

**ਪਉੜੀ॥ ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ॥**

ਸੁਚਿ=ਪਵਿੱਤ੍ਰਤਾ ਤੇ ਸੰਜਮ ਨਾਲ ਨਾਮ ਦੇ ਸੁਨਣ ਕਰਕੇ ਜਮ ਨੇੜੇ ਨਹੀਂ ਆਉਂਦਾ।

**ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ॥**

ਨਾਮ ਦੇ ਸੁਨਣ ਨਾਲ ਅੰਤਹਕਰਣ ਵਿਚ ਗਿਆਨ ਦਾ ਚਾਨਣ ਹੁੰਦਾ ਹੈ, ਜੋ ਅਗਿਆਨ ਰੂਪ ਹਨੇਰੇ ਨੂੰ ਗੁਆਉਂਦਾ ਹੈ।

**ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ॥**

ਨਾਮ ਦੇ ਸੁਨਣ ਨਾਲ ਆਪਣਾ ਸਰੂਪ ਸਮਝੀਦਾ ਹੈ ਅਤੇ ਨਾਮ ਕਰਕੇ ਹੀ ਆਤਮ ਲਾਭ ਨੂੰ ਪਾਂਦਾ ਹੈ।

**ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ॥**

ਨਾਮ ਦੇ ਸੁਨਣ ਨਾਲ ਸਾਰੇ ਪਾਪ ਕੱਟੇ ਜਾਂਦੇ ਹਨ ਅਤੇ ਸੁਖ ਸਰੂਪ ਸੱਚੇ ਪਰਮਾਤਮਾ ਨੂੰ ਪਾ ਲੈਂਦਾ ਹੈ।

**ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ॥ ੮॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਦੇ ਸੁਨਣ ਕਰਕੇ ਮੂੰਹ ਉਜਲਾ ਹੁੰਦਾ ਹੈ, ਪਰ ਗੁਰਮੁਖ ਪੁਰਸ਼ ਹੀ ਗੁਰਾਂ ਦੁਆਰੇ ਨਾਮ ਨੂੰ ਧਿਆਉਂਦਾ ਹੈ॥ ੮॥

**ਸਲੋਕ ਮਹਲਾ ੧॥**

ਕੋਈ ਪਖੰਡੀ ਬ੍ਰਾਹਮਣ ਪਖੰਡ ਸਹਿਤ ਠਾਕੁਰ ਪੂਜਾ ਕਰਦਾ ਸੀ, ਉਸ ਨੂੰ ਪਖੰਡ ਤੋਂ ਹਟਾਉਣ ਲਈ ਉਪਦੇਸ਼ ਦੇਂਦੇ ਹਨ-

**ਘਰਿ ਨਾਰਾਇਣੁ ਸਭਾ ਨਾਲਿ॥ ਪੂਜ ਕਰੇ ਰਖੈ ਨਾਵਾਲਿ॥**

ਘਰ ਵਿਚ ਨਰਾਇਣ ਦੀ ਮੂਰਤੀ ਰੱਖੀ ਹੋਈ ਹੈ ਤੇ ਨਾਲ ਨੰਦ ਸੁਨੰਦ ਦੀ ਸਭਾ ਬਣਾਈ ਹੋਈ ਹੈ। ਤੂੰ ਉਹਨਾਂ ਦੀ ਪੂਜਾ ਕਰਦਾ ਹੈਂ ਤੇ ਨਾਵਾਲਿ=ਇਸ਼ਨਾਨ ਕਰਕੇ ਉਹਨਾਂ ਨੂੰ ਚੰਗੇ ਥਾਂ 'ਪਰ ਰੱਖਦਾ ਹੈਂ।

[ਪੰਨਾ ੧੨੪੧]

**ਕੁੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤੁ ਮਨਾਏ॥**

ਕੁੰਗੂ=ਕੇਸਰ, ਚੰਨਣੁ=ਚੰਦਨ ਤੇ ਫੁਲ ਚੜ੍ਹਾਉਂਦਾ ਹੈਂ। ਫਿਰ ਠਾਕੁਰਾਂ ਦੀ ਤੇ ਪਾਰਖਦਾਂ ਦੀ ਪੈਰੀਂ ਪੈ ਪੈ ਕੇ ਬਹੁਤ ਹੀ ਮਨਾਉਂਦਾ ਹੈਂ।

**ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ॥ ਅੰਧੀ ਕੰਮੀ ਅੰਧ ਸਜਾਇ॥**

ਠਾਕੁਰ ਜੀ ਤੋਂ ਨਹੀਂ ਮੰਗਦਾ, ਮਾਣੂਆ=ਮਨੁੱਖਾਂ ਕੋਲੋਂ ਮੰਗ ਮੰਗ ਕੇ ਖਾਂਦਾ ਤੇ ਪਹਿਨਦਾ ਹੈਂ। ਹੇ ਅੰਨ੍ਹੇ ਪੁਰਸ਼ਾ ! ਅੰਨ੍ਹਿਆਂ ਕੰਮਾਂ ਕਰਕੇ ਅੰਨੀ=ਬਹੁਤੀ ਸਜ਼ਾ ਮਿਲਦੀ ਹੈ।

**ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥ ੧॥**

ਤੇਰਾ ਠਾਕੁਰ ਭੁੱਖਿਆਂ ਨੂੰ ਦੇਂਦਾ ਨਹੀਂ ਤੇ ਮਰਦਿਆਂ ਨੂੰ ਰਖੈ=ਬਚਾਉਂਦਾ ਨਹੀਂ ਹੈ। (ਜੇਕਰ ਤੇਰਾ ਠਾਕੁਰ ਦੇਂਦਾ ਹੁੰਦਾ ਤਾਂ ਤੂੰ ਲੋਕਾ ਪਾਸੋਂ ਮੰਗਦਾ ਨਾ) ਇਸ ਲਈ ਇਨ੍ਹਾਂ ਦੀ ਪੂਜਾ ਕਰਨੇ ਰੂਪ ਝਗੜਾ ਅੰਨ੍ਹਾਂ ਹੈ ਤੇ ਨੰਦ ਸੁਨੰਦ ਦੀ ਸਥੈ=ਸਭਾ ਵੀ ਅੰਨ੍ਹੀ ਹੈ॥ ੧॥

**ਮਹਲਾ ੧॥ ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ॥**

ਸਭੇ ਸੁਰਤੀ=ਸਾਰੇ ਵੇਦ ਪਾਠੀ, ਵਾ:-ਗਿਆਤ ਗੇਅ ਪੁਰਸ਼, ਜੋਗ ਸਭਿ=ਸਾਰੇ ਜੋਗੀ ਪੁਰਸ਼ ਅਤੇ ਸਾਰੇ ਵੇਦ ਤੇ ਪੁਰਾਨ।

**ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ ॥**

ਸਾਰੇ ਕਰਣੇ=ਕਰਤੱਬ ਕਰਨੇ, ਸਾਰੇ ਤਪ ਕਰਨੇ, ਸਾਰਿਆਂ ਗੀਤਾਂ ਦਾ ਪੜ੍ਹਨਾ ਤੇ ਗਿਆਨ ਦਾ ਕਥਨ ਕਰਨਾ।

**ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ ॥**

ਸਾਰੇ ਬੁੱਧੀਵਾਨ ਪੁਰਸ਼, ਸਾਰੇ ਸੋਧੀ ਪੁਰਸ਼, ਵਾ:-ਸਾਰੀਆਂ ਸੁਧੀਆਂ, ਸਾਰੇ ਤੀਰਥ ਤੇ ਸਾਰੇ ਦੇਵ ਅਸਥਾਨ।

**ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ ॥**

ਸਾਰੀਆਂ ਪਾਤਸ਼ਾਹੀਆਂ, ਸਾਰੇ ਅਮਰ=ਹੁਕਮ, ਸਾਰੀਆਂ ਖ਼ੁਸ਼ੀਆਂ ਅਤੇ ਸਾਰੇ ਖਾਨ=ਸਰਦਾਰ।

**ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ॥**

ਸਾਰੇ ਮਾਣਸ=ਮਨੁੱਖ ਤੇ ਸਾਰੇ ਦੇਵਤੇ, ਸਾਰੇ ਜੋਗੀ ਤੇ ਸਾਰੇ ਧਿਆਨੀ।

**ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥**

ਇੰਦਰ ਆਦਿਕ ਸਾਰੀਆਂ ਪੁਰੀਆਂ, ਭਾਰਥ, ਇਲਾਬ੍ਰਤ ਆਦਿਕ ਸਾਰੇ ਨੌਂ ਖੰਡ ਅਤੇ ਸੰਸਾਰ ਦੇ ਸਾਰੇ ਜੀਵ।

**ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥**

ਇਨ੍ਹਾਂ ਸਾਰਿਆਂ ਨੂੰ ਪਰਮੇਸ਼ਰ ਆਪਣੇ ਹੁਕਮ ਵਿਚ ਚਲਾਉਂਦਾ ਹੈ, ਕਰਮੀ=ਜੀਵਾਂ ਦੇ ਮੱਥੇ 'ਪਰ ਕਰਮਾਂ ਅਨੁਸਾਰ ਹੁਕਮ ਰੂਪੀ ਕਲਮ ਵਹੈ=ਵਗ ਰਹੀ, ਅਰਥਾਤ ਚਲ ਰਹੀ ਹੈ।

**ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਣੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਉਹ ਆਪ ਸੱਚਾ ਹੈ, ਉਸ ਦਾ ਨਾਮ ਸੱਚਾ ਹੈ, ਉਸ ਦੀ ਸਤਸੰਗ ਰੂਪ ਸਭਾ ਦਾ ਦੀਬਾਣੁ=ਆਸਰਾ ਭੀ ਸੱਚਾ ਹੈ॥ ੨ ॥

**ਪਉੜੀ॥ ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ॥**

ਨਾਮ ਦੇ ਮੰਨਿਆਂ ਹੀ ਸੁਖ ਪੈਦਾ ਹੁੰਦਾ ਹੈ ਅਤੇ ਨਾਮ ਜਪਦਿਆਂ ਹੀ ਗਤਿ ਹੋਈ=ਮੁਕਤ ਹੋਈਦਾ ਹੈ।

**ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ॥**

ਨਾਮ ਦੇ ਮੰਨਿਆਂ ਹੀ ਹਿਰਦੇ ਵਿਚ ਉਸ ਹਰੀ ਪਤੀ ਨੂੰ ਪਾਈਦਾ ਹੈ।

**ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ॥**

ਨਾਮ ਦੇ ਮੰਨਿਆਂ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘੀਦਾ ਹੈ ਅਤੇ ਫੇਰ ਕੋਈ ਦੁੱਖ ਨਹੀਂ ਹੁੰਦਾ।

**ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ॥**

ਨਾਮ ਦੇ ਮੰਨਿਆਂ ਹੀ ਪ੍ਰਭੂ ਦੀ ਪ੍ਰਾਪਤੀ ਦਾ ਰਸਤਾ ਪ੍ਰਗਟ ਹੁੰਦਾ ਹੈ ਅਤੇ ਸਾਰੀ ਦੁਨੀਆਂ ਨਾਮ ਦੇ ਆਸਰੇ ਹੈ।



**ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ॥ ੯॥**

ਗੁਰੂ ਜੀ ਕਥਨ ਕਰਦੇ ਹਨ- ਸਤਿਗੁਰਾਂ ਨਾਲ ਮਿਲਣ ਕਰਕੇ ਨਾਮ ਦਾ ਮਨਨ ਹੁੰਦਾ ਹੈ, ਪਰ ਜਿਸ ਨੂੰ ਗੁਰਾਂ ਦਾ ਮੇਲ ਦੇਂਦਾ ਹੈ, ਓਹੀ ਗੁਰਾਂ ਨੂੰ ਮਿਲਦਾ ਹੈ॥ ੯॥

**ਸਲੋਕ ਮਃ ੧ ॥ ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ॥**
**ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ॥**
**ਕਿਸੁ ਉਪਰਿ ਓਹੁ ਟਿਕ ਟਿਕੈ ਕਿਸ ਨੋ ਜੋਰੁ ਕਰੇਇ॥**
**ਕਿਸਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ॥**
**ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ॥ ੧॥**

ਅੰਨਵੇਂ ਤੁਕਾਂ ਵੱਲ ਖਿਆਲ ਰੱਖਣਾ:-ਪੁਰੀਆਂ ਤੇ ਖੰਡਾਂ ਦੇ ਰਾਜਿਆਂ ਨੂੰ ਗੁਲਾਮ ਬਣਾ ਕੇ ਉਹਨਾਂ ਦੇ ਹੱਥ ਚੌਰ ਜਾਂ ਛਤਰ ਦੇ ਕੇ ਆਪਣੇ ਸਿਰ 'ਪਰ ਖੜਾ ਕਰੇ,

*ਅਥਵਾ:*-ਬ੍ਰਹਮ ਪੁਰੀ, ਵਿਸ਼ਨ ਪੁਰੀ, ਸ਼ਿਵ ਪੁਰੀ, ਇੰਦਰ ਪੁਰੀ ਇਤਆਦਿਕ ਸਭ ਪੁਰੀਆਂ ਦੇ ਰਾਜਿਆਂ 'ਪਰ ਤੇ ਖੰਡਾਂ ਦੇ ਰਾਜਿਆਂ 'ਪਰ ਆਪਣਾ ਹੁਕਮ ਚਲਾਉਣਾ ਕਰੇ। ਜਿਵੇਂ ਰਾਵਣ ਨੇ ਸਾਰਿਆਂ ਉੱਤੇ ਆਪਣਾ ਹੁਕਮ ਕੀਤਾ ਸੀ, ਜਿਸ 'ਤੇ ਸਾਰੇ ਦੇਵਤੇ ਇਸ ਦੀ ਸੇਵਾ ਕਰਦੇ ਸਨ।

*ਯਥਾ:-* ***ਚੰਦ ਸੂਰਜ ਜਾ ਕੇ ਤਪਤ ਰਸੋਈ॥ ਬੈਸੰਤਰ ਜਾ ਕੇ ਕਪਰੇ ਧੋਈ॥***

(ਹੋਰ ਕੀ ਆਖਣਾ ਹੈ, ਇਸ ਨੇ ਤਾਂ ਕਾਲ ਨੂੰ ਆਪਣੇ ਮੰਜੇ ਦੇ ਪਾਵੇ ਨਾਲ ਬੰਨ੍ਹਿਆ ਹੋਇਆ ਸੀ) ਜਾਂ ਪੁਰੀਆਂ ਤੇ ਖੰਡਾਂ ਦੇ ਰਾਜਿਆਂ ਨੂੰ ਸਿਰਿ ਕਰੇ=ਸਰ ਕਰ ਲਵੇ, ਅਰਥਾਤ ਜਿੱਤ ਲੈਣਾ ਕਰੇ ਐਡਾ ਚੱਕਰਵਰਤੀ ਬਾਦਸ਼ਾਹ ਹੋ ਕੇ ਜੇਕਰ ਆਪੁ ਗਣੇਇ=ਆਪਣੇ ਆਪ ਨੂੰ ਉੱਚਾ ਗਿਣਦਾ ਹੈ ਤਾਂ ਉਹ ਮੂਰਖ ਹੈ।

ਅਸੀਂ ਉਸ ਕੋਲੋਂ ਪੁਛਦੇ ਹਾਂ:-**ਕਿਸੁ ਉਪਰਿ ਓਹੁ ਟਿਕ ਟਿਕੈ,**

**ਉਹ ਕਿਸ ਟਿਕ**=ਆਸਰੇ ਉੱਤੇ ਟਿਕਿਆ ਹੋਇਆ ਹੈ।

**ਹੁਕਮਿ ਰਹਾਏ ਆਪਣੈ**=ਪਰਮੇਸ਼ਰ ਤਾਂ ਸਾਰਿਆਂ ਨੂੰ ਆਪਣੇ ਹੁਕਮ ਵਿਚ ਚਲਾਉਂਦਾ ਹੈ।

**ਕਿਸ ਨੋ ਜੋਰੁ ਕਰੇਇ**=ਇਹ ਜੀਵ ਭਲਾ ਕਿਸ ਉੱਤੇ ਜ਼ੋਰ ਕਰਦਾ ਹੈ।

ਦੂਜਾ ਸਾਧਨਾ ਕਰਨ ਵਾਲਿਆਂ ਦਾ ਪ੍ਰਸੰਗ ਸੁਣੋ:-

**ਇਕ ਪੈਰਿ ਧਿਆਏ**=ਇਕ ਪੈਰ ਉੱਤੇ ਖਲੋ ਕੇ ਜੋ ਪ੍ਰਭੂ ਨੂੰ ਧਿਆਉਂਦੇ ਹਨ, ਤੇ—

**ਪਉਣੁ ਮਾਰਿ ਮਨਿ ਜਪੁ ਕਰੇ**=ਵਾਸ਼ਨਾ ਨੂੰ ਮਾਰ ਕੇ ਜੋ ਮਨ ਵਿਚ ਹਰੀ ਦਾ ਜਪ ਕਰਦੇ ਹਨ, **ਸਿਰੁ ਮੁੰਡੀ ਤਲੈ ਦੇਇ**=ਕਪਾਲੀ ਆਸਣ ਲਗਾਉਂਦੇ ਹਨ।

ਇਤਆਦਿਕ ਸਾਧਨ ਕਰਕੇ ਜੇ **'ਆਪੁ ਗਣੇਇ'**=ਆਪਣੇ ਆਪ ਨੂੰ ਉੱਚਾ ਮਹਾਤਮਾ ਗਿਣਦਾ ਹੈ ਤਾਂ ਉਹ ਮੂਰਖ ਹੈ, ਕਿਉਂਕਿ-

***ਕਿਸ ਨੋ ਕਹੀਐ ਨਾਨਕ ਕਿਸ ਨੋ ਕਰਤਾ ਦੇਇ॥***

ਇਹ ਕੀ ਕਹੀਏ ਕਿ ਕਰਤਾ ਜੋ ਅਕਾਲ ਪੁਰਖ ਹੈ, ਉਸ ਨੇ ਆਪਣਾ ਦਰਸ਼ਨ ਕਿਸ ਕਿਸ ਨੂੰ ਦੇਣਾ ਹੈ, ਇਕ

ਪੈਰ ਉੱਤੇ ਖੜਾ ਹੋ ਕੇ ਜੋ ਧਿਆਉਂਦਾ ਹੈ, ਉਸ ਨੂੰ ਦਰਸ਼ਨ ਦੇਣਾ ਹੈ ਜਾਂ ਕਪਾਲੀ ਆਸਣ ਲਗਾਣ ਵਾਲੇ ਨੂੰ ਦੇਣਾ ਹੈ ਜਾਂ ਹੋਰ ਕਿਸੇ ਜਪ ਤਪ ਕਰਨ ਵਾਲੇ ਨੂੰ ਦੇਣਾ ਹੈ, ਇਹ ਉਸ ਦੀ ਆਪਣੀ ਮਰਜ਼ੀ ਹੈ॥ ੧॥

**ਮ: ੧॥ ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ॥**
**ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥**

ਮਨ ਕਰਕੇ ਕੋਟਾਨ ਕੋਟ ਵਾਰੀ ਪ੍ਰਭੂ ਦੇ ਜਸ ਨੂੰ ਸਦਾ ਆਖਣਾ ਕੀਤਾ ਹੈ,
ਬਾਣੀ ਦੁਆਰਾ ਕੋਟਾਨ ਕੋਟ ਵਾਰੀ ਪ੍ਰਭੂ ਦੇ ਜਸ ਨੂੰ ਸਦਾ ਆਖਣਾ ਕੀਤਾ ਹੈ,
ਸਰੀਰ ਦੁਆਰਾ ਕੋਟਾਨ ਕੋਟ ਵਾਰੀ ਪ੍ਰਭੂ ਦੇ ਜਸ ਨੂੰ ਸਦਾ ਆਖਣਾ ਕੀਤਾ ਹੈ,
ਪਰ ਕਹਿਣ ਨਾਲ ਉਸ ਦੇ ਗੁਣਾਂ ਦਾ ਤੋਟਿ=ਘਾਟਾ ਨਹੀਂ ਆਉਂਦਾ।

**ਦੂਜਾ ਅਰਥ:-**

*ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ॥*
*ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥*

ਕੋਟਾਨ ਕੋਟ ਜੀਵਾਂ ਨੇ ਪਿਛੇ ਉਸ ਦੇ ਜਸ ਨੂੰ ਸਦਾ ਆਖਿਆ ਸੀ।
ਕੋਟਾਨ ਕੋਟ ਜੀਵਾਂ ਨੇ ਹੁਣ ਭੀ ਉਸ ਦੇ ਜਸ ਨੂੰ ਸਦਾ ਆਖਿਆ ਹੈ।
ਕੋਟਾਨ ਕੋਟ ਜੀਵ ਅੱਗੇ ਭੀ ਉਸ ਦੇ ਜਸ ਨੂੰ ਸਦਾ ਆਖਣਗੇ।
ਫਿਰ ਭੀ ਇਤਨਿਆਂ ਦੇ ਕਹਿਣ ਨਾਲ ਉਸ ਦੇ ਗੁਣਾਂ ਦਾ ਘਾਟਾ ਨਹੀਂ ਆਉਂਦਾ।
*ਪ੍ਰਸ਼ਨ:*-ਬ੍ਰਹਮਾ, ਵਿਸ਼ਨੂੰ ਆਦਿਕ ਦੇਵਤੇ ਉਸ ਦਾ ਅੰਤ ਪਾ ਲੈਂਦੇ ਹੋਣਗੇ? *ਉੱਤਰ:-*

**ਤੀਜਾ ਅਰਥ:-**

*ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ॥*
*ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥*

ਬ੍ਰਹਮਾ ਨੇ ਕੋਟਾਨ ਕੋਟ ਵਾਰੀ ਉਸ ਦੇ ਜਸ ਨੂੰ ਸਦਾ ਆਖਿਆ ਹੈ।
ਵਿਸ਼ਨੂੰ ਨੇ ਕੋਟਾਨ ਕੋਟ ਵਾਰੀ ਉਸ ਦੇ ਜਸ ਨੂੰ ਸਦਾ ਆਖਿਆ ਹੈ।
ਸ਼ਿਵਾ ਨੇ ਕੋਟਾਨ ਕੋਟ ਵਾਰੀ ਉਸ ਦੇ ਜਸ ਨੂੰ ਸਦਾ ਆਖਿਆ ਹੈ।
ਇਨ੍ਹਾਂ ਦੇਵਤਿਆਂ ਦੇ ਕਹਿਣ ਨਾਲ ਭੀ ਉਸ ਦੇ ਗੁਣਾਂ ਦਾ ਘਾਟਾ ਨਹੀਂ ਆਉਂਦਾ।

**ਚੌਥਾ ਅਰਥ:-**

*ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ॥*
*ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥*

ਕ੍ਰੋੜਾਂ ਪੁਰਸ਼ਾਂ ਨੇ ਕ੍ਰੋੜਾਂ ਕੋਟੀਆਂ ਦੇ ਕੇ ਕ੍ਰੋੜ ਵਾਰੀ ਪਰਮਾਤਮਾ ਦੇ ਕ੍ਰੋੜਾਂ ਹੀ ਨਾਮਾਂ ਨੂੰ ਆਖਣੇ ਵਾਲਾ ਹੋ ਕੇ ਸਦਾ ਸਦਾ ਆਖਣਾ ਹੀ ਕੀਤਾ ਹੈ, ਪਰ ਕਹਿਣ ਨਾਲ ਉਸ ਦਾ ਤੋਟਾ ਨਹੀਂ ਆਇਆ ।

**ਪੰਜਵਾਂ ਅਰਥ:-**

*ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ॥*
*ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥*

ਕੋਟਾਂ ਵਿਚੋਂ ਜੋ ਸਰੀਰ ਰੂਪੀ ਕੋਟ ਹੈ, ਉਸ ਵਿਚ ਜੋ ਕੋਟੀ=ਬੁੱਧੀ ਹੈ, ਉਸ ਬੁੱਧੀ ਵਿਚ ਕ੍ਰੋੜਾਂ ਦੇ ਉਤਪੰਨ ਕਰਨ ਵਾਲੇ ਪਰਮੇਸ਼ਰ ਦੇ ਨਾਮਾਂ ਨੂੰ ਸਦਾ ਸਦਾ ਆਖਣੇ ਵਾਲਾ ਹੋ ਕੇ ਆਖਣਾ ਕੀਤਾ ਹੈ, ਪਰ ਕਹਿਣ ਨਾਲ ਉਸ ਦਾ ਘਾਟਾ ਨਹੀਂ ਆਉਂਦਾ ।

ਜਾਂ ਕੋਟਾਂ ਵਿਚੋਂ ਜੋ ਸਤਸੰਗ ਰੂਪ ਕੋਟ ਹੈ, ਉਸ ਸਤਸੰਗ ਰੂਪੀ ਕੋਟ ਵਿਚ ਕ੍ਰੋੜ ਰੂਪ ਪਰਮਾਤਮਾ ਦੇ ਨਾਮਾਂ ਨੂੰ ਨਿਤਾਪ੍ਰਤੀ ਕ੍ਰੋੜ ਵਾਰੀ ਆਖਣਾ ਹੀ ਆਖਣਾ ਕੀਤਾ ਹੈ, ਪਰ ਕਹਿਣ ਨਾਲ ਉਸ ਦੇ ਗੁਣਾਂ ਦਾ ਤੋਟਿ=ਘਾਟਾ ਨਹੀਂ ਆਉਂਦਾ।

## ਨਾ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ ॥

ਨਾਮ ਨੂੰ ਆਖਦਾ ਹੋਇਆ ਨਾ ਮੈਂ ਥਕਾਂ ਅਤੇ ਨਾ ਕੋਈ ਮੈਨੂੰ ਠਾਕੀਆ=ਰੋਕੇ, ਏਨੀ ਵਡੀ ਜੋਤਿ=ਤਾਕਤ ਮੈਂ ਆਪਣੇ ਵਿਚ ਰੱਖਾਂ।

## ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ-ਪੰਦ੍ਹਾਂ ਵਾਰ ਅੱਖਾਂ ਦਾ ਮੀਟਣਾ ਤੇ ਖੋਲਣਾ ਏਹ ਇਕ ਵਿਸਾ ਹੈ, ਪੰਦਰਾਂ ਵਿਸਿਆਂ ਦਾ ਇਕ ਚਸਾ ਹੈ, ਛੇ ਚਸਿਆਂ ਦੀ ਇਕ ਚੁਖ ਹੁੰਦੀ ਹੈ, ਛੇ ਚੁਖਾਂ ਦੀ ਇਕ ਬਿੰਦ ਹੁੰਦੀ ਹੈ, ਜੇ ਏਨਾ ਸਮਾਂ ਭੀ ਪਰਮੇਸ਼ਰ ਦੇ ਨਾਮ ਨੂੰ ਆਖੇ ਤਾਂ ਸਾਰਿਆਂ ਦੋਸ਼ਾਂ ਤੋਂ ਉਪਰ ਹੋ ਜਾਂਦਾ ਹੈ। ਜੇ ਏਨਾ ਸਮਾਂ ਪਰਮੇਸ਼ਰ ਦੇ ਨਾਮ ਆਖਣ ਤੋਂ ਉਪਰਿ=ਉਪਰਾਮ ਹੋ ਜਾਵੇ ਤਾਂ ਏਹ ਬੜਾ ਦੋਸੁ=ਗੁਨਾਹਗਾਰ ਆਖਿਆ ਜਾਂਦਾ ਹੈ ॥ ੨ ॥

## ਪਉੜੀ ॥ ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥

ਨਾਮ ਦੇ ਮਨਨ ਕੀਤਿਆਂ ਕੁਲ ਜੀਵ ਤਰ ਜਾਂਦੇ ਹਨ ਅਤੇ ਸਾਰੇ ਕੁਟੰਬ ਦੇ ਸਾਰੇ ਜੀਆ ਜੰਤ ਵੀ ਤਰ ਜਾਂਦੇ ਹਨ।

## ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ ॥

ਜਿਸ ਨੇ ਨਾਮ ਨੂੰ ਮੰਨਿਆ ਹੈ ਤੇ ਹਿਰਦੇ ਵਿਚ ਵਸਾਇਆ ਹੈ, ਉਸ ਦੀ ਸਾਰੀ ਸੰਗਤ ਭੀ ਸੰਸਾਰ ਸਮੁੰਦਰ ਤੋਂ ਤਰ ਜਾਂਦੀ ਹੈ।

## ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ ॥

ਜਿਨ੍ਹਾਂ ਨੇ ਗੁਰਾਂ ਪਾਸੋਂ ਨਾਮ ਸੁਣਿਆ ਹੈ ਤੇ ਮਨਨ ਕੀਤਾ ਹੈ ਅਤੇ ਰਸਨਾ ਆਦਿਕ ਇੰਦ੍ਰੀਆਂ ਨੂੰ ਨਾਮ ਵਿਚ ਰਸਾਇਆ ਹੈ, ਉਹ ਸੰਸਾਰ ਤੋਂ ਉਧਰੇ=ਤਰ ਗਏ ਹਨ।

## ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ ਲਾਇਆ ॥

ਨਾਮ ਦੇ ਮਨਨ ਕੀਤਿਆਂ ਉਹਨਾਂ ਦੀ ਦੁੱਖ ਭੁੱਖ ਚਲੀ ਗਈ ਹੈ,

ਜਿਨ੍ਹਾਂ ਨੇ ਨਾਮ ਸਿਮਰਨ ਵਿਚ ਚਿਤ ਬਿਰਤੀ ਨੂੰ ਲਗਾਇਆ ਹੈ।

## ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ ॥੧੦॥

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਨੇ ਨਾਮ ਨੂੰ ਜਪਿਆ ਹੈ, ਜਿਨ੍ਹਾਂ ਨੂੰ ਗੁਰਾਂ ਨੇ ਆਪਣੇ ਨਾਲ ਮਿਲਾਇਆ ਹੈ ॥ ੧੦ ॥

**ਸਲੋਕ ਮਃ ੧ ॥**

**ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ ॥**

ਸਾਰੀਆਂ ਰਾਤਾਂ, ਸਾਰੇ ਦਿਨ, ਸਾਰੀਆਂ ਥਿਤਾਂ ਅਤੇ ਸਾਰੇ ਵਾਰ।

**ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ॥**

ਸਾਰੀਆਂ ਛੇ ਰੁਤਾਂ, ਸਾਰੇ ਬਾਰ੍ਹਾਂ ਮਹੀਨੇ, ਸਾਰੀਆਂ ਧਰਤੀਆਂ ਅਤੇ ਬਨਾਸਪਤੀ ਦੇ ਸਾਰੇ ਭਾਰ।

**ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ॥**

ਸਾਰੇ ਪਾਣੀ, ਸਾਰੀਆਂ ਪੌਣਾਂ, ਸਾਰੀਆਂ ਅਗਨੀਆਂ ਤੇ ਸਾਰੇ ਪਤਾਲ।

**ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ ॥**

ਸਾਰੀਆਂ ਪੁਰੀਆਂ ਤੇ ਸਾਰੇ ਨੌਂ ਖੰਡ, ਸਾਰੇ ਲੋਕਾਂ ਹੀ ਲੋਕਾਂ ਦੇ ਆਕਾਰ=ਸਰੀਰ,

*ਵਾਃ*-ਸਾਰੇ ੧੪ ਲੋਕ ਤੇ ਲੋਕਾਂ ਦੇ ਆਕਾਰ=ਸਰੀਰ।

**ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥**

ਇਹਨਾਂ ਸਾਰਿਆਂ ਨੇ ਵਾਹਿਗੁਰੂ ਦੇ ਹੁਕਮ ਨੂੰ ਨਹੀਂ ਜਾਣਿਆ ਜੋ ਕੇਤੜਾ=ਕਿੰਨਾ-ਕੁ ਹੈ ਅਤੇ ਨਾ ਹੀ ਉਸ ਦੀ ਕਾਰ ਕਹਿ ਸਕੀਦੀ ਹੈ।

**ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥**

ਆਖਣ ਵਾਲੇ ਆਖ ਆਖ ਕੇ, *ਵਾਃ*-ਆਖਿ=ਮੂੰਹ ਦੁਆਰੇ ਆਖ ਕੇ ਤੇ ਸਿਫਤੀ=ਪਰਮਾਤਮਾ ਦੀ ਵੀਚਾਰ ਕਰਕੇ ਥੱਕ ਗਏ ਹਨ।

**ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ ॥੧॥**

ਗੁਰੂ ਜੀ ਕਥਨ ਕਰਦੇ ਹਨ-ਬਪੁੜੀ=ਵਿਚਾਰੀ ਜੀਵ ਰੂਪ ਇਸਤ੍ਰੀ ਨੇ ਤ੍ਰਿਣੁ=ਕੱਥ ਜਿੰਨਾ ਭੀ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾਇਆ, ਜੋ ਅੰਤ ਪਾਇਆ ਆਖਦੇ ਹਨ, ਉਹ ਮੂਰਖ ਹਨ॥ ੧॥

**ਮਃ ੧ ॥ ਅਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ ॥**

ਜੇਕਰ ਮੈਂ ਅੱਖੀਆਂ ਦੇ ਪਰਨੇ ਫਿਰਨਾ ਕਰਾਂ, ਅਰਥਾਤ ਧਿਆਨ ਲਗਾਉਣਾ ਕਰਾਂ ਅਤੇ ਸਾਰਿਆਂ ਆਕਾਰੁ=ਸਰੀਰਾਂ ਪਾਸੋਂ, ਦੇਖਾਂ=ਪੁਛਣਾ ਕਰਾਂ। ਕੇਹੜੇ ਸਰੀਰਾਂ ਤੋਂ? *ਉੱਤਰਃ*-

**ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ॥**

ਗਿਆਨੀਆਂ ਤੋਂ ਪੁਛਣਾ ਕਰਾਂ, ਵੇਦਾਂ ਦਾ ਵਿਚਾਰ ਕਰਨ ਵਾਲੇ ਜੋ ਪੰਡਿਤ ਹਨ, ਉਹਨਾਂ ਤੋਂ ਪੁਛਣਾ ਕਰਾਂ।

[ਪੰਨਾ ੧੨੪੨]

**ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ ॥**

ਦੇਵਤਿਆਂ ਤੋਂ ਪੁਛਣਾ ਕਰਾਂ, ਮਨੁੱਖਾਂ ਤੋਂ ਪੁਛਣਾ ਕਰਾਂ, ਜਿਨ੍ਹਾਂ ਜੋਧਿਆਂ ਨੇ ਸੰਸਾਰ ਵਿਚ ਅਵਤਾਰ=

ਉਤਰਨਾ ਕੀਤਾ ਹੈ ਉਹਨਾਂ ਤੋਂ ਪੁਛਣਾ ਕਰਾਂ, ਵਾ:-ਜੋਧਿਆਂ ਪਾਸੋਂ ਤੇ ਅਵਤਾਰਾਂ ਪਾਸੋਂ ਭੀ ਪੁਛਣਾ ਕਰਾਂ।

**ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ ॥**

ਸਮਾਧੀਆਂ ਲਗਾਉਣ ਵਾਲੇ ਸਾਰਿਆਂ ਸਿਧਾਂ ਕੋਲੋਂ ਪੁਛ ਕੇ ਉੱਤਰ ਸੁਣਨਾ ਕਰਾਂ ਅਤੇ ਰਾਜ ਦਰਬਾਰ ਨੂੰ, ਵਾ:-ਦਰਬਾਰੁ=ਸਤਸੰਗ ਵਿਚ ਜਾ ਕੇ ਦੇਖਾਂ=ਪੁਛਣਾ ਕਰਾਂ ਕਿ ਅੱਗੇ ਪ੍ਰਲੋਕ ਵਿਚ ਕਿਹੜਾ ਜੀਵ ਸੱਚਾ ਹੁੰਦਾ ਹੈ ਤੇ ਨਿਰਭਉ ਕਿਵੇਂ ਹੁੰਦਾ ਹੈ? ਉੱਤਰ:-

**ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ ॥**

ਅਗੈ=ਪ੍ਰਲੋਕ ਵਿਚ ਸੱਚ ਨਾਮ ਜਪਣ ਵਾਲਾ ਮਨੁੱਖ ਸੱਚਾ ਹੁੰਦਾ ਹੈ, ਨਿਰਭਉ=ਡਰ ਤੋਂ ਰਹਿਤ ਜੋ ਪਰਮੇਸ਼ਰ ਹੈ, ਉਸ ਦੇ ਸਾਰੁ=ਸੰਭਾਲਣ ਵਾਲਾ ਪੁਰਸ਼ ਜਮਾਂ ਦੇ ਭੈ=ਡਰ ਤੋਂ ਬਿਨਾਂ ਹੁੰਦਾ ਹੈ।

**ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ ॥**

ਵਾਹਿਗੁਰੂ ਨਾਮ ਤੋਂ ਬਿਨਾਂ ਹੋਰ ਮਤਾਂ ਕੱਚੀਆਂ ਹਨ,

ਵਾ:-ਹੋਰ ਪੁਰਸ਼ ਕੱਚੀ ਬੁੱਧੀ ਵਾਲੇ ਹਨ, ਕਚੁ ਪਿਚੁ=ਅਸੱਤ ਵਿਅਸਤ ਬਚਨ ਬੋਲਦੇ ਹਨ ਜਾਂ ਕੱਚੇ ਪਿੱਲੇ ਕਰਮਾਂ ਨੂੰ ਕਰਦੇ ਹਨ,

ਵਾ:-ਕੱਚਿਆਂ ਪਦਾਰਥਾਂ ਵਿਚ ਪਿਚੁ=ਤਦਾਕਾਰ ਹੋ ਰਹੇ ਹਨ, ਅੰਨ੍ਹਿਆਂ ਦੇ ਅੰਨ੍ਹੇ ਵਿਚਾਰ ਹਨ।

**ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਕਰਮੀ=ਜੀਵ ਨੇ ਬੰਦਗੀ ਕੀਤੀ ਹੈ, ਉਸ ਨੂੰ ਨਦਰਿ=ਨਦਰੀ ਪਰਮਾਤਮਾ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਂਦਾ ਹੈ॥ ੨ ॥

**ਪਉੜੀ ॥ ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ ॥**

ਨਾਮ ਦੇ ਮਨਨ ਕਰਨ ਨਾਲ ਖੋਟੀ ਬੁੱਧੀ ਦੂਰ ਹੋ ਗਈ ਹੈ ਅਤੇ ਬੁੱਧੀ ਵਿਚ ਸ਼ੁਭ ਵਿਚਾਰ ਆ ਕੇ ਪਰਗਟ ਹੋਇਆ ਹੈ।

**ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ ॥**

ਨਾਮ ਦੇ ਮਨਨ ਕਰਨ ਨਾਲ ਪਦਾਰਥਾਂ ਦੀ ਹੰਗਤਾ ਮਮਤਾ ਚਲੀ ਗਈ ਹੈ ਅਤੇ ਸਾਰੇ ਰੋਗ ਗਵਾਚ ਗਏ, ਅਰਥਾਤ ਅਭਾਵ ਹੋ ਗਏ ਹਨ।

**ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ ॥**

ਨਾਮ ਦੇ ਮਨਨ ਕਰਨ ਨਾਲ ਹੋਰ ਨਾਮ ਦਾ ਪ੍ਰੇਮ ਪੈਦਾ ਹੁੰਦਾ ਹੈ ਅਤੇ ਸੁਭਾਵਕ ਆਤਮ ਸੁਖ ਪਾਇਆ ਹੈ।

**ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ ॥**

ਨਾਮ ਦੇ ਮਨਨ ਕਰਨ ਨਾਲ ਸ਼ਾਂਤੀ ਪੈਦਾ ਹੁੰਦੀ ਹੈ ਅਤੇ ਮਨ ਵਿਚ ਹਰੀ ਆ ਕੇ ਵਸਦਾ ਹੈ।

**ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖਾਂ ਨੇ ਗੁਰਾਂ ਦੁਆਰੇ ਰਤਨ ਰੂਪ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ॥ ੧੧॥

## ਸਲੋਕ ਮਃ ੧॥

## ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ॥

ਹੇ ਪਰਮੇਸ਼ਰ! ਜੇਕਰ ਤੇਰਾ ਹੋਰ ਕੋਈ ਸ਼ਰੀਕ ਹੋਵੇ ਤਾਂ ਉਸ ਦੇ ਅੱਗੇ ਤੈਨੂੰ ਬੁਰਾ ਭਲਾ ਆਖਾਂ। ਇਸ ਲਈ-

## ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ॥

ਤੇਰੇ ਅੱਗੇ ਤੈਨੂੰ ਹੀ ਸਲਾਹੁੰਦਾ ਹਾਂ, ਮੈਂ ਅੰਨ੍ਹੇ ਅਗਿਆਨੀ ਨੂੰ ਤੇਰਾ ਨਾਮ ਸੁਜਾਖਾ ਕਰਨ ਵਾਲਾ ਹੈ।

## ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ॥

ਵਾਹਿਗੁਰੂ ਨਾਮ ਤੋਂ ਬਿਨਾਂ ਹੋਰ ਜਿੰਨਾ ਭੀ ਆਖਣਾ ਹੈ, ਉਹ ਸਾਰਾ ਸਾਹੀ ਸਬਦੀ=ਸ਼ਾਹੀ ਤੇ ਸੁਫੈਦੀ ਵਿਚ, ਅਰਥਾਤ ਪਾਪ ਪੁੰਨ ਵਿਚ ਹੈ, ਮੰਦਾ ਬਚਨ ਆਖਣਾ ਪਾਪ ਰੂਪ ਹੈ, ਚੰਗਾ ਬਚਨ ਆਖਣਾ ਪੁੰਨ ਰੂਪ ਹੈ, ਇਹ ਅਸਾਂ ਨੇ ਸੁਭਾਵਕ ਹੀ ਭਾਇ=ਪ੍ਰੇਮ ਸਹਿਤ ਭਾਖਿਆ=ਕਥਨ ਕੀਤਾ ਹੈ।

*ਅਥਵਾ:*-ਸ਼ਾਹੀ ਨਾਲ ਲਿਖੇ ਹੋਏ ਜੋ ਸਬਦੀ=ਬੇਦ ਹਨ, ਉਹਨਾਂ ਵੇਦਾਂ ਵਿਚ ਜਿੰਨਾਂ-ਕੁ ਜਸ ਆਖਿਆ ਹੋਇਆ ਹੈ, ਉਸ ਜਸ ਨੂੰ ਸੁਭਾਵਕ ਹੀ ਭਾਇ=ਪ੍ਰੇਮ ਸਹਿਤ ਕਥਨ ਕਰ।

*ਅਥਵਾ:*-ਸ਼ਾਹੀ ਕਰਕੇ ਲਿਖੇ ਹੋਏ ਜੋ ਬੇਦ ਹਨ, ਉਹਨਾਂ ਵੇਦਾਂ ਦਾ ਜਿੰਨਾਂ ਆਖਣਾ ਹੈ, ਉਹ ਵਿਅਰਥ ਹੈ, ਪ੍ਰੇਮ ਨਾਲ ਜੋ ਨਾਮ ਦਾ ਕਥਨ ਕਰਨਾ ਹੈ ਉਹ ਸ਼ੋਭਨੀਕ ਹੈ।

## ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ ॥੧॥

ਗੁਰੂ ਜੀ ਕਥਨ ਕਰਦੇ ਹਨ—ਮੈਂ ਤਾਂ ਬਹੁਤਾ ਏਹੋ ਆਖਦਾ ਹਾਂ ਕਿ ਜੋ ਕੁਝ ਭੀ ਅਨੰਦ ਮੰਗਲ ਜਾਂ ਪਦਾਰਥਾਂ ਦੀ ਪ੍ਰਾਪਤੀ ਹੋ ਰਹੀ ਹੈ, ਹੇ ਪਰਮੇਸ਼ਰ! ਏਹ ਸਾਰੀ ਆਪ ਜੀ ਦੀ ਵਡਿਆਈ ਹੈ॥ ੧॥

ਏਹ ਗੱਲ ਸੁਣ ਕੇ ਨਾਸਤਕ ਨੇ ਕਿਹਾ, ਉਸ ਦੀ ਵਡਿਆਈ ਕਾਹਦੀ ਹੈ, ਮੈਂ ਤਾਂ ਆਪ ਕਮਾ ਕੇ ਖਾਂਦਾ ਹਾਂ, ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ—

## ਮਃ ੧॥ ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ॥

ਜਿਸ ਵੇਲੇ ਮਾਂ ਦੇ ਪੇਟ ਵਿਚ ਤੂੰ ਕੁਝ ਭੀ ਨਹੀਂ ਸੀ, ਉਸ ਵੇਲੇ ਤੂੰ ਕੇਹੜੀ ਨੌਕਰੀ ਕਰਦਾ ਸੀ, ਜਿਸ ਵੇਲੇ ਤੂੰ ਜੰਮਿਆ ਤਾਂ ਕੇਹੜੀ ਕਾਰ ਕੀਤੀ ਸੀ।

ਜੇ ਜੰਮਦਿਆਂ ਨਾਲ ਹੀ ਮੂੰਹ ਵਿਚ ਮੰਮਾ ਮਿਲ ਗਿਆ।

## ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ॥

ਕਰਤਾ ਪੁਰਖ ਆਪ ਹੀ ਸਾਰਿਆਂ ਕਾਰਨਾਂ ਕਾਰਜਾਂ ਨੂੰ ਕਰਦਾ ਹੈ ਅਤੇ ਵਾਰੰਵਾਰ ਸਭ ਨੂੰ ਵੇਖਦਾ ਹੈ।

## ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ॥

ਭਾਵੇਂ ਚੁਪ ਰਹੀਏ, ਭਾਵੇਂ ਮੰਗਦੇ ਰਹੀਏ, ਦਾਤਾਰੁ=ਵਾਹਿਗੁਰੂ ਤਾਂ ਦਾਤਾਂ ਦੇਂਦਾ ਰਹਿੰਦਾ ਹੈ।

*ਅਥਵਾ:*-ਜੇਹੜੇ ਚੁਪ ਰਹਿੰਦੇ ਹਨ, ਜੇਹੜੇ ਮੰਗਦੇ ਹਨ ਭਾਵੇਂ ਕੋਈ ਭੀ ਹਨ, ਉਹ ਦਾਤਾਰ ਪ੍ਰਭੂ ਸਭ ਨੂੰ ਦਾਤ ਦੇਣੀ ਕਰਦਾ ਹੈ।

**ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ॥**

ਦਾਤਾ ਇਕ ਪ੍ਰਭੂ ਹੈ, ਹੋਰ ਸਾਰੇ ਉਸ ਦੇ ਮੰਗਤੇ ਹਨ, ਮੁੜ ਮੁੜ ਕੇ ਸਾਰੇ ਓਸੇ ਦਾ ਆਕਾਰੁ=ਮੂੰਹ ਵੇਖਦੇ ਹਨ,

*ਵਾ:*-ਉਹ ਪ੍ਰਭੂ ਮੁੜ ਮੁੜ ਕੇ ਸਾਰੇ ਅਕਾਰਾਂ ਵੱਲ ਦੇਖਦਾ ਹੈ।

**ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ॥ ੨॥**

ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਇਸ ਤਰ੍ਹਾਂ ਜਾਣਿਆ ਹੈ ਕਿ ਦਾਤਾਂ ਦੇ ਦੇਣ ਵਾਲਾ ਪ੍ਰਭੂ ਹਮੇਸ਼ਾਂ ਜੀਊਂਦਾ ਹੈ॥ ੨॥

**ਪਉੜੀ॥ ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ॥**

ਵਾਹਿਗੁਰੂ ਨਾਮ ਦੇ ਮਨਨ ਕਰਕੇ ਸੁਰਤਿ=ਗਿਆਤ ਪੈਦਾ ਹੁੰਦੀ ਹੈ, ਨਾਮ ਦੇ ਮਨਨ ਕਰਕੇ ਚੰਗੀ ਬੁੱਧੀ ਪ੍ਰਾਪਤ ਹੁੰਦੀ ਹੈ।

**ਨਾਇ ਮੰਨਿਐ ਗੁਣ ਉਚਰੈ ਨਾਮੇ ਸੁਖਿ ਸੋਈ॥**

ਨਾਮ ਦੇ ਮਨਨ ਕਰਕੇ ਸ਼ੁਭ ਗੁਣਾਂ ਨੂੰ ਉਚਾਰਦਾ ਹੈ, ਨਾਮ ਕਰਕੇ ਸੁਖਾਂ ਵਿਚ ਸੋਈ=ਸੌਂਦਾ ਹੈ।

**ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ॥**

ਨਾਮ ਦੇ ਮਨਨ ਕਰਕੇ ਭਰਮ ਕੱਟਿਆ ਜਾਂਦਾ ਹੈ, ਫਿਰ ਦੁੱਖ ਨਹੀਂ ਹੁੰਦਾ ।

**ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ॥**

ਨਾਮ ਦੇ ਮਨਨ ਕਰਕੇ ਹੀ ਜੀਵ ਦੀ ਸਾਲਾਹੀਐ=ਸ਼ਲਾਘਾ (ਉਪਮਾ) ਹੁੰਦੀ ਹੈ ਅਤੇ ਪਾਪਾਂ ਵਾਲੀ ਬੁੱਧੀ ਧੋਤੀ ਜਾਂਦੀ ਹੈ।

**ਨਾਨਕ ਪੂਰੇ ਗੁਰ ਤੇ ਨਾਉ ਮੰਨੀਐ ਜਿਨ ਦੇਵੈ ਸੋਈ॥ ੧੨॥**

ਗੁਰੂ ਜੀ ਕਥਨ ਕਰਦੇ ਹਨ—ਪੂਰਿਆਂ ਗੁਰਾਂ ਪਾਸੋਂ ਉਸ ਨੇ ਨਾਮ ਮਨਨ ਕੀਤਾ ਹੈ, ਜਿਸ ਨੂੰ ਉਸ ਨੇ ਆਪ ਦਿੱਤਾ ਹੈ॥ ੧੨॥

**ਸਲੋਕ ਮਃ ੧॥**

**ਸਾਸਤ੍ਰ ਬੇਦ ਪੁਰਾਣ ਪੜ੍ੰਤਾ॥ ਪੂਕਾਰੰਤਾ ਅਜਾਣੰਤਾ॥**

ਪੰਡਿਤ ਬਣ ਕੇ ਛੇ ਸ਼ਾਸਤ੍ਰਾਂ ਨੂੰ, ਚਾਰ ਵੇਦਾਂ ਨੂੰ, ਅਠਾਰਾਂ ਪੁਰਾਣਾਂ ਨੂੰ ਪੜ੍ਹਦਾ ਹੈ। ਸਿਧਾਂਤ ਦੇ ਬੁਝੇ ਤੋਂ ਬਿਨਾਂ ਅਨਜਾਣ ਪਣੇ ਵਿਚ ਹੀ ਪੁਕਾਰਦਾ ਹੈ।

*ਅਥਵਾ:*-ਪੜ੍ਹ ਕੇ ਪੁਕਾਰਦਾ ਤਾਂ ਹੈ ਪਰ ਉਹਨਾਂ ਦੇ ਸਿਧਾਂਤ ਜਾਨਣ ਤੋਂ ਆਪ ਆ=ਰਹਿਤ ਹੈ।

**ਜਾਂ ਬੂਝੈ ਤਾਂ ਸੂਝੈ ਸੋਈ॥ ਨਾਨਕੁ ਆਖੈ ਕੂਕ ਨ ਹੋਈ॥੧॥**

ਜਾਂ ਆਪਣੇ ਗੁਰਾਂ ਤੋਂ ਬੂਝੈ=ਪੁਛੇ ਤਾਂ ਉਸ ਪ੍ਰਭੂ ਦੀ ਸੂਝੈ=ਸਮਝ ਹੁੰਦੀ ਹੈ।

ਗੁਰੂ ਜੀ ਕਥਨ ਕਰਦੇ ਹਨ—ਫੇਰ ਅਨਜਾਣ ਪਣੇ ਦੀ ਕੂਕ ਨਹੀਂ ਹੁੰਦੀ, ਵਾ:-ਇਸ ਉੱਤੇ ਵੇਦਾਂ ਸ਼ਾਸਤ੍ਰਾਂ ਦੀ ਕੂਕ ਨਹੀਂ ਹੁੰਦੀ, ਭਾਵ ਬੇਦਾਂ ਦਾ ਡੰਨ ਨਹੀਂ ਹੁੰਦਾ ਜਾਂ ਇਸ ਉੱਤੇ ਜਮਾਂ ਦੀ ਕੂਕ ਨਹੀਂ ਹੁੰਦੀ॥੧॥

**ਮਃ ੧॥ ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ ਤੂ ਹੋਵਹਿ॥**

ਹੇ ਪ੍ਰਭੂ ! ਜਾਂ ਮੈਂ ਤੇਰਾ ਦਾਸ ਹਾਂ ਤਾਂ ਸਭ ਕੁਝ ਮੇਰਾ ਹੈ, ਜਿਥੇ ਹਉ=ਹੰਗਤਾ ਨਹੀਂ ਹੈ, ਓਥੇ ਤੂੰ ਪ੍ਰਾਪਤ ਹੁੰਦਾ ਹੈਂ।

**ਆਪੇ ਸਕਤਾ ਆਪੇ ਸੁਰਤਾ ਸਕਤੀ ਜਗਤੁ ਪਰੋਵਹਿ॥**

ਤੂੰ ਆਪੇ ਸਕਤਾ=ਬਲ ਵਾਲਾ ਹੈਂ, ਤੂੰ ਆਪ ਹੀ ਸੁਰਤਾ=ਗਿਆਤ ਗੇਅ ਹੈਂ, ਤੂੰ ਆਪ ਹੀ ਆਪਣੀ ਚੇਤਨ ਸੱਤਾ ਰੂਪ ਸ਼ਕਤੀ ਵਿਚ ਜਗਤ ਨੂੰ ਪਰੋਂਦਾ ਹੈਂ।

**ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ॥**

ਆਪ ਹੀ ਜੀਵਾਂ ਨੂੰ ਸੰਸਾਰ ਵਿਚ ਭੇਜਦਾ ਹੈਂ, ਆਪ ਹੀ ਪ੍ਰਲੋਕ ਵਿਚ ਸੱਦ ਲੈਂਦਾ ਹੈਂ ਅਤੇ ਆਪ ਹੀ ਸੰਸਾਰਕ ਰਚਨਾ ਨੂੰ ਰਚ ਰਚ ਕੇ ਵੇਖਦਾ ਹੈਂ।

**ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ॥੨॥**

ਗੁਰੂ ਜੀ ਕਥਨ ਕਰਦੇ ਹਨ-ਤੂੰ ਆਪ ਸੱਚਾ ਹੈਂ, ਤੇਰੀ ਨਾਂਈ=ਵਡਿਆਈ ਭੀ ਸੱਚੀ ਹੈ ਅਤੇ ਸੱਚ ਨਾਮ ਜਪਣ ਵਾਲਾ ਹੀ ਧੁਰ ਦਰਗਾਹ ਵਿਚ ਲੇਖੇ ਪੈਂਦਾ ਹੈ॥੨॥

**ਪਉੜੀ॥ ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥**

ਜਿਸ ਨਿਰੰਜਨ ਦਾ ਨਾਮ ਅਲਖ ਹੈ, ਉਹ ਗੁਰੂ ਤੋਂ ਬਿਨਾਂ ਆਪਣੇ ਆਪ ਕਿਵੇਂ ਜਾਣਿਆ ਜਾਂਦਾ ਹੈ।

**ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥**

ਨਿਰੰਜਨ ਦਾ ਨਾਮ ਨਾਲ ਹੀ ਹੈ, ਹੇ ਭਾਈ ! ਉਸ ਨੂੰ ਆਪਣੇ ਆਪ ਕਿਵੇਂ ਪਾਣਾ ਕਰੀਏ?

**ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥**

ਨਿਰੰਜਨ ਦਾ ਨਾਮ ਸਭਨਾਂ ਵਿਚ ਵਰਤਦਾ ਹੈ ਅਤੇ ਸਾਰੀਆਂ ਜਗ੍ਹਾਂ 'ਪਰ ਰਵਿਆ=ਵਿਆਪਕ ਹੈ।

**ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥**

ਪੂਰਿਆਂ ਗੁਰਾਂ ਪਾਸੋਂ ਪਾਈਦਾ ਹੈ ਕਿਉਂਕਿ ਗੁਰੂ ਸਾਹਿਬ ਜੀ ਉਸ ਨੂੰ ਹਿਰਦੇ ਵਿਚ ਹੀ ਵਿਖਾ ਦੇਂਦੇ ਹਨ।

**ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ॥੧੩॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਨਦਰੀ=ਪਰਮਤਾਮਾ ਦੀ ਕ੍ਰਿਪਾ ਹੋਵੇ ਤਾਂ ਗੁਰੂ ਮਿਲਦੇ ਹਨ॥੧੩॥

## ਸਲੋਕ ਮਃ ੧ ॥

## ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥

ਕਲਜੁਗੀ ਜੀਵਾਂ ਦੀ ਬੁੱਧੀ ਕੁਤੇ ਮੁਹੀ=ਅਪਵਿੱਤਰ, ਵਾ:- ਲੋਭਨ ਹੋ ਰਹੀ ਹੈ, ਇਸ ਕਰਕੇ ਪਰਾਏ ਹੱਕ ਰੂਪੀ ਮੁਰਦਾਰੁ=ਮੁਰਦੇ ਦਾ ਖਾਣਾ ਹੋ ਰਿਹਾ ਹੈ। ਜਿਵੇਂ ਕੁੱਤਾ ਭੌਂਕਦਾ ਹੈ, ਤਿਵੇਂ:-

## ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥

ਝੂਠੇ ਬੋਲਾਂ ਦਾ ਜੇਹੜਾ ਬੋਲਣਾ ਹੈ, ਏਹੀ ਜੀਵ ਰੂਪ ਕੁੱਤੇ ਦਾ ਭੌਂਕਣਾ ਹੈ ਅਤੇ ਧਰਮ ਦਾ ਵਿਚਾਰ ਚੁਕ ਗਿਆ ਹੈ।

## ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥

ਜਿਨ੍ਹਾਂ ਦੀ ਜੀਉਂਦਿਆਂ ਇੱਜ਼ਤ ਨਹੀਂ ਹੈ, ਉਹਨਾਂ ਦੀ ਮਰਿਆਂ ਭਾਵ ਮਗਰੋਂ ਭੀ ਮੰਦੀ ਸੋਇ=ਸ਼ੋਭਾ ਹੁੰਦੀ ਹੈ।

[ਪੰਨਾ ੧੨੪੩]

## ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥ ੧ ॥

ਗੁਰੂ ਜੀ ਕਥਨ ਕਰਦੇ ਹਨ— ਜੋ ਮੱਥੇ 'ਪਰ ਲੇਖ ਲਿਖਿਆ ਹੁੰਦਾ ਹੈ, ਉਸ ਦੇ ਕਰਤਾ=ਕਰਨ ਵਾਲਾ ਆਪ ਨੂੰ ਮੰਨ ਕੇ ਜੀਵ ਕਰਮ ਕਰਦਾ ਹੈ, ਇਸ ਲਈ ਉਸੇ ਨੂੰ ਕਰਮਾਂ ਅਨੁਸਾਰ ਓਹੀ ਫਲ ਪ੍ਰਾਪਤ ਹੁੰਦਾ ਹੈ॥ ੧ ॥

## ਮਃ ੧ ॥ ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥

ਕਲਜੁਗ ਵਿਚ ਰੰਨਾ=ਇਸਤ੍ਰੀਆਂ, ਬੋਧੀਆ=ਗਿਆਨ ਦੇਣ ਵਾਲੀਆਂ ਹੋ ਗਈਆਂ ਹਨ ਅਤੇ ਮਨੁੱਖ ਸਈਆਦ=ਮੂਰਖ, ਵਾ:-ਸ਼ਿਕਾਰੀ ਹੋ ਗਏ ਜਾਂ ਮੁਰੀਦ ਹੋ ਗਏ।

## ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥

ਸੀਲ ਸੁਭਾਅ, ਸੰਜਮ ਆਦਿਕ ਸਾਧਨ ਤੇ ਸੁਚ=ਪਵਿੱਤ੍ਰਤਾ, ਭੰਨੀ=ਭਜ ਗਈ ਹੈ, ਅਹਾਜੁ=ਨਾ ਖਾਣੇ ਜੋਗ ਮਾਸ, ਸ਼ਰਾਬ ਆਦਿਕ ਖਾਣਾ, ਖਾਜੁ=ਖਾਂਦੇ ਹਨ, ਵਾ:-ਨਾ ਖਾਣੇ ਜੋਗ ਹਰਾਮ ਦਾ ਖਾਣਾ ਖਾਂਦੇ ਹਨ।

## ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥

ਸ਼ਰਮ ਆਪਣੇ ਘਰ ਵਿਚ ਚਲਾ ਗਿਆ ਹੈ, ਪਤਿ=ਇੱਜ਼ਤ ਭੀ ਨਾਲੇ ਉੱਠ ਕੇ ਚਲੀ ਗਈ ਹੈ। ਸ਼ਰਮ ਦਾ ਆਪਣਾ ਘਰ ਪਰਮੇਸ਼ਰ ਹੈ,

ਵਾ:-ਸ਼ਰਮ ਵਾਲੇ ਜੋ ਗੁਰਮੁਖ ਹਨ, ਓਹੀ ਉਸ ਦਾ ਆਪਣਾ ਘਰ ਹੈ ਜਾਂ ਸਤਸੰਗ ਹੈ ਸਤਸੰਗ ਰੂ ਆਪਣੇ ਘਰ ਵਿਚ ਸ਼ਰਮ ਚਲਾ ਗਿਆ ਹੈ।

## ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਇਸ ਕਲਜੁਗ ਵਿਚ ਇਕ ਵਾਹਿਗੁਰੂ ਹੀ ਸੱਚਾ ਹੈ, ਉਸ ਤੋਂ ਬਿਨਾਂ ਅਉਰੁ

ਹੋਰ ਕੋਈ ਸੱਚਾ ਨ ਭਾਲਿ=ਦਿੱਸਦਾ ਨਹੀਂ ਹੈ॥ ੨॥

**ਪਉੜੀ॥ ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ॥**

ਬਾਹਰੋਂ ਸਰੀਰ ਉੱਤੇ ਸਵਾਹ ਦਾ ਲੇਪਨ ਕਰਦਾ ਹੈ ਅਤੇ ਹਿਰਦੇ ਅੰਦਰ ਅਗਿਆਨ ਦਾ ਗੁਬਾਰੀ= ਹਨੇਰਾ ਹੈ।

**ਖਿੰਥਾ ਝੋਲੀ ਬਹੁ ਭੇਖ ਕਰੇ ਦੁਰਮਤਿ ਅਹੰਕਾਰੀ॥**

ਬਾਹਰੋਂ ਸਰੀਰ ਉੱਤੇ ਖਿੰਥਾ ਝੋਲੀ ਆਦਿਕ ਬਹੁਤੇ ਭੇਖ ਧਾਰਨ ਕਰਦਾ ਹੈ, ਪਰ ਅੰਦਰੋਂ ਖੋਟੀ ਬੁੱਧੀ ਕਰਕੇ ਹੰਕਾਰੀ ਹੈ।

**ਸਾਹਿਬ ਸਬਦੁ ਨ ਉਚਰੈ ਮਾਇਆ ਮੋਹ ਪਸਾਰੀ॥**

ਗੁਰਾਂ ਦੇ ਉਪਦੇਸ਼ ਦੁਆਰਾ ਸਾਹਿਬ=ਮਾਲਕ ਵਾਹਿਗੁਰੂ ਦੇ ਨਾਮ ਨੂੰ ਨਹੀਂ ਉਚਾਰਦਾ ਤੇ ਮਾਇਆ ਦੇ ਮੋਹ ਵਿਚ ਬਿਰਤੀ ਪਸਾਰੀ ਹੋਈ ਹੈ।

**ਅੰਤਰਿ ਲਾਲਚੁ ਭਰਮੁ ਹੈ ਭਰਮੈ ਗਾਵਾਰੀ॥**

ਹਿਰਦੇ ਅੰਦਰ ਪਦਾਰਥਾਂ ਦਾ ਲਾਲਚ ਤੇ ਭਰਮ ਹੈ, ਇਸ ਲਈ ਗਾਵਾਰੀ=ਮੂਰਖ ਸੰਸਾਰ ਵਿਚ ਭੁਲਾ ਫਿਰਦਾ ਹੈ।

**ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ॥ ੧੪॥**

ਗੁਰੂ ਜੀ ਕਥਨ ਕਰਦੇ ਹਨ—ਜੇਹੜਾ ਪੁਰਸ਼ ਨਾਮ ਨਹੀਂ ਜਪਦਾ, ਉਸ ਨੇ ਸੰਸਾਰ ਜੂਏ ਵਿਚ ਆਪਣੀ ਮਨੁੱਖਾ ਦੇਹ ਰੂਪ ਬਾਜ਼ੀ ਹਾਰ ਦਿੱਤੀ ਹੈ॥ ੧੪॥

**ਸਲੋਕ ਮਃ ੧॥**

**ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ॥**

ਚਾਹੋ ਲੱਖਾਂ ਆਦਮੀਆਂ ਨਾਲ ਪ੍ਰੀਤੀ ਹੋਵੇ, ਚਾਹੋ ਲੱਖਾਂ ਵਰ੍ਹੇ ਜੀਊਂਣਾ ਹੋਵੇ, ਬਹੁਤਿਆਂ ਨਾਲ ਮਿਲ ਕੇ ਖੁਸ਼ੀਆਂ ਮਾਣੀਆਂ ਤਾਂ ਕਿਸ ਕੰਮ ਹਨ, ਬਹੁਤੇ ਜੀਵਣ ਵਿਚ ਚਾਉ=ਉਤਸ਼ਾਹ ਕੀਤਾ ਤਾਂ ਕਿਸ਼ ਕੰਮ ਹੈ।

**ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ॥**

ਵਿਛੜੇ ਹੋਏ ਪਦਾਰਥਾਂ ਦਾ ਵਿਛੋੜਾ ਵਿਸੁ=ਵਿਹੁ ਰੂਪ ਹੁੰਦਾ ਹੈ ਅਤੇ ਇਕ ਘੜੀ ਵਿਚ ਹੀ ਪਹਿਲਾ ਸੁਖ ਨਾਸ ਹੋ ਜਾਂਦਾ ਹੈ।

**ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ॥**

ਜੇਕਰ ਸੌ ਵਰ੍ਹਿਆਂ ਤੱਕ ਮਿੱਠਾ ਖਾਂਦੇ ਰਹੀਏ ਅਤੇ ਫਿਰ ਇਕ ਵਾਰੀ ਭੀ ਕੌੜਾ ਖਾਧਾ ਜਾਏ ਤਾਂ-

**ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ॥**

ਮਿੱਠਾ ਖਾਧਾ ਹੋਇਆ ਚਿਤ ਹੀ ਨਹੀਂ ਆਉਂਦਾ ਤੇ ਕੂੜਤਨ ਸਾਰੇ ਸਰੀਰ ਵਿਚ ਧਸ ਜਾਂਦੀ ਹੈ। ਏਸੇ ਤਰ੍ਹਾਂ ਜੇਕਰ ਸੈਂਕੜੇ ਵਰ੍ਹੇ ਮਿੱਠਾ ਖਾਜੈ=ਸੁਖ ਭੋਗਣਾ ਕਰੇ, ਫਿਰ ਇਕ ਵਾਰੀ ਕਉੜਾ=ਦੁੱਖ ਜ਼ਰੂਰ ਭੋਗਣਾ ਪੈਂਦਾ ਹੈ।

ਮਿੱਠਾ ਖਾਧਾ=ਸੁਖ ਭੋਗਿਆ ਹੋਇਆ ਚੇਤੇ ਨਹੀਂ ਆਉਂਦਾ, ਕਉੜਤਣੁ=ਦੁੱਖ ਸਾਰੇ ਸਰੀਰ ਵਿਚ ਪ੍ਰਵੇਸ਼ ਕਰ ਜਾਂਦਾ ਹੈ।

**ਮਿਠਾ ਕਉੜਾ ਦੋਵੈ ਰੋਗ ॥ ਨਾਨਕ ਅੰਤਿ ਵਿਗੁਤੇ ਭੋਗ ॥**

ਮਿਠਾ ਕਉੜਾ=ਸੁਖ, ਦੁੱਖ ਦੋਵੇਂ ਰੋਗ ਰੂਪ ਹਨ। ਗੁਰੂ ਜੀ ਕਥਨ ਕਰਦੇ ਹਨ-ਏਹ ਭੋਗ=ਪਦਾਰਥ ਅੰਤ ਵੇਲੇ ਵਿਗੁਤੇ=ਖਰਾਬ ਕਰਦੇ ਹਨ।

**ਝਖਿ ਝਖਿ ਝਖਣਾ ਝਗੜਾ ਝਾਖ ॥ ਝਖਿ ਝਖਿ ਜਾਹਿ ਝਖਹਿ ਤਿਨ੍ ਪਾਸਿ ॥੧ ॥**

ਝਖਿ ਝਖਿ=ਗੱਪਾਂ ਹੀ ਗੱਪਾਂ ਕਰਕੇ ਜੇਹੜਾ ਝਖਣਾ ਹੈ, ਏਹ ਝਗੜਾ ਝਾਖ=ਵਿਅਰਥ ਹੈ।

ਵਾ:-ਪਦਾਰਥਾਂ ਲਈ ਝਖਨਾ, ਤਨ ਵਾਸਤੇ ਝਖਨਾ, ਸਬੰਧੀਆਂ ਲਈ ਝਖਨਾ ਇਸ ਤਰ੍ਹਾਂ ਦਾ ਝਗੜਾ ਝਾਖ=ਵਿਅਰਥ ਹੈ।

ਜੋ ਇਸ ਤਰ੍ਹਾਂ ਝਖਾਂ ਨੂੰ ਝਖ ਜਾਂਦੇ ਹਨ, ਇਹ ਜੀਵ ਭੀ ਉਹਨਾਂ ਦੇ ਪਾਸ ਬੈਠ ਕੇ ਝਖਹਿ=ਗੱਪਾਂ ਮਾਰਨਾ ਕਰਦਾ ਹੈ॥ ੧ ॥ ਸਾਧੂ ਤੇ ਗ੍ਰਹਸਥੀ ਦੋਹਾਂ ਨੂੰ ਉਪਦੇਸ਼ ਦੇਂਦੇ ਹਨ—

**ਮਃ ੧ ॥ ਕਾਪੜੁ ਕਾਠੁ ਰੰਗਾਇਆ ਰਾਂਗਿ ॥ ਘਰ ਗਚ ਕੀਤੇ ਬਾਗੇ ਬਾਗ ॥**

ਗ੍ਰਹਸਥੀ ਨੇ ਪ੍ਰਤੱਖ ਕਪੜਿਆਂ ਨੂੰ ਤੇ ਕਾਠ ਦੀਆਂ ਛੱਤਾਂ, ਕੁਰਸੀਆਂ, ਮੇਜ਼ ਆਦਿਕਾਂ ਨੂੰ ਰੰਗ ਨਾਲ ਰੰਗਵਾ ਲਿਆ। ਪ੍ਰਤੱਖ ਘਰ ਚੂਨੇ ਗਚ ਦੇ ਤਿਆਰ ਕੀਤੇ ਹਨ, ਚੰਗੇ ਚੰਗੇ ਬਾਗੇ=ਪੁਸ਼ਾਕੇ ਪਹਿਨ ਕੇ ਬਾਗਾਂ ਵਿਚ ਸੈਲ ਕਰਦਾ ਰਿਹਾ ਜਾਂ ਬਾਗੇ=ਚਿੱਟੇ, ਬਾਗ=ਪੁਸ਼ਾਕੇ ਪਹਿਰਦਾ ਰਿਹਾ।

*ਅਥਵਾ:*-ਘਰੋਂ ਨਿਕਲ ਕੇ ਸਾਧੂਆਂ ਪਾਸ ਜਾ ਕੇ ਕੱਪੜਿਆਂ ਨੂੰ ਗੇਰੂ ਰੰਗ ਵਿਚ ਰੰਗਵਾ ਲਿਆ ਤੇ ਕਾਠੁ= ਕਾਠਰਿਆਂ ਨੂੰ ਭੀ ਰੰਗਵਾ ਲਿਆ। ਘਰ=ਡੇਰਿਆਂ ਨੂੰ ਖੂਬ ਚੂਨੇ ਗਚ ਤਿਆਰ ਕੀਤਾ ਅਤੇ ਬਾਗਾਂ ਹੀ ਬਾਗਾਂ ਦੇ ਸੈਲ ਕੀਤੇ।

**ਸਾਦ ਸਹਜ ਕਰਿ ਮਨੁ ਖੇਲਾਇਆ ॥ ਤੈ ਸਹ ਪਾਸਹੁ ਕਹਣੁ ਕਹਾਇਆ ॥**

ਸੁਭਾਵਕ ਹੀ ਆਪਣੇ ਮਨ ਨੂੰ ਸ੍ਵਾਦੀਕ ਪਦਾਰਥਾਂ ਵਿਚ ਖਿਡਾਉਣਾ ਕੀਤਾ। ਪਰ ਉਸ ਨੇ ਆਪਣੇ ਸਹ= ਮਾਲਕ ਪਤੀ ਪਰਮਾਤਮਾ ਪਾਸੋਂ ਕਹਣੁ=ਉਲਾਂਭਾ ਹੀ ਕਹਾਇਆ=ਖਟਿਆ ਹੈ।

**ਮਿਠਾ ਕਰਿ ਕੈ ਕਉੜਾ ਖਾਇਆ ॥ ਤਿਨਿ ਕਉੜੈ ਤਨਿ ਰੋਗੁ ਜਮਾਇਆ ॥**

ਮਿਠਾ=ਸੁਖ ਰੂਪ ਜਾਣ ਕੇ ਕੌੜੇ ਵਿਸ਼ਿਆਂ ਨੂੰ ਜਾਂ ਪਦਾਰਥਾਂ ਨੂੰ ਖਾਧਾ ਹੈ। ਉਨ੍ਹਾਂ ਕਉੜੇ ਪਦਾਰਥਾਂ ਨੇ ਸਰੀਰ ਵਿਚ ਰੋਗ ਹੀ ਜਮਾਇਆ ਹੈ।

**ਜੇ ਫਿਰਿ ਮਿਠਾ ਪੇੜੈ ਪਾਇ ॥ ਤਉ ਕਉੜਤਣੁ ਚੂਕਸਿ ਮਾਇ ॥**

ਜੇ ਮੁੜ ਨਾਮ ਰੂਪ ਮਿੱਠਾ ਪਦਾਰਥ ਹਿਰਦੇ ਰੂਪ ਪਲੇ ਵਿਚ ਪੈ ਜਾਵੇ।

ਮਾਇ=ਹੇ ਭਾਈ ! ਤਾਂ ਪਦਾਰਥਾਂ ਤੇ ਵਿਸ਼ਿਆਂ ਦੀ ਕੌੜਤਨ ਦੂਰ ਹੋ ਜਾਵੇਗੀ,

ਵਾ:-ਦੁੱਖਾਂ ਰੂਪੀ ਕੌੜਤਨ ਚੂਕਸਿ=ਦੂਰ ਹੋ ਜਾਏਗੀ।

**ਨਾਨਕ ਗੁਰਮੁਖਿ ਪਾਵੈ ਸੋਇ ॥ ਜਿਸ ਨੋ ਪ੍ਰਾਪਤਿ ਲਿਖਿਆ ਹੋਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਓਹੀ ਗੁਰਮੁਖ ਸਤਿਗੁਰਾਂ ਪਾਸੋਂ ਨਾਮ ਨੂੰ ਪਾਂਦਾ ਹੈ। ਜਿਸ ਨੂੰ ਧੁਰ ਤੋਂ ਲਿਖਿਆ ਪ੍ਰਾਪਤ ਹੁੰਦਾ ਹੈ॥ ੨॥

**ਪਉੜੀ॥ ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ॥**

ਜਿਸ ਦੇ ਹਿਰਦੇ ਵਿਚ ਕਪਟ ਰੂਪੀ ਮੈਲ ਹੈ ਤੇ ਬਾਹਰੋਂ ਸਰੀਰ ਨੂੰ ਧੋ ਲਿਆ ਤਾਂ ਕੀ ਹੈ।

**ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ॥**

ਜੋ ਝੂਠ ਤੇ ਕਪਟ ਕਮਾਉਂਦੇ ਹਨ, ਉਹਨਾਂ ਦਾ ਝੂਠ ਇਕ ਦਿਨ ਪ੍ਰਗਟ ਹੋ ਆਉਂਦਾ ਹੈ।

**ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ॥**

ਜੋ ਕੁਝ ਅੰਦਰ ਹੁੰਦਾ ਹੈ ਓਹੀ ਬਾਹਰ ਨਿਕਲਦਾ ਹੈ, ਕਿਸੇ ਦਾ ਲੁਕਾਇਆ ਹੋਇਆ ਲੁਕਦਾ ਨਹੀਂ ਹੈ।

**ਕੂੜੈ ਲਾਲਚਿ ਲਗਿਆ ਫਿਰਿ ਜੂਨੀ ਪਾਇਆ॥**

ਝੂਠਿਆਂ ਪਦਾਰਥਾਂ ਦੇ ਲਾਲਚ ਵਿਚ ਲੱਗਣ ਕਰਕੇ ਮੁੜ ਮੁੜ ਕੇ ਜੂਨੀਆਂ ਵਿਚ ਪਾਇਆ ਜਾਂਦਾ ਹੈ।

**ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ॥ ੧੫॥**

ਗੁਰੂ ਜੀ ਕਥਨ ਕਰਦੇ ਹਨ—ਜੋ ਕੁਝ ਬੀਜਦਾ ਹੈ, ਓਹੀ ਖਾਣਾ ਕਰਦਾ ਹੈ, ਏਹੋ ਹੀ ਕਰਤੇ ਪੁਰਖ ਨੇ ਲਿਖ ਪਾਇਆ ਹੈ॥ ੧੫॥

**ਸਲੋਕ ਮਃ ੨॥**

**ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ॥**

ਕਥਾ ਲੰਬੀ ਤੇ ਕਹਾਣੀ ਛੋਟੀ ਹੁੰਦੀ ਹੈ, ਪਰ ਇਹ ਵੇਦਾਂ ਨੇ ਲਿਆਂਦੀ ਹੈ, ਜਿਸ ਕਥਾ ਦੁਆਰੇ ਪਾਪ ਪੁੰਨ ਦਾ ਵਿਚਾਰ ਹੁੰਦਾ ਹੈ। ਪੁਨਾ-ਵੇਦ ਇਹ ਗੱਲ ਭੀ ਆਖਦੇ ਹਨ ਕਿ-

**ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥**

ਦਾਨ ਦੇ ਦੇ ਕੇ ਅੱਗੇ ਜਾ ਕੇ ਲੈਣਾ ਹੈ ਤੇ ਇਥੇ ਲੈ ਲੈ ਕੇ ਪਦਾਰਥਾਂ ਦਾ ਹਿਸਾਬ ਅੱਗੇ ਜਾ ਕੇ ਦੇਣਾ ਹੈ ਅਤੇ ਦੁੱਖ ਸੁਖ ਰੂਪ ਫਲ ਭੋਗਣ ਲਈ ਕਦੇ ਨਰਕ, ਕਦੇ ਸੁਰਗ ਵਿਚ ਅਵਤਾਰ=ਉਤਰਦਾ ਹੈ।

**ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ॥**

ਉਤਮ ਤੇ ਮਧਿਮ=ਨੀਚ ਜਾਤੀਆਂ ਵਿਚ ਜਾਂਦਾ ਹੈ, ਜਿਨਸੀ=ਹਾਥੀ, ਊਂਠ, ਘੋੜਾ ਆਦਿਕ ਜਿਨਸਾਂ ਵਿਚ ਪ੍ਰਾਪਤ ਹੁੰਦਾ ਹੈ ਤੇ ਭਰਮ ਕਰਕੇ ਸੰਸਾਰ ਵਿਚ ਭੌਂਦਾ ਫਿਰਦਾ ਹੈ।

**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥**

ਤਤੁ=ਸਿਧਾਂਤ ਰੂਪ ਨਾਮ ਅੰਮ੍ਰਿਤ ਬਾਣੀ ਵੇਦਾਂ ਨੇ ਕਥਨ ਕੀਤੀ ਹੈ, ਜਿਸ ਨਾਮ ਬਾਣੀ ਵਿਚ ਗਿਆਨ ਧਿਆਨ ਦੀ ਕਿਰਿਆ ਆਈ ਹੋਈ ਹੈ।

**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀਂ ਕਰਮਿ ਧਿਆਈ॥**

ਮਖੀ ਗੁਰਾਂ ਨੇ ਕਥਨ ਕੀਤੀ ਹੈ ਤੇ ਗੁਰਮੁਖ ਜਗਿਆਸੂ ਨੇ ਜਾਤੀ=ਜਾਣੀ ਹੈ, ਜਿਸ ਉੱਤੇ ਪ੍ਰਭੂ ਦੀ

ਕਰਮਿ=ਕਿਰਪਾ ਹੋਈ ਹੈ, ਉਹ ਸੁਰਤੀਂ=ਗਿਆਤ ਗੇਅ ਪਰਮੇਸ਼ਰ ਦੇ ਨਾਮ ਦਾ ਧਿਆਈ ਹੋਇਆ ਹੈ।

**ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥**

ਪ੍ਰਭੂ ਆਪਣੇ ਹੁਕਮ ਵਿਚ ਜੀਵਾਂ ਨੂੰ ਸਾਜਦਾ ਹੈ, ਆਪਣੇ ਹੁਕਮ ਵਿਚ ਹੀ ਰੱਖਦਾ ਹੈ ਅਤੇ ਹੁਕਮ ਦੇ ਅੰਦਰ ਹੀ ਸਭ ਨੂੰ ਵੇਖਦਾ ਹੈ।

**ਨਾਨਕ ਅਗਹੁ ਹਉਮੈ ਤੂਟੈ ਤਾਂ ਕੋ ਲਿਖੀਐ ਲੇਖੈ॥੧॥**

ਗੁਰੂ ਜੀ ਕਥਨ ਕਰਦੇ ਹਨ—ਮਰਨ ਤੋਂ ਅਗਹੁ=ਪਹਿਲੇ ਜੇਕਰ ਹਉਮੈ ਟੁੱਟ ਜਾਵੇ ਤਾਂ ਕੋਈ ਲੇਖੇ ਵਿਚ ਲਿਖਿਆ ਜਾਂਦਾ ਹੈ। ਅਰਥਾਤ-ਹਉਮੈ ਦੂਰ ਹੋ ਜਾਵੇ ਤਾਂ ਮਨੁੱਖਾ ਜਨਮ ਸਫਲ ਹੁੰਦਾ ਹੈ॥ ੧॥

**ਮਃ ੧॥ ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥**

ਬੇਦ ਹੀ ਪੁੰਨ ਪਾਪ ਨੂੰ ਪੁਕਾਰਦਾ ਹੈ ਕਿ ਚੰਗਿਆਂ ਕਰਮਾਂ ਕਰਕੇ ਪੁੰਨ ਹੁੰਦਾ ਹੈ, ਮੰਦਿਆਂ ਕਰਮਾਂ ਕਰਕੇ ਪਾਪ ਹੁੰਦਾ ਹੈ, ਏਹ ਪੁੰਨ ਪਾਪ ਹੀ ਸੁਰਗ ਨਰਕ ਦੀ ਪ੍ਰਾਪਤੀ ਦਾ ਬੀਉ=ਬੀਜ ਭਾਵ ਕਾਰਨ ਰੂਪ ਹੈ।

**ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥**

ਜੋ ਬੀਜਦਾ ਹੈ ਓਹੀ ਉਗਦਾ ਹੈ, ਏਹ ਜੀਵ ਉਸ ਫਲ ਨੂੰ ਖਾਣਾ ਜਾਣਦਾ ਹੈ।

**ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ॥**

ਗਿਆਨ ਕਰਕੇ ਉਸ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, ਇਸ ਲਈ ਹਰ ਕੋਈ ਗਿਆਨ ਨੂੰ ਵੱਡਾ ਕਰਕੇ ਸਲਾਹੁੰਦਾ ਹੈ ਅਤੇ ਸੱਚੇ ਦਾ ਸੱਚਾ ਨਾਮ ਹੀ ਗਿਆਨ ਦੀ ਪ੍ਰਾਪਤੀ ਦਾ ਸਾਧਨ ਹੈ।

*ਅਥਵਾ*-ਗਿਆਨੁ=ਗਿਆਤ ਗੇਅ ਪੁਰਸ਼ ਪਰਮੇਸ਼ਰ ਨੂੰ ਵੱਡਾ ਕਰਕੇ ਸਲਾਹੁੰਦੇ ਹਨ, ਉਸ ਦੀ ਪ੍ਰਾਪਤੀ ਲਈ ਸੱਚੇ ਦਾ ਸੱਚਾ ਨਾਮ ਜਪਦੇ ਹਨ।

**ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ॥**

ਹਿਰਦੇ ਵਿਚ ਸੱਚ ਨਾਮ ਰੂਪੀ ਬੀਜ ਨੂੰ ਬੀਜੇ ਤਾਂ ਸੱਚਾ ਗਿਆਨ ਪੈਦਾ ਹੁੰਦਾ ਹੈ ਅਤੇ ਪ੍ਰਲੋਕ ਦਰਗਾਹ ਵਿਚ ਬੈਠਣ ਲਈ ਥਾਂ ਪਾਂਦਾ ਹੈ।

[ਪੰਨਾ ੧੨੪੪]

**ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ॥**

ਵੇਦ ਵਪਾਰੀ ਹੈ ਗਿਆਨ ਰੂਪ ਰਾਸਿ=ਪੂੰਜੀ ਹੈ, ਪਰ ਇਹ ਪੂੰਜੀ ਕਰਮਾਂ ਵਾਲਿਆਂ ਦੇ ਪਲੇ ਹੁੰਦੀ ਹੈ।

*ਅਥਵਾ:*-ਸ਼ਰਧਾ ਰੂਪੀ ਰਾਸ ਕਰਕੇ ਵੇਦ ਰੂਪ ਸ਼ਾਹ ਪਾਸੋਂ ਗਿਆਨ ਰੂਪ ਸੌਦਾ ਮਿਲਦਾ ਹੈ, ਪਰ ਕਰਮੀ=ਭਾਗਾਂ ਵਾਲਿਆਂ ਦੇ ਪਲੇ ਪ੍ਰਾਪਤ ਹੁੰਦਾ ਹੈ।

**ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ॥੨॥**

ਗੁਰੂ ਜੀ ਕਥਨ ਕਰਦੇ ਹਨ--ਸ਼ਰਧਾ ਰੂਪੀ ਰਾਸ ਤੋਂ ਬਿਨਾਂ ਕੋਈ ਭੀ ਗਿਆਨ ਨੂੰ ਲੱਦ ਕੇ ਨਹੀਂ ਚਲਿਆ॥ ੨॥

## ਪਉੜੀ॥ ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ॥

ਅੰਮ੍ਰਿਤ ਰਸੁ=ਦੁੱਧ ਪਾ ਕੇ ਜਾਂ ਅੰਮ੍ਰਿਤ=ਦੁੱਧ ਅਤੇ ਗੰਨੇ ਦਾ ਰਸੁ=ਰਹੁ ਪਾ ਕੇ ਨਿੰਮ ਦੇ ਬ੍ਰਿਛ ਨੂੰ ਬਹੁਤਾ ਸਿੰਜੀਏ ਤਦ ਵੀ ਮਿੱਠਾ ਨਹੀਂ ਹੁੰਦਾ, ਏਸੇ ਤਰ੍ਹਾਂ ਨਿੰਮ ਦੇ ਬ੍ਰਿਛ ਵਾਂਗੂ ਕੌੜੇ ਸੁਭਾਅ ਵਾਲਾ ਜੋ ਦੁਸ਼ਟ ਹੈ, ਉਸ ਨੂੰ ਬਹੁਤ ਸਾਰਾ ਨਾਮ ਅੰਮ੍ਰਿਤ ਰਸ ਪਾ ਕੇ ਸਿੰਜੀਏ ਤੋਂ ਭੀ ਉਹ ਮਿੱਠੇ ਸੁਭਾਅ ਵਾਲਾ ਨਹੀਂ ਹੁੰਦਾ।

## ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥

ਬਿਸੀਅਰੁ=ਸੱਪ ਨੂੰ ਮੰਤ੍ਰਾਂ ਨਾਲ ਵਸੀਕਾਰ ਕਰਕੇ ਬਹੁਤਾ ਦੁੱਧ ਵੀ ਪਿਲਾਈਏ ਤੋਂ ਭੀ ਉਹ ਜ਼ਹਿਰ ਨਹੀਂ ਛੱਡਦਾ। *ਅਥਵਾ*-ਸੱਪ ਨੂੰ ਮੰਤਰ ਪੜ੍ਹ ਕੇ ਬਹੁਤਾ ਦੁੱਧ ਪਿਲਾ ਕੇ ਵਿਸਾਹੀਐ=ਭਰੋਸਾ ਕਰੀਏ ਕਿ ਹੁਣ ਡੰਗ ਨਹੀਂ ਮਾਰੇਗਾ, ਪਰ ਉਸ ਨੇ ਦਾਵ ਬਚਾਅ ਕੇ ਜ਼ਰੂਰ ਡੰਗ ਮਾਰਨਾ ਹੈ, ਏਸੇ ਤਰ੍ਹਾਂ ਦੁਸ਼ਟ ਨੂੰ ਚਾਹੋ ਕਿੰਨੇ ਪਦਾਰਥ ਖੁਆਓ ਉਸ ਨੇ ਆਪਣਾ ਖੋਟਾ ਸੁਭਾਅ ਨਹੀਂ ਛੱਡਣਾ।

## ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ॥

ਮਨਮੁਖ ਅਭਿਜ ਹੈ, ਉਸ ਦਾ ਮਨ ਕਿਸੇ ਤਰ੍ਹਾਂ ਵੀ ਭਿਜਦਾ ਨਹੀਂ ਹੈ, ਜਿਵੇਂ ਪੱਥਰ ਨੂੰ ਨਵਾਇਆ ਜਾਵੇ ਤਾਂ ਉਹ ਅੰਦਰੋਂ ਸੁਕਾ ਹੀ ਰਹਿੰਦਾ ਹੈ ਪਾਣੀ ਨਾਲ ਭਿਜਦਾ ਨਹੀਂ।

## ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ॥

ਜੇਕਰ ਜ਼ਹਿਰ ਦੇ ਬੂਟੇ ਵਿਚ ਅੰਮ੍ਰਿਤ ਪਾਈਏ ਤਾਂ ਉਸ ਤੋਂ ਜ਼ਹਿਰ ਦਾ ਫਲ ਹੀ ਪਾਇਆ ਜਾਂਦਾ ਹੈ, ਕਦੇ ਵੀ ਅੰਮ੍ਰਿਤ ਫਲ ਨਹੀਂ ਲੱਗਦਾ।

## ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥੧੬॥

ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਹਰੀ ਸੰਤਾਂ ਦੀ ਸੰਗਤ ਵਿਚ ਮੇਲਦਾ ਹੈ, ਉਸ ਦੀ ਸਾਰੀ ਵਿਸ਼ੇ-ਵਾਸ਼ਨਾ ਰੂਪੀ ਜ਼ਹਿਰ ਲਹਿ ਜਾਂਦੀ ਹੈ॥ ੧੬॥

## ਸਲੋਕ ਮਃ ੧॥

ਕੋਈ ਆਦਮੀ ਕਿਸੇ ਬ੍ਰਾਹਮਣ ਪਾਸੋਂ ਸਾਹੇ ਦਾ ਚੰਗਾ ਮਹੂਰਤ ਪੁਛ ਰਿਹਾ ਸੀ, ਉਸ ਦੀਆਂ ਗੱਲਾਂ ਸੁਣ ਕੇ ਉਸ ਨੂੰ ਉਪਦੇਸ਼ ਦੇਂਦੇ ਹਨ-

## ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ॥

ਹੇ ਪੁਰਸ਼ਾ ! ਤੈਂਨੇ ਮਰਨ ਦਾ ਮਹੂਰਤ ਤਾਂ ਕਦੇ ਪੁਛਿਆ ਨਹੀਂ ਕਿ ਮੈਂ ਕਿਸ ਦਿਨ ਮਰਨਾ ਹੈ ਨਾ ਥਿਤ ਪੁਛੀ ਹੈ ਨਾ ਹੀ ਵਾਰ ਪੁਛਿਆ ਹੈ ਕਿ ਮੈਂ ਕਿਸ ਵਾਰ ਮਰਨਾ ਹੈ।

*ਅਥਵਾ*-ਮਰਣਿ=ਮੌਤ ਨੇ ਕਦੇ ਮਹੂਰਤ ਨਹੀਂ ਪੁਛਿਆ ਨਾ ਹੀ ਕਦੇ ਥਿਤ ਵਾਰ ਪੁਛੀ ਹੈ, ਅਚਾਨਕ ਹੀ ਆ ਕੇ ਮਾਰ ਲਿਜਾਂਦੀ ਹੈ।

## ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ॥

ਇਕਨੀ ਲਦਿਆ=ਇਕ ਤੁਰਨੇ ਨੂੰ ਭਾਵ ਮਰਨ ਨੂੰ ਤਿਆਰ ਹਨ, ਇਕਿ ਲਦਿ ਚਲੇ=ਇਕ ਮਰ ਗਏ ਹਨ, ਜਿਨ੍ਹਾਂ ਇਕਨਾ ਨੇ ਪਾਪਾਂ ਪੁੰਨਾਂ ਰੂਪ ਭਾਰ ਬੱਧੇ ਹੋਏ ਹਨ,

ਵਾ:-ਬ੍ਰਿਧ ਅਵਸਥਾ ਰੂਪੀ ਭਾਰ ਬੰਨ੍ਹੇ ਹੋਏ ਹਨ, ਉਹਨਾਂ ਨੇ ਮਰਨੇ ਦੀ ਤਿਆਰੀ ਕਰ ਰੱਖੀ ਹੈ।

**ਇਕਨ੍ਹਾ ਹੋਈ ਸਾਖਤੀ ਇਕਨ੍ਹਾ ਹੋਈ ਸਾਰ॥**

ਦਰਗਾਹ ਵਿਚ ਇਕਨਾ ਉੱਤੇ ਸਾਖਤੀ=ਤਾੜਨਾ ਹੁੰਦੀ ਹੈ, ਇਕਨਾ ਦੀ ਸਾਰ=ਸੰਭਾਲ ਭਾਵ ਖਾਤਰ ਦਾਰੀ ਹੁੰਦੀ ਹੈ।

**ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ॥**

ਲਸਕਰ=ਫੌਜ਼ਾਂ ਸਮੇਤ ਬੜੇ ਬੜੇ ਦਮਾਮਿਆ=ਧੌਂਸੇ ਅਤੇ ਬੰਕ=ਸੁੰਦਰ ਦਰਵਾਜ਼ੇ ਇਥੇ ਹੀ ਛੁਟ ਜਾਂਦੇ ਹਨ।

**ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ॥੧॥**

ਗੁਰੂ ਜੀ ਕਥਨ ਕਰਦੇ ਹਨ—ਪੰਜਾਂ ਤੱਤਾਂ ਰੂਪੀ ਛਾਰੁ=ਸੁਆਹ ਦੀ ਢੇਰੀ ਮਨੁੱਖਾ ਦੇਹ ਮੁੜ ਕੇ ਫੇਰ ਮਿੱਟੀ ਹੋ ਜਾਂਦੀ ਹੈ॥ ੧॥

**ਮः ੧॥ ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥**

ਗੁਰੂ ਜੀ ਕਥਨ ਕਰਦੇ ਹਨ-ਸਰੀਰ ਰੂਪੀ ਢੇਰੀ ਡਿੱਗ ਪਈ ਹੈ, ਜੋ ਪੰਜਾਂ ਤੱਤਾਂ ਰੂਪੀ ਮਿੱਟੀ ਦਾ ਕੋਟ ਬਣਿਆ ਹੋਇਆ ਸੀ।

**ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ॥੨॥**

ਸਰੀਰ ਦੇ ਵਿਚ ਮਨ ਰੂਪੀ ਚੋਰ ਬਠਾਇਆ ਹੋਇਆ ਹੈ, ਇਸ ਕਰਕੇ ਵੇ ਜੀਆ=ਇਨ੍ਹਾਂ ਜੀਵਾਂ ਦੇ ਅੰਦਰ ਖੋਟ ਹੀ ਖੋਟ ਹੈ। *ਅਥਵਾ:*-ਹੇ ਜੀਵ ! ਖੋਟਿਆਂ ਕਰਮਾਂ ਦੇ ਕਰਨ ਨਾਲ ਖੋਟਾ ਹੀ ਫਲ ਮਿਲਦਾ ਹੈ॥ ੨॥

**ਪਉੜੀ॥ ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ॥**

ਜਿਸ ਪੁਰਸ਼ ਦੇ ਹਿਰਦੇ ਅੰਦਰ ਨਿੰਦਿਆ ਤੇ ਦੁਸ਼ਟਤਾ ਹੈ,

ਵਾ:-ਨਿੰਦਿਆ ਰੂਪੀ ਦੁਸ਼ਟਪਣਾ ਹੈ, ਉਸ ਨੱਕ ਵੱਢੇ ਨੇ ਆਪਣਾ ਨੱਕ ਵਢਵਾ ਲਿਆ ਹੈ, ਅਰਥਾਤ-ਲੋਕ ਪ੍ਰਲੋਕ ਵਿਚ ਬਦਨਾਮੀ ਖਟ ਲਈ ਹੈ।

ਵਾ:-ਇਸ ਲੋਕ ਵਿਚ ਜਸ ਰੂਪ ਨੱਕ ਵਢਿਆ ਗਿਆ ਹੈ ਤੇ ਪ੍ਰਲੋਕ ਵਿਚ ਧਰਮ ਰਾਜਾ ਦੇ ਅੱਗੇ ਭੀ ਆਪਣਾ ਨੱਕ ਵਢਾਇਆ, ਭਾਵ ਅਪਜਸ ਕਰਵਾਇਆ ਹੈ।

**ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ॥**

ਉਹ ਬੜੇ ਕਰੂਪ=ਸਫਾਈ ਰੂਪੀ ਰੂਪ ਤੋਂ ਰਹਿਤ ਹਨ ਤੇ ਸਦਾ ਦੁੱਖੀ ਹਨ ਅਤੇ ਮਾਇਆ ਕਰਕੇ ਉਹਨਾਂ ਦੇ ਮੂੰਹ ਕਾਲੇ ਹਨ।

**ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ ਚੁਰਾਇਆ॥**

ਰੋਜ਼ ਸਵੇਰੇ ਉੱਠਦਿਆਂ ਹੀ ਪਰਾਏ ਧਨ ਨੂੰ ਹਿਰਹਿ=ਚੁਰਾਂਦੇ ਹਨ ਅਤੇ ਹਰੀ ਨਾਮ ਵਲੋਂ ਮਨ ਚੁਰਾਇਆ ਹੋਇਆ ਹੈ, ਭਾਵ-ਨਾਮ ਤੋਂ ਬੇਮੁਖ ਹਨ।

**ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ ॥**

ਹੇ ਹਰਿ ਜੀਓ ! ਉਹਨਾਂ ਦੀ ਸੰਗਤ ਦਾ ਮੇਲ ਮੈਨੂੰ ਨਾ ਕਰਾਓ।

ਹੇ ਹਰੀ ਰਾਜੇ ! ਉਹਨਾਂ ਦੀ ਸੰਗਤ ਵਲੋਂ ਮੈਨੂੰ ਰੱਖ ਲੈਣਾ ਕਰੋ।

**ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ ॥ ੧੭ ॥**

ਗੁਰੂ ਜੀ ਕਥਨ ਕਰਦੇ ਹਨ-ਕੀਤੇ ਕਰਮਾਂ ਦੇ ਪਏ ਹੋਏ ਲੇਖਾਂ ਅਨੁਸਾਰ ਕਰਮ ਕਮਾਉਂਦੇ ਹਨ, ਇਸ ਕਰਕੇ ਮਨਮੁਖਾਂ ਨੇ ਸਦਾ ਹੀ ਦੁੱਖ ਪਾਇਆ ਹੈ॥ ੧ ॥

**ਸਲੋਕ ਮਃ ੪ ॥**

**ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ ॥**

ਸਭ ਕੋਈ ਖਸਮ=ਪਰਮਾਤਮਾ ਦਾ ਹੈ ਕਿਉਂਕਿ ਪਰਮਾਤਮਾ ਤੋਂ ਹੀ ਸਭ ਕੋਈ ਹੋਇਆ ਹੈ।

**ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ ॥**

ਖਸਮ=ਪਰਮਾਤਮਾ ਦਾ ਹੁਕਮ ਪਛਾਣੇ ਤਾਂ ਕੋਈ ਸੱਚ ਸਰੂਪ ਨੂੰ ਪਾਂਦਾ ਹੈ।

**ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ ॥**

ਜੇਕਰ ਗੁਰਾਂ ਦੁਆਰੇ ਆਪਣਾ ਸਰੂਪ ਪਛਾਣ ਲਈਏ ਤਾਂ ਸੰਸਾਰ ਵਿਚ ਕੋਈ ਭੀ ਮਨੁੱਖ ਬੁਰਾ ਨਿਗਾਹ ਨਹੀਂ ਆਉਂਦਾ।

**ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ- ਗੁਰਾਂ ਦੁਆਰੇ ਨਾਮ ਨੂੰ ਧਿਆਉਣਾ ਕਰੀਏ, ਜੇਹੜਾ ਪੁਰਸ਼ ਨਾਮ ਨੂੰ ਧਿਆਉਂਦਾ ਹੈ, ਉਸ ਦਾ ਦੁਨੀਆਂ ਵਿਚ ਆਇਆ ਸਹਿਲਾ=ਸਫਲਾ ਹੈ, ਵਾ:-ਲਾਭ ਦੇ ਸਹਿਤ ਹੈ॥ ੧ ॥

**ਮਃ ੪ ॥ ਸਭਨਾ ਦਾਤਾ ਆਪਿ ਹੈ ਆਪੇ ਮੇਲਣਹਾਰੁ ॥**

ਉਹ ਪਰਮੇਸ਼ਰ ਆਪ ਹੀ ਸਾਰਿਆਂ ਦਾ ਦਾਤਾ ਹੈ ਅਤੇ ਆਪ ਹੀ ਆਪਣੇ ਨਾਲ ਮੇਲਣ ਵਾਲਾ ਹੈ।

**ਨਾਨਕ ਸਬਦਿ ਮਿਲੇ ਨ ਵਿਛੁੜਹਿ ਜਿਨਾ ਸੇਵਿਆ ਹਰਿ ਦਾਤਾਰੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਹਰੀ ਦਾਤੇ ਨੂੰ ਸੇਵਿਆ ਹੈ, ਉਹ ਸਬਦਿ=ਬ੍ਰਹਮ ਨਾਲ ਮਿਲੇ ਹੋਏ ਕਦੇ ਵਿਛੜਦੇ ਨਹੀਂ॥ ੨ ॥

**ਪਉੜੀ ॥ ਗੁਰਮੁਖਿ ਹਿਰਦੈ ਸਾਂਤਿ ਹੈ ਨਾਉ ਉਗਵਿ ਆਇਆ ॥**

ਗੁਰਮੁਖਾਂ ਦੇ ਹਿਰਦੇ ਵਿਚ ਸ਼ਾਂਤੀ ਹੈ ਕਿਉਂਕਿ ਗੁਰਮੁਖਾਂ ਦੇ ਹਿਰਦੇ ਵਿਚ ਨਾਮ ਦਾ ਬੂਟਾ ਉੱਗ ਆਇਆ ਹੈ।

**ਜਪ ਤਪ ਤੀਰਥ ਸੰਜਮ ਕਰੇ ਮੇਰੇ ਪ੍ਰਭ ਭਾਇਆ ॥**

ਗੁਰਮੁਖ ਨਿਸ਼ਕਾਮ ਹੋ ਕੇ ਜਪ ਤਪ ਆਦਿਕ ਸਾਧਨ, ਤੀਰਥ ਯਾਤਰਾ, ਸੰਜਮ ਆਦਿਕ ਸ਼ੁਭ ਗੁਣਾਂ ਨੂੰ ਧਾਰਨ ਕਰਦੇ ਹਨ, ਇਸ ਕਰਕੇ ਉਹ ਮੇਰੇ ਪ੍ਰਭੂ ਨੂੰ ਭਾਏ ਹਨ।

## ਹਿਰਦਾ ਸੁਧੁ ਹਰਿ ਸੇਵਦੇ ਸੋਹਹਿ ਗੁਣ ਗਾਇਆ ॥

ਹਰੀ ਨੂੰ ਸੇਂਵਦੇ ਹਨ, ਇਸ ਕਰਕੇ ਗੁਰਮੁਖਾਂ ਦਾ ਹਿਰਦਾ ਸ਼ੁਧ ਹੈ ਅਤੇ ਉਹ ਗੁਣਾਂ ਨੂੰ ਗਾਂਵਦੇ ਹੋਏ ਸੋਹਹਿ=ਸ਼ੋਭਦੇ ਹਨ।

## ਮੇਰੇ ਹਰਿ ਜੀਉ ਏਵੈ ਭਾਵਦਾ ਗੁਰਮੁਖਿ ਤਰਾਇਆ ॥

ਮੇਰੇ ਹਰਿ ਜੀ ਨੂੰ ਇਸੇ ਤਰ੍ਹਾਂ ਭਾਉਂਦਾ ਹੈ, ਉਸ ਨੇ ਗੁਰਮੁਖਾਂ ਨੂੰ ਗੁਰਾਂ ਦੁਆਰੇ ਤਾਰ ਦਿੱਤਾ ਹੈ।

## ਨਾਨਕ ਗੁਰਮੁਖਿ ਮੇਲਿਅਨੁ ਹਰਿ ਦਰਿ ਸੋਹਾਇਆ ॥੧੮॥

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖਾਂ ਨੂੰ ਆਪਣੇ ਨਾਲ ਮੇਲਣਾ ਕੀਤਾ ਹੈ, ਇਸ ਲਈ ਉਹ ਹਰੀ ਦੇ ਦਰਬਾਰ ਵਿਚ ਸੋਹਾਇਆ=ਸ਼ੋਭਦੇ ਹਨ॥ ੧੮॥

## ਸਲੋਕ ਮਃ ੧ ॥

## ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ॥

ਧਨ ਵਾਲਾ ਧਨਾਢ ਪੁਰਸ਼ ਇਸ ਤਰ੍ਹਾਂ ਕਹਿੰਦਾ ਹੈ ਕਿ ਮੈਂ ਹੋਰ ਧਨ ਖੱਟਣ ਨੂੰ ਜਾਵਾਂ ।

## ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ॥੧॥

ਗੁਰੂ ਜੀ ਕਥਨ ਕਰਦੇ ਹਨ—ਜੀਵ ਉਸੇ ਦਿਨ ਤੋਂ ਨਿਰਧਨੁ=ਕੰਗਾਲ ਹੋ ਗਿਆ ਹੈ, ਜਿਸ ਦਿਨ ਤੋਂ ਇਸ ਨੂੰ ਵਾਹਿਗੁਰੂ ਨਾਮ ਭੁਲ ਗਿਆ ਹੈ॥ ੧॥

## ਮਃ ੧ ॥ ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ॥

ਸੂਰਜ ਦੇ ਚੜ੍ਹਨ 'ਤੇ ਵਿਜੋਗਿ=ਅਸਤ ਹੋਣ ਕਰਕੇ, ਭਾਵ ਦਿਨ ਰਾਤ ਦੀ ਸੰਗਿਆ ਕਰਕੇ ਸਾਰਿਆਂ ਦੀ ਆਰਜਾ=ਉਮਰਾ ਘਟਦੀ ਜਾਂਦੀ ਹੈ।

## ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ॥

ਜਿਸ ਦਾ ਮਨ ਤਨ ਭੋਗਾਂ ਵਿਚ ਰਤਾ ਹੋਇਆ ਹੈ, ਉਹ ਕੋਈ ਹਾਰਦਾ ਹੈ, ਜਿਸ ਦਾ ਤਨ ਮਨ ਪ੍ਰੇਮ ਵਿਚ ਰੱਤਾ ਹੋਇਆ ਹੈ, ਉਹ ਕੋਈ ਜਨਮ ਨੂੰ ਜਿਣੈ=ਜਿੱਤਦਾ ਹੈ।

## ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮ੍ਹੀਐ॥

ਸਭ ਕੋਈ ਪ੍ਰਾਣਾਂ ਰੂਪੀ ਫੂਕ ਨਾਲ ਭਰਿਆ ਹੋਇਆ ਹੈ, ਆਖਣਿ=ਪ੍ਰਸੰਗਾਂ ਦੇ ਕਹਿਣ ਨਾਲ ਉਹ ਫੂਕ ਰੁਕਦੀ ਨਹੀਂ।

ਵਾ:-ਆਪਣੇ ਕਹਿਣ ਨਾਲ ਤੇ ਦੂਜਿਆਂ ਦੇ ਆਖਣ ਨਾਲ ਉਹ ਪ੍ਰਾਣਾਂ ਰੂਪੀ ਫੂਕ ਰੁਕਦੀ ਨਹੀਂ।

## ਨਾਨਕ ਵੇਖੈ ਆਪਿ ਫੂਕ ਕਢਾਏ ਢਹਿ ਪਵੈ॥੨॥

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਪ੍ਰਭੂ ਜਮਾਂ ਪਾਸੋਂ ਫੂਕ ਕਢਾਉਂਦਾ ਹੈ ਤਾਂ ਏਹ ਸਰੀਰ ਸਭ ਦੇ ਆਪਣੇ ਵੇਖਦਿਆਂ ਵੇਖਦਿਆਂ ਢਹਿ ਪਵੈ=ਡਿੱਗ ਪੈਂਦਾ ਹੈ॥ ੨॥

*ਅਥਵਾ:*-ਸਭ ਕੋਈ ਫੂਕਿ=ਹੰਕਾਰ ਨਾਲ ਭਰਿਆ ਹੋਇਆ ਹੈ, ਬਹੁਤਿਆਂ ਆਖਣਿ=ਪ੍ਰਸੰਗਾਂ ਦੇ ਕਹਣ ਨਾਲ ਹੰਕਾਰ ਰੁਕਦਾ ਨਹੀਂ ।

ਗੁਰੂ ਜੀ ਕਥਨ ਕਰਦੇ ਹਨ—ਜੇਹੜਾ ਪੁਰਸ਼ ਗੁਰ ਚਰਨਾਂ 'ਪਰ ਡਿੱਗ ਪੈਂਦਾ ਹੈ ਤੇ ਉਹਨਾਂ ਦੇ ਉਪਦੇਸ਼ ਦੁਆਰਾ ਫੂਕ=ਹੰਕਾਰ ਨੂੰ ਹਿਰਦੇ ਚੋਂ ਬਾਹਰ ਕਢਾਉਂਦਾ ਹੈ, ਉਹ ਆਪਣੇ ਸਰੂਪ ਨੂੰ ਵੇਖ ਲੈਂਦਾ ਹੈ॥ ੨॥

**ਪਉੜੀ॥ ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥**

ਸਤਸੰਗਤ ਵਿਚ ਨਾਮ ਦਾ ਨਿਧਾਨੁ=ਖਜ਼ਾਨਾ ਹੈ, ਜਿਥੋਂ ਹਰੀ ਪਾਇਆ ਜਾਂਦਾ ਹੈ।

[ਪੰਨਾ ੧੨੪੫]

**ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ॥**

ਗੁਰਾਂ ਦੀ ਪਰਸਾਦੀ=ਕ੍ਰਿਪਾ ਨਾਲ ਹਿਰਦੇ ਵਿਚ ਗਿਆਨ ਦਾ ਚਾਨਣ ਹੁੰਦਾ ਹੈ ਅਤੇ ਅਗਿਆਨ ਰੂਪ ਹਨੇਰਾ ਦੂਰ ਹੋ ਜਾਂਦਾ ਹੈ।

**ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ॥**

ਜਿਵੇਂ ਲੋਹਾ ਪਾਰਸ ਨਾਲ ਭੇਟੀਐ=ਛੋਹਣ ਕਰਕੇ ਕੰਚਨੁ=ਸੋਨਾ ਹੋ ਆਉਂਦਾ ਹੈ,

ਤਿਵੇਂ ਗੁਰੂ ਰੂਪ ਪਾਰਸ ਨਾਲ ਛੋਹਣ ਕਰਕੇ ਜਗਿਆਸੂ ਸੋਨੇ ਵਾਂਗੂ ਸ਼ੁਧ ਹੋ ਆਉਂਦਾ ਹੈ।

**ਨਾਨਕ ਸਤਿਗੁਰਿ ਮਿਲੀਐ ਨਾਉ ਪਾਈਐ ਮਿਲਿ ਨਾਮੁ ਧਿਆਇਆ॥**

ਗੁਰੂ ਜੀ ਕਥਨ ਕਰਦੇ ਹਨ—ਸਤਿਗੁਰਾਂ ਨਾਲ ਮਿਲਣ ਕਰਕੇ ਨਾਮ ਪਾਈਦਾ ਹੈ, ਜੇਹੜਾ ਪੁਰਸ਼ ਸਤਿਗੁਰਾਂ ਨਾਲ ਮਿਲਿਆ ਹੈ, ਉਸ ਨੇ ਵਾਹਿਗੁਰੂ ਨਾਮ ਧਿਆਇਆ ਹੈ।

**ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ॥ ੧੯॥**

ਜਿਨ੍ਹਾਂ ਦੇ ਬੁੱਧੀ ਰੂਪ ਪੋਤੈ=ਪਲੇ ਵਿਚ ਜਾਂ ਹਿਰਦੇ ਰੂਪ ਪੋਤੈ=ਖਜ਼ਾਨੇ ਵਿਚ ਪੁੰਨ ਕਰਮ ਹਨ, ਉਨ੍ਹਾਂ ਨੇ ਹੀ ਪ੍ਰਭੂ ਦਾ ਦਰਸ਼ਨ ਪਾਇਆ ਹੈ॥ ੧੯॥

**ਸਲੋਕ ਮਃ ੧॥**

ਜਿਸ ਵੇਲੇ ਗੁਰੂ ਜੀ ਮੋਦੀਖਾਨਾ ਲੁਟਾ ਕੇ ਸੰਸਾਰ ਵਲੋਂ ਮਸਤਾਨੇ ਹੋ ਕੇ ਮਸਾਣ ਭੂਮੀ 'ਪਰ ਆ ਬੈਠੇ। ਉਸ ਵੇਲੇ ਕਈਆਂ ਨੇ ਆ ਕੇ ਬੁਲਾਇਆ ਪਰ ਗੁਰੂ ਜੀ ਬੋਲਣ ਨਾ, ਫੇਰ ਦੌਲਤ ਖਾਂ ਨਵਾਬ ਨੂੰ ਕਿਹਾ—ਤੇਰੇ ਮੋਦੀ ਵਿਚ ਭੂਤ ਪ੍ਰਵੇਸ਼ ਕਰ ਗਿਆ, ਉਸ ਨੂੰ ਬਹੁਤ ਬੁਲਾਇਆ ਹੈ ਉਹ ਬੋਲਦਾ ਨਹੀਂ। ਇਹ ਗੱਲ ਸੁਣ ਕੇ ਨਵਾਬ ਨੇ ਭੂਤਾਂ ਦੇ ਕੱਢਣ ਵਾਲੇ ਨੂੰ ਸੱਦ ਕੇ ਕਿਹਾ-ਅੱਗੋਂ ਉਸ ਨੇ ਕਿਹਾ, ਮੈਂ ਭੂਤ ਤਾਂ ਕੱਢ ਦਿਆਂਗਾ ਪਰ ਚਾਲੀ ਰੁਪਏ ਲਵਾਂਗਾ ਨਵਾਬ ਨੇ ਕਿਹਾ ਠੀਕ ਹੈ ਜੋ ਤੂੰ ਕਹੇਂਗਾ ਉਹੀ ਦਿਆਂਗਾ। ਜਦ ਉਸ ਨੇ ਆ ਕੇ ਨਾਸਾਂ ਵਿਚ ਧੂਆਂ ਦਿੱਤਾ ਉਸ ਵੇਲੇ ਗੁਰੂ ਜੀ ਨੇ ਉਸ ਨੂੰ ਆਖਿਆ-

*"ਧ੍ਰਿਗ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥"*

ਇਸ ਦੀ ਦੂਜੀ ਉਥਾਨਕਾ ਭੀ ਹੈ:-ਇਕ ਪੰਡਿਤ ਰਾਮ ਨਾਮ ਲਿਖ ਕੇ ਆਟੇ ਦੀਆਂ ਗੋਲੀਆਂ ਵਿਚ ਬੰਦ ਕਰਕੇ ਮੁੱਲ ਵੇਚ ਕੇ ਜਲ ਪਰਵਾਹ ਕਰ ਰਿਹਾ ਸੀ, ਉਸ ਨੂੰ ਉਪਦੇਸ਼ ਦੇਂਦੇ ਹਨ-

*ਧ੍ਰਿਗ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥*

ਤੀਜੀ ਉਥਾਨਕਾ ਇਸ ਤਰ੍ਹਾਂ ਆਖਦੇ ਹਨ:—ਇਕ ਪੰਡਿਤ ਪੁਰਾਣਾਂ ਦੀ ਕਥਾ ਲੋਕਾਂ ਨੂੰ ਸੁਣਾ ਕੇ ਮਾਇਆ 'ਕੱਠੀ ਕਰ ਰਿਹਾ ਸੀ, ਇਸ ਸਲੋਕ ਰਾਹੀਂ ਉਸ ਨੂੰ ਸਮਝਾਂਦੇ ਹਨ-

## ਸਲੋਕ ਮਃ ੧॥

## ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥

ਉਹਨਾਂ ਦੇ ਜੀਊਣੇ ਨੂੰ ਧ੍ਰਿਗਾਕਾਰ ਹੈ, ਜੇਹੜੇ ਕਾਗਜ਼ਾਂ 'ਪਰ ਲਿਖ ਲਿਖ ਕੇ ਨਾਮ ਨੂੰ ਵੇਚਦੇ ਹਨ ਜਾਂ ਕਥਾ ਕਰਕੇ ਮਾਇਆ ਮੰਗਦੇ ਹਨ।

## ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥

ਜਿਨ੍ਹਾਂ ਦੀ ਪ੍ਰਤੱਖ ਖੇਤੀ ਉਜੜ ਗਈ ਹੈ ਤਾਂ ਉਹਨਾਂ ਦੇ ਖਲਵਾੜਿਆਂ ਨੂੰ ਕੇਹੜੀ ਥਾਂ ਹੈ।

ਇਸੇ ਤਰ੍ਹਾਂ ਜਿਨ੍ਹਾਂ ਦੀ ਸ਼ੁਭ ਗੁਣਾਂ ਰੂਪੀ, *ਵਾ:*-ਸ਼ਰਧਾ ਰੂਪੀ ਖੇਤੀ ਉਜੜ ਗਈ ਹੈ, ਉਹਨਾਂ ਨੂੰ ਸੁਖ ਦੀ ਪ੍ਰਾਪਤੀ ਦਾ ਕੇਹੜਾ ਥਾਂ ਹੈ, *ਵਾ:*-ਮੁਕਤੀ ਦੀ ਪਰਾਪਤੀ ਦਾ ਕੇਹੜਾ ਥਾਂ ਹੈ।

## ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥

ਸਚੇ ਸਰਮੈ=ਵੈਰਾਗ ਤੋਂ ਬਾਹਰ ਜੇਹੜੇ ਪੁਰਸ਼ ਹਨ, ਉਹ ਅਗੈ=ਪਰਲੋਕ ਵਿਚ ਜਾ ਕੇ ਦਾਦਿ=ਨਿਆਂ ਨਹੀਂ ਲੈਂਦੇ।

## ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥

ਇਹ ਅਕਲ ਨਹੀਂ ਆਖੀਦੀ ਜੋ ਗੁਰਾਂ ਦੇ ਸਾਹਮਣੇ ਬੋਲ ਕੇ ਅਕਲ ਨੂੰ ਬਾਦਿ=ਵਿਅਰਥ ਗੁਆ ਲੈਣਾ ਹੈ। *ਅਥਵਾ:*-ਇਹ ਅਕਲ ਨਹੀਂ ਕਹੀ ਜਾਂਦੀ, ਜੇਹੜੀ ਅਕਲ ਬਾਦਿ=ਝਗੜਿਆਂ ਵਿਚ ਜਾਂ ਬਾਦਿ=ਵਿਅਰਥ ਕੰਮਾਂ ਵਿਚ ਗਵਾਈ ਜਾਂਦੀ ਹੈ।

## ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥

ਅਕਲ ਨਾਲ ਸਾਹਿਬੁ=ਵਾਹਿਗੁਰੂ ਨੂੰ ਸਿਮਰੀਦਾ ਹੈ, ਅਕਲ ਨਾਲ ਹੀ ਲੋਕ ਪ੍ਰਲੋਕ ਵਿਚ ਮਾਨੁ=ਆਦਰ ਪਾਈਦਾ ਹੈ।

## ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥

ਅਕਲ ਨਾਲ ਹੀ ਪੜ੍ਹ ਕੇ ਸਮਝੀਦਾ ਹੈ ਅਤੇ ਅਕਲ ਨਾਲ ਹੀ ਦਾਨ ਪੁੰਨ ਕਰੀਦਾ ਹੈ।

## ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥੧॥

ਗੁਰੂ ਜੀ ਕਥਨ ਕਰਦੇ ਹਨ—ਇਕ ਏਹੋ ਸਿਧਾ ਰਸਤਾ ਹੈ, ਹੋਰ ਸਭ ਗੱਲਾਂ ਸ਼ੈਤਾਨੀ ਦੀਆਂ ਹਨ॥ ੧॥

## ਮ: ੨॥ ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ॥

ਕਿਸੇ ਦੇ ਪੁਛਣ ਕਰਕੇ ਕਿ ਤੂੰ ਇਤਨਾ ਯੱਗ ਕੀਤਾ ਹੈ, ਇਸ ਉਤੇ ਕਿਤਨਾ ਖਰਚ ਆਇਆ ਹੈ, ਉਸ

ਵੇਲੇ ਜੇਕਰ ਦੱਸਣ ਦੀ ਅਜੇਹੀ ਜ਼ਰੂਰਤ ਬਣ ਵੀ ਜਾਵੇ ਤਾਂ ਜੇਹੋ ਜੇਹਾ ਕੰਮ ਕੀਤਾ ਹੈ, ਉਸੇ ਤਰ੍ਹਾਂ ਦੇ ਕਹਿਣ ਵਿਚ ਆਵੇ, ਥੋੜ੍ਹਾ ਕਰਕੇ ਬਹੁਤਾ ਨਾ ਦੱਸੇ ਅਰਥਾਤ ਝੂਠ ਨਾ ਬੋਲੇ।

**ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ॥**

(੧) ਲਿੰਙ ਵਾਲਾ ਭਾਵ ਮਰਦ ਹੋਵੇ, ਝਿੰਙ=ਹੀਜੜਾ ਨਾ ਹੋਵੇ।

(੨) ਲਿੰਙ=ਸੂਰਬੀਰ ਹੋਵੇ, ਝਿੰਙ=ਕਾਇਰ ਨਾ ਹੋਵੇ।

(੩) ਸ਼ੁਭ ਗੁਣਾਂ ਦੇ ਲਿੰਙ=ਚਿੰਨਾਂ ਵਾਲਾ ਹੋਵੇ, ਸ਼ੁਭ ਗੁਣਾਂ ਤੋਂ ਝਿੰਙ=ਰਹਿਤ (ਨੂਨ) ਨਾ ਹੋਵੇ।

ਅਜੇਹੀ ਰੀਤੀ ਵਾਲਾ ਮਨੁੱਖ ਚੰਗੀ ਸੂਰਤ ਵਾਲਾ ਕਿਹਾ ਜਾਂਦਾ ਹੈ।

**ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥੨॥**

ਉਸ ਨੂੰ ਜੋ ਇੱਛਾ ਹੁੰਦੀ ਹੈ, ਓਹੀ ਫਲ ਪਾਉਂਦਾ ਹੈ, ਗੁਰੂ ਜੀ ਕਥਨ ਕਰਦੇ ਹਨ— ਤਾਂ ਹੀ ਉਹ ਅਸਲ ਸੰਤ ਸਰੂਪ, ਵਾ:-ਪਰਮੇਸ਼ਰ ਦਾ ਮੂਰਤਿ=ਸਰੂਪ ਕਿਹਾ ਜਾਂਦਾ ਹੈ॥ ੨॥

**ਪਉੜੀ॥ ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ॥**

ਸਤਿਗੁਰ ਦੇਵ ਜੀ ਅੰਮ੍ਰਿਤ ਦਾ ਬ੍ਰਿਛ ਹਨ ਅਤੇ ਗਿਆਨ ਵੈਰਾਗ ਰੂਪੀ ਅੰਮ੍ਰਿਤ ਰਸ ਨਾਲ ਫਲੇ ਹੋਏ ਹਨ।

**ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ॥**

ਜਿਸ ਨੂੰ ਗੁਰੂ ਪ੍ਰਾਪਤ ਹੁੰਦੇ ਹਨ, ਓਹੀ ਮੁਕਤੀ ਫਲ ਲੈਂਦਾ ਹੈ ਅਤੇ ਉਹ ਗੁਰਾਂ ਦੇ ਸ਼ਬਦ ਕਰਕੇ ਵਾਹਿਗੁਰੂ ਨਾਲ ਮਿਲਿਆ ਹੈ।

**ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ॥**

ਜੇਹੜਾ ਪੁਰਸ਼ ਸਤਿਗੁਰਾਂ ਦੇ ਭਾਣੇ ਵਿਚ ਚਲਦਾ ਹੈ, ਓਹੀ ਹਰੀ ਨਾਲ ਰਲਿਆ=ਮਿਲਿਆ ਹੈ।

**ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ॥**

ਉਸ ਵੱਲ ਜਮਕਾਲ ਜੋਹਿ=ਦੇਖ ਨਹੀਂ ਸਕਦਾ ਕਿਉਂਕਿ ਉਸ ਦੇ ਹਿਰਦੇ ਵਿਚ ਚਾਨਣੁ=ਗਿਆਨ ਰੂਪ ਦੀਵਾ ਬਲਿਆ ਹੈ।

**ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ ॥੨੦॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਦੇ ਪਾਪ ਬਖਸ਼ ਕੇ ਪ੍ਰਭੂ ਨੇ ਆਪਣੇ ਨਾਲ ਮਿਲਾਇਆ ਹੈ, ਉਹ ਫਿਰ ਮਾਂ ਦੇ ਗਰਭ ਵਿਚ ਨਹੀਂ ਗਲਦਾ॥ ੨੦॥

**ਸਲੋਕ ਮ: ੧॥**

ਕੋਈ ਕਰਮ ਕਾਂਡੀ ਬ੍ਰਾਹਮਣ ਹਮੇਸ਼ਾਂ ਵਰਤ ਰੱਖਦਾ ਤੇ ਬਾਹਰਲੇ ਕਰਮ ਕਰਦਾ ਸੀ, ਉਸ ਨੇ ਆ ਕੇ ਗੁਰੂ ਜੀ ਨੂੰ ਆਖਿਆ ਤੁਸੀਂ ਭੀ ਵਰਤ ਰੱਖਿਆ ਕਰੋ, ਇਹ ਗੱਲ ਸੁਣ ਕੇ ਉਸ ਨੂੰ ਸਮਝਾਂਦੇ ਹਨ—

## ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥

ਸੱਚ ਬੋਲਣਾ, ਇਹ ਅਸਲ ਵਰਤ ਹੈ, ਸੰਤੋਖ ਰੂਪੀ ਤੀਰਥ ਹੈ, ਗਿਆਨ ਧਿਆਨ ਦੀ ਜੇਹੜੀ ਪ੍ਰਾਪਤੀ ਕੀਤੀ ਹੈ ਏਹੋ ਇਸ਼ਨਾਨ ਹੈ। *ਅਥਵਾ*:-ਧਿਆਨ ਰੂਪ ਇਸ਼ਨਾਨ ਕਰਨ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

## ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥

ਦਇਆ ਕਰਨੀ, ਏਹ ਦੇਵਤੇ ਦੀ ਪੂਜਾ ਹੈ, ਖੇਮਾ ਧਾਰਨੀ ਏਹ ਜਪਮਾਲੀ=ਮਾਲਾ ਹੈ, ਜਿਨ੍ਹਾ ਪਾਸ ਇਤਆਦਿਕ ਸ਼ੁਭ ਗੁਣ ਹਨ, ਉਹ ਮਨੁੱਖ ਸਾਰਿਆਂ ਤੋਂ ਮੁਖੀ ਹਨ।

## ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥

ਅਭੇਦ ਦੀਆਂ ਸਾਧਕ ਜੁਗਤੀਆਂ, ਭੇਦ ਦੀਆਂ ਬਾਧਕ ਜੁਗਤੀਆਂ ਇਹ ਧੋਤੀ ਹੈ,

*ਵਾ*:-ਪਰਮੇਸ਼ਰ ਵਿਚ ਹਰ ਵੇਲੇ ਜੁਗਤਿ=ਜੁੜਿਆ ਰਹਿਣਾ ਇਹ ਧੋਤੀ ਹੈ,

ਸਰੇਸ਼ਟ ਪ੍ਰੀਤੀ, *ਵਾ*:-ਸਰੇਸ਼ਟ ਗਿਆਤ ਇਹ ਚੌਂਕਾ ਹੈ,

ਭਗਤੀ ਕਰਨੀ, *ਵਾ*:-ਨਿਸ਼ਕਾਮ ਕਰਮਾਂ ਦੀ ਕਰਣੀ ਇਹ ਤਿਲਕ ਹੋਵੇ।

## ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਭਾਉ=ਗਿਆਨ ਰੂਪ ਭੋਜਨ ਹੈ, ਅਜੇਹੇ ਗੁਣਾਂ ਦੇ ਧਾਰਨ ਵਾਲਾ ਕੋਈ ਕੋਈ ਵਿਰਲਾ ਹੈ॥ ੧॥

## ਮਹਲਾ ੩ ॥

ਇਕਾਦਸ਼ੀ ਦਾ ਵਰਤ ਰੱਖਣ ਵਾਲੇ ਦੋ ਦਿਨ ਪਹਿਲੇ ਹੀ ਸੰਜਮ ਦਾ ਅਹਾਰ ਕਰਨਾ ਸ਼ੁਰੂ ਕਰ ਲੈਂਦੇ ਹਨ। ਉਹ ਨੌਮੀ ਵਾਲੇ ਦਿਨ ਇਕ ਵੇਲੇ ਭੋਜਨ ਖਾਂਦੇ ਹਨ, ਦਸਮੀ ਵਾਲੇ ਦਿਨ ਭੋਜਨ ਬਿਲਕੁਲ ਨਹੀਂ ਖਾਂਦੇ ਕੇਵਲ ਫਲੋਹਾਰ ਹੀ ਕਰਦੇ ਹਨ ਇਕਾਦਸ਼ੀ ਵਾਲੇ ਦਿਨ ਬਿਲਕੁਲ ਨਹੀਂ ਖ਼ਾਂਦੇ, ਵੈਸ਼ਨਵ ਮੱਤ ਵਾਲੇ ਇਕਾਦਸ਼ੀ ਨੂੰ ਵਰਤ ਰੱਖਣਾ ਬੜਾ ਪੁੰਨ ਮੰਨਦੇ ਹਨ, ਇਕਾਦਸ਼ੀ ਵਾਲੇ ਦਿਨ ਅੰਨ ਖਾਣਾ ਬੜਾ ਭਾਰੀ ਪਾਪ ਸਮਝਦੇ ਹਨ ਕਿਉਂਕਿ ਇਕਾਦਸ਼ੀ ਨੂੰ **'ਹਰਿ ਵਾਸਰ'** ਵਿਸ਼ਨੂੰ ਦਾ ਦਿਨ ਕਹਿੰਦੇ ਹਨ। ਬ੍ਰਿਧ ਹਾਰੀਤ ਸਿੰਮ੍ਰਤੀ ਦੇ ਚੌਥੇ ਧਿਆਇ ਵਿਚ ਲਿਖਿਆ ਹੈ ਜੇਹੜਾ ਬ੍ਰਾਹਮਣ **ਹਰਿ ਵਾਸਰ**=ਇਕਾਦਸ਼ੀ ਨੂੰ ਅੰਨ ਖਾਵੇ ਉਸ ਨੂੰ ਗਧੇ 'ਪਰ ਚੜ੍ਹਾ ਕੇ ਦੇਸ਼ ਨਿਕਾਲਾ ਦੇ ਦਿਓ। ਇਕਾਦਸ਼ੀ ਨੂੰ ਇਹ ਕਰਤੱਬ ਕਰਨਾ ਚਾਹੀਦਾ ਹੈ:-

***ਏਕਾਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥***
***ਫਲੁ ਪਾਵੈ ਬ੍ਰਤੁ ਆਤਮ ਚੀਨੈ॥ ਪਾਖੰਡਿ ਰਾਚਿ ਤੁਤ ਨਹੀ ਬੀਨੈ॥***
***ਨਿਰਮਲੁ ਨਿਰਾਹਾਰੁ ਨਿਹਕੇਵਲੁ॥ ਸੂਚੈ ਸਾਚੇ ਨ ਲਾਗੈ ਮਲੁ॥ ੧੩॥***
***ਜਹ ਦੇਖਉ ਤਹ ਏਕੋ ਏਕਾ॥ ਹੋਰਿ ਜੀਅ ਉਪਾਏ ਵੇਕੋ ਵੇਕਾ॥***
***ਫਲੋਹਾਰ ਕੀਏ ਫਲੁ ਜਾਇ॥ ਰਸ ਕਸ ਖਾਏ ਸਾਦੁ ਗਵਾਇ॥***

*(ਬਿਲਾਵਲ ਥਿਤੀ ਪੰਨਾ ੮੪੦)*

ਤਥਾ :- ***ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥***



ਮਨਿ ਸੰਤੋਖੁ ਸਰਬ ਜੀਅ ਦਇਆ॥ ਇਨ ਬਿਧਿ ਬਰਤੁ ਸੰਪੂਰਨ ਭਇਆ॥
(ਗਉੜੀ ਥਿਤੀ ਪੰਨਾ ੨੯੯)

## ਨਉਮੀ ਨੇਮੁ ਸਚੁ ਜੇ ਕਰੈ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ॥

ਨੌਮੀ ਥਿਤ ਵਾਲੇ ਦਿਨ ਇਕ ਵੇਲੇ ਦਾ ਭੋਜਨ ਏਹੋ ਹੈ, ਜੇਹੜਾ ਸੱਚ ਬੋਲਣ ਦਾ ਨੇਮ ਕਰਨਾ ਹੈ ਅਤੇ ਕਾਮ, ਕ੍ਰੋਧ, ਤ੍ਰਿਸ਼ਨਾ ਆਦਿਕਾਂ ਨੂੰ ਉ=ਵਿਸ਼ੇਸ਼ ਕਰਕੇ ਚਰੈ=ਨਾਸ ਕਰੇ ਜਾਂ ਉਚਰੈ=ਉਚਾਲਣਾ ਕਰੇ।

## ਦਸਮੀ ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ॥

ਦਸਮੀ ਥਿਤ ਦੀ ਫਲੋਹਾਰੀ ਏਹੀ ਹੈ-ਜੇਹੜਾ ਦਸ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਠਾਕੈ=ਰੋਕਨਾ ਹੈ, ਏਕਾਦਸ਼ੀ ਦਾ ਵਰਤ ਏਹੋ ਹੈ, ਜੇਹੜਾ ਸਭ ਨੂੰ ਇਕ ਪਰਮੇਸ਼ਰ ਰੂਪ ਕਰਕੇ ਜਾਨਣਾ ਹੈ।

## ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ॥

ਦੁਆਦਸੀ ਥਿਤ ਵਾਲੇ ਦਿਨ ਵਰਤ ਦਾ ਖੋਲਣਾ ਏਹੋ ਹੈ, ਜੇਹੜਾ ਪੰਜ ਵਿਕਾਰਾਂ ਵੱਲ ਜਾਣ ਵਾਲੇ ਮਨ ਨੂੰ ਵਸੀਕਾਰ ਕਰਕੇ ਰੱਖਣਾ ਹੈ,

ਗੁਰੂ ਜੀ ਕਥਨ ਕਰਦੇ ਹਨ—ਤਦ ਇਸ ਦਾ ਪਰਮੇਸ਼ਰ ਉਤੇ ਮਨ ਮੰਨਿਆਂ ਜਾਂਦਾ ਹੈ।

## ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ ॥੨॥

ਹੇ ਪਾਂਡੇ ! ਇਸ ਤਰ੍ਹਾਂ ਦਾ ਅੰਤ੍ਰੀਵ ਵਰਤ ਰੱਖਣਾ ਕਰ, ਹੋਰ ਬਹੁਤੀ ਸਿੱਖਿਆ ਕੀ ਦੇਣੀ ਹੈ॥ ੨॥

ਅੱਜ ਕੱਲ ਤਾਂ ਬਹੁਤੇ ਪਦਾਰਥਾਂ ਦੇ ਖਾਣ ਪੀਣ ਦਾ ਹੀ ਵਰਤ ਰੱਖਦੇ ਹਨ।

ਯਥਾ:- ਅੰਬ ਸਵਾ ਸੌ ਚੂਪ ਸਾਤ ਸੌ ਆੜੂ ਖਾਏ।
ਖਖੜੀਆਂ ਕਈ ਹਜਾਰ ਖੀਰਿਆਂ ਦੇ ਖੇਤ ਮੁਕਾਏ।
ਦਹੀਂ ਕਟੋਰੇ ਚਾਰ ਘੜੇ ਦੋ ਰਸ ਕੇ ਪੀਏ।
ਮਿਠਿਆਈ ਖੋਚੇ ਚਾਰ ਪੰਜ ਸੌ ਪੇੜੇ ਲੀਏ।
ਇਨ ਭਈਓ ਇਹ ਭਾਂਤਿ ਸੁਨੋ ਸੰਤ ਇਕਾਦਸੀ।
ਚੁਪ ਕਰਕੇ ਸਉਂ ਰਹੌਂ ਭੋਰ ਹੋਇਗੀ ਦੁਆਦਸੀ।

## ਪਉੜੀ॥ ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ॥

ਭੂ=ਪ੍ਰਿਥਵੀ ਦੇ ਪਤੀ ਰਾਜੇ ਲੋਕ ਤੇ ਰਾਇ=ਇਕੇ, ਰੰਗ=ਪ੍ਰੇਮ ਸਹਿਤ, ਬਿਖੁ=ਜ਼ਹਿਰ ਰੂਪ ਮਾਇਆ ਨੂੰ ਸੰਚਹਿ=ਇਕੱਠਾ ਕਰਦੇ ਹਨ।

## ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ॥

ਹੇਤੁ=ਮੋਹ ਕਰ ਕਰ ਕੇ ਧਨ ਨੂੰ ਵਧਾਂਦੇ ਹਨ ਅਤੇ ਧਰਿਆ ਧਰਾਇਆ ਪਰਾਇਆ ਧਨ ਚੁਰਾ ਲਿਆਉਂਦੇ ਹਨ।

## ਪੁਤ੍ਰ ਕਲਤ੍ਰ ਨ ਵਿਸਹਹਿ ਬਹੁ ਪ੍ਰੀਤਿ ਲਗਾਇਆ॥

ਆਪਣੇ ਪੁੱਤਰ ਤੇ ਕਲਤ੍ਰ=ਇਸਤ੍ਰੀ ਉਤੇ ਭੀ ਵਿਸਹਹਿ=ਭਰੋਸਾ ਨਹੀਂ ਕਰਦੇ, ਧਨ ਨਾਲ ਹੀ ਬਹੁਤੀ ਪ੍ਰੀਤੀ ਲਗਾਉਂਦੇ ਹਨ।

**ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ ॥**

ਜਦ ਵੇਖਦਿਆਂ ਹੀ ਮਾਇਆ ਧੁਹਿ=ਛਲ ਕੇ ਇਸ ਪਾਸੋਂ ਚਲੀ ਗਈ ਤਾਂ ਪਸ਼ਚਾਤਾਪ ਕਰਨ ਵਾਲਾ ਹੋ ਕੇ ਪਛਤਾਂਦਾ ਹੀ ਰਹਿੰਦਾ ਹੈ।

**ਜਮਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ ॥ ੨੧ ॥**

ਅਗੇ ਜਾ ਕੇ ਜਮਾਂ ਦੇ ਦਰ ਉਤੇ ਬੱਧੇ ਹੋਏ ਮਾਰ ਖਾਂਦੇ ਹਨ, ਗੁਰੂ ਜੀ ਕਥਨ ਕਰਦੇ ਹਨ- ਹਰੀ ਨੂੰ ਏਸੇ ਤਰ੍ਹਾਂ ਭਾਉਂਦਾ ਹੈ॥ ੨੧ ॥

**ਸਲੋਕ ਮਃ ੧ ॥**

**ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥**

ਆਤਮ ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਗੀਤਾਂ ਦਾ ਗਾਇਣ ਕਰਨਾ ਐਸੇ ਨਿਸਫਲ ਹੈ, ਜਿਵੇਂ ਭੁੱਖਾ ਮੌਲਵੀ ਪੂਜਾ ਲੈਣ ਵਾਸਤੇ ਘਰ ਵਿਚ ਹੀ ਮਸੀਤ ਬਣਾ ਲਵੇ ਤਾਂ ਉਸ ਦਾ ਇਹ ਕੰਮ ਨਿਸਫਲ ਹੈ।

**ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥**

ਜਿਵੇਂ ਕਿਸੀ ਨੇ ਮਖਟੂ=ਅੱਖਟੂ ਹੋ ਕੇ ਅਰਥਾਤ ਖੱਟਣ ਦੀ ਸਮਰੱਥਾ ਤੋਂ ਬਿਨਾਂ ਹੋ ਕੇ ਆਪਣੇ ਕੰਨ ਪੜਵਾ ਲੀਤੇ, ਜੋਗੀਆਂ ਪਾਸ ਜਾ ਕੇ ਕੰਨ ਪੜਵਾ ਕੇ ਜੋਗੀ ਬਣ ਗਿਆ ਤੇ ਮੰਗ ਕੇ ਖਾਣ ਪੀਣ ਲੱਗ ਗਿਆ, ਉਸ ਦਾ ਜੋਗੀ ਬਣਨਾ ਨਿਸਫਲ ਹੈ। ਆਪਣੇ ਆਪ ਨੂੰ ਫਕੀਰ ਕਰਕੇ ਹੋਰ ਜਾਤ ਪਾਤ ਗੁਆ ਲੈਂਦਾ ਹੈ, ਜੇ ਕੋਈ ਪੁਛੇ ਤੇਰੀ ਕੀ ਜਾਤ ਹੈ ਤਾਂ ਆਖਦਾ ਹੈ, ਮੈਂ ਜਾਤੀ ਪਾਤੀ ਤੋਂ ਰਹਿਤ ਹਾਂ, ਫਕੀਰਾਂ ਦੀ ਕੋਈ ਜਾਤ ਨਹੀਂ ਹੁੰਦੀ।

**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥**

ਪੀਰ=ਪੂਜਨੀਕ ਗੁਰੂ ਸਦਵਾ ਕੇ ਜਾਂ ਹਿੰਦੂਆਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਸਦਵਾ ਕੇ ਜੋ ਪਦਾਰਥ ਮੰਗਣ ਜਾਂਦਾ ਹੈ। ਉਸ ਦੇ ਪਾਇ=ਪੈਰੀਂ ਕਦਾਚਿਤ ਵੀ ਨਾ ਲਗਣਾ ਕਰੀਏ ।

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਪੁਰਸ਼ ਘਾਲ=ਕਮਾਈ ਕਰਕੇ ਖਾਂਦਾ ਹੈ ਅਤੇ ਕੁਝ ਆਪਣੇ ਹਥੋਂ ਹੋਰਨਾਂ ਨੂੰ ਦਾਨ ਭੀ ਦੇਂਦਾ ਹੈ, ਓਹੀ ਪ੍ਰਭੂ ਦੀ ਪ੍ਰਾਪਤੀ ਦੇ ਰਾਹ ਨੂੰ ਪਛਾਣਦਾ ਹੈ॥ ੧ ॥

[ਪੰਨਾ ੧੨੪੬]

**ਮਃ ੧ ॥ ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨ੍ਹੀ ॥**

ਸੰਸਾਰ ਰੂਪੀ ਖੂਹ ਵਿਚ ਜੇਹੜੇ ਮਨ ਕਰਕੇ ਅੰਨ੍ਹੇ ਹਨ, ਉਹ ਵੇਦਾਂ ਸ਼ਾਸਤ੍ਰਾਂ ਦਾ ਕਿਹਾ ਹੋਇਆ ਬਿਰਦੁ=ਧਰਮ ਰੂਪ ਬਚਨ ਨਹੀਂ ਜਾਣਦੇ,

ਵਾ:- ਜੇਹੜੇ ਮਨ ਕਰਕੇ ਅੰਨ੍ਹੇ ਤੇ ਕੂਪ=ਜੜ੍ਹ ਹਨ, ਉਹ ਗੁਰਾਂ ਦਾ ਕਿਹਾ ਹੋਇਆ ਬਿਰਦੁ=ਧਰਮ ਨਹੀਂ ਜਾਣਦੇ।

**ਮਨਿ ਅੰਧੈ ਊਂਧੈ ਕਵਲਿ ਦਿਸਨ੍ਹਿ ਖਰੇ ਕਰੂਪ ॥**

ਜੇਹੜੇ ਮਨ ਕਰਕੇ ਅੰਨ੍ਹੇ ਹਨ ਤੇ ਹਿਰਦਾ ਕੌਲ ਭੀ ਊਂਧੈ=ਮੂੰਧਾ ਹੈ, ਉਹ ਖਰੇ=ਚੰਗੇ ਭਾਵ ਬਹੁਤ ਹੀ ਕਰੂਪ=ਕੋਝੇ ਦਿੱਸਦੇ ਹਨ।

## ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ॥

ਜੇਹੜੇ ਇਕ ਪੁਰਸ਼ ਕਹੇ ਹੋਏ ਬਚਨ ਨੂੰ ਜਾਣਦੇ ਹਨ, ਫਿਰ ਕਹੇ ਹੋਏ ਉਪਦੇਸ਼ ਨੂੰ ਬੁਝਹਿ=ਸਮਝਦੇ ਹਨ ਉਹ ਪੁਰਸ਼ ਸਰੇਸ਼ਟ ਘਾੜਤ ਦੇ ਘੜਨ ਵਾਲੇ ਤੇ ਸੁੰਦਰ ਸਰੂਪ ਹਨ।

*ਅਥਵਾ:*-ਉਹ ਸੁਘੜ ਪੁਰਸ਼ ਸਰੂਪ ਦੀ ਪ੍ਰਾਪਤੀ ਵਾਲੇ ਹਨ।

## ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥

ਇਕਨਾ ਨੂੰ ਨਾਦ=ਬ੍ਰਹਮ ਦੀ, *ਵਾ:*-ਗੁਰ ਉਪਦੇਸ਼ ਦੀ ਗੀਅ=ਗਿਆਤ ਨਹੀਂ ਹੈ, ਨਾ ਹੀ ਵੇਦਾਂ ਦੇ ਰਸੁ=ਤਾਤ ਪਰਜ (ਸਿਧਾਂਤ) ਨੂੰ ਨਿਸਚੇ ਕੀਤਾ ਹੈ, ਹੋਰ ਸੰਸਾਰਕ ਰਸਾਂ ਕਸਾਂ ਨੂੰ ਭੀ ਨਹੀਂ ਜਾਣਦਾ।

*ਅਥਵਾ:*-ਰਸ=ਪ੍ਰੇਮ ਸਹਿਤ ਜਪ ਤਪ ਆਦਿਕਾਂ ਦੀ ਕਸ=ਤਾੜਨਾ ਸਹਾਰਨੀ ਨਹੀਂ ਜਾਣਦਾ।

## ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥

ਇਕਨਾ ਦੇ ਅੰਦਰ ਕੋਈ ਚੰਗੀ ਸੁਧਿ=ਖਬਰ ਨਹੀਂ ਹੈ,

*ਵਾ:*-ਨਾ ਹੀ ਅੰਤਹਕਰਣ ਦੀ ਸ਼ੁਧੀ ਹੈ, ਨਾ ਹੀ ਆਤਮ ਵਿਛੈਣੀ ਬੁੱਧੀ ਹੈ, ਨਾ ਹੀ ਅਕਲ ਦਾ ਸਰ=ਥਹੁ ਹੈ, ਅੱਖਰਾਂ ਦੇ ਪੜ੍ਹਨ ਦਾ ਭੇਦ ਵੀ ਨਹੀਂ ਲੈਂਦਾ।

*ਵਾ:*-ਅਖਰ=ਖਿਰਨੇ ਤੋਂ ਰਹਿਤ ਜੋ ਪਰਮਾਤਮਾ ਹੈ, ਉਸ ਦੀ ਪ੍ਰਾਪਤੀ ਤਾ ਭੇਦ ਨਹੀਂ ਲੈਂਦਾ।

## ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਉਹ ਪੁਰਸ਼ ਅਸਲੀ ਖਰ=ਖੋਤੇ ਹਨ, ਜੇਹੜੇ ਸ਼ੁਭ ਗੁਣਾਂ ਤੋਂ ਬਿਨਾਂ ਗਰਬੁ ਕਰੰਤਿ=ਹੰਕਾਰ ਕਰਦੇ ਹਨ॥ ੨ ॥

## ਪਉੜੀ॥ ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ॥

ਗੁਰਮੁਖਾਂ ਦੀ ਧਨ ਸੰਪਦਾ ਮਾਇਆ ਆਦਿਕ ਸਭ ਪਵਿੱਤਰ ਹੈ। ਕਿਉਂਕਿ-

## ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ॥

ਗੁਰਮੁਖ ਜੇਹੜੇ ਹਨ, ਉਹ ਧਨ ਨੂੰ ਹਰੀ ਦੇ ਅਰਥਿ=ਵਾਸਤੇ ਖਰਚਦੇ ਹਨ ਅਤੇ ਲੋੜਵੰਦਾਂ ਨੂੰ ਦੇ ਦੇ ਕੇ ਸੁਖ ਪਾਂਦੇ ਹਨ।

## ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ॥

ਜੋ ਹਰੀ ਨਾਮ ਨੂੰ ਧਿਆਂਉਂਦੇ ਹਨ, ਉਹਨਾਂ ਨੂੰ ਮਾਇਆ ਦਾ ਘਾਟਾ ਨਹੀਂ ਆਉਂਦਾ।

## ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ॥

ਗੁਰਮੁਖਾਂ ਨੂੰ ਉਹ ਵਾਹਿਗੁਰੂ ਨਿਗਾਹ ਆਉਂਦਾ ਹੈ, ਇਸ ਲਈ ਉਹਨਾਂ ਨੇ ਮਾਇਆ ਨੂੰ ਸੁੱਟ ਪਾਇਆ ਹੈ।

*ਅਥਵਾ:*-ਗੁਰਮੁਖਾਂ ਨੂੰ ਨਜ਼ਰ ਆਉਂਦਾ ਹੈ ਕਿ ਮਾਇਆ ਨੂੰ ਇਥੇ ਹੀ ਸੁੱਟ ਜਾਣਾ ਹੈ, ਇਸ ਲਈ ਉਹ

ਮਾਇਆ ਨੂੰ ਹਰੀ ਦੇ ਅਰਥ ਖਰਚਦੇ ਹਨ।

**ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿ ਨਾਮਿ ਸਮਾਇਆ ॥ ੨੨ ॥**

ਗੁਰੂ ਜੀ ਕਥਨ ਕਰਦੇ ਹਨ- ਭਗਤਾਂ ਨੂੰ ਹੋਰ ਕੁਝ ਚੇਤੇ ਨਹੀਂ ਆਉਂਦਾ, ਇਸ ਲਈ ਹਰੀ ਨਾਮ ਵਿਚ ਉਹਨਾਂ ਦਾ ਚਿੱਤ ਸਮਾਇਆ ਹੋਇਆ ਹੈ॥ ੨੨ ॥

**ਸਲੋਕ ਮਃ ੪ ॥**

**ਸਤਿਗੁਰੁ ਸੇਵਨਿ ਸੇ ਵਡਭਾਗੀ ॥**

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਹ ਵੱਡਿਆਂ ਭਾਗਾਂ ਵਾਲੇ ਪੁਰਸ਼ ਹਨ।

**ਸਚੈ ਸਬਦਿ ਜਿਨ੍ਹਾ ਏਕ ਲਿਵ ਲਾਗੀ ॥**

ਜਿਨ੍ਹਾਂ ਦੀ ਇਕ ਸਚੈ ਸਬਦਿ=ਬ੍ਰਹਮ ਵਿਚ ਲਿਵ ਲੱਗੀ ਹੋਈ ਹੈ।

**ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥**

ਘਰ ਤੇ ਪਰਵਾਰ ਵਿਚ ਹੁੰਦਿਆਂ ਹੀ ਉਹਨਾਂ ਦੀ ਸਹਜੇ ਸਮਾਧੀ ਲੱਗੀ ਰਹਿੰਦੀ ਹੈ।

**ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥ ੧ ॥**

ਗੁਰੂ ਜੀ ਆਖਦੇ ਹਨ—ਜੋ ਨਾਮੀ ਦੇ ਨਾਮ ਵਿਚ ਰੱਤੇ ਹੋਏ ਹਨ, ਉਹ ਸੱਚੇ ਵੈਰਾਗੀ ਹਨ॥ ੧ ॥

**ਮਃ ੪ ॥ ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥**

ਗਿਣਤੀਆਂ ਕਰਨ ਨਾਲ ਸੇਵਾ ਨਹੀਂ ਹੁੰਦੀ ਅਤੇ ਕੀਤਾ ਹੋਇਆ ਕਰਮ ਭੀ ਥਾਇ ਨ ਪਾਇ=ਕਬੂਲ ਨਹੀਂ ਪੈਂਦਾ।

**ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥**

ਗਿਣਤੀ ਕਰਨ ਵਾਲੇ ਨੂੰ ਗੁਰ ਉਪਦੇਸ਼ ਦਾ ਸੁਆਦ ਨਹੀਂ ਆਇਆ ਅਤੇ ਨਾ ਹੀ ਸੱਚ ਵਿਖੇ ਉਸ ਦ ਭਾਉ=ਪ੍ਰੇਮ ਲੱਗਾ ਹੈ।

**ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ ॥**

ਗਿਣਤੀ ਕਰਨ ਵਾਲੇ ਨੂੰ ਸਤਿਗੁਰੂ ਕੌੜਾ ਲੱਗਦਾ ਹੈ—ਸਤਿਗੁਰੂ ਪਿਆਰਾ ਨਹੀਂ ਲੱਗਦਾ ਅਤੇ ਮਨ ਦੇ ਹਠ ਵਿਚ ਹੀ ਔਂਦਾ ਤੇ ਜਾਂਦਾ ਹੈ।

**ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥**

ਜੇ ਉਹ ਇਕ ਵਿਖ=ਕਦਮ ਗੁਰਾਂ ਵੱਲ ਅੱਗੇ ਭਰੇ=ਭਰਦਾ (ਤੁਰਦਾ) ਹੈ ਤਾਂ ਉਸ ਦਾ ਮਨ ਦਸ ਵਿਖਾਂ= ਕਦਮ ਪਿਛਾਂਹ ਜਾਂਦਾ ਹੈ।

**ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥**

ਸਤਿਗੁਰਾਂ ਦੀ ਸੇਵਾ ਨਿਸ਼ਕਾਮ ਤੇ ਚਾਕਰੀ ਸ਼ਕਾਮ ਏਹੋ ਹੈ, ਜੇਹੜਾ ਸਤਿਗੁਰਾਂ ਦੇ ਭਾਇ=ਭਾਣੇ ਵਿਚ ਚਲਣਾ ਹੈ।

**ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ॥**

ਜੋ ਆਪੁ=ਹੰਕਾਰ ਨੂੰ ਗੁਆ ਕੇ ਸਤਿਗੁਰਾਂ ਨੂੰ ਮਿਲੇ ਹਨ, ਉਹ ਸੁਭਾਵਕ ਹੀ ਬ੍ਰਹਮ ਵਿਚ ਸਮਾਅ ਰਹਿੰਦੇ ਹਨ।

**ਨਾਨਕ ਤਿਨ੍ਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ॥ ੨ ॥**

ਗੁਰੂ ਜੀ ਕਥਨ ਕਰਦੇ ਹਨ- ਜਿਨ੍ਹਾਂ ਨੂੰ ਵਾਹਿਗੁਰੂ ਨਾਮ ਭੁਲਦਾ ਨਹੀਂ ਹੈ, ਉਹਨਾਂ ਨੂੰ ਸੱਚੇ ਨੇ ਆਪਣੇ ਮੇਲ ਨਾਲ ਮਿਲਾ ਲਿਆ ਹੈ॥ ੨ ॥

**ਪਉੜੀ॥ ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ॥**

ਜੇਹੜੇ ਆਪਣੇ ਆਪ ਨੂੰ ਖਾਨ=ਸਰਦਾਰ, ਵਾ:-ਪੰਜ ਹਜ਼ਾਰੀ, ਦਸ ਹਜ਼ਾਰੀ ਤੇ ਮਲੂਕ=ਬਲੋਚਾਂ ਚੋਂ ਵੱਡੇ, ਵਾ:-ਬਾਦਸ਼ਾਹ ਕਹਾਉਂਦੇ ਹਨ, ਇਨ੍ਹਾਂ ਵਿਚੋਂ ਕੋਈ ਰਹਿਣਾ ਨਹੀਂ ਪਾਏਗਾ।

**ਗੜ੍ਹ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ॥**

ਗੜ੍ਹ=ਕਿਲ੍ਹੇ ਤੇ ਸੋਹਣੇ ਮੰਦਰ ਜੋ ਗਚ ਗੀਰੀਆ=ਚੂਨੇ ਗਚ ਕੀਤੇ ਹੋਏ ਹਨ, ਇਨ੍ਹਾਂ ਵਿਚੋਂ ਭੀ ਕੁਝ ਨਾਲ ਨਹੀਂ ਜਾਏਗਾ।

**ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ॥**

ਸੋਨੇ ਦੀਆਂ ਸਾਖਤਿ=ਬਣਾਈਆਂ ਹੋਈਆਂ, ਸਾਖਤਿ=ਕਾਠੀਆਂ ਹਨ, ਹਵਾ ਵਾਂਙੂ ਤੇਜ਼ ਦੌੜਨ ਵਾਲੇ ਘੋੜੇ ਭੀ ਪਾਸ ਹਨ ਤੇ ਬੜੀ ਚਤਰਾਈ ਜਾਣਦਾ ਹੈ, ਤੌ ਭੀ ਧ੍ਰਿਗ ਧ੍ਰਿਗ ਹੋਵੇਗੀ।

ਵਾ:-ਸੰਸਾਰਕ ਚਤਰਾਈਆਂ ਵਾਲਿਆਂ ਨੂੰ ਲਾਹਨਤਾਂ ਹੀ ਲਾਹਨਤਾਂ ਪੈਣਗੀਆਂ ।

**ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲੁ ਵਧਾਈ॥**

ਛਤੀਹ ਪਰਕਾਰ=ਬਹੁਤ ਤਰ੍ਹਾਂ ਦੇ ਅੰਮ੍ਰਿਤ ਰੂਪ ਭੋਜਨ ਛਕਣਾ ਕਰਦੇ ਹਨ, ਪਦਾਰਥ ਖਾ ਕੇ ਬਹੁਤੀ ਮੈਲੁ=ਗੰਦਗੀ ਹੀ ਵਧਾਈ ਹੈ, ਵਾ:-ਬਹੁਤੇ ਮੈਲੇ ਸਰੀਰ ਨੂੰ ਹੀ ਵਧਾਉਣਾ ਕੀਤਾ ਹੈ।

**ਨਾਨਕ ਜੋ ਦੇਵੈ ਤਿਸਹਿ ਨ ਜਾਣਨ੍ਹੀ ਮਨਮੁਖਿ ਦੁਖੁ ਪਾਈ॥ ੨੩ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਪ੍ਰਭੂ ਇਨ੍ਹਾਂ ਪਦਾਰਥਾਂ ਨੂੰ ਦੇਂਦਾ ਹੈ, ਉਸ ਨੂੰ ਜਾਣਦੇ ਨਹੀਂ ਹਨ, ਇਸ ਲਈ ਮਨਮੁਖ ਪੁਰਸ਼ ਦੁੱਖ ਪਾਉਂਦੇ ਹਨ॥ ੨੩ ॥

**ਸਲੋਕ ਮਃ ੩ ॥**

**ਪੜ੍ਹਿ ਪੜ੍ਹਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥**

ਪੰਡਿਤ ਪੜ੍ਹ ਪੜ੍ਹ ਕੇ ਥੱਕ ਗਏ ਹਨ, ਮੋਨੀ ਮੋਨ ਨੂੰ ਧਾਰ ਕੇ ਥੱਕ ਗਏ ਹਨ, ਭੇਖਧਾਰੀ ਦੇਸਾਂ ਦੇਸਾਂ ਅੰਦਰ ਭਵਿ=ਫਿਰ ਕੇ ਥੱਕ ਗਏ ਹਨ।

**ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ॥**

ਜੇਹੜੇ ਦਵੈਤ ਭਾਵ ਵਾਲੇ ਪੁਰਸ਼ ਕਦੇ ਨਾਮ ਨੂੰ ਪਾਂਦੇ ਨਹੀਂ ਹਨ, ਉਹਨਾਂ ਨੂੰ ਅਤੀਅੰਤ ਬੜਾ ਭਾਰੀ

ਦੁੱਖ ਆ ਕੇ ਲੱਗਦਾ ਹੈ।

**ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ॥**

ਉਹ ਮੂਰਖ ਅੰਨ੍ਹੇ ਤ੍ਰਿਗੁਣ ਆਤਮਕ ਮਾਇਆ ਦੀ ਪੂਜਾ ਕਰਦੇ ਹਨ ਅਤੇ ਵਪਾਰੀ ਹੋ ਕੇ ਮਾਇਆ ਦਾ ਹੀ ਵਿਹਾਰ ਕਰਦੇ ਹਨ।

**ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥**

ਹਿਰਦੇ ਅੰਦਰ ਕਪਟ ਹੈ ਤੇ ਪੇਟ ਭਰਨ ਦੇ ਵਾਸਤੇ ਉਹ ਮੂਰਖ ਪਾਠਾਂ ਨੂੰ ਪੜ੍ਹਦੇ ਹਨ।

**ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥**

ਸਤਿਗੁਰਾਂ ਦੀ ਸੇਵਾ ਕਰਕੇ ਜਿਸ ਨੇ ਹਿਰਦੇ ਵਿਚੋਂ ਹੰਗਤਾ ਮਮਤਾ ਮਾਰੀ ਹੈ, ਓਹੀ ਪੁਰਸ਼ ਸੁਖਾਂ ਨੂੰ ਪਾਉਂਦਾ ਹੈ।

**ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਇਕ ਨਾਮ ਦਾ ਪੜ੍ਹਨਾ ਤੇ ਗੁਨਣਾ=ਵਿਚਾਰਨਾ ਹੀ ਸਫਲ ਹੈ, ਪਰ ਇਸ ਵਿਚਾਰ ਨੂੰ ਕੋਈ ਵਿਰਲਾ ਪੁਰਸ਼ ਹੀ ਸਮਝਦਾ ਹੈ॥ ੧॥

**ਮ: ੩॥ ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ॥**

ਇਸ ਜੀਵ ਨੇ ਨੰਗਿਆਂ ਆਉਣਾ ਕੀਤਾ ਹੈ ਤੇ ਨੰਗਿਆਂ ਹੀ ਤੁਰ ਜਾਣਾ ਹੈ ਕਿਉਂਕਿ ਜੋ ਹਰੀ ਨੇ ਹੁਕਮ ਪਾਇਆ ਹੈ, ਉਸ ਅੱਗੇ ਕੀ ਜਤਨ ਕਰੀਏ।

**ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ॥**

ਇਹ ਜੀਵ ਜਿਸ ਪ੍ਰਭੂ ਦੀ ਵਸਤੂ ਹੈ, ਓਹੀ ਇਸ ਨੂੰ ਲੈ ਜਾਏਗਾ ਤਾਂ ਫਿਰ ਰੋਸੁ=ਗੁੱਸਾ ਕਿਸ ਨਾਲ ਕਰਨਾ ਹੈ।

**ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ॥**

ਜੋ ਗੁਰਮੁਖ ਹੁੰਦਾ ਹੈ, ਓਹੀ ਭਾਣਾ ਮੰਨਦਾ ਹੈ ਅਤੇ ਸੁਭਾਵਕ ਹੀ ਹਰੀ ਨਾਮ ਰਸ ਨੂੰ ਪੀਣਾ ਕਰਦਾ ਹੈ।

**ਨਾਨਕ ਸੁਖਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਸੁਖਦਾਤੇ ਪ੍ਰਭੂ ਨੂੰ ਸਦਾ ਸਲਾਹੁਣਾ ਕਰੋ ਅਤੇ ਰਸਨਾ=ਜੀਭ ਨਾਲ ਰਾਮ ਰਾਮ ਨੂੰ ਰਵੀਜੈ=ਉਚਾਰਨਾ ਕਰੋ॥ ੨॥

[ਪੰਨਾ ੧੨੪੭]

**ਪਉੜੀ॥ ਗੜ੍ਹਿ ਕਾਇਆ ਸੀਗਾਰ ਬਹੁ ਭਾਂਤਿ ਬਣਾਈ॥**

ਇਹ ਜੀਵ ਕਾਇਆ ਰੂਪ ਗੜ੍ਹਿ=ਕਿਲੇ ਉਤੇ ਬਹੁਤ ਤਰ੍ਹਾਂ ਦੇ ਸ਼ਿੰਗਾਰ ਬਣਾਉਂਦਾ ਹੈ।

**ਰੰਗ ਪਰੰਗ ਕਤੀਫਿਆ ਪਹਿਰਹਿ ਧਰਮਾਈ॥**

ਧਰਮਾਈ=ਮਾਇਆਧਾਰੀ ਪੁਰਸ਼ ਰੰਗਾਂ ਰੰਗਾਂ ਦੇ ਤੇ ਪਰੰਗ=ਮਿਸ਼ਰਤ ਰੰਗਾਂ ਦੇ, ਕਤੀਫਿਆ=ਪੁਸ਼ਾਕਿਆਂ

ਨੂੰ ਪਹਰਦੇ ਹਨ।

## ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ॥

ਲਾਲ ਰੰਗ ਦੇ ਤੇ ਸੁਪੇਦ=ਚਿੱਟੇ ਰੰਗ ਦੇ ਦੁਲੀਚਿਆ=ਗਲੀਚੇ ਵਿਛਾ ਕੇ ਬਹੁਤ ਸੋਹਣੀ ਸਭਾ ਬਣਾਈ ਬੈਠੇ ਹਨ।

## ਦੂਖੁ ਖਾਣਾ ਦੂਖੁ ਭੋਗਣਾ ਗਰਬੈ ਗਰਬਾਈ॥

ਦੁਖਦਾਈ ਖਾਣਾ ਖਾ ਕੇ ਦੁੱਖ ਨੂੰ ਭੋਗਣਾ ਕਰਦੇ ਹਨ ਅਤੇ ਝੂਠੇ ਪਦਾਰਥਾਂ ਦੇ ਹੰਕਾਰ ਕਰਕੇ ਹੰਕਾਰੀ ਹੋ ਰਹੇ ਹਨ। *ਅਥਵਾ:*-ਅਨੇਕ ਪ੍ਰਕਾਰ ਦਾ ਖਾਣਾ ਦੁੱਖ ਰੂਪ ਹੈ, ਭੋਗਾਂ ਦਾ ਭੋਗਣਾ ਵੀ ਦੁੱਖ ਰੂਪ ਹੈ ਏਹ ਹੰਕਾਰੀ ਐਵੇਂ ਹੰਕਾਰ ਕਰਦਾ ਫਿਰਦਾ ਹੈ।

## ਨਾਨਕ ਨਾਮੁ ਨ ਚੇਤਿਓ ਅੰਤਿ ਲਏ ਛਡਾਈ॥੨੪॥

ਗੁਰੂ ਜੀ ਕਥਨ ਕਰਦੇ ਹਨ—ਉਸ ਨਾਮ ਨੂੰ ਸਿਮਰਿਆ ਨਹੀਂ ਹੈ ਜੋ ਅੰਤ ਸਮੇਂ ਦੁੱਖਾਂ ਤੋਂ ਛੁਡਾ ਲੈਂਦਾ ਹੈ॥ ੨੪॥

## ਸਲੋਕ ਮ: ੩॥

## ਸਹਜੇ ਸੁਖਿ ਸੁਤੀ ਸਬਦਿ ਸਮਾਇ॥

ਜੋ ਗੁਰ ਉਪਦੇਸ਼ ਵਿਚ ਸਮਾਈ ਹੈ, ਉਹ ਸੁਭਾਵਕ ਸ਼ਾਂਤੀ ਸੁਖ ਵਿਚ ਸੁਤੀ ਹੈ।

## ਆਪੇ ਪ੍ਰਭਿ ਮੇਲਿ ਲਈ ਗਲਿ ਲਾਇ॥

ਉਸ ਨੂੰ ਪ੍ਰਭੂ ਨੇ ਆਪਣੇ ਨਾਲ ਮੇਲ ਕੇ ਗਲ ਨਾਲ ਲਾ ਲਿਆ ਹੈ ਜਾਂ ਪ੍ਰਭੂ ਨੇ ਆਪ ਹੀ ਗੁਰਾਂ ਨਾਲ ੇਲ ਕੇ 'ਲਈ ਗਲਿ ਲਾਇ'=ਆਪਣੇ ਨਾਲ ਅਭੇਦ ਕਰ ਲੀਤਾ ਹੈ।

## ਦੁਬਿਧਾ ਚੂਕੀ ਸਹਜਿ ਸੁਭਾਇ॥ ਅੰਤਰਿ ਨਾਮੁ ਵਸਿਆ ਮਨਿ ਆਇ॥

ਉਸ ਦੇ ਅੰਦਰੋਂ ਸੁਤੇ ਸਿਧ ਦੁਬਿਧਾ ਨਵਿਰਤ ਹੋ ਗਈ ਹੈ ਕਿਉਂਕਿ ਉਸ ਦੇ ਮਨ ਅੰਦਰ ਪ੍ਰਭੂ ਦਾ ਨਾਮ ਆ ਕੇ ਵਸਿਆ ਹੈ।

## ਸੇ ਕੰਠਿ ਲਾਏ ਜਿ ਭੰਨਿ ਘੜਾਇ॥

ਉਸ ਪ੍ਰਭੂ ਨੇ ਆਪਣੇ ਗਲ ਨਾਲ ਲਾਇਆ ਹੈ, ਜੇਹੜਾ ਪ੍ਰਭੂ ਸੰਸਾਰ ਨੂੰ ਭੰਨਦਾ ਤੇ ਘੜਦਾ ਹੈ। *ਅਥਵਾ:*-ਉਹ ਗੁਰਮੁਖ ਪ੍ਰਭੂ ਨੇ ਆਪਣੇ ਗਲ ਨਾਲ ਲਗਾਏ ਹਨ, ਜੇਹੜੇ ਗੁਰਮੁਖ ਕਾਮ, ਕ੍ਰੋਧ ਆਦਿਕਾਂ ਨੂੰ ਭੰਨਦੇ ਹਨ ਤੇ ਸ਼ੁਭ ਗੁਣਾਂ ਨੂੰ ਘੜਦੇ ਹਨ।

## ਨਾਨਕ ਜੋ ਧੁਰਿ ਮਿਲੇ ਸੇ ਹੁਣਿ ਆਣਿ ਮਿਲਾਇ॥੧॥

ਗੁਰੂ ਜੀ ਕਥਨ ਕਰਦੇ ਹਨ—ਜੇਹੜੇ ਧੁਰ ਤੋਂ ਵਾਹਿਗੁਰੂ ਨਾਲ ਆਪ ਮਿਲੇ ਹਨ, ਉਹ ਹੁਣ ਆਣਿ= ਹੋਰਨਾਂ ਜਗਿਆਸੂਆਂ ਨੂੰ ਪ੍ਰਭੂ ਨਾਲ ਮਿਲਾਉਂਦੇ ਹਨ॥ ੧॥

## ਮ: ੩॥ ਜਿਨ੍ਹੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ॥

ਜਿਨ੍ਹਾਂ ਨੇ ਵਾਹਿਗੁਰੂ ਨਾਮ ਨੂੰ ਭੁਲਾ ਦਿੱਤਾ ਹੈ, ਉਹ ਕਿਸ ਲਈ ਹੋਰ ਦੇਵੀ ਦੇਵਤਿਆਂ ਦੇ ਜਪ ਨੂੰ ਜਪਦੇ ਹਨ।

**ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ॥**

ਜੋ ਧੰਧਿਆਂ ਰੂਪੀ ਚੋਰਾਂ ਕਰਕੇ ਮੁਠੇ=ਠੱਗੇ ਗਏ ਹਨ, ਉਹ ਗੂੰਹ ਦੇ ਅੰਦਰ ਕੀੜੇ ਪੈਦਾ ਕੀਤੇ ਜਾਂਦੇ ਹਨ।

**ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ॥੨॥**

ਗੁਰੂ ਜੀ ਕਥਨ ਕਰਦੇ ਹਨ—ਇਸ ਤਰ੍ਹਾਂ ਬੇਨਤੀ ਕਰੋ ਕਿ ਹੋਰਨਾਂ ਝੂਠੇ ਪਦਾਰਥਾਂ ਦੇ ਲਾਲਚ ਕਰਕੇ ਸਾਨੂੰ ਆਪ ਜੀ ਦਾ ਨਾਮ ਨਾ ਭੁਲੇ॥ ੨॥

**ਪਉੜੀ॥ ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ ਜਗਿ ਸੋਈ॥**

ਜੋ ਨਾਮ ਨੂੰ ਸਲਾਹੁੰਦੇ ਹਨ, ਨਾਮ ਨੂੰ ਮੰਨਦੇ ਹਨ, ਓਹੀ ਸੰਸਾਰ ਵਿਚ ਅਸਥਿਰੁ=ਅਚੱਲ ਹਨ।

**ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ॥**

ਹਿਰਦੇ ਵਿਚ ਹਰਿ ਹਰਿ ਨਾਮ ਦਾ ਚਿੰਤਨ ਕਰਦੇ ਹਨ, ਹੋਰ ਕਿਸੇ ਦੂਜੇ ਨੂੰ ਨਹੀਂ ਜਾਣਦੇ।

ਵਾ:-ਹੋਰ ਕੋਈ ਦੂਜਾ ਸੰਕਲਪ ਕਰਦੇ ਹੀ ਨਹੀਂ।

**ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ॥**

ਰੋਮ ਰੋਮ ਹਰੀ ਨਾਮ ਨੂੰ ਉਚਾਰਦੇ ਹਨ, ਖਿਨ ਖਿਨ ਕਾਲ ਵਿਚ ਵੀ ਓਸੇ ਹਰੀ ਦਾ ਸਿਮਰਨ ਕਰਦੇ ਹਨ।

**ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ॥**

ਉਸ ਗੁਰਮੁਖ ਦਾ ਮਨੁੱਖਾ ਜਨਮ ਸਕਾਰਥਾ=ਸਫਲਾ ਹੈ, ਜੋ ਰਾਗ ਦਵੈਸ਼ ਰੂਪੀ ਮੈਲ ਨੂੰ ਖੋਈ=ਗੁਆ ਕੇ ਨਿਰਮਲੁ=ਸ਼ੁਧ ਹੋਇਆ ਹੈ।

**ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ॥੨੫॥**

ਗੁਰੂ ਜੀ ਕਥਨ ਕਰਦੇ ਹਨ— ਉਸ ਨੇ ਜੀਊਂਦੇ ਪੁਰਖ ਪਰਮਾਤਮਾ ਨੂੰ ਧਿਆਉਣਾ ਕੀਤਾ ਹੈ, ਇਸ ਲਈ ਉਸ ਨੂੰ ਅਮਰ ਪਦਵੀ ਦੀ ਪ੍ਰਾਪਤੀ ਹੋਈ ਹੈ॥ ੨੫॥

**ਸਲੋਕੁ ਮ: ੩॥**

**ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥**

ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਭੁਲਾ ਦਿੱਤਾ ਹੈ ਤੇ ਹੋਰ ਬਹੁਤ ਤਰ੍ਹਾਂ ਦੇ ਕਰਮ ਕਮਾਉਂਦੇ ਹਨ।

**ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ ॥੧॥**

ਗੁਰੂ ਜੀ ਕਥਨ ਕਰਦੇ ਹਨ—ਉਹ ਜਮਪੁਰੀ ਵਿਚ ਬੱਧੇ ਹੋਏ ਇਸ ਤਰ੍ਹਾਂ ਮਾਰ ਖਾਣਗੇ, ਜਿਵੇਂ ਸੰਨ੍ਹ ਉਤੇ ਫੜਿਆ ਚੋਰ ਮਾਰ ਖਾਂਦਾ ਹੈ॥ ੧॥

**ਮ: ੫॥ ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿ ਨਾਉ॥**

(੧) ਹਰੀ ਨਾਮ ਜਪਨ ਕਰਕੇ ਪ੍ਰਤੱਖ ਧਰਤੀ ਸ਼ੋਭਨੀਕ ਹੁੰਦੀ ਹੈ, ਅਕਾਸ਼ ਵੀ ਸ਼ੋਭਨੀਕ ਹੁੰਦਾ ਹੈ।

ਯਥਾ:- ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥ ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥

(ਚੁਨਹੇ ਪੰਨਾ ੧੩੬੨)

(੨) ਹਰੀ ਨਾਮ ਜਪਨ ਕਰਕੇ ਬੁੱਧੀ ਰੂਪ ਧਰਤੀ ਸ਼ੋਭਨੀਕ ਹੁੰਦੀ ਹੈ, ਆਕਾਸੁ=ਹਿਰਦਾ ਭੀ ਸ਼ੋਭਨੀਕ ਹੁੰਦਾ ਹੈ।

(੩) ਹਰੀ ਨਾਮ ਜਪਨ ਕਰਕੇ ਧਰਤਿ=ਖਿਮਾ ਆਦਿਕ ਸ਼ੁਭ ਗੁਣ ਸ਼ੋਭਨੀਕ ਹੁੰਦੇ ਹਨ, ਆਕਾਸੁ=ਬ੍ਰਹਮ ਗਿਆਨ ਵੀ ਸ਼ੋਭਨੀਕ ਹੁੰਦਾ ਹੈ।

## ਨਾਨਕ ਨਾਮ ਵਿਹੂਣਿਆ ਤਿਨ੍ ਤਨ ਖਾਵਹਿ ਕਾਉ॥੨॥

ਗੁਰੂ ਜੀ ਕਥਨ ਕਰਦੇ ਹਨ- ਜੋ ਵਾਹਿਗੁਰੂ ਨਾਮ ਤੋਂ ਬਿਨਾਂ ਹਨ, ਉਨ੍ਹਾਂ ਦੇ ਤਨ ਨੂੰ ਪਾਪਾਂ ਰੂਪ ਕਾਂ ਖਾਂਦੇ ਹਨ।

ਵਾ:-ਸੰਕਲਪਾਂ ਰੂਪੀ ਕਾਂ ਖਾਂਦੇ ਹਨ, ਅਰਥਾਤ ਸੰਕਲਪ ਹਰ ਵੇਲੇ ਦੁੱਖ ਦੇਂਦੇ ਰਹਿੰਦੇ ਹਨ।

ਵਾ:-ਕਾਮ ਕ੍ਰੋਧ ਆਦਿਕਾਂ ਰੂਪੀ ਕਾਂ ਖਾਂਦੇ ਹਨ, ਵਾ:-ਕਾਲ ਰੂਪੀ ਕਾਂ ਖਾਂਦਾ ਹੈ, ਵਾ:-ਉਨ੍ਹਾਂ ਦੇ ਪ੍ਰਤੱਖ ਤਨ ਨੂੰ ਕਾਂ ਚੁੰਜਾਂ ਮਾਰ ਕੇ ਖਾਂਦੇ ਹਨ॥ ੨॥

ਯਥਾ:- ਜਿਹਿ ਸਿਰਿ ਰਚਿ ਰਚਿ ਬਾਧਤ ਪਾਗ ਸੋ ਸਿਰੁ ਚੁੰਚ ਸਵਾਰਹਿ ਕਾਗ॥ ੧॥

(ਪੰਨਾ ੩੩੦)

## ਪਉੜੀ॥ ਨਾਮੁ ਸਲਾਹਨਿ ਭਾਉ ਕਰਿ ਨਿਜ ਮਹਲੀ ਵਾਸਾ॥

ਜੋ ਪ੍ਰਾਣੀ ਭਾਉ ਕਰਿ=ਪ੍ਰੇਮ ਕਰਕੇ ਨਾਮ ਨੂੰ ਸਲਾਹੁੰਦੇ ਹਨ, ਉਹ ਆਪਣੇ ਸਰੂਪ ਵਿਚ ਵਾਸਾ ਪਾਂਦੇ ਹਨ।

## ਓਇ ਬਾਹੁੜਿ ਜੋਨਿ ਨ ਆਵਨੀ ਫਿਰਿ ਹੋਹਿ ਨ ਬਿਨਾਸਾ॥

ਉਹ ਫਿਰ ਮਾਂ ਦੀ ਗਰਭ ਜੂਨੀ ਵਿਚ ਨਹੀਂ ਆਉਂਦੇ, ਨਾ ਹੀ ਮੁੜ ਕੇ ਉਨ੍ਹਾਂ ਦਾ ਨਾਸ ਹੁੰਦਾ ਹੈ।

## ਹਰਿ ਸੇਤੀ ਰੰਗਿ ਰਵਿ ਰਹੇ ਸਭ ਸਾਸ ਗਿਰਾਸਾ॥

ਓਹ ਸਾਰੇ ਸੁਆਸ ਲੈਂਦਿਆਂ ਗਿਰਾਸਾ=ਭੋਜਨ ਖਾਂਦਿਆਂ ਪ੍ਰੇਮ ਨਾਲ ਹਰੀ ਨੂੰ ਰਵਿ ਰਹੇ=ਜਪਦੇ ਰਹਿੰਦੇ ਹਨ।

## ਹਰਿ ਕਾ ਰੰਗੁ ਕਦੇ ਨ ਉਤਰੈ ਗੁਰਮੁਖਿ ਪਰਗਾਸਾ॥

ਉਨ੍ਹਾਂ ਦੇ ਅੰਦਰੋਂ ਹਰੀ ਦਾ ਪ੍ਰੇਮ ਰੰਗ ਕਦੇ ਉਤਰਦਾ ਨਹੀਂ ਹੈ, ਇਸ ਲਈ ਗੁਰਮੁਖਾਂ ਨੂੰ ਗਿਆਨ ਦਾ ਪ੍ਰਕਾਸ਼ ਹੋਇਆ ਹੈ।

## ਓਇ ਕਿਰਪਾ ਕਰਿ ਕੈ ਮੇਲਿਅਨੁ ਨਾਨਕ ਹਰਿ ਪਾਸਾ ॥੨੬॥

ਗੁਰੂ ਜੀ ਕਥਨ ਕਰਦੇ ਹਨ—ਹਰੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਉਨ੍ਹਾਂ ਨੂੰ ਆਪਣੇ ਕੋਲ ਮੇਲ ਲਿਆ ਹੈ॥ ੨੬॥

## ਸਲੋਕ ਮਃ ੩॥

## ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ॥

ਜਿੰਨਾਂ ਚਿਰ ਏਹ ਮਨ ਆਸਾ ਤ੍ਰਿਸ਼ਨਾ ਰੂਪ, ਵਾ:-ਕਾਮ ਕ੍ਰੋਧ ਆਦਿਕਾਂ ਦੀਆਂ ਲਹਿਰਾਂ ਵਿਚ ਹੈ, ਉਨ੍ਹਾਂ ਚਿਰ ਇਸ ਨੂੰ ਹੰਗਤਾ ਮਮਤਾ ਤੇ ਪਦਾਰਥਾਂ ਦਾ ਬਹੁਤ ਸਾਰਾ ਅਹੰਕਾਰ ਹੈ।

**ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥**

ਗੁਰਾਂ ਦੇ ਸ਼ਬਦ ਦਾ ਸੁਆਦ ਇਸ ਨੂੰ ਨਹੀਂ ਆਉਂਦਾ ਅਤੇ ਨਾ ਹੀ ਪ੍ਰਭੂ ਦੇ ਨਾਮ ਵਿਚ ਪਿਆਰ ਲੱਗਦਾ ਹੈ।

**ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥**

ਉਸ ਦੀ ਸੇਵਾ ਕੀਤੀ ਹੋਈ ਭੀ ਕਬੂਲ ਨਹੀਂ ਪੈਂਦੀ ਅਤੇ ਖਪ ਖਪ ਕੇ ਖੁਆਰੁ=ਖਰਾਬ ਹੁੰਦਾ ਹੈ।

**ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥**

ਗੁਰੂ ਜੀ ਕਥਨ ਕਰਦੇ ਹਨ—ਅਸਲ ਸੇਵਕ ਓਹੀ ਆਖੀਦਾ ਹੈ, ਜੋ ਸਿਰੁ=ਹੰਕਾਰ ਨੂੰ ਉਤਾਰ ਧਰਦਾ ਹੈ।

**ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰਧਾਰਿ ॥ ੧ ॥**

ਸਤਿਗੁਰਾਂ ਦੇ ਭਾਣੇ ਨੂੰ ਮੰਨ ਲੈਂਦਾ ਹੈ ਤੇ ਗੁਰ-ਉਪਦੇਸ਼ ਨੂੰ ਹਿਰਦੇ ਵਿਚ ਧਾਰ ਰੱਖਦਾ ਹੈ। ਓਹੀ ਅਸਲ ਸੇਵਕ ਆਖੀਦਾ ਹੈ॥ ੧ ॥

**ਮ: ੩ ॥ ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ ॥**

ਓਹੀ ਜਪ ਤਪ ਕੀਤਾ ਸਫਲ ਹੈ, ਸੇਵਾ ਨਿਸ਼ਕਾਮ. ਚਾਕਰੀ ਸ਼ਕਾਮ ਕੀਤੀ ਹੋਈ ਭੀ ਓਹੀ ਸਫਲ ਹੈ, ਜੋ ਖਸਮੈ=ਮਾਲਕ ਪ੍ਰਭੂ ਨੂੰ ਭਾਉਂਦੀ ਹੈ।

**ਆਪੇ ਬਖਸੇ ਮੇਲਿ ਲਏ ਆਪਤੁ ਗਵਾਵੈ ॥**

ਆਪ ਹੀ ਉਨ੍ਹਾਂ ਨੂੰ ਬਖਸ਼ ਕੇ ਆਪਣੇ ਨਾਲ ਮੇਲ ਲੈਂਦਾ ਹੈ, ਜਿਨ੍ਹਾਂ ਨੇ ਆਪਤੁ=ਹੰਕਾਰ ਗਵਾਇਆ ਹੈ।

**ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ ॥**

ਉਹ ਮਿਲਿਆ ਹੋਇਆ ਕਦੇ ਵਿਛੜਦਾ ਨਹੀਂ ਹੈ, ਜਿਸ ਨੂੰ ਜੋਤੀ=ਪਰਮਾਤਮਾ ਆਪਣੀ ਜੋਤ ਵਿਚ ਮਿਲਾਉਂਦਾ ਹੈ।

**ਨਾਨਕ ਗੁਰ ਪਰਸਾਦੀ ਸੋ ਬੁਝਸੀ ਜਿਸੁ ਆਪਿ ਬੁਝਾਵੈ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਗੁਰੂ ਜੀ ਕ੍ਰਿਪਾ ਨਾਲ ਓਹੀ ਇਸ ਗੱਲ ਨੂੰ ਸਮਝਦਾ ਹੈ, ਜਿਸ ਨੂੰ ਆਪ ਸਮਝਾਉਂਦਾ ਹੈ॥ ੨ ॥

**ਪਉੜੀ ॥ ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ ॥**

ਮਨਮੁਖ ਹੰਕਾਰੀ ਦਾ ਸਭ ਕੁਛ ਲੇਖੇ=ਹਿਸਾਬ ਵਿਚ ਹੈ।

**ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ ॥**

ਮਨਮੁਖ ਕਦੇ ਭੀ ਹਰੀ ਨਾਮ ਨੂੰ ਸਿਮਰਦਾ ਨਹੀਂ ਹੈ, ਇਸ ਕਰਕੇ ਸਿਰੋਂ ਫੜ ਕੇ ਜਮ ਕਾਲ ਉਸ ਦੇ ਸਿਰ ਉਤੇ ਡੰਡੇ ਮਾਰਦਾ ਹੈ।

[ਪੰਨਾ ੧੨੪੮]

**ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ॥**

ਜੋ ਸਾਰੇ ਪਾਪ ਤੇ ਵਿਕਾਰ ਮਨੂਰ=ਲੋਹੇ ਦੀ ਮੈਲ ਵਰਗੇ ਹਨ, ਉਨ੍ਹਾਂ ਦਾ ਹੀ ਉਸ ਨੇ ਬਹੁਤਾ ਭਾਰ ਲੱਦ ਲਿਆ ਹੈ।

**ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ॥**

ਜਮਾਂ ਦਾ ਮਾਰਗੁ=ਰਸਤਾ ਬੜਾ ਬਿਖਮੁ=ਕਠਨ ਤੇ ਡਰਾਵਣਾ=ਭੈ ਦਾਇਕ ਹੈ, ਉਥੋਂ ਦੀ ਤਾਰੀ= ਵੈਤਰਨੀ ਨਦੀ ਤੋਂ ਕਿਵੇਂ ਤਰਿਆ (ਲੰਘਿਆ) ਜਾਵੇਗਾ।

**ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ॥੨੭॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਦੇ ਰਾਖੇ ਗੁਰੂ ਹੋਏ ਹਨ, ਉਹ ਪਾਪਾਂ ਦੇ ਭਾਰ ਉਠਾਣ ਤੋਂ ਬਚ ਗਏ ਹਨ ਤੇ ਹਰੀ ਨਾਮ ਕਰਕੇ ਸੰਸਾਰ ਸਮੁੰਦਰ ਤੋਂ ਉਧਰ ਗਏ ਹਨ॥ ੨੭॥

ਵਾ:- ਹਰੀ ਨਾਮੀ ਨੇ ਆਪ ਉਹਨਾਂ ਨੂੰ ਉਧਾਰ ਦਿੱਤਾ ਹੈ।

ਵਾ:- ਜਿਨ੍ਹਾਂ ਦੇ ਗੁਰੂ ਰਾਖੇ ਹੋਏ ਹਨ, ਉਹ ਹਰੀ ਨਾਮ ਨੂੰ ਹਿਰਦੇ ਵਿਚ ਧਾਰ ਕੇ ਸੰਸਾਰ ਤੋਂ ਉਬਰੇ=ਤਰ ਗਏ ਹਨ ਜਾਂ ਧੰਧਿਆਂ ਤੋਂ ਬਚ ਗਏ ਹਨ।

(ਕਈ ਬੀੜਾਂ ਵਿਚ 'ਉਧਾਰੀ' ਦੀ ਜਗ੍ਹਾ 'ਉਰਧਾਰੀ' ਪਾਠ ਹੈ।)

**ਸਲੋਕ ਮ: ੩॥**

**ਵਿਣੁ ਸਤਿਗੁਰ ਸੇਵੇ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥**

ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ, ਵਾਰੋ ਵਾਰ=ਮੁੜ ਮੁੜ ਕੇ ਜੰਮਦਾ ਮਰਦਾ ਹੈ।

**ਮੋਹ ਠਗਉਲੀ ਪਾਈਅਨੁ ਬਹੁ ਦੂਜੈ ਭਾਇ ਵਿਕਾਰ॥**

ਮਾਇਆ ਨੇ ਉਸ ਉਤੇ ਮੋਹ ਰੂਪ ਠੱਗ ਬੂਟੀ ਪਾਈ ਹੋਈ ਹੈ, ਇਸ ਲਈ ਦੂਜੈ ਭਾਇ=ਦਵੈਤ ਭਾਵ ਕਰਕੇ ਬਹੁਤੇ ਵਿਕਾਰ ਕਰਦਾ ਹੈ।

**ਇਕਿ ਗੁਰ ਪਰਸਾਦੀ ਉਬਰੇ ਤਿਸੁ ਜਨ ਕਉ ਕਰਹਿ ਸਭਿ ਨਮਸਕਾਰ॥**

ਇਕ ਗੁਰਮੁਖ ਗੁਰਾਂ ਦੀ ਕਿਰਪਾ ਕਰਕੇ ਵਿਕਾਰਾਂ ਤੋਂ ਬਚ ਗਏ ਹਨ, ਉਸ ਗੁਰਮੁਖ ਜਨ ਨੂੰ ਸਭਿ=ਸਾਰੇ ਲੋਕ ਨਮਸ਼ਕਾਰਾਂ ਕਰਦੇ ਹਨ।

**ਨਾਨਕ ਅਨਦਿਨੁ ਨਾਮੁ ਧਿਆਇ ਤੂ**
**ਅੰਤਰਿ ਜਿਤੁ ਪਾਵਹਿ ਮੋਖ ਦੁਆਰ॥੧॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ! ਤੂੰ ਮਨ ਦੇ ਅੰਦਰ ਰਾਤ, ਦਿਨ ਨਾਮ ਨੂੰ ਧਿਆਉਣਾ ਕਰ, ਜਿਸ ਕਰਕੇ ਤੂੰ ਮੁਕਤੀ ਦਾ ਦਰਵਾਜ਼ਾ ਗਿਆਨ ਪਾਵੇਂਗਾ॥ ੧॥

**ਮ: ੩ ॥ ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ ॥**

ਜੀਵ ਨੇ ਮਾਇਆ ਦੇ ਮੋਹ ਵਿਚ ਫਸ ਕੇ ਮਰਨੇ ਨੂੰ ਤੇ ਹਰੀ ਦੇ ਸੱਚੇ ਨਾਮ ਨੂੰ ਭੁਲਾ ਦਿੱਤਾ ਹੈ, ਵਾ:-ਜੀਊਣਾ ਝੂਠ ਹੈ, ਮਰਨਾ ਸੱਚ ਹੈ, ਇਸ ਕਰਕੇ ਸੱਚੇ ਮਰਨੇ ਨੂੰ ਤੇ ਹਰੀ ਨਾਮ ਨੂੰ ਭੁਲਾ ਦਿੱਤਾ ਹੈ।

**ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ॥**

ਧੰਧਾ ਕਰਦਿਆਂ ਹੀ ਇਸ ਪ੍ਰਾਣੀ ਦਾ ਜਨਮ ਬਤੀਤ ਹੋ ਗਿਆ ਹੈ, ਇਸ ਕਰਕੇ ਮਨ ਦੇ ਅੰਦਰ ਦੁੱਖਾਂ ਨੂੰ ਸਹਾਮੁ=ਸਹਾਰਦਾ ਹੈ।

**ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ ਕਰਾਮੁ ॥੨॥**

ਗੁਰੂ ਜੀ ਕਥਨ ਕਰਦੇ ਹਨ—ਉਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਸੁਖ ਪਾਇਆ ਹੈ, ਜਿਨ੍ਹਾਂ ਦੇ ਮੱਥੇ 'ਪਰ ਪੂਰਬਲੇ ਕੀਤੇ ਹੋਏ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ॥ ੨॥

**ਪਉੜੀ ॥ ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ ॥**

ਹਰੀ ਨਾਮ ਰੂਪ ਲੇਖੇ ਨੂੰ ਪੜ੍ਹੀਏ ਤਾਂ ਫਿਰ ਧਰਮਰਾਜ ਦੇ ਪਾਸ ਕਰਮਾਂ ਦਾ ਲੇਖਾ ਨਹੀਂ ਹੋਵੇਗਾ।

**ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ ॥**

ਫਿਰ ਉਸ ਨੂੰ ਕੋਈ ਭੀ ਕੁਝ ਪੁਛ ਨਹੀਂ ਸਕਦਾ ਤੇ ਹਰੀ ਦੇ ਦਰਬਾਰ ਵਿਚ ਉਸ ਨੂੰ ਸਦਾ ਢੋਹੀ=ਜਗ੍ਹਾ ਮਿਲਦੀ ਹੈ। ਹੋਰ ਕੀ ਆਖਣਾ ਹੈ-

**ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥**

ਜਮ ਕਾਲ ਵੀ ਉਸ ਨੂੰ ਭੇਟਾ ਦੇ ਕੇ ਮਿਲਦਾ ਹੈ ਤੇ ਨਿਤਾਪ੍ਰਤੀ ਉਸ ਦਾ ਸੇਵਕ ਹੋ ਕੇ ਰਹਿੰਦਾ ਹੈ।

**ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥**

ਜਿਸ ਨੇ ਪੂਰਿਆਂ ਗੁਰਾਂ ਪਾਸੋਂ ਮਹਲੁ=ਸਰੂਪ ਪਾਇਆ ਹੈ, ਉਸ ਦੀ ਲੋਈ=ਲੋਕਾਂ ਵਿਚ ਪਤਿ=ਇੱਜ਼ਤ ਪ੍ਰਗਟ ਹੋਈ ਹੈ।

**ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥੨੮॥**

ਗੁਰੂ ਜੀ ਕਥਨ ਕਰਦੇ ਹਨ-ਉਸ ਦੇ ਦਰਿ=ਅੰਤਹਕਰਣ ਅੰਦਰ ਅਨਹਦ=ਇਕ ਰਸ ਨਾਮ ਧੁਨ ਦੇ ਵਾਜੇ ਵਜਦੇ ਹਨ, ਫੇਰ ਉਹ ਹਰੀ ਨੂੰ ਆ ਕੇ ਮਿਲਦਾ ਹੈ॥ ੨੮॥

**ਸਲੋਕ ਮ: ੩ ॥**

**ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖ ਸਾਰੁ ॥**

ਜੇਹੜਾ ਕੋਈ ਪੁਰਸ਼ ਗੁਰਾਂ ਦਾ ਕਿਹਾ ਹੋਇਆ ਬਚਨ ਮੰਨਣਾ ਕਰਦਾ ਹੈ, ਉਸ ਨੂੰ ਸੁਖਾਂ ਵਿਚੋਂ ਸਾਰੁ= ਸਰੇਸ਼ਟ ਆਤਮ ਸੁਖ ਮਿਲਦਾ ਹੈ। ਜਿਵੇਂ ਭਾਈ ਲਹਿਣਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਮੰਨ ਕੇ ਸਰੇਸ਼ਟ ਆਤਮ ਸੁਖ ਪਾਇਆ ਹੈ।

## ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ ॥੧॥

ਗੁਰਾਂ ਦੀ ਸੇਵਾ ਰੂਪ ਕਰਣੀ ਕਰਕੇ, ਵਾ:-ਗੁਰਾਂ ਦੀ ਦੱਸੀ ਹੋਈ ਕਰਣੀ ਕਰਨ ਨਾਲ ਜਮ ਆਦਿਕਾਂ ਦਾ ਡਰ ਕਟਿਆ ਜਾਂਦਾ ਹੈ ਅਤੇ ਗੁਰੂ ਜੀ ਕਥਨ ਕਰਦੇ ਹਨ—ਸੰਸਾਰ ਤੋਂ ਪਾਰ ਹੋਣਾ ਪਾਂਦਾ ਹੈ।

ਵਾ:-ਪਾਰ ਰੂਪ ਪ੍ਰਭੂ ਨੂੰ ਪਾਂਵਦਾ ਹੈ॥ ੧॥

## ਮ: ੩ ॥ ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥

ਸੱਚਾ ਨਾਮ ਐਸਾ ਹੈ, ਨਾ ਪੁਰਾਣਾ ਹੁੰਦਾ ਹੈ, ਨਾ ਹੀ ਮੈਲਾ ਹੁੰਦਾ ਹੈ।

*ਅਥਵਾ:*-ਸੱਚ ਨਾਮ ਜਪਣ ਵਾਲਾ ਪੁਰਸ਼ ਪੁਰਾਣਾ ਨਹੀਂ ਹੁੰਦਾ, ਨਾ ਹੀ ਪਾਪਾਂ ਕਰਕੇ ਮੈਲਾ ਹੁੰਦਾ ਹੈ।

## ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ ॥

ਜੇਹੜਾ ਪੁਰਸ਼ ਗੁਰੂ ਦੇ ਭਾਣੇ ਅਨੁਸਾਰ ਚਲਦਾ ਹੈ, ਉਸ ਨੂੰ ਫੇਰ ਜਨਮ ਮਰਨ ਨਹੀਂ ਹੁੰਦਾ।

## ਨਾਨਕ ਨਾਮਿ ਵਿਸਾਰਿਐ ਆਵਣ ਜਾਣਾ ਦੋਇ ॥੨॥

ਗੁਰੂ ਜੀ ਕਥਨ ਕਰਦੇ ਹਨ—ਵਾਹਿਗੁਰੂ ਨਾਮ ਦੇ ਭੁਲਾਉਣ ਕਰਕੇ, ਆਵਣ ਜਾਣਾ=ਜੰਮਣਾ ਮਰਨਾ, ਇਹ ਦੋਵੇਂ ਜੀਵ ਨੂੰ ਬਣੇ ਰਹਿੰਦੇ ਹਨ॥ ੨॥

## ਪਉੜੀ ॥ ਮੰਗਤ ਜਨੁ ਜਾਚੈ ਦਾਨੁ ਹਰਿ ਦੇਹੁ ਸੁਭਾਇ ॥

ਹੇ ਸੰਤੋ! ਮੈਂ ਸੇਵਕ ਜਨ ਮੰਗਤਾ ਹੋ ਕੇ ਦਾਨ ਮੰਗਦਾ ਹਾਂ, ਆਪ ਹਰੀ ਨਾਮ ਦਾ ਦਾਨ ਦਿਓ, ਜਿਸ ਕਰਕੇ ਮੈਂ ਸੁਭਾਇ=ਸ਼ੋਭਾ ਵਾਲਾ ਹੋਵਾਂ।

## ਹਰਿ ਦਰਸਨ ਕੀ ਪਿਆਸ ਹੈ ਦਰਸਨਿ ਤ੍ਰਿਪਤਾਇ ॥

ਮੈਨੂੰ ਹਰੀ ਦੇ ਦਰਸ਼ਨ ਦੀ ਪਿਆਸ=ਤਰੇਹ (ਚਾਹ) ਲੱਗ ਰਹੀ ਹੈ, ਦਰਸ਼ਨ ਕਰਕੇ ਹੀ ਮੇਰਾ ਮਨ ਤ੍ਰਿਪਤਾਇ=ਤ੍ਰਿਪਤ (ਰਜਦਾ) ਹੈ।

## ਖਿਨੁ ਪਲੁ ਘੜੀ ਨ ਜੀਵਊ ਬਿਨੁ ਦੇਖੇ ਮਰਾਂ ਮਾਇ ॥

ਇਕ ਘੜੀ ਅਤੇ ਪਲ ਦਾ ਖਿਨ ਭਰ ਵੀ ਮੈਂ ਦਰਸ਼ਨ ਤੋਂ ਬਿਨਾਂ ਜੀਊ ਨਹੀਂ ਸਕਦਾ, ਮਾਇ=ਹੇ ਸੰਤੋ! ਦਰਸ਼ਨ ਦੇਖੇ ਬਿਨਾਂ ਮੇਰਾ ਮਰਨਾ ਹੁੰਦਾ ਹੈ।

## ਸਤਿਗੁਰਿ ਨਾਲਿ ਦਿਖਾਲਿਆ ਰਵਿ ਰਹਿਆ ਸਭ ਥਾਇ ॥

ਜੋ ਪ੍ਰਭੂ ਸਾਰੀਆਂ ਜਗ੍ਹਾਂ 'ਪਰ ਰਵਿ ਰਹਿਆ=ਵਿਆਪਕ ਹੋ ਰਿਹਾ ਹੈ, ਸਤਿਗੁਰਾਂ ਨੇ ਉਹ ਪ੍ਰਭੂ ਮੈਨੂੰ ਨਾਲ ਹੀ ਵਿਖਾ ਦਿੱਤਾ ਹੈ। ਫੇਰ ਉਹ ਐਸਾ ਹੈ-

## ਸੁਤਿਆ ਆਪਿ ਉਠਾਲਿ ਦੇਇ ਨਾਨਕ ਲਿਵ ਲਾਇ ॥੨੯॥

ਜੋ ਆਪ ਹੀ ਮੋਹ ਨੀਂਦ ਵਿਚ ਸੁਤਿਆਂ ਹੋਇਆਂ ਨੂੰ ਉੱਠਾ ਕੇ ਗਿਆਨ ਦੇਂਦਾ ਹੈ, ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਉਸ ਪ੍ਰਭੂ ਵਿਚ ਬਿਰਤੀ ਲਗਾਈ ਹੈ॥ ੨੯॥

## ਸਲੋਕ ਮ: ੩ ॥

## ਮਨਮੁਖ ਬੋਲਿ ਨ ਜਾਣਨ੍ਹੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥

ਮਨਮੁਖ ਪੁਰਸ਼ ਪ੍ਰਭੂ ਦੇ ਜਸ ਰੂਪ ਸ਼ੁਭ ਬਚਨਾਂ ਨੂੰ ਬੋਲਣਾ ਨਹੀਂ ਜਾਣਦੇ ਕਿਉਂਕਿ ਉਹਨਾਂ ਦੇ ਹਿਰਦੇ ਅੰਦਰ ਕਾਮ, ਕ੍ਰੋਧ ਤੇ ਹੰਕਾਰ ਆਦਿਕ ਵਿਕਾਰ ਹਨ।

## ਥਾਉ ਕੁਥਾਉ ਨ ਜਾਣਨ੍ਹੀ ਸਦਾ ਚਿਤਵਹਿ ਬਿਕਾਰ ॥

ਥਾਉ ਕੁਥਾਉ=ਜਗ੍ਹਾਂ ਕੁ-ਜਗ੍ਹਾਂ,

*ਵਾ:*-ਭਲਾ ਬੁਰਾ ਭੀ ਨਹੀਂ ਜਾਣਦੇ, ਸਦੀਵ ਕਾਲ ਵਿਕਾਰਾਂ ਨੂੰ ਹੀ ਚਿਤਵਦੇ ਰਹਿੰਦੇ ਹਨ।

## ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥

ਜਿਸ ਵੇਲੇ ਪ੍ਰਲੋਕ ਦਰਗਾਹ ਵਿਚ ਉਹਨਾਂ ਪਾਸੋਂ ਲੇਖਾ ਮੰਗਿਆ ਜਾਣਾ ਹੈ ਤਾਂ ਓਥੇ ਉਹਨਾਂ ਨੇ ਝੂਠਿਆਂ ਹੀ ਹੋਣਾ ਹੈ।

## ਆਪੇ ਸ੍ਰਿਸਟਿ ਉਪਾਈਅਨੁ ਆਪਿ ਕਰੇ ਬੀਚਾਰੁ ॥

ਜਿਸ ਪ੍ਰਭੂ ਨੇ ਆਪੇ ਸ੍ਰਿਸਟੀ ਪੈਦਾ ਕੀਤੀ ਹੈ, ਉਹ ਆਪ ਹੀ ਸਭਨਾਂ ਦਾ ਵਿਚਾਰ ਕਰਦਾ ਹੈ।

## ਨਾਨਕ ਕਿਸ ਨੋ ਆਖੀਐ ਸਭੁ ਵਰਤੈ ਆਪਿ ਸਚਿਆਰੁ ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਬੁਰਾ ਭਲਾ ਕਿਸਨੂੰ ਆਖਣਾ ਕਰੀਏ, ਜਦ ਕਿ ਸਾਰਿਆਂ ਵਿਚ ਆਪ ਹੀ ਸੱਚਾ ਪ੍ਰਭੂ ਵਰਤ ਰਿਹਾ ਹੈ।

*ਅਥਵਾ:*-ਏਹ ਗੱਲ ਕਿਸਨੂੰ ਆਖਣਾ ਕਰੀਏ ਕਿ ਸਭ ਜਗ੍ਹਾਂ 'ਪਰ ਉਹ ਸਚਿਆਰ ਪ੍ਰਭੂ ਆਪ ਹੀ ਵਰਤ ਰਿਹਾ ਹੈ।

## ਮ: ੩ ॥ ਹਰਿ ਗੁਰਮੁਖਿ ਤਿਨ੍ਹੀ ਅਰਾਧਿਆ ਜਿਨ੍ ਕਰਮਿ ਪਰਾਪਤਿ ਹੋਇ ॥

ਉਹਨਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਹਰੀ ਨੂੰ ਅਰਾਧਿਆ ਹੈ, ਜਿਨ੍ਹਾਂ ਨੂੰ ਪੂਰਬਲੇ ਚੰਗੇ ਕਰਮਾਂ ਦਾ ਫਲ ਆ ਕੇ ਪ੍ਰਾਪਤ ਹੋਇਆ ਹੈ।

## ਨਾਨਕ ਹਉ ਬਲਿਹਾਰੀ ਤਿਨ੍ ਕਉ ਜਿਨ੍ ਹਰਿ ਮਨਿ ਵਸਿਆ ਸੋਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਦੇ ਮਨ ਵਿਚ ਉਹ ਹਰੀ ਵਸਿਆ ਹੈ॥ ੨ ॥

## ਪਉੜੀ ॥ ਆਸ ਕਰੇ ਸਭੁ ਲੋਕੁ ਬਹੁ ਜੀਵਣੁ ਜਾਣਿਆ ॥

ਸਾਰੇ ਲੋਕ ਧਨ ਦੀ ਆਸਾ ਕਰਕੇ ਹਨ ਤੇ ਇਸ ਤਰ੍ਹਾਂ ਜਾਣਿਆ ਹੈ ਕਿ ਅਸੀਂ ਬਹੁਤ ਚਿਰ ਜੀਊਂਣਾ ਹੈ।

*ਯਥਾ:*-ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ॥

ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ॥ (ਪੰਨਾ ੧੫੬)

*ਤਥਾ:*-ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ॥

ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ॥ ੧॥ (ਪੰਨਾ ੧੨੪੪)

## ਨਿਤ ਜੀਵਣ ਕਉ ਚਿਤੁ ਗੜ੍ਹ ਮੰਡਪ ਸਵਾਰਿਆ॥

ਜੀਵਣ ਨੂੰ ਚਿਤ ਵਿਚ ਨਿਤ ਮੰਨ ਕੇ ਹੀ ਗੜ੍ਹ=ਕਿਲ੍ਹੇ ਤੇ ਮੰਡਪ=ਮੰਦਰ, ਵਾ:-ਚੌੜੇ ਅਸਥਾਨ, ਸਵਾਰਿਆ=ਬਣਾਉਣਾ ਕੀਤੇ ਹਨ।

## ਵਲਵੰਚ ਕਰਿ ਉਪਾਵ ਮਾਇਆ ਹਿਰਿ ਆਣਿਆ॥

ਵਲਵੰਚ=ਛਲ ਵਲ ਆਦਿਕ ਕਈ ਤਰ੍ਹਾਂ ਦੇ ਉਪਾਵ=ਜਤਨ ਕਰਕੇ ਪਰਾਈ ਮਾਇਆ ਨੂੰ 'ਹਿਰਿ-ਆਣਿਆ'=ਖੋਹ ਲਿਆਂਦਾ ਹੈ, ਵਾ:-ਚੁਰਾ ਲਿਆਂਦਾ ਹੈ।

## ਜਮਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ॥

ਜਮਕਾਲ ਉਹਨਾਂ ਦੇ ਸੁਆਸਾਂ ਵੱਲ ਨਿਹਾਲੇ=ਵੇਖਦਾ ਹੈ, ਇਸ ਵਜ੍ਹਾ ਕਰਕੇ ਬੇਤਾਲਿਆ ਭੂਤਨਿਆਂ ਦੀ ਆਵ=ਉਮਰਾ ਘਟਦੀ ਜਾਂਦੀ ਹੈ।

## [ਪੰਨਾ ੧੨੪੯]

## ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥੩੦॥

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਗੁਰਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਹ ਜਮ ਕਾਲ ਤੋਂ ਉਬਰੇ=ਬਚ ਗਏ ਹਨ ਤੇ ਸੰਸਾਰ ਸਮੁੰਦਰ ਤੋਂ ਉਬਰੇ=ਤਰ ਗਏ ਹਨ ਕਿਉਂਕਿ ਹਰੀ ਸਰੂਪ ਗੁਰੂ ਸਾਹਿਬ ਜੀ ਉਹਨਾਂ ਦੇ ਰਖਵਾਲੇ ਹੋਏ ਹਨ॥ ੩੦॥

## ਸਲੋਕ ਮ: ੩॥

## ਪੜਿ ਪੜਿ ਪੰਡਿਤ ਵਾਦੁ ਵਖਾਣਦੇ ਮਾਇਆ ਮੋਹੁ ਸੁਆਇ॥

ਮੋਹ ਕਰਕੇ ਮਾਇਆ ਦੇ ਸੁਆਇ=ਮਤਲਬ ਲਈ ਪੰਡਿਤ ਲੋਕ ਪੁਰਾਣਾਂ ਨੂੰ ਪੜ੍ਹ ਪੜ੍ਹ ਕੇ ਵਾਦੁ ਵਖਾਣਦੇ=ਝਗੜਿਆਂ ਨੂੰ ਕਥਨ ਕਰਦੇ ਹਨ।

## ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥

ਦਵੈਤ ਭਾਵ ਵਿਚ ਲੱਗ ਕੇ ਪ੍ਰਭੂ ਦੇ ਨਾਮ ਨੂੰ ਭੁਲਾ ਦਿੱਤਾ ਹੈ, ਇਸ ਲਈ ਅੰਤ ਨੂੰ ਮਨ ਦੇ ਮੂਰਖ ਨੂੰ ਭਾਰੀ ਸਜ਼ਾ ਮਿਲੇਗੀ।

## ਜਿਨ੍ਹਿ ਕੀਤੇ ਤਿਸੈ ਨ ਸੇਵਨ੍ਹੀ ਦੇਦਾ ਰਿਜਕੁ ਸਮਾਇ॥

ਜਿਸ ਪ੍ਰਭੂ ਨੇ ਪੈਦਾ ਕੀਤਾ ਹੈ, ਉਸ ਨੂੰ ਸੇਂਵਦੇ ਨਹੀਂ ਹਨ, ਜੋ ਸਾਰਿਆਂ ਨੂੰ ਰਿਜਕ ਸਮਾਇ=ਪਹੁੰਚਾ ਦੇਂਦਾ ਹੈ।

## ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵਹਿ ਜਾਇ॥

ਉਹਨਾਂ ਦੇ ਗਲੋਂ ਜਮਾਂ ਦਾ ਫਾਹ ਕਟਿਆ ਨਹੀਂ ਜਾਂਦਾ, ਇਸ ਲਈ ਫਿਰਿ ਫਿਰਿ=ਮੁੜ ਮੁੜ ਕੇ ਆਉਂਦੇ ਜਾਂਦੇ ਹਨ।

**ਜਿਨ ਕਉ ਪੂਰਬਿ ਲਿਖਿਆ ਸਤਿਗੁਰੁ ਮਿਲਿਆ ਤਿਨ ਆਇ ॥**

ਜਿਨ੍ਹਾਂ ਦੇ ਮੱਥੇ 'ਪਰ ਪੂਰਬਲੇ ਚੰਗੇ ਕਰਮਾਂ ਦਾ ਲੇਖ ਪ੍ਰਭੂ ਨੇ ਲਿਖਿਆ ਹੈ, ਉਹਨਾਂ ਨੂੰ ਸਤਿਗੁਰੂ ਆ ਕੇ ਮਿਲਿਆ ਹੈ।

**ਅਨਦਿਨੁ ਨਾਮੁ ਧਿਆਇਦੇ ਨਾਨਕ ਸਚਿ ਸਮਾਇ ॥ ੧ ॥**

ਜੋ ਸਤਿਗੁਰਾਂ ਦੁਆਰੇ ਰਾਤ, ਦਿਨ ਨਾਮ ਨੂੰ ਧਿਆਉਂਦੇ ਹਨ, ਗੁਰੂ ਜੀ ਆਖਦੇ ਹਨ-ਉਹ ਸੱਚ ਸਰੂਪ ਵਿਚ ਸਮਾਅ ਜਾਂਦੇ ਹਨ॥ ੧ ॥

**ਮ: ੩ ॥ ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ ॥**

ਜੇਹੜੇ ਗੁਰਮੁਖ ਮੁਖੀ ਗੁਰਾਂ ਦੀ ਪੈਰੀ ਪਾਹਿ=ਚਰਨੀਂ ਪੈਂਦੇ ਹਨ, ਉਹ ਸੱਚ ਨੂੰ ਵਣਜਹਿ=ਖਰੀਦਦੇ ਹਨ ਤੇ ਸੱਚ ਨੂੰ ਹੀ ਸੇਂਵਦੇ ਹਨ।

**ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਜੇਹੜੇ ਪੁਰਸ਼ ਗੁਰੂ ਦੇ ਭਾਣੇ ਵਿਚ ਚਲਹਿ=ਚਲਦੇ (ਤੁਰਦੇ) ਹਨ, ਉਹ ਸਹਜੇ ਹੀ ਸੱਚ ਵਿਚ ਸਮਾਅ ਜਾਂਦੇ ਹਨ॥ ੨ ॥

**ਪਉੜੀ ॥ ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥**

ਆਸਾ ਦੇ ਵਿਚ ਅਤੀਅੰਤ ਬੜਾ ਭਾਰੀ ਦੁੱਖ ਹੈ, ਪਰ ਮਨਮੁਖਾਂ ਨੇ ਆਸਾ ਦੇ ਵਿਚ ਹੀ ਚਿਤ ਨੂੰ ਲਗਾਇਆ ਹੋਇਆ ਹੈ।

**ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥**

ਗੁਰਮੁਖ ਜਨ ਆਸਾ ਤੋਂ ਨਿਰਾਸ=ਰਹਿਤ ਹੋਏ ਹਨ, ਇਸ ਲਈ ਉਹਨਾਂ ਨੇ ਪਰਮ=ਵੱਡਾ ਸੁਖ ਪਾਇਆ ਹੈ।

**ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ ॥**

ਅਲਿਪਤ=ਨਿਰਲੇਪ (ਅਸੰਗ) ਪਰਮਾਤਮਾ ਵਿਚ ਲਿਵ ਲੱਗਾ ਕੇ ਉਹ ਸਦਾ ਗਿਰਹ=ਘਰ ਦੇ ਵਿਚ ਹੀ ਉਦਾਸ ਰਹਿੰਦੇ ਹਨ।

**ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ ॥**

ਉਹਨਾਂ ਨੂੰ ਪਦਾਰਥਾਂ ਦਾ ਵਿਜੋਗ ਜਨ ਸੋਗ ਵਿਆਪਦਾ ਨਹੀਂ ਹੈ ਕਿਉਂਕਿ ਉਹਨਾਂ ਨੂੰ ਹਰੀ ਦਾ ਭਾਣਾ ਮੰਨਣਾ ਭਾਅ ਗਿਆ ਹੈ।

**ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ ॥ ੩੧ ॥**

ਗੁਰੂ ਜੀ ਕਥਨ ਕਰਦੇ ਹਨ— ਉਹ ਗੁਰਮੁਖ ਸਦਾ ਹਰੀ ਨਾਲ ਰਵਿ ਰਹੇ=ਮਿਲ ਰਹੇ ਹਨ ਅਤੇ ਧੁਰਿ= ਆਦ ਰੂਪ ਵਾਹਿਗੁਰੂ ਨੇ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ ਹੈ॥ ੩੧ ॥

# ਸਲੋਕ ਮ: ੩ ॥

**ਉਥਾਨਕਾ:**-ਸ੍ਰੀ ਗੁਰੂ ਅਮਰਦਾਸ ਜੀ ਅੱਗੇ ਸਿੱਖਾਂ ਨੇ ਬੇਨਤੀ ਕੀਤੀ ਕਿ ਅਗੋਂ ਆਪ ਜੀ ਇਸ ਗੁਰਤਾ ਗੱਦੀ 'ਪਰ ਕਿਸ ਨੂੰ ਅਸਥਾਪਨ ਕਰੋਗੇ ? ਇਹ ਗੱਲ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ—ਸਿੱਖੋ ! ਇਸ ਦੇ ਮਾਲਕ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ। ਸਾਡੇ ਪਾਸ ਤਾਂ ਏਹ ਅਮਾਨਤ ਵਸਤੂ ਹੈ, ਇਸ ਕਰਕੇ ਏਹ ਗੁਰਿਆਈ ਗੱਦੀ ਰੂਪ ਪਰਾਈ ਅਮਾਨਤ ਅਸੀਂ ਕਿਵੇਂ ਰੱਖ ਸਕਦੇ ਹਾਂ, ਇਸ ਦੇ ਦਿਤਿਆਂ ਹੀ ਸੁਖ ਪ੍ਰਾਪਤ ਹੁੰਦਾ ਹੈ।

*ਯਥਾ:*-ਦਿਚੈ ਪੂਰਬ ਦੇਵਣਾ ਜਿਸ ਦੀ ਵਸਤ ਤਿਸੈ ਘਰ ਆਵੈ॥
ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ॥
ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤ ਜਗਾਵੈ॥
ਉਲਟਾ ਖੇਲ ਖਸਮ ਦਾ ਉਲਟੀ ਗੰਗ ਸਮੁੰਦ ਸਮਾਵੈ॥
ਦਿਤਾ ਲਈਏ ਆਪਣਾ ਅਣਦਿਤਾ ਕਿਛੁ ਹਥ ਨ ਆਵੈ॥ ੪੭॥

'ਦਿਚੈ ਪੂਰਬ ਦੇਵਣਾ' ਦੇ ਵਿਚਾਰ ਅਨੁਸਾਰ ਏਹ ਪ੍ਰਸੰਗ ਕਲਗੀਧਰ ਜੀ ਨੇ ਦਸਮ ਗ੍ਰੰਥ ਬਚਿਤ੍ਰ ਨਾਟਕ ਵਿਚ ਇਸ ਤਰ੍ਹਾਂ ਕਥਨ ਕੀਤਾ ਹੈ।

ਅਬ ਮੈਂ ਕਹੋਂ ਅਪਨੀ ਕਥਾ॥ ਸੋਢੀ ਬੰਸ ਉਪਜਿਆ ਜਥਾ॥
ਪ੍ਰਿਥਮ ਕਾਲ ਜਬ ਕਰਾ ਪਸਾਰਾ॥ ਓਅੰਕਾਰ ਤੇ ਸ੍ਰਿਸਟ ਉਪਾਰਾ॥

ਜਿਸ ਵੇਲੇ ਸ੍ਰਿਸਟੀ ਦੀ ਉਤਪਤੀ ਤੋਂ ਪਹਿਲੇ ਓਅੰਕਾਰ ਸ਼ਬਦ ਉਚਾਰਿਆ ਤਾਂ ਤਿੰਨ ਦੇਵਤੇ ਵਿਸ਼ਨੂੰ, ਬ੍ਰਹਮਾ, ਸ਼ਿਵ ਪੈਦਾ ਹੋਏ।

ਏਕ ਸ੍ਰਵਣ ਤੇ ਮੈਲ ਨਿਕਾਰਾ॥ ਤਾ ਤੇ ਮਧੁ ਕੀਟਭ ਤਨ ਧਾਰਾ॥
ਦੁਤੀਅ ਕਾਨ ਤੇ ਮੈਲ ਨਿਕਾਰੀ॥ ਤਾ ਤੇ ਭਈ ਸ੍ਰਿਸਟਿ ਇਹ ਸਾਰੀ॥ ੧੩ ॥

ਉਸ ਵੇਲੇ ਮਧੁ ਤੇ ਕੀਟਭ ਦੋਹਾਂ ਦੈਤਾਂ ਨਾਲ ਭਗਵਾਨ ਨੇ ਬੜਾ ਭਾਰੀ ਜੰਗ ਕੀਤਾ, ਉਹਨਾਂ ਦੇ ਸਰੀਰ ਵਿਚੋਂ ਮਿਝ ਨਿਕਲ ਕੇ ਸਮੁੰਦ੍ਰ 'ਪਰ ਤਰਨ ਲੱਗ ਪਈ, ਜਿਸ ਤੋਂ ਇਸ ਪ੍ਰਿਥਵੀ ਦਾ ਨਾਮ ਮੇਧਾ ਹੋ ਗਿਆ ਤੇ ਬਹੁਤ ਸਾਰੇ ਸਮੇਂ ਅਨੁਸਾਰ ਰਾਜੇ ਮਹਾਰਾਜੇ ਹੁੰਦੇ ਆਏ, ਜਿਨ੍ਹਾਂ ਵਿਚੋਂ ਦਛ ਪਰਜਾ ਪਤਿ ਰਾਜਾ ਹੋਇਆ। ਉਸ ਦੇ ਘਰ ਵਿਚ ਬਹੁਤ ਸੁੰਦਰ ਦਸ ਹਜ਼ਾਰ ਲੜਕੀਆਂ ਪੈਦਾ ਹੋਈਆਂ।

*ਯਥਾ:*-ਦਸ ਸਹੰਸਰ ਤਿਹਿ ਗ੍ਰਿਹ ਭਈ ਕੰਨਿਆ॥ ਜਿਹ ਸਮਾਨ ਕਹ ਲਗੈ ਨ ਅੰਨਿਆ॥

ਸਮੇਂ ਅਨੁਸਾਰ ਉਹ ਲੜਕੀਆਂ ਸਭ ਰਾਜਿਆਂ ਨੂੰ ਵਿਆਹ ਦਿੱਤੀਆਂ, ਬਾਕੀ ਬਨਿਤਾ, ਕਦਰੂ, ਅਦਿਤੀ ਤੇ ਦਿਤੀ ਇਹ ਚਾਰ ਕੰਨਿਆਂ ਕਛਪ ਰਿਖੀ ਨਾਲ ਵਿਆਹ ਦਿੱਤੀਆਂ। ਬਨਿਤਾ ਚੋਂ ਗਰੁੜ ਹੋਇਆ, ਕਦਰੂ ਚੋਂ ਸੱਪ ਹੋਏ, ਅਦਿਤੀ ਵਿਚੋਂ ਦੇਵਤੇ, ਦਿਤੀ ਚੋਂ ਦੈਂਤ ਹੋਏ। ਦੇਵਤਿਆਂ ਵਿਚੋਂ ਜਿਸ ਵੇਲੇ ਸੂਰਜ ਦੇਵਤਾ ਹੋਇਆ ਤਾਂ ਉਸ ਦੇ ਪ੍ਰਤਾਪ ਨਾਲ ਜਗਤ ਵਿਚ ਸੂਰਜ ਬੰਸ ਪ੍ਰਚੱਲਤ ਹੋ ਗਈ।

ਉਸੇ ਸੂਰਜ ਬੰਸ ਚੋਂ 'ਅਜ' ਰਾਜਾ ਜੀ ਹੋਏ, ਅਜ ਰਾਜੇ ਦਾ ਪੁੱਤ੍ਰ ਦਸਰਥ ਹੋਇਆ ਦਸਰਥ ਨੇ ਤਿੰਨ ਲੜਕੀਆਂ ਨਾਲ ਵਿਆਹ ਕੀਤਾ, ੧ ਕੁਛੱਲਿਆ, ੨ ਸੁਮਿੱਤਰਾਂ, ੩ ਕਕੇਈ। ਕੁਛੱਲਿਆ ਚੋਂ ਸ੍ਰੀ ਰਾਮਚੰਦ੍ਰ ਜੀ ਹੋਏ, ਸੁਮਿੱਤਰਾਂ ਵਿਚੋਂ ਲਛਮਣ ਤੇ ਸ਼ਤ੍ਰਘਨ, ਕਕੇਈ ਵਿਚੋਂ ਭਰਥ ਹੋਇਆ। ਇਹ ਕਾਫੀ ਸਮਾਂ ਰਾਜ ਭਾਗ ਕਰਕੇ

ਅੰਤ ਨੂੰ ਸਾਰੇ ਸੁਰਗਪੁਰੀ ਵਿਚ ਚਲੇ ਗਏ। ਫੇਰ ਸੀਤਾ ਦੇ ਪੁੱਤਰ ਲਹੂ ਤੇ ਕੁਸ਼ੂ ਬੜੇ ਧਨਖ ਧਾਰੀ ਜੋਧਾ ਹੋਏ ਰਾਜ ਸਿੰਘਾਸਣ ਦਾ ਸਾਰਾ ਸਿਲਸਿਲਾ ਇਨ੍ਹਾਂ ਦੇ ਸਿਰ 'ਪਰ ਆ ਗਿਆ, ਲਹੂ ਨੇ ਲਾਹੌਰ ਬਣਾਇਆ ਕੁਸ਼ੂ ਨੇ ਕਸੂਰ ਬਣਾਇਆ, ਦੋਹਾਂ ਨੇ ਦੋਵੇਂ ਪੁਰੀਆਂ ਐਸੀਆਂ ਬਣਾਈਆਂ ਜਿਨ੍ਹਾਂ ਨੂੰ ਵੇਖ ਕੇ ਸਵਰਗ ਪੁਰੀ ਵੀ ਲਜਤ (ਸ਼ਰਮਸਾਰ) ਹੋ ਗਈ।

*ਯਥਾ:*-ਤਹੀ ਤਿਨੈ ਬਾਧੇ ਦੁਇ ਪੁਰਵਾ॥ ਏਕ ਕਸੂਰ ਦੁਤੀਅ ਲਾਹੁਰਵਾ॥
ਅਧਿਕਪੁਰੀ ਤੇ ਦੋਊ ਬਿਰਾਜੀ॥ ਨਿਰਖ ਲੰਕ ਅਮਰਾਵਤ ਲਾਜੀ॥

ਸਮੇਂ ਅਨੁਸਾਰ ਏਹ ਭੀ ਆਪਣੀ ਉਮਰਾ ਭੋਗ ਕੇ ਚਲੇ ਗਏ। ਫੇਰ ਇਨ੍ਹਾਂ ਦੇ ਅਗੋਂ ਪੁੱਤਰ, ਪੋਤਰੇ, ਪੜਪੋਤਰੇ ਰਾਜ ਭਾਗ ਕਰਦੇ ਹੋਏ।

ਪੁਨਾ- ਕੁਸ਼ੂ ਦੀ ਕੁਲ ਵਿਚੋਂ 'ਕਾਲਕੇਤ' ਹੋਇਆ ਤੇ ਲਹੂ ਦੀ ਕੁਲ ਵਿਚੋਂ 'ਕਾਲਰਾਇ' ਪੈਦਾ ਹੋਇਆ, ਸਮੇਂ ਅਨੁਸਾਰ-

ਕਾਲਕੇਤ ਭਇਓ ਬਲੀ ਅਪਾਰਾ॥ ਕਾਲਰਾਇ ਜਿਨ ਨਗਰ ਨਿਕਾਰਾ॥
ਉਹ ਫਿਰ-ਭਾਜ ਸਨੋਢ ਦੇਸ ਤੇ ਗਏ॥ ਤਹੀ ਭੂਪ ਜਾ ਵਿਆਹਤ ਭਏ॥ ੨੮॥
ਤਿਹ ਤੇ ਪੁਤ੍ਰ ਭਯੋ ਜੋ ਧਾਮਾ॥ ਸੋਢੀ ਰਾਇ ਧਰਾ ਤਿਨ ਨਾਮਾ॥
ਬੰਸ ਸਨੋਢ ਤਦਿਨ ਤੇ ਥੀਆ॥ ਪਰਮ ਪਵਿਤ੍ਰ ਪੁਰਖ ਜੂ ਕੀਆ॥ ੨੯॥

ਜਿਸ ਵੇਲੇ ਸਮੇਂ ਅਨੁਸਾਰ ਸੋਢੀਆਂ ਦੀ ਕੁਲ ਬਹੁਤ ਸਾਰੀ ਵੱਧ ਗਈ, ਨਾਲ ਧਨ ਦੌਲਤ ਵੀ ਕਾਫੀ ਵੱਧ ਗਿਆ। ਫਿਰ ਇਨ੍ਹਾਂ ਨੇ ਰਾਜ ਭਾਗ ਕਰਦਿਆਂ ਕਈ ਰਾਜਸੂ ਆਦਿਕ ਯੱਗ ਕੀਤੇ।

ਪੁਨਾ- ਇਹਨਾਂ ਦੇ ਮਨ ਵਿਚ ਪਹਿਲਾਂ ਵੈਰ ਭਾਵ ਆ ਕੇ ਜਾਗ ਪਿਆ, ਜਿਸ ਕਰਕੇ-

ਬਹੁਰ ਬੰਸ ਮੈ ਬਢੋ ਬਿਖਾਧਾ॥ ਮੇਟ ਨ ਸਕਾ ਕੋਊ ਤਿਹ ਸਾਧਾ॥

ਇਤਨਾਂ ਵੈਰ ਵੱਧ ਗਿਆ ਜਿਸ ਨੂੰ ਕੋਈ ਭੀ ਹਟਾ ਨਾ ਸਕਿਆ। ਕਾਫੀ ਸਮਾਂ ਆਪਸ ਵਿਚ ਜੰਗ ਕਰਦਿਆਂ ਬੀਤ ਗਿਆ ਆਖਿਰਕਾਰ ਲਹੂ ਦੀ ਕੁਲ ਵਾਲੇ ਸੋਢੀ ਸਾਰੇ ਜਿੱਤ ਗਏ ਕੁਸ਼ੂ ਦੀ ਕੁਲ ਵਾਲੇ ਹਾਰ ਗਏ। ਬਹੁਤ ਸਾਰੇ ਤਾਂ ਮਰ ਗਏ ਬਾਕੀ ਜੇਹੜੇ ਬਚੇ ਉਹ ਪ੍ਰਾਣਾਂ ਨੂੰ ਲੈ ਕੇ ਕਾਂਸ਼ੀ ਵਿਚ ਜਾ ਰਹੇ । ਬਹੁਤਾ ਚਿਰ ਕਾਂਸ਼ੀ ਵਿਚ ਰਹਿ ਕੇ ਵੇਦ ਵਿਦਿਆ ਪੜ੍ਹਨਾ ਕੀਤੀ।

*ਯਥਾ:*-ਇਹ ਬਿਧ ਮਚਾ ਘੋਰ ਸੰਗ੍ਰਾਮਾ॥ ਸਿਧਾਏ ਸੂਰ ਸੂਰ ਕੇ ਧਾਮਾ॥
ਕਹਾ ਲਗੇ ਵਹ ਕਥੋਂ ਲਰਾਈ॥ ਆਪਨ ਪ੍ਰਭਾ ਨ ਬਰਨੀ ਜਾਈ॥ ੫੧॥
ਲਵੀ ਸਰਬ ਜੀਤੇ ਕੁਸ਼ੂ ਸਰਬ ਹਾਰੇ॥ ਬਚੇ ਜੇ ਬਲੀ ਪ੍ਰਾਨ ਲੈ ਕੇ ਸਿਧਾਰੇ॥
ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ॥ ਘਨੇ ਬਰਖ ਕੀਨੇ ਤਹਾਂ ਹੀ ਨਿਵਾਸੰ॥ ੫੨॥
ਜਿਨੈ ਬੇਦ ਪਠਿਯੰ ਸੁ ਬੇਦੀ ਕਹਾਏ॥ ਤਿਨੈ ਧਰਮ ਕੇ ਕਰਮ ਨੀਕੇ ਚਲਾਏ॥

ਫੇਰ ਸੋਢੀਆਂ ਨੇ ਆਪਣੇ ਦਿਲ ਵਿਚੋਂ ਵੈਰ ਭਾਵ ਭੁਲਾ ਕੇ ਬੜੀ ਨਿੰਮ੍ਰਤਾ ਭਰੀ ਚਿੱਠੀ ਕਾਂਸ਼ੀ ਵਿਚ ਭੇਜੀ ਕਿ ਤੁਸੀਂ ਚਿੱਠੀ ਪੜ੍ਹਦਿਆਂ ਸਾਰ ਆ ਜਾਓ ਭਾਈ ਭਾਈ ਰਲ ਕੇ ਰਹੀਏ। ਨਿੰਮ੍ਰਤਾ ਭਰੀ ਚਿੱਠੀ ਪੜ੍ਹ ਕੇ ਬੇਦੀਆਂ ਨੇ ਭੀ ਮਨ ਵਿਚੋਂ ਵੈਰ ਭਾਵ ਵਿਸਾਰ ਦਿੱਤਾ ਤੇ ਬਿਸਤਰੇ ਬੰਨ੍ਹ ਕੇ ਸੋਢੀਆਂ ਪਾਸ ਆ ਪਹੁੰਚੇ, ਆਪਸ ਵਿਚ ਭਰਾ ਭਰਾ ਮਿਲ ਕੇ ਬੜੇ ਖੁਸ਼ ਹੋਏ, ਸੋਢੀਆਂ ਨੇ ਪੁਛਿਆ ਆਪ ਇਤਨਾ ਸਮਾਂ ਕਾਂਸ਼ੀ ਵਿਚ ਰਹਿ ਕੇ ਕੀ ਕਰਦੇ

ਰਹੇ ਹੋ ਤਾਂ ਬੇਦੀਆਂ ਨੇ ਕਿਹਾ, ਅਸੀਂ ਵੇਦ ਵਿਦਿਆ ਪੜ੍ਹਦੇ ਰਹੇ ਹਾਂ। ਇਹ ਗੱਲ ਸੁਣ ਕੇ ਸੋਢੀਆਂ ਦੇ ਰਾਜੇ ਨੇ ਕਹਿ ਕੇ ਬੇਦੀਆਂ ਪਾਸੋਂ ਵੇਦਾਂ ਦੀ ਧੁਨ ਕਰਵਾਈ।

ਬੇਦੀਆਂ ਨੇ ਪਹਿਲੇ ਸ਼ਾਮ ਬੇਦ, ਫੇਰ ਰਿਗ ਬੇਦ, ਪੁਨਾ ਯੁਜਰ ਬੇਦ ਸੁਣਾਇਆ, ਸੁਣ ਕੇ ਸੋਢੀਆਂ ਦਾ ਰਾਜਾ ਬੜਾ ਪ੍ਰਸੰਨ ਹੋਇਆ, ਜਿਸ ਵੇਲੇ ਬੇਦੀਆਂ ਨੇ ਚੌਥਾ ਅਥਰਬਣ ਬੇਦ ਸੁਣਾਇਆ ਤਿਸ ਵੇਲੇ ਸੋਢੀ ਰਾਜਾ ਆਪਣਾ ਰਾਜ ਭਾਗ ਸਾਰਾ ਬੇਦੀਆਂ ਨੂੰ ਸਮਰਪਣ ਕਰਕੇ ਆਪ ਜੰਗਲ ਵਿਚ ਜਾਣ ਲਈ ਤਿਆਰ ਹੋ ਗਿਆ, ਉਸ ਵੇਲੇ ਬੇਦੀਆਂ ਨੇ ਪ੍ਰਸੰਨ ਹੋ ਕੇ ਅਸੀਸ ਦਿੱਤੀ:-

ਬੇਦੀ ਭਯਿਓ ਪ੍ਰਸੰਨ ਰਾਜ ਕਹ ਪਾਇਕੈ॥
ਦੇਤ ਭਯੋ ਬਰ ਦਾਨ ਹੀਐ ਹੁਲਸਾਇਕੈ॥
ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ॥
ਹੋ ਜਗਤ ਪੂਜ ਕਰ ਤੋਹਿ ਪਰਮਪਦ ਪਾਇ ਹੈ॥

ਜਿਸ ਵੇਲੇ ਉਹ ਪਰਮੇਸ਼ਰ ਸਾਡੀ ਬੇਦੀ ਕੁਲ ਵਿਚ ਆ ਕੇ ਸ੍ਰੀ ਗੁਰੂ ਨਾਨਕ ਰੂਪ ਕਹਾਵੇਗਾ, ਉਸ ਵੇਲੇ ਤੁਹਾਡੀ ਕੁਲ ਵਾਲਿਆਂ ਭਾਵ ਸੋਢੀਆਂ ਨੂੰ ਜਗਤ ਦਾ ਪੂਜਜ ਕਰੇਗਾ ਅਤੇ ਤੁਹਾਡੀ ਕੁਲ ਵਾਲੇ ਸਾਰੇ ਪੁਰਸ਼ ਪਰਮ ਪਦਵੀ ਨੂੰ ਪਾਣਗੇ। ਕਿਉਂਕਿ-

ਤ੍ਰਿਤੀਯ ਬੇਦ ਸੁਨਬੋ ਤੁਮ ਕੀਆ॥ ਚਤੁਰ ਬੇਦ ਸੁਨਿ ਭੂਅ ਕੋ ਦੀਆ॥
ਤੀਨ ਜਨਮ ਹਮਹੂੰ ਜਬ ਧਰਿ ਹੈ॥ ਚੌਥੇ ਜਨਮ ਗੁਰੂ ਤੁਹਿ ਕਰ ਹੈ॥ ੯॥

ਜਿਸ ਵੇਲੇ ਪਰਮੇਸ਼ਰ ਤੀਨ ਜਨਮ=ਤਿੰਨ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਸਾਡੀ ਕੁਲ ਭਾਵ ਬੇਦੀ ਬੰਸ ਵਿਚ ਧਾਰੇਗਾ ਤਾਂ ਚੌਥਾ ਜਨਮ=ਚੌਥਾ ਅਵਤਾਰ ਤੁਹਾਡੀ ਸੋਢੀ ਕੁਲ ਵਿਚ ਹੋਵੇਗਾ ਭਾਵ ਸੋਢੀ ਕੁਲ ਵਾਲਿਆਂ ਨੂੰ ਗੁਰੂ ਕਰੇਗਾ। ਏਸੇ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਹੈ-

## ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥

ਸਾਡੇ ਪਾਸ ਏਹ ਗੁਰਿਆਈ ਗੱਦੀ ਪਰਾਈ ਅਮਾਨਤ ਹੈ, ਇਸ ਨੂੰ ਅਸੀਂ ਆਪਣੇ ਪਾਸ ਕਿਵੇਂ ਰੱਖੀਏ, ਇਸ ਦੇ ਦਿਤਿਆਂ ਹੀ ਸੁਖ ਪ੍ਰਾਪਤ ਹੁੰਦਾ ਹੈ।

*ਅਥਵਾ:*-ਸ੍ਵਾਸ, ਦੇਹ ਤੇ ਮਾਇਆ ਏਹ ਪ੍ਰਾਈ ਅਮਾਨਤ ਹੈ, ਅਰਥਾਤ- ਪ੍ਰਭੂ ਦੀ ਹੈ ਆਪਣੀ ਮੰਨ ਕੇ ਆਪਣੇ ਪਾਸ ਕਿਉਂ ਰਖੀਏ, ਏਹ ਪਰਮੇਸ਼ਰ ਨੂੰ ਦਿਤਿਆਂ ਹੀ ਸੁਖ ਹੁੰਦਾ ਹੈ। ਸ੍ਵਾਸਾਂ ਨੂੰ, ਸਰੀਰ ਨੂੰ ਅਤੇ ਮਾਇਆ ਨੂੰ ਪਰਮੇਸ਼ਰ ਨਮਿੱਤ ਲਗਾਵੇ।

## ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ॥

ਗੁਰਾਂ ਦਾ ਸਬਦੁ=ਉਪਦੇਸ਼ ਰੂਪ ਖਜ਼ਾਨਾ, ਗੁਰ ਥੈ=ਵੱਡੇ ਅਧਿਕਾਰੀ ਪਾਸ ਹੀ ਟਿੱਕਦਾ ਹੈ, ਹੋਰਥੈ=ਹੋਰਨਾਂ ਕੋਲ ਭਾਵ ਅਨ ਅਧਿਕਾਰੀਆਂ ਪਾਸ ਸ਼ਬਦ ਦਾ ਪ੍ਰਤਾਪ ਪਰਗਟ ਨਹੀਂ ਹੁੰਦਾ।

## ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ॥

ਜਿਵੇਂ ਅੰਨ੍ਹੇ ਦੇ ਵਸ ਵਿਚ ਪਿਆ ਹੋਇਆ ਜੋ ਮਾਣਕ ਹੈ, ਉਸ ਨੂੰ ਉਹ ਘਰ ਘਰ ਵਿਚ ਵੇਚਣ ਜਾਂਦਾ ਹੈ, ਤਿਵੇਂ ਅੰਨ੍ਹੇ=ਅਨ ਅਧਿਕਾਰੀ ਦੇ ਵਸ ਵਿਚ ਉਪਦੇਸ਼ ਰੂਪ ਮਾਣਕ ਪੈ ਗਿਆ, ਇਸ ਲਈ ਉਹ ਘਰ ਘਰ ਵਿਚ ਵੇਚਣ ਜਾਂਦਾ ਹੈ, ਭਾਵ ਲੋਭ ਵਸ ਹੋ ਕੇ ਅਨ ਅਧਿਕਾਰੀਆਂ ਨੂੰ ਉਪਦੇਸ਼ ਦੇਂਦਾ ਹੈ।

**ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ॥**

ਅਗੇ ਉਹਨਾਂ ਲੋਕਾਂ ਨੂੰ ਮਾਣਕ ਦੀ ਪਰਖ ਨਹੀਂ ਆਉਂਦੀ, ਇਸ ਕਰਕੇ ਅੰਨ੍ਹੇ ਦੇ ਪਲੇ ਮਾਣਕ ਦਾ ਮੁੱਲ ਅਢੁ=ਕੌਡੀ ਭੀ ਨਹੀਂ ਪੈਂਦਾ।

**ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਓ ਪਰਖਾਇ॥**

ਭਲਾ ਜੇਕਰ ਉਸ ਨੂੰ ਆਪ ਪਰਖ ਨਹੀਂ ਆਉਂਦੀ, ਗੁਰੂ ਜੀ ਕਥਨ ਕਰਦੇ ਹਨ- ਤਾਂ ਪਾਰਖੀਆ=ਪਰਖ ਕਰਨ ਵਾਲੇ ਜੋ ਸੰਤ ਹਨ, ਉਹਨਾਂ ਪਾਸੋਂ ਪਰਖਾ ਲੈਣਾ ਕਰੇ।

**ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ ਨਉ ਨਿਧਿ ਪਲੈ ਪਾਇ॥**

ਜੇਕਰ ਉਸ ਸ਼ਬਦ ਨਾਲ ਚਿਤ ਨੂੰ ਲਗਾਵੇ ਤਾਂ ਆਤਮ ਵਸਤੂ ਨੂੰ ਪਾ ਲੈਂਦਾ ਹੈ ਅਤੇ ਹਿਰਦੇ ਰੂਪ ਪਲੇ ਵਿਚ ਆਤਮਕ ਅਨੰਦ ਰੂਪ ਨੌਂ ਨਿਧੀ ਨੂੰ, ਵਾ:-ਨੌਂ ਨਿਧੀਆਂ ਦੇ ਦਾਤੇ ਪ੍ਰਭੂ ਨੂੰ ਪਾ ਲੈਂਦਾ ਹੈ।

**ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ॥**

ਘਰ ਵਿਚ ਧਨ ਦੇ ਹੁੰਦਿਆਂ ਹੀ ਜਗਤ ਭੁਖਾ ਮਰ ਰਿਹਾ ਹੈ, ਅਰਥਾਤ- ਹਿਰਦੇ ਘਰ ਵਿਚ ਆਤਮ ਧਨ ਦੇ ਹੁੰਦਿਆਂ ਹੀ ਜੀਵ ਦੁੱਖੀ ਹੋ ਰਿਹਾ ਹੈ, ਇਹ ਨਿਯਮ ਹੈ ਸਤਿਗੁਰਾਂ ਤੋਂ ਬਿਨਾਂ ਆਤਮ ਸੁਖ ਦੀ ਸੋਝੀ=ਗਿਆਤ ਨਹੀਂ ਹੁੰਦੀ।

**ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ॥**

ਸੀਤਲ ਕਰਨ ਵਾਲਾ ਗੁਰ ਸ਼ਬਦ ਜਿਸ ਦੇ ਮਨ ਤਨ ਵਿਚ ਵਸਦਾ ਹੈ, ਤਿਥੇ ਪਦਾਰਥਾਂ ਦਾ ਵਿਜੋਗ ਜਨ ਸੋਗ ਕੋਈ ਨਹੀਂ ਹੁੰਦਾ।

**ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ॥**

ਪਰਾਈ ਵਸਤੂ ਨੂੰ ਆਪਣੀ ਮੰਨ ਕੇ ਜੋ ਹੰਕਾਰ ਕਰਦਾ ਹੈ ਅਤੇ ਆਪੁ ਗਣਾਏ=ਆਪਣੇ ਆਪ ਨੂੰ ਵੱਡਾ ਜਣਾਉਂਦਾ ਹੈ ਉਹ ਪੁਰਸ਼ ਮੂਰਖ ਹੈ।

**ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ॥੧॥**

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਪਾਸੋਂ ਪੁਛੇ ਬਿਨਾਂ ਕਿਸੀ ਨੇ ਆਤਮ ਸੁਖ ਨਹੀਂ ਪਾਇਆ, ਇਸ ਲਈ ਮੂਰਖ ਪੁਰਸ਼ ਮੁੜ ਮੁੜ ਕੇ ਆਵੈ ਜਾਏ=ਜੰਮਦਾ ਮਰਦਾ ਹੈ॥ ੧ ॥

**ਸਲੋਕ ਮ: ੩॥**

**ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ ਸਜਣ ਸੰਤ ਪਿਆਰੇ।**

ਅਸਲੀ ਸੱਜਣ ਜੋ ਸੰਤ ਹਨ, ਉਹਨਾਂ ਨਾਲ ਪਿਆਰ ਹੋਣ ਕਰਕੇ ਹਰੀ ਪ੍ਰੀਤਮ ਮਿਲਿਆ ਹੈ, ਏਸੇ ਕਰਕੇ ਮਨ ਵਿਚ ਸਰਸੇ=ਅਧਿਕ ਅਨੰਦ ਪ੍ਰਾਪਤ ਹੋਇਆ ਹੈ।

**ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ ਜਿ ਆਪਿ ਮੇਲੇ ਕਰਤਾਰੇ॥**

ਜੋ ਧੁਰਿ=ਆਦ ਰੂਪ ਪਰਮਾਤਮਾ ਨਾਲ ਮਿਲੇ ਹਨ, ਉਹ ਕਦੇ ਭੀ ਵਿਛੜਦੇ ਨਹੀਂ,

ਪਰ ਮਿਲੇ ਉਹ ਹਨ, ਜੇਹੜੇ ਕਰਤਾਰ ਨੇ ਆਪੇ ਮੇਲੇ ਹਨ।

**ਅੰਤਰਿ ਸਬਦੁ ਰਵਿਆ ਗੁਰੁ ਪਾਇਆ ਸਗਲੇ ਦੂਖ ਨਿਵਾਰੇ॥**

ਜਿਸ ਨੇ ਗੁਰੂ ਨੂੰ ਪਾ ਕੇ ਹਿਰਦੇ ਅੰਦਰ ਸ਼ਬਦ ਨੂੰ ਉਚਾਰਿਆ ਹੈ, ਉਸ ਨੇ ਸਾਰੇ ਦੁੱਖ ਨਵਿਰਤ ਕੀਤੇ ਹਨ। *ਅਥਵਾ:*-ਹਿਰਦੇ ਅੰਦਰ ਸ਼ਬਦ ਨੂੰ ਉਚਾਰਿਆ ਤਾਂ ਗੁਰੁ=ਚੇਤਨ ਪਰਮਾਤਮਾ ਨੂੰ ਪਾਇਆ ਤਾਂ ਸਾਰੇ ਦੁੱਖ ਨਵਿਰਤ ਹੋ ਗਏ।

**ਹਰਿ ਸੁਖਦਾਤਾ ਸਦਾ ਸਲਾਹੀ ਅੰਤਰਿ ਰਖਾਂ ਉਰਧਾਰੇ॥**

ਸੁਖ ਦਾਤੇ ਹਰੀ ਨੂੰ ਸਦਾ ਸਲਾਹੁੰਦਾ ਹਾਂ ਅਤੇ ਹਿਰਦੇ ਅੰਦਰ ਧਾਰੀ ਰੱਖਦਾ ਹਾਂ।

**ਮਨਮੁਖੁ ਤਿਨ ਕੀ ਬਖੀਲੀ ਕਿ ਕਰੇ ਜਿ ਸਚੈ ਸਬਦਿ ਸਵਾਰੇ॥**

ਸਚੈ ਸਬਦਿ=ਬ੍ਰਹਮ ਨੇ ਜੇਹੜੇ ਮਨੁੱਖ ਸ਼ਬਦ ਦੁਆਰਾ ਸਵਾਰੇ ਹਨ, ਕੋਈ ਮਨਮੁਖ ਉਹਨਾਂ ਨਾਲ ਈਰਖਾ ਬਖੀਲੀ ਕੀ ਕਰੇਗਾ।

**ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ ਸਰਣਾਗਤਿ ਪਏ ਗੁਰ ਦੁਆਰੇ॥**

ਮੇਰਾ ਪਿਆਰਾ ਪ੍ਰਭੂ ਉਹਨਾਂ ਦੀ ਇੱਜ਼ਤ ਆਪ ਰੱਖਦਾ ਹੈ, ਜੋ ਗੁਰਾਂ ਦੇ ਦੁਆਰੇ ਦੀ ਸ਼ਰਨ ਵਿਚ ਆ ਪਏ ਹਨ।

**ਨਾਨਕ ਗੁਰਮੁਖਿ ਸੇ ਸੁਹੇਲੇ ਭਏ ਮੁਖ ਊਜਲ ਦਰਬਾਰੇ॥ ੨॥**

ਗੁਰੂ ਜੀ ਕਥਨ ਕਰਦੇ ਹਨ- ਉਹ ਗੁਰਮੁਖ ਸੁਹੇਲੇ=ਸੁਖੀ ਹੋਏ ਹਨ ਅਤੇ ਉਨ੍ਹਾਂ ਦਾ ਮੂੰਹ ਹਰੀ ਦੇ ਦਰਬਾਰ ਵਿਚ ਉੱਜਲਾ ਹੋਇਆ ਹੈ॥ ੨॥

**ਪਉੜੀ॥ ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ॥**

ਇਸਤ੍ਰੀ, ਪੁਰਸ਼ ਨੇ ਆਪਸ ਵਿਚ ਮਿਲ ਕੇ ਪ੍ਰੀਤ ਵਸ ਹੋ ਕੇ ਬਹੁਤ ਸਾਰਾ ਮੋਹ ਵਧਾਇਆ ਹੈ।

**ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ॥**

ਮਾਇਆ ਦੇ ਮੋਹ ਕਰਕੇ ਕਲਤ੍ਰ=ਇਸਤ੍ਰੀ ਤੇ ਪੁੱਤ੍ਰ ਨੂੰ ਵੇਖ ਕੇ ਸਦਾ ਹੀ ਅਨੰਦ ਹੁੰਦਾ ਹੈ।

**ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ॥**

ਦੇਸਾਂ ਪ੍ਰਦੇਸਾਂ ਤੋਂ ਧਨ ਚੁਰਾ ਕੇ ਲਿਆਉਂਦਾ ਹੈ ਤੇ ਇਸਤ੍ਰੀ ਪੁਤ੍ਰ ਆਦਿਕਾਂ ਦੇ ਮੂੰਹ ਵਿਚ ਲਿਆ ਪਾਉਂਦਾ ਹੈ।

[ਪੰਨਾ ੧੨੫੦]

**ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ॥**

ਜਿਨਾਂ ਲਈ ਇਹ ਜੀਵਾਂ ਨਾਲ ਵੈਰ ਵਿਰੋਧ ਕਰਦਾ ਹੈ, ਜਿਸ ਵੇਲੇ ਅੰਤਮ ਸਮਾਂ ਆ ਕੇ ਪ੍ਰਾਪਤ ਹੋਵੇਗਾ, ਉਸ ਵੇਲੇ ਜਮਦੂਤਾਂ ਪਾਸੋਂ ਕੋਈ ਭੀ ਛੁਡਾ ਨਹੀ ਸਕੇਗਾ।

**ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ॥ ੩੨॥**

ਗੁਰੂ ਜੀ ਕਥਨ ਕਰਦੇ ਹਨ- ਨਾਮ ਸਿਮਰਨ ਤੋਂ ਬਿਨਾਂ ਮੋਹ ਨੂੰ ਧ੍ਰਿਕਾਰ ਹੈ, ਜਿਸ ਮੋਹ ਵਿਚ ਲੱਗ ਕੇ ਜੀਵ ਨੇ ਦੁੱਖ ਪਾਇਆ ਹੈ॥ ੩੨॥

**ਸਲੋਕ ਮ: ੩॥**

**ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ॥**

ਗੁਰਮੁਖਾਂ ਨੇ ਨਾਮ ਨੂੰ ਅੰਮ੍ਰਿਤ ਭੋਜਨ ਜਾਣਿਆ ਹੈ, ਜਿਸ ਦੇ ਖਾਧਿਆਂ ਸਾਰੀ ਭੁਖ ਲਹਿ ਜਾਂਦੀ ਹੈ।

**ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ॥**

ਜਦ ਨਾਮ ਮਨ ਵਿਚ ਆ ਕੇ ਵਸਦਾ ਹੈ ਤਾਂ ਪਦਾਰਥਾਂ ਦੀ ਤ੍ਰਿਸ਼ਨਾ ਮੂਲਿ=ਕਦਾਚਿਤ ਨਹੀਂ ਹੁੰਦੀ।

**ਬਿਨੁ ਨਾਵੈ ਜਿ ਹੋਰੁ ਖਾਣਾ ਤਿਤੁ ਰੋਗੁ ਲਗੈ ਤਨਿ ਧਾਇ॥**

ਨਾਮ ਭੋਜਨ ਤੋਂ ਬਿਨਾਂ ਜੇਹੜਾ ਹੋਰ ਪਦਾਰਥਾਂ ਦਾ ਖਾਣਾ ਹੈ, ਉਸ ਕਰਕੇ ਸਰੀਰ ਨੂੰ ਦੌੜ ਕੇ ਰੋਗ ਆ ਲੱਗਦੇ ਹਨ।

**ਨਾਨਕ ਰਸ ਕਸ ਸਬਦੁ ਸਲਾਹਣਾ ਆਪੇ ਲਏ ਮਿਲਾਇ॥ ੧॥**

ਗੁਰੂ ਜੀ ਕਥਨ ਕਰਦੇ ਹਨ—ਸੰਸਾਰਕ ਰਸਾਂ ਕਸਾਂ ਨੂੰ ਤਿਆਗ ਕੇ ਗੁਰ ਸ਼ਬਦ ਨੂੰ ਸਲਾਹੁੰਦਾ ਕਰ ਤਾਂ ਉਹ ਪ੍ਰਭੂ ਆਪਣੇ ਨਾਲ ਤੈਨੂੰ ਮਿਲਾ ਲਏਗਾ॥ ੧॥

**ਮਃ ੩॥ ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ॥**

ਜੀਵਾਂ ਦੇ ਅੰਦਰ ਜੀਉ=ਜੀਵਣ ਰੂਪ ਭਾਵ ਜੀਵਾਣੇ ਵਾਲਾ ਗੁਰ ਸ਼ਬਦ ਹੈ, ਜਿਸ ਸ਼ਬਦ ਕਰਕੇ ਸਹ= ਪਤੀ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ।

**ਬਿਨੁ ਸਬਦੈ ਜਗਿ ਆਨੇ੍ਰੁ ਹੈ ਸਬਦੇ ਪਰਗਟੁ ਹੋਇ॥**

ਗੁਰ ਸ਼ਬਦ ਤੋਂ ਬਿਨਾਂ ਜਗਤ ਵਿਚ ਜੀਵ ਨੂੰ ਅਗਿਆਨ ਦਾ ਹਨੇਰਾ ਹੈ, ਗੁਰਾਂ ਦੇ ਸਬਦੇ=ਉਪਦੇਸ਼ ਕਰਕੇ ਹੀ ਗਿਆਨ ਦਾ ਪ੍ਰਕਾਸ਼ ਪ੍ਰਗਟ ਹੁੰਦਾ ਹੈ।

**ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ॥**

ਪੰਡਿਤ ਪੜ੍ਹ ਪੜ੍ਹ ਕੇ, ਮੋਨੀ ਮੋਨ ਧਾਰ ਕੇ ਥੱਕ ਗਏ ਹਨ ਅਤੇ ਭੇਖਧਾਰੀ ਭੇਖ ਧਾਰ ਧਾਰ ਕੇ ਤੇ ਤੀਰਥ ਵਾਸੀ ਤੀਰਥਾਂ 'ਪਰ ਤਨ ਨੂੰ ਧੋ ਧੋ ਕੇ ਥੱਕ ਗਏ ਹਨ।

**ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ॥**

ਗੁਰ ਸ਼ਬਦ ਤੋਂ ਬਿਨਾਂ ਕਿਸੀ ਨੇ ਵਾਹਿਗੁਰੂ ਨੂੰ ਨਹੀਂ ਪਾਇਆ, ਅੰਤ ਨੂੰ ਦੁੱਖੀ ਹੋ ਕੇ ਰੋਂਦੇ ਚਲੇ ਗਏ ਹਨ।

**ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ॥ ੨॥**

ਗੁਰੂ ਜੀ ਕਥਨ ਕਰਦੇ ਹਨ—ਨਦਰੀ=ਪਰਮਾਤਮਾ ਤਾਂ ਪ੍ਰਾਪਤ ਹੁੰਦਾ ਹੈ, ਜੇਕਰ ਗੁਰਾਂ ਦੀ ਕਰਮਿ= ਕ੍ਰਿਪਾ ਪ੍ਰਾਪਤ ਹੋਵੇ ਜਾਂ ਪੂਰਬਲਾ ਚੰਗਾ ਕਰਮ ਫਲ ਦੇਣ ਨੂੰ ਪ੍ਰਾਪਤ ਹੋਵੇ॥ ੨॥

**ਪਉੜੀ॥ ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ॥**

ਇਸਤ੍ਰੀ ਪੁਰਸ਼ ਨੇ ਅਤਿ ਨੇਹੁ=ਬੜੇ ਪ੍ਰੇਮ ਨਾਲ ਬੈਠ ਕੇ ਭੈੜਾ ਹੀ ਵਿਸ਼ਿਆਂ ਦੀ ਉਤਪਤੀ ਦਾ ਮਤਾ ਪਕਾਇਆ ਹੈ।

**ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ॥**

ਜੋ ਦਿੱਸਦਾ ਹੈ ਸਭ ਕੁਝ ਚਲਾ ਜਾਵੇਗਾ, ਮੇਰੇ ਪ੍ਰਭੂ ਨੂੰ ਏਹੋ ਕੁਝ ਭਾਉਂਦਾ ਹੈ।

**ਕਿਉ ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ॥**

ਜਗਤ ਵਿਚ ਕਿਵੇਂ ਥਿਰ ਰਹੀਂਦਾ ਹੈ, ਇਸ ਗੱਲ ਦਾ ਕੋਈ ਉਪਾਵ ਕੱਢੋ? ਉੱਤਰ:-

**ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ॥**

ਪੂਰਿਆਂ ਗੁਰਾਂ ਦੀ ਚਾਕਰੀ ਕਰਨ ਵਾਲੇ ਦਾ ਸਭ ਤਰ੍ਹਾਂ ਕਰਕੇ ਕੰਧੁ=ਸਰੀਰ ਅਚਲ ਹੁੰਦਾ ਹੈ।

**ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ॥ ੩੩॥**

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਨੂੰ ਬਖਸ਼ ਕੇ ਵਾਹਿਗੁਰੂ ਨੇ ਆਪਣੇ ਨਾਲ ਮਿਲਾਇਆ ਹੈ, ਜਿਨ੍ਹਾਂ ਦਾ ਮਨ ਹਰੀ ਨਾਮ ਸਿਮਰਨ ਵਿਚ ਸਮਾਇਆ ਰਹਿੰਦਾ ਹੈ॥ ੩੩॥

**ਸਲੋਕ ਮਃ ੩॥**

**ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ॥**

ਮਾਇਆ ਦੇ ਮੋਹ ਕਰਕੇ ਜੀਵ ਨੇ ਗੁਰਾਂ ਦਾ ਭਉ=ਡਰ ਤੇ ਅਪਾਰ ਪ੍ਰਭੂ ਦਾ ਹੇਤੁ=ਪ੍ਰੇਮ, ਵਿਸਾਰਿਆ= ਭੁਲਾ ਦਿੱਤਾ ਹੈ।

**ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ॥**

ਲੋਭ ਦੀ ਲਹਿਰ ਕਰਕੇ ਮਨਮੁਖ ਜੀਵ ਦੀ ਸ਼ੁਧ ਬੁੱਧੀ ਦੂਰ ਹੋ ਗਈ ਹੈ, ਇਸ ਕਰਕੇ ਉਸ ਦਾ ਸੱਚ ਵਿਚ ਪਿਆਰ ਨਹੀਂ ਲੱਗਦਾ।

**ਗੁਰਮੁਖਿ ਜਿਨਾ ਸਬਦੁ ਮਨਿ ਵਸੈ ਦਰਗਹ ਮੋਖ ਦੁਆਰੁ॥**

ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਮੁਖੀ ਗੁਰਾਂ ਦਾ ਉਪਦੇਸ਼ ਵਸਿਆ ਹੈ, ਉਹਨਾਂ ਨੂੰ ਅੰਤਹਕਰਣ ਰੂਪ ਗਹ= ਜਗ੍ਹਾਂ ਦੇ ਦਰ=ਅੰਦਰ ਮੋਖ ਦਾ ਦੁਆਰਾ ਗਿਆਨ ਪ੍ਰਾਪਤ ਹੋਇਆ ਹੈ।

**ਨਾਨਕ ਆਪੇ ਮੇਲਿ ਲਏ ਆਪੇ ਬਖਸਣਹਾਰੁ॥ ੧॥**

ਗੁਰੂ ਜੀ ਕਥਨ ਕਰਦੇ ਹਨ—ਬਖਸ਼ਣਹਾਰ ਵਾਹਿਗੁਰੂ ਨੇ ਆਪੇ ਹੀ ਉਹਨਾਂ ਨੂੰ ਆਪਣੇ ਨਾਲ ਮੇਲ ਲਿਆ ਹੈ॥ ੧॥

**ਮਃ ੪॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਪ੍ਰਭੂ ਦੀ ਸੱਤਾ ਤੋਂ ਬਿਨਾਂ ਇਕ ਘੜੀ ਭਰ ਵੀ ਜੀਊਣਾ ਨਹੀਂ ਹੁੰਦਾ,

ਉਸ ਦਾ ਵਿਸਰੇ=ਭੁਲਣਾ, ਬਿੰਦ=ਥੋੜ੍ਹਾ ਸਮਾਂ ਵੀ ਸਰੈ ਨ=ਬਣ ਨਹੀਂ ਸਕਦਾ ਜਾਂ ਉਸ ਦੇ ਵਿਸਰੇ=ਵਿਛੜਨੇ ਕਰਕੇ ਜ਼ਰਾ ਭਰ ਵੀ ਕੰਮ ਨਹੀਂ ਸਰਦਾ।

**ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ॥ ੨॥**

ਹੇ ਮਨ! ਉਹ ਪ੍ਰਭੂ ਨਾਲੋਂ ਕਿਸ ਲਈ ਰੁਸਣਾ ਹੈ, ਜਿਸ ਪ੍ਰਭੂ ਨੂੰ ਸਾਡੀ ਸਾਰਿਆਂ ਜੀਵਾਂ ਨੂੰ ਖਾਣ ਪਾਣ ਦੇਣ ਦੀ ਚਿੰਦ=ਚਿੰਤਾ ਬਣੀ ਰਹਿੰਦੀ ਹੈ॥ ੨॥

**ਮਃ ੪॥ ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥**

ਹੇ ਪੁਰਸ਼ਾ! ਝਿਮਝਿਮਾ=ਇਕ ਰਸ ਅਨੰਦ ਦੇ ਦੇਣ ਵਾਲਾ ਮਨੁੱਖਾ ਦੇਹ ਰੂਪ ਸਾਵਣ ਦਾ ਮਹੀਨਾ ਆਇਆ ਹੈ, ਇਸ ਲਈ ਤੂੰ ਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਉਣਾ ਕਰ।

**ਦੂਖ ਭੂਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥**

ਜਿਸ ਵੇਲੇ ਗੁਰੂ ਰੂਪ ਬੱਦਲ ਛਹਿਬਰ ਲਾਇ=ਝੜੀ ਲਗਾ ਕੇ, ਅਰਥਾਤ—ਇਕ ਰਸ ਅਤੀਅੰਤ ਕਿਰਪਾਲੂ ਹੋ ਕੇ ਉਪਦੇਸ਼ ਰੂਪ ਮੀਂਹ ਵਸਣਗੇ, ਭਾਵ ਸਤਿਨਾਮੁ ਜਲ ਦੀ ਵਰਖਾ ਕਰਨਗੇ ਤਾਂ ਦੁੱਖ ਸਰੀਰ ਦਾ, ਭੁਖ ਪਦਾਰਥਾਂ ਦੀ, ਕਾੜਾ=ਝੋਰਾ ਮਨ ਦਾ, ਇਤਆਦਿਕ ਸਭ ਕੁਝ ਚੁਕਾਇਸੀ=ਦੂਰ ਕਰ ਦੇਣਗੇ।

**ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ॥**

ਜਿਸ ਦੀ ਬੁੱਧੀ ਰੂਪ ਧਰਤੀ ਸਾਰੀ ਸ਼ੁਭ ਗੁਣਾਂ ਕਰਕੇ ਹਰੀ ਭਰੀ ਹੋਈ ਹੈ ਤੇ ਨਿਸਚੇ ਰੂਪੀ ਅੰਨ ਦੇ ਜੰਮਿਆ=ਉਗਣ ਕਰਕੇ ਬਖਸ਼ਸ਼ ਦਾ, ਵਾ:-ਸਰੂਪ ਦੀ ਪ੍ਰਾਪਤੀ ਦਾ ਬੋਹਲ ਲਗੇਗਾ।

**ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ਹਰਿ ਆਪੇ ਪਾਵੈ ਥਾਇ॥**

ਅਚਿੰਤੁ=ਚਿੰਤਾ ਤੋਂ ਰਹਿਤ ਜੋ ਹਰੀ ਹੈ, ਉਹ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਅਚਿੰਤੁ=ਅਚਾਨਕ ਉਸ ਨੂੰ ਆਪਣੇ ਕੋਲ ਬੁਲਾਵੇਗਾ ਅਤੇ ਹਰੀ ਆਪ ਹੀ ਉਸ ਦੇ ਕੀਤੇ ਹੋਏ ਕਰਤੱਬਾਂ ਨੂੰ ਥਾਂ ਪਾਵੇਗਾ।

**ਹਰਿ ਤਿਸਹਿ ਧਿਆਵਹੁ ਸੰਤ ਜਨਹੁ ਜੁ ਅੰਤੇ ਲਏ ਛਡਾਇ॥**

ਹੇ ਸੰਤ ਜਨੋ! ਉਸੇ ਹਰੀ ਨੂੰ ਧਿਆਉਣਾ ਕਰੋ, ਜੋ ਅੰਤ ਵੇਲੇ ਜਮ ਆਦਿਕਾਂ ਤੋਂ ਛੁਡਾ ਲੈਂਦਾ ਹੈ।

**ਹਰਿ ਕੀਰਤਿ ਭਗਤਿ ਅਨੰਦੁ ਹੈ ਸਦਾ ਸੁਖੁ ਵਸੈ ਮਨਿ ਆਇ॥**

ਹਰੀ ਦੀ ਕੀਰਤੀ ਅਤੇ ਭਗਤੀ ਵਿਚ ਹੀ ਆਨੰਦ ਹੈ ਕਿਉਂਕਿ ਇਸ ਦੇ ਕਰਨ ਨਾਲ ਮਨ ਵਿਚ ਸਦਾ= ਨਿਤ ਸੁਖ ਆ ਕੇ ਵਸਦਾ ਹੈ।

**ਜਿਨ੍ਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ॥**

ਜਿਨ੍ਹਾਂ ਗੁਰਮੁਖਾਂ ਨੇ ਨਾਮ ਨੂੰ ਸਿਮਰਿਆ ਹੈ, ਉਹਨਾਂ ਦੀ ਦੁਖਦਾਈ ਭੁਖ ਲਹਿ ਜਾਇ=ਦੂਰ ਹੋ ਜਾਂਦੀ ਹੈ। ਵਾ:-ਉਹਨਾਂ ਦਾ ਦੁੱਖ ਨਵਿਰਤ ਹੋ ਜਾਂਦਾ ਹੈ ਤੇ ਪਦਾਰਥਾਂ ਦੀ ਭੁਖ ਵੀ ਲਹਿ ਜਾਂਦੀ ਹੈ।

**ਜਨ ਨਾਨਕੁ ਤ੍ਰਿਪਤੈ ਗਾਇ ਗੁਣ ਹਰਿ ਦਰਸਨੁ ਦੇਹੁ ਸੁਭਾਇ॥ ੩॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਆਪ ਜੀ ਦੇ ਗੁਣ ਗਾ ਕੇ ਤ੍ਰਿਪਤ ਹੁੰਦਾ ਹਾਂ, ਹੇ ਹਰੀ!

ਮੈਨੂੰ ਆਪਣਾ ਦਰਸ਼ਨ ਦਿਓ ਜਿਸ ਕਰਕੇ ਮੈਂ ਸ਼ੋਭਾ ਵਾਲਾ ਹੋਵਾਂ॥ ੩॥

**ਪਉੜੀ॥ ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ॥**

ਪੂਰਿਆਂ ਗੁਰਾਂ ਦੀ ਦਿੱਤੀ ਹੋਈ ਦਾਤ, ਅਗੋਂ ਹੋਰਨਾਂ ਸਿੱਖਾਂ ਨੂੰ ਦੇਣ ਨਾਲ ਨਿਤ ਸਵਾਈ ਚੜ੍ਹਦੀ ਹੈ। ਅਰਥਾਤ- ਪੂਰਿਆਂ ਗੁਰਾਂ ਨੇ ਜੋ ਉਪਦੇਸ਼ ਦਿੱਤਾ ਹੈ, ਉਹ ਉਪਦੇਸ਼ ਅਗੋਂ ਹੋਰਨਾਂ ਨੂੰ ਦੇਣ ਕਰਕੇ ਦਿਨੋ ਦਿਨ ਸਵਾਇਆ ਹੁੰਦਾ ਹੈ।

**ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ॥**

ਦਿਆਲੂ ਪਰਮਾਤਮਾ ਜਿਸ ਨੂੰ ਆਪ ਤੁਸਿ=ਪ੍ਰਸੰਨ ਹੋ ਕੇ ਦੇਂਦਾ ਹੈ, ਉਹ ਦਾਤ ਛਿਪਾਈ ਹੋਈ ਛਿਪਦੀ ਨਹੀਂ।

**ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥**

ਉਨਮਨਿ=ਤੁਰੀਆ ਪਦ ਵਿਚ ਲਿਵ ਲਗਾਉਣ ਕਰਕੇ ਹਿਰਦਾ ਕੌਲ ਪ੍ਰਗਾਸੁ=ਖਿੜ ਜਾਂਦਾ ਹੈ,

ਵਾ:- ਹਿਰਦੇ ਕਮਲ ਵਿਚ ਪ੍ਰਗਾਸੁ=ਗਿਆਨ ਹੁੰਦਾ ਹੈ।

**ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ॥**

ਜੇਹੜਾ ਕੋਈ ਉਸ ਗੁਰਮੁਖ ਦੀ ਰੀਸ ਕਰੇਗਾ, ਉਸ ਨੇ ਆਪਣੇ ਸਿਰ ਉਤੇ ਆਪ ਹੀ ਸਵਾਹ ਪਾ ਲੈਣੀ ਹੈ। ਵਾ:-ਉਸ ਦੇ ਸਿਰ ਉਤੇ ਲਾਹਨਤਾਂ ਰੂਪੀ ਮਿੱਟੀ ਪੈਂਦੀ ਹੈ।

**ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ॥ ੩੪॥**

ਗੁਰੂ ਜੀ ਕਥਨ ਕਰਦੇ ਹਨ—ਪੂਰਿਆਂ ਸਤਿਗੁਰਾਂ ਦੀ ਵਡਿਆਈ ਦੇ ਬਰਾਬਰ ਕੋਈ ਨਿੰਦਕ ਪੁਰਸ਼ ਅਪੜਿ=ਪਹੁੰਚ ਨਹੀਂ ਸਕਦਾ॥ ੩੪॥

**[ਪੰਨਾ ੧੨੫੧]**

**ਸਲੋਕ ਮ: ੩॥ ਅਮਰੁ ਵੇ ਪਰਵਾਹੁ ਹੈ**

ਜੋ ਪਰਮਾਤਮਾ ਅਮਰੁ=ਮਰਨ ਤੋਂ ਰਹਿਤ ਹੈ ਤੇ ਬੇ-ਪਰਵਾਹ ਹੈ।

**ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ॥**

ਉਸ ਨਾਲ ਕੋਈ ਸਿਆਣਪ ਨਹੀਂ ਚਲਦੀ, ਨਾ ਹੀ ਉਸ ਦੇ ਹੁਕਮ ਅਗੇ ਹੁਜਤ ਕੀਤੀ ਜਾਂਦੀ ਹੈ।

ਜੀਵ ਨੂੰ ਚਾਹੀਦਾ ਹੈ:-

**ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ॥**

ਆਪੁ=ਆਪਾ ਭਾਵ (ਹੰਕਾਰ) ਨੂੰ ਛੱਡ ਕੇ ਉਸ ਦੀ ਸ਼ਰਨ ਵਿਚ ਪੈਣਾ ਕਰੇ ਅਤੇ ਉਸ ਦੀ ਰਜਾਇ= ਆਗਿਆ ਨੂੰ ਮੰਨ ਲੈਣਾ ਕਰੇ।

**ਗੁਰਮੁਖਿ ਜਮ ਡੰਡੁ ਨ ਲਗਈ ਹਉਮੈ ਵਿਚਹੁ ਜਾਇ॥**

ਹਿਰਦੇ ਵਿਚੋਂ ਹੰਗਤਾ ਮਮਤਾ ਦੇ ਚਲੇ ਜਾਣ ਕਰਕੇ ਗੁਰਮੁਖਾਂ ਨੂੰ ਜਮ ਡੰਡਾ ਲੱਗਦਾ ਨਹੀਂ ਹੈ।

**ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ॥੧॥**

ਗੁਰੂ ਜੀ ਕਥਨ ਕਰਦੇ ਹਨ— ਅਸਲ ਸੇਵਕ ਓਹੀ ਆਖੀਦਾ ਹੈ, ਜੇਹੜਾ ਸੱਚ ਵਿਚ ਬਿਰਤੀ ਨੂੰ ਲਗਾਈ ਰੱਖਦਾ ਹੈ॥ ੧॥

**ਮ: ੩॥ ਦਾਤਿ ਜੋਤਿ ਸਭ ਸੂਰਤਿ ਤੇਰੀ॥ ਬਹੁਤੁ ਸਿਆਣਪ ਹਉਮੈ ਮੇਰੀ॥**

ਹੇ ਜੋਤਿ=ਜੋਤੀ ਪਰਮਾਤਮਾ! ਸਾਰੀਆਂ ਦਾਤਾਂ ਜੋਤਿ=ਕ੍ਰਾਂਤੀ, ਸੂਰਤਿ=ਸੁੰਦਰਤਾ ਇਤਆਦਿਕ ਸਭ ਚੀਜ਼ਾਂ ਤੇਰੀਆਂ ਦਿੱਤੀਆਂ ਹੋਈਆਂ ਹਨ। ਪਰ ਬਹੁਤੀ ਸਿਆਣਪ ਨਾਲ ਇਹ ਜੀਵ ਹੰਗਤਾ ਮਮਤਾ ਕਰਕੇ ਆਖਦਾ ਹੈ, ਇਹ ਸਭ ਚੀਜ਼ਾਂ ਮੇਰੀਆਂ ਹਨ ਜਾਂ ਬਹੁਤੀ ਸਿਆਣਪ ਤੇ ਹੰਗਤਾ ਮਮਤਾ ਇਹ ਮੇਰੀ ਕਲਪੀ ਹੋਈ ਹੈ।

**ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ ਹਉਮੈ ਕਦੇ ਨ ਚੂਕੈ ਫੇਰੀ॥**

ਇਹ ਪ੍ਰਾਣੀ ਲੋਭ, ਮੋਹ ਵਿਚ ਵਿਆਪੇ ਹੋਏ ਬਹੁਤ ਤਰ੍ਹਾਂ ਦੇ ਕਰਮ ਕਮਾਉਂਦੇ ਹਨ, ਹੰਗਤਾ ਮਮਤਾ ਦੇ ਹੋਣ ਕਰਕੇ ਚੁਰਾਸੀ ਲੱਖ ਜੂਨੀਆਂ ਦੀ ਫੇਰੀ ਕਦੇ ਚੁਕਦੀ ਨਹੀਂ ਹੈ।

**ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ ॥੨॥**

ਗੁਰੂ ਜੀ ਕਥਨ ਕਰਦੇ ਹਨ- ਕਰਤਾ ਪੁਰਖ ਆਪ ਹੀ ਸਾਰਿਆਂ ਕਰਮਾਂ ਨੂੰ ਕਰਾਉਂਦਾ ਹੈ, ਜੋ ਉਸ ਨੂੰ ਭਾਉਂਦਾ ਹੈ, ਓਹੀ ਗੱਲ ਚੰਗੀ ਹੈ॥ ੨॥

**ਪਉੜੀ ਮ: ੫॥**

**ਸਚੁ ਖਾਣਾ ਸਚੁ ਪੈਨਣਾ ਸਚੁ ਨਾਮੁ ਅਧਾਰੁ॥**

(ਇਹ ਪਉੜੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰੀ ਹੈ, ਇਸ ਕਰਕੇ ਪਉੜੀ ਮ: ੫ ਲਿਖਿਆ ਹੈ।)

ਜਿਸ ਨੇ ਸੱਚ ਨਾਮ ਦਾ ਅਧਾਰੁ=ਆਸਰਾ ਲੈਣਾ ਕੀਤਾ ਹੈ, ਉਸ ਦਾ ਖਾਣਾ ਸਚੁ=ਸਫਲਾ ਹੈ ਤੇ ਕਪੜਿਆਂ ਦਾ ਪੈਨਣਾ ਭੀ ਸਚੁ=ਸਫਲ ਹੈ।

**ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ॥**

ਉਸ ਨੂੰ ਪੂਰਿਆਂ ਗੁਰਾਂ ਨੇ ਦਾਤਾਂ ਦੇ ਦੇਣ ਵਾਲੇ ਪ੍ਰਭੂ ਨਾਲ ਮਿਲਾਇਆ ਹੈ।

**ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ॥**

ਉਹਨਾਂ ਦਾ ਪੂਰਾ ਭਾਗ ਜਾਗਿਆ ਹੈ, ਜਿਨ੍ਹਾਂ ਨੇ ਨਿਰੰਕਾਰ ਨੂੰ ਜਪਿਆ ਹੈ।

**ਸਾਧੂ ਸੰਗਤਿ ਲਗਿਆ ਤਰਿਆ ਸੰਸਾਰੁ॥**

ਜੋ ਸਾਧੂਆਂ ਦੀ ਸਤਸੰਗਤ ਵਿਚ ਲੱਗਾ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਗਿਆ ਹੈ।

**ਨਾਨਕ ਸਿਫਤਿ ਸਲਾਹ ਕਰਿ ਪ੍ਰਭ ਕਾ ਜੈਕਾਰੁ॥੩੫॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ! ਸਿਫਤੀ ਪਰਮਾਤਮਾ ਦੀ ਸ਼ਲਾਘਾ ਕਰ ਅਤੇ ਪ੍ਰਭੂ ਦਾ ਜੈ ਜੈਕਾਰ ਕਰ, ਵਾ:-ਪ੍ਰਭੂ ਨੂੰ ਜੈਕਾਰੁ=ਨਮਸ਼ਕਾਰ ਕਰ॥ ੩੫॥

## ਸਲੋਕ ਮ: ੫ ॥

ਏਕ ਸਮੇਂ ਵਰਖਾ ਦੇ ਨਾ ਹੋਣ ਕਰਕੇ ਬੜੀ ਭਾਰੀ ਔੜ ਲੱਗ ਗਈ, ਸਿੱਖਾਂ ਨੇ ਆ ਕੇ ਬੇਨਤੀ ਕੀਤੀ ਗੁਰੂ ਜੀ ਬਹੁਤ ਤੰਗ ਹਾਂ ਵਰਖਾ ਪੁਆਓ! ਸਿੱਖਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਪ੍ਰਭੂ ਅਗੇ ਪ੍ਰਾਰਥਨਾ ਕਰਦੇ ਹਨ-

**ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥**

ਹੇ ਪਰਮਾਤਮਾ ! ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਰਿਆਂ ਜੀਵਾਂ ਨੂੰ ਸੰਭਾਲੋ।

ਮੇਘਾਂ ਨੂੰ ਹੁਕਮ ਦੇ ਕੇ ਮੀਂਹ ਪਾਵੋ।

**ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥**

ਅੰਨ ਪਾਣੀ ਮੁਚੁ=ਬਹੁਤਾ ਪੈਦਾ ਕਰਕੇ, ਤਰੁ=ਅਤਸੈ ਕਰਕੇ ਜੀਵਾਂ ਦੇ ਦੁੱਖ ਦਲਿੱਦਰ ਭੰਨ ਦੇਵੋ।

**ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥**

ਜਿਸ ਵੇਲੇ ਦਾਤੇ ਪ੍ਰਭੂ ਨੇ ਅਰਦਾਸ ਸੁਣੀ ਤਾਂ ਸਾਰੀ ਸ੍ਰਿਸਟੀ ਠੰਢੀ ਠਾਰ ਹੋਈ।

**ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥**

ਸਭ ਨੂੰ ਆਪਣੇ ਗਲ ਨਾਲ ਲਗਾ ਲਓ ਤੇ ਸਭ ਦੀਆਂ ਅਪਦਾ=ਬਿਪਤਾਂ, ਹਰੁ=ਦੂਰ ਕਰ ਦਿਓ। ਪੁਨਾ-ਸਿੱਖਾਂ ਨੇ ਬੇਨਤੀ ਕੀਤੀ, ਗੁਰੂ ਸਾਹਿਬਾਂ ਦਾ ਅਵਤਾਰ ਕਿਉਂ ਹੋਇਆ ਹੈ? ਇਹ ਗੱਲ ਸੁਣ ਕੇ ਦੂਜੇ ਅਰਥ ਵਿਚ ਅਵਤਾਰ ਹੋਣ ਦਾ ਕਾਰਨ ਦੱਸਦੇ ਹਨ। ਜਿਸ ਵੇਲੇ ਪ੍ਰਿਥਵੀ ਨੇ ਗਊ ਦਾ ਰੂਪ ਧਾਰ ਕੇ ਬ੍ਰਹਮਾ ਅਗੇ ਫਰਿਆਦ ਕੀਤੀ ਕਿ ਮੇਰੇ 'ਪਰ ਬੜੇ ਬੜੇ ਭਾਰੀ ਪਾਪ ਹੋ ਰਹੇ ਹਨ, ਇਹ ਦੂਰ ਹੋਣੇ ਚਾਹੀਦੇ ਹਨ। ਉਸ ਵੇਲੇ ਧਰਤੀ ਨੂੰ ਨਾਲ ਲਿਜਾ ਕੇ ਬ੍ਰਹਮਾ ਨੇ ਭਗਵਾਨ ਅਗੇ ਪ੍ਰਾਰਥਨਾ ਕੀਤੀ, ਹੇ ਭਗਵਾਨ ! ਸਾਰੇ ਜੀਵ ਅਧਰਮੀ ਹੋ ਰਹੇ ਹਨ:

***ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥***

ਆਪਣੀ ਮੇਹਰ ਕਰਕੇ ਸਾਰਿਆਂ ਜੀਵਾਂ ਨੂੰ ਸੰਭਾਲਣਾ ਕਰੋ।

***ਅੰਨ ਪਾਣੀ ਮੁਚੁ ਉਪਾਇ***

ਸ਼ੁਭ ਗੁਣਾਂ ਰੂਪੀ ਅੰਨ ਤੇ ਨਾਮ ਰੂਪੀ ਜਲ ਬਹੁਤ ਸਾਰਾ ਪੈਦਾ ਕਰਕੇ ਤਰੁ=ਅਤਸੈ ਕਰਕੇ ਦੁੱਖ ਤੇ ਦਲਿੱਦ੍ਰ ਭੰਨਣਾ ਕਰੋ।

***ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥***

ਜਿਸ ਵੇਲੇ ਦਾਤੇ ਨੇ ਬੇਨਤੀ ਸੁਣੀ ਤਾਂ ਸਿਸਟਿ=ਧਰਤੀ ਸੀਤਲ ਹੋ ਗਈ, ਭਾਵ ਧੀਰਜ ਦੇ ਸਹਿਤ ਹੋ ਗਈ। ਬ੍ਰਹਮਾ ਨੇ ਕਿਹਾ ਹੇ ਪ੍ਰਭੂ !

***ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥***

ਇਸ ਨਿਮਾਣੀ ਧਰਤੀ ਨੂੰ ਆਪਣੇ ਗਲ ਨਾਲ ਲੱਗਾ ਲਓ ਤੇ ਇਸ ਦੀ ਸਾਰੀ ਬਿਪਤਾ ਹਰੁ=ਦੂਰ ਕਰ ਦਿਓ।

**ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਜਿਸ ਪ੍ਰਭੂ ਦਾ ਘਰ ਸਫਲ ਹੈ, ਅਰਥਾਤ- ਸਾਰਿਆਂ ਫਲਾਂ ਦੇ ਦੇਣ ਵਾਲਾ ਹੈ, ਉਸ ਦੇ ਨਾਮ ਨੂੰ ਧਿਆਉਣਾ ਕਰ।

*ਅਥਵਾ:*-ਹੇ ਪ੍ਰਭੂ! ਤੇਰੇ ਨਾਮ ਦੇ ਧਿਆਉਣ ਕਰਕੇ ਹੀ ਘਰ ਵਿਚ ਸਫਲਤਾ ਪ੍ਰਾਪਤ ਹੋਈ ਹੈ॥ ੧॥

**ਮ: ੫॥ ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ॥**

ਜਿਸ ਵੇਲੇ ਕਰਤਾਰ ਨੇ ਹੁਕਮ ਕੀਤਾ ਤਾਂ ਸ਼ੋਭਨੀਕ ਬੱਦਲ ਆ ਕੇ ਵਸੇ।

**ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ॥**

ਉਸ ਵਰਖਾ ਕਰਕੇ ਅਗਲਾ=ਬਹੁਤ ਹੀ ਰਿਜਕੁ=ਅੰਨ ਉਤਪੰਨ ਹੋ ਗਿਆ ਤੇ ਸਾਰੇ ਸੰਸਾਰ ਵਿਚ ਸ਼ਾਂਤੀ ਹੋ ਗਈ। *ਅਥਵਾ:*-ਜਿਸ ਵੇਲੇ ਕਰਤਾਰ ਨੇ ਹੁਕਮ ਕੀਤਾ ਤਾਂ ਸ਼ੋਭਨੀਕ ਗੁਰੂ ਰੂਪ ਬੱਦਲ ਵਸੇ। ਸ਼ੁਭ ਗੁਣਾਂ ਰੂਪੀ ਰਿਜਕ ਬਹੁਤ ਹੀ ਪੈਦਾ ਕੀਤਾ ਅਤੇ ਸਾਰੇ ਸੰਸਾਰ ਵਿਚ ਠੰਢ ਪੈ ਗਈ।

**ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ॥**

ਅਗਮ ਅਪਾਰ ਜੋ ਪ੍ਰਭੂ ਹੈ ਉਸ ਨੂੰ ਸਿਮਰਦਿਆਂ ਗੁਰਮੁਖਾਂ ਦਾ ਤਨ, ਮਨ ਸ਼ੁਭ ਗੁਣਾਂ ਕਰਕੇ ਹਰਿਆ ਹੋਇਆ ਹੈ ਤੇ ਇਸ ਤਰ੍ਹਾਂ ਬੇਨਤੀ ਕਰਦੇ ਹਨ-

**ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ॥**

ਹੇ ਸਾਰਿਆਂ ਨੂੰ ਸਿਰਜਣਹਾਰ=ਪੈਦਾ ਕਰਨ ਵਾਲੇ ਸੱਚੇ ਪ੍ਰਭੂ ! ਤੂੰ ਆਪਣੀ ਕਿਰਪਾ ਦ੍ਰਿਸ਼ਟੀ ਕਰ।

**ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ॥ ੨॥**

ਜੋ ਤੂੰ ਕੀਤਾ ਲੋੜਹਿ=ਚਾਹੁੰਦਾ ਹੈਂ, ਓਹੀ ਕਰਦਾ ਹੈਂ, ਗੁਰੂ ਜੀ ਕਥਨ ਕਰਦੇ ਹਨ- ਮੈਂ ਆਪ ਜੀ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੨॥

**ਪਉੜੀ॥ ਵਡਾ ਆਪਿ ਅਗੰਮੁ ਹੈ ਵਡੀ ਵਡਿਆਈ॥**

ਅਗੰਮ ਰੂਪ ਪਰਮਾਤਮਾ ਆਪ ਸਾਰਿਆਂ ਤੋਂ ਵੱਡਾ ਹੈ, ਉਸ ਦੀ ਵਡਿਆਈ ਭੀ ਸਭ ਤੋਂ ਵੱਡੀ ਹੈ।

**ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ॥**

ਗੁਰ ਉਪਦੇਸ਼ ਵਾਲਾ ਸਿੱਖ ਉਸ ਨੂੰ ਵੇਖ ਕੇ ਵਿਗਸਿਆ=ਅਨੰਦ ਹੋਇਆ ਹੈ ਅਤੇ ਉਸ ਦੇ ਹਿਰਦੇ ਅੰਦਰ ਸ਼ਾਂਤੀ ਆਈ ਹੈ।

**ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ ॥**

ਹੇ ਭਾਈ ! ਪਿਛੇ ਵੀ ਸਾਰਿਆਂ ਵਿਚ ਆਪ ਸੀ, ਹੁਣ ਭੀ ਸਾਰਿਆਂ ਵਿਚ ਆਪ ਵਰਤ ਰਿਹਾ ਹੈ, ਅਗੇ ਭੀ ਸਾਰਿਆਂ ਵਿਚ ਆਪ ਹੋਵੇਗਾ। ਅਰਥਾਤ- ਤਿੰਨਾਂ ਕਾਲਾਂ ਵਿਚ ਆਪ ਵਿਆਪਕ ਹੈ।

**ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ॥**

ਆਪ ਪਰਮੇਸ਼ਰ ਸਾਰਿਆਂ ਦਾ ਨਾਥੁ=ਸੁਆਮੀ ਹੈ ਤੇ ਸਾਰਿਆਂ ਨੂੰ ਹੁਕਮ ਰੂਪੀ ਨਥੇਲ ਵਿਚ ਨਥਿਆ ਹੋਇਆ ਹੈ ਅਤੇ ਸਾਰੀ ਦੁਨੀਆਂ ਆਪਣੇ ਹੁਕਮ ਵਿਚ ਟੋਰੀ ਹੋਈ ਹੈ।

ਯਥਾ:- ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥਹਾਰੇ॥ (ਪੰਨਾ ੯੮੧)

**ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ॥ ੩੬ ॥ ੧ ॥ ਸੁਧੁ॥**

ਗੁਰੂ ਜੀ ਕਥਨ ਕਰਦੇ ਹਨ—ਜੋ ਹਰੀ ਨੂੰ ਭਾਉਂਦਾ ਹੈ ਓਹੀ ਕਰਦਾ ਹੈ, ਸਾਰੀ ਦੁਨੀਆਂ ਉਸ ਦੀ ਰਜਾਈ=ਆਗਿਆ ਵਿਚ ਚਲਦੀ ਹੈ॥ ੩੬॥ ੧॥

ਗੁਰੂ ਜੀ ਆਖਦੇ ਹਨ- ਇਹ ਵਾਰ ਸ਼ੁਧ ਹੈ, ਅਰਥਾਤ ਸੋਧੀ ਹੋਈ ਹੈ, ਕੋਈ ਭੀ ਸਿੱਖ ਇਸ ਬਾਣੀ ਵਿਚ ਕਿਸੇ ਅੱਖਰ ਦੀ ਅਦਲਾ ਬਦਲੀ ਨਾ ਕਰੇ।



# ਰਾਗੁ ਸਾਰੰਗ

## ਰਾਗੁ ਸਾਰੰਗ ਬਾਣੀ ਭਗਤਾਂ ਕੀ॥ ਕਬੀਰ ਜੀ॥

## ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**:-ਕਬੀਰ ਜੀ ਦੇ ਇਕ ਸੰਸਾਰੀ ਮਿੱਤ੍ਰ ਨੂੰ ਸਰਕਾਰ ਵਲੋਂ ਕੁਝ-ਕੁ ਇਨਾਮ ਅਤੇ ਜ਼ਮੀਨ ਦਾ ਟੁਕੜਾ ਮਿਲਣਾ 'ਪਰ ਹੰਕਾਰ ਹੋ ਗਿਆ। ਉਸ ਨੂੰ ਕਬੀਰ ਜੀ ਵੈਰਾਗ ਜਨਕ ਉਪਦੇਸ਼ ਦੇਂਦੇ ਹਨ-

**ਕਹਾ ਨਰ ਗਰਬਸਿ ਥੋਰੀ ਬਾਤ॥**

ਹੇ ਪੁਰਸ਼ਾ ! ਥੋੜ੍ਹੀ ਜਿਹੀ ਗੱਲ ਪਿਛੇ ਤੂੰ ਕਿਸ ਵਾਸਤੇ ਗਰਬਸਿ=ਹੰਕਾਰ ਕਰਦਾ ਹੈਂ।

**ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਡੌ ਟੇਢੌ ਜਾਤੁ॥ ੧ ॥ ਰਹਾਉ॥**

ਦਸ-ਕੁ ਮਣ ਭਾਵ ਹਜ਼ਾਰ ਕੁ-ਮਣ ਅਨਾਜ ਤੇ ਚਾਰ ਟਕੇ ਭਾਵ ਕੁਝ-ਕੁ ਹਜ਼ਾਰ ਰੁਪਏ ਤੇਰੀ ਗੰਢ ਵਿਚ ਹੋ ਗਏ ਤਾਂ ਕੀ ਹੋਇਆ? ਤੂੰ ਐਡੌ=ਇਤਨਾ ਟੇਢਾ ਜਾਂਦਾ ਹੈਂ ਜੋ ਕੁਝ ਕਿਹਾ ਨਾ ਜਾਵੇ।

ਵਾ:-ਐਡੌ=ਆਕੜ ਕੇ ਟੇਢਾ ਹੋਇਆ ਜਾਂਦਾ ਹੈ॥ ੧॥ ਰਹਾਉ॥

**ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ॥**

ਏਦੂੰ ਵਧ ਕੇ ਜੇ ਬਹੁਤ ਪ੍ਰਤਾਪ ਹੋ ਗਿਆ, ੧੦੦ ਕੁ ਪਿੰਡ ਪਾ ਲਏ ਤਾਂ ਕੀ ਹੋ ਗਿਆ ਅਤੇ ਦੋ ਲੱਖ ਰੁਪਏ ਦੀ ਉਪਰੋਂ ਬਰਾਤ=ਆਮਦਨ ਵਾ ਇੰਗਸ ਲੱਗ ਗਈ ਤਾਂ ਕੋਈ ਵੱਡੀ ਗੱਲ ਨਹੀਂ ।

(ਬਰਾਤ=ਬਰ ਊਪਰ ਤੋਂ ਜੋ ਆਵੇ ਉਸ ਨੂੰ ਬਰਾਤ ਕਹਿੰਦੇ ਹਨ। ਜਿਵੇਂ ਨੌਕਰੀ ਤੋਂ ਜਦ ਆਦਮੀ ਹਟ ਜਾਂਦਾ ਹੈ ਤੇ ਮਗਰੋਂ ਉਪਰੋਂ ਪੈਨਸ਼ਨ ਮਿਲਦੀ ਹੈ, ਉਸ ਨੂੰ ਬਰਾਤ ਕਹਿੰਦੇ ਹਨ, ਉਸੇ ਨੂੰ ਇੰਗਸ ਕਹਿੰਦੇ ਹਨ। ਆਮਦਨ, ਇੰਗਸ, ਜਗੀਰ ਇਹ ਸਾਰੇ ਪ੍ਰਿਆ ਵਾਚਕ ਸ਼ਬਦ ਹਨ ਕੋਈ ਕਹਿ ਦਿਓ। ਸ਼ਾਹੀ ਸਨਦ ਨੂੰ ਭੀ ਬਰਾਤ ਕਹਿੰਦੇ ਹਨ।)

## ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ ॥੧॥

ਇਹ ਜਿਹੜੀ ਚਾਰ ਕੁ ਦਿਨਾਂ ਦੀ ਸਾਹਿਬੀ=ਮਾਲਕੀ ਕਰਦੇ ਹੋ, ਇਹ ਇਸ ਤਰ੍ਹਾਂ ਨਾਸ਼ਵੰਤ ਹੈ, ਜੈਸੇ ਪਾਤ=ਪੱਤਿਆਂ ਤੋਂ ਬਨ=ਜਲ, ਹਰ=ਨਾਸ ਹੋ ਜਾਂਦਾ ਹੈ।

*ਵਾ:*-ਜਿਸ ਤਰ੍ਹਾਂ ਬਨ ਦੇ ਹਰੇ ਪੱਤੇ ਦੋ ਇਕ ਦਿਨਾਂ ਨੂੰ ਹਰ=ਨਾਸ ਹੋ ਜਾਂਦੇ ਹਨ॥ ੧॥

ਜਿਸ ਧਨ ਦਾ ਤੂੰ ਹੰਕਾਰ ਕਰਦਾ ਹੈਂ-

## ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥

ਇਸ ਧਨ ਨੂੰ ਨਾ ਕੋਈ ਨਾਲ ਲੈ ਕੇ ਆਇਆ ਹੈ ਅਤੇ ਨਾ ਕੋਈ ਨਾਲ ਲੈ ਜਾਂਦਾ ਹੈ। (ਕਮੁਤਕ ਨਿਆਂ ਸੇ ਵੇਖ-ਰਾਵਣ ਵਰਗਿਆਂ ਦੀ ਭਲਾ ਕੀ ਗੱਲ ਆਖਣੀ ਹੈ?)

## ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥੨॥

ਰਾਵਣ ਨਾਲੋਂ ਵੀ ਅਧਿਕ=ਬਹੁਤ ਤਾਕਤ ਵਾਲੇ ਜੋ ਛਤ੍ਰਪਤੀ ਬਾਦਸ਼ਾਹ ਸਨ, ਬਾਲੀ ਤੇ ਹਰਨਾਖਸ਼ ਵਰਗੇ, ਉਹ ਇਕ ਛਿਨ ਵਿਚ ਬਿਲਾਤ=ਨਾਸ ਹੋ ਗਏ ਹਨ॥ ੨॥

*ਅਥਵਾ:*-ਰਾਵਣ ਤੋਂ ਅਧਿਕ ਛਤ੍ਰਪਤੀ ਰਾਜੇ ਜੋ 'ਪ੍ਰੀਯਾ ਬ੍ਰਤ'ਪ੍ਰਿਥੂ ਰਾਜਾ, ਮਾਨ ਧਾਤਾ ਇਤਿਆਦਿਕ ਰਾਜੇ ਹੋਏ ਹਨ, ਉਹ ਸਾਰੇ ਹੀ ਇਕ ਖਿਨ ਵਿਚ ਹਰੀਹਰ ਹੋ ਗਏ ਹਨ।*

[ਪੰਨਾ ੧੨੫੨]

## ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ ॥

ਹਰੀ ਦੇ ਸੰਤ ਹਮੇਸ਼ਾਂ ਇਸਥਿਤ ਰੂਪ ਹਨ-

*ਯਥਾ:*- ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥ ੧੮॥ *(ਪੰਨਾ ੧੧੦੦)*

ਲਾਭ ਦੀ ਪ੍ਰਾਪਤੀ ਵਾਸਤੇ ਉਹਨਾਂ ਸੰਤਾਂ ਨੂੰ ਪੂਜਨਾ ਕਰੋ।

*ਪ੍ਰਸ਼ਨ*-ਕਿਹੜੇ ਸੰਤ?

*ਉੱਤਰ*-ਜੋ ਹਰੀ ਨਾਮ ਨੂੰ ਆਪ ਜਪਦੇ ਅਤੇ ਹੋਰਨਾਂ ਪਾਸੋਂ ਵੀ ਨਾਮ ਜਪਵਾਂਦੇ ਹਨ।

## ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ ॥੩॥

ਗੋਬਿਦੁ=ਪਰਮਾਤਮਾ ਜਿਨ੍ਹਾਂ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਪੁਰਸ਼ ਸਤਿਸੰਗ ਵਿਚ ਮਿਲ ਪੈਂਦੇ

---

**ਨੋਟ—ਬਾਲੀ ਨੇ ਰਾਵਣ ਨੂੰ ਛੇ ਮਹੀਨੇ ਆਪਣੀ ਤਨੂਟੀ ਵਿਚ ਰੱਖਿਆ ਹੈ, ਇਸ ਕਰਕੇ ਰਾਵਣ ਨਾਲੋਂ ਬਾਲੀ ਵੱਡਾ ਹੈ ਅਤੇ ਰਾਵਣ ਦੀ ਪਹੁੰਚ ਬ੍ਰਹਮ ਲੋਕ ਤੱਕ ਸੀ ਤੇ ਹਰਨਾਖਸ਼ ਦੀ ਪਹੁੰਚ ਬੈਕੁੰਠ ਲੋਕ ਤੱਕ ਹੋਈ ਹੈ, ਹਰਨਾਖਸ਼ ਨੇ ਤਾਂ ਵਿਸ਼ਨੂੰ ਨੂੰ ਭਜਾ ਕੇ ਆਪਣਾ ਨਾਮ ਜਪਾਇਆ ਹੈ ਇਸ ਕਰਕੇ ਰਾਵਣ ਨਾਲੋਂ ਹਰਨਾਖਸ਼ ਵੱਡਾ ਗਿਣਿਆ ਗਿਆ ਹੈ।*

ਹਨ॥ ੩॥

## ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ॥

ਮਾਤਾ, ਪਿਤਾ, ਬਨਿਤਾ=ਇਸਤ੍ਰੀ, ਸੁਤ=ਪੁੱਤ੍ਰ, ਸੰਪਤਿ=ਰਾਜ ਭਾਗ ਦੀ ਸਮਗ੍ਰੀ ਹਾਥੀ, ਊਂਠ, ਘੋੜਾ ਆਦਿ ਕੋਈ ਭੀ ਅੰਤ ਨੂੰ ਜੀਵ ਦੇ ਨਾਲ ਨਹੀਂ ਚਲਦਾ।

*ਯਥਾ:*-ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥ *(ਪੰਨਾ ੧੦੦)*

## ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ॥ ੪॥ ੧॥

ਕਬੀਰ ਜੀ ਕਹਿੰਦੇ ਹਨ-ਹੇ ਝਲੇ ਪੁਰਸ਼ਾ ! ਤੂੰ ਰਾਮ ਨੂੰ ਭਜਨਾ ਕਰ, ਉਸ ਤੋਂ ਬਿਨਾਂ ਤੇਰਾ ਅਮੋਲਕ ਮਨੁੱਖਾ ਜਨਮ ਅਕਾਰਥ+ਜਾਤ=ਨਿਸਫਲ ਜਾ ਰਿਹਾ ਹੈ॥ ੪॥ ੧॥

*ਯਥਾ:*-ਮਨ ਰੇ ਗਹਿਓ ਨ ਗੁਰ ਉਪਦੇਸੁ॥
ਕਹਾ ਭਇਓ ਜਉ ਮੂਡ ਮੁਡਾਇਓ ਭਗਵਉ ਕੀਨੋ ਭੇਸ॥ ੧॥ ਰਹਾਉ॥
ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥ ਖੋਇਓ॥ *(ਸੋਰਠ ਮਹਲਾ ੯, ਪੰਨਾ ੬੩੩)*

*ਤਥਾ:*-ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ॥ *(ਪੰਨਾ ੧੪੨੬)*

**ਉਥਾਨਕਾ:**-ਇਕ ਪ੍ਰੇਮੀ ਨੇ ਆ ਕੇ ਪੁਛਿਆ, ਉਹ ਪਰਮਾਤਮਾ ਕੈਸਾ ਸਮਰੱਥ ਹੈ ? ਅਤੇ ਕੀ ਕੰਮ ਕਰਦਾ ਹੈ ? *ਉੱਤਰ-*

## ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥
## ਤੇਰੇ ਸੰਤਨ ਕੀ ਹਉ ਚੇਰੀ॥ ੧॥ ਰਹਾਉ॥

ਹੇ ਪਰਮਾਤਮਾ ! ਤੇਰੀ ਰਾਜ+ਆਸ੍ਰਮ=ਰਾਜਧਾਨੀ ਦੀ ਮਿਤਿ=ਮਰਯਾਦਾ ਨਹੀਂ ਜਾਣੀ ਜਾਂਦੀ।

*ਵਾ:*-ਹੇ ਰਾਜਨ ਪਰਮਾਤਮਾ ! ਤੇਰੀ ਮਰਯਾਦਾ ਸ੍ਰਮ=ਕਸ਼ਟ ਸਹਾਰਨ ਕਰਕੇ ਵੀ ਜਾਣੀ ਨਹੀਂ ਜਾਂਦੀ। ਮੈਂ ਆਪ ਜੀ ਦੇ ਸੰਤਾਂ ਦੀ ਚੇਰੀ=ਦਾਸੀ ਹਾਂ॥ ੧॥ ਰਹਾਉ॥

## ਹਸਤੋ ਜਾਇ ਸੁ ਰੋਵਤੁ ਆਵੈ

ਹੇ ਪ੍ਰਭੂ ! ਆਪ ਜੀ ਦੇ ਸੰਸਾਰ ਦਰਬਾਰ ਵਿਚ ਜੋ ਹੱਸਦੇ ਜਾਂਦੇ ਹਨ, ਉਹ ਰੋਂਦੇ ਆਉਂਦੇ ਹਨ। ਜੋ ਰੋਂਦੇ ਜਾਂਦੇ ਹਨ, ਉਹ ਹੱਸਦੇ ਆਉਂਦੇ ਹਨ। ਇਹ ਸੰਸਾਰਕ ਕਚਹਿਰੀਆਂ ਦੀ ਆਮ ਕਹਾਵਤ ਹੈ।

*ਅਥਵਾ:*-ਜੋ ਹੱਸਦੇ ਜਾਂਦੇ ਹਨ, ਉਹ ਰੋਂਦੇ ਆਉਂਦੇ ਹਨ।

## ਸਾਖੀ-ਜੈ ਬਿਜੈ ਦੀ

ਜਿਸ ਵੇਲੇ ਬ੍ਰਹਮਾ ਦੇ ਚਾਰੇ ਪੁੱਤਰ ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ ਵਿਸ਼ਨੂੰ ਭਗਵਾਨ ਜੀ ਦੇ ਦਰਸ਼ਨਾਂ ਨੂੰ ਆਏ ਤਾਂ ਅਗੇ ਦਰਵਾਜ਼ੇ 'ਪਰ ਜੈ ਤੇ ਬਿਜੈ ਖਲੋਤੇ ਪਹਿਰਾ ਦੇ ਰਹੇ ਸਨ, ਇਨ੍ਹਾਂ ਨੇ ਚਾਰੇ ਭਾਈਆਂ ਨੂੰ ਅਗੇ ਜਾਣ ਤੋਂ ਰੋਕ ਦਿੱਤਾ।

ਇਨ੍ਹਾਂ ਆਖਿਆ ਅਸਾਂ ਨੇ ਜ਼ਰੂਰ ਦਰਸ਼ਨ ਕਰਨ ਜਾਣਾ ਹੈ, ਤੁਸੀਂ ਨਾ ਰੋਕੋ। ਜੈ ਤੇ ਬਿਜੈ ਨੇ ਫਿਰ ਭੀ

ਜਾਣ ਨਾ ਦਿੱਤਾ। ਉਸ ਵੇਲੇ ਸਨਕਾਦਕਾਂ ਨੇ ਰੋਸ ਵਿਚ ਆ ਕੇ ਸਰਾਪ ਦੇ ਦਿੱਤਾ ਕਿ ਤੁਸੀਂ ਇਥੇ ਰਹਿਣ ਦੇ ਅਧਿਕਾਰੀ ਨਹੀਂ ਹੋ, ਜਾਓ ਤੁਸੀਂ ਮਾਤਲੋਕ ਦੀ ਧਰਤੀ 'ਪਰ ਜਾ ਕੇ ਵਿਚਰਨਾ ਕਰੋ।

ਜੈ ਤੇ ਬਿਜੈ ਨੇ ਕਿਹਾ, ਅਸੀਂ ਭਗਵਾਨ ਦੇ ਦਰ ਦੇ ਸੇਵਾਦਾਰ ਹਾਂ ਤੁਹਾਡਾ ਸਰਾਪ ਸਾਨੂੰ ਕੁਝ ਨਹੀਂ ਕਰ ਸਕਦਾ।

ਜਿਤਨਾ ਚਿਰ ਹੁਕਮ ਨਹੀਂ ਆਵੇਗਾ, ਓਹਨਾਂ ਚਿਰ ਤੁਸੀਂ ਆਪਣੇ ਆਪ ਨਹੀਂ ਜਾ ਸਕਦੇ। ਇਸ ਤਰ੍ਹਾਂ ਆਪਸ ਵਿਚ ਝਗੜ ਰਹੇ ਸਨ ਕਿ ਭਗਵਾਨ ਜੀ ਆਪ ਹੀ ਭਗਤਾਂ ਨੂੰ ਲੈਣ ਵਾਸਤੇ ਬਾਹਰ ਆ ਗਏ। ਬੜੇ ਆਦਰ ਭਾਵ ਨਾਲ ਵਿਸ਼ਨੂੰ ਭਗਵਾਨ ਜੀ ਅੰਦਰ ਲੈ ਗਏ। ਜਿਸ ਮਨੋਰਥ ਲਈ ਆਏ ਉਹ ਸੰਕਲਪ ਉਹਨਾਂ ਦਾ ਪੂਰਾ ਕਰ ਦਿੱਤਾ।

ਪਿਛੋਂ ਇਹ ਜੈ ਤੇ ਬਿਜੈ ਹੱਸਦੇ ਹੱਸਦੇ ਵਿਸ਼ਨੂੰ ਭਗਵਾਨ ਜੀ ਪਾਸ ਜਾ ਕੇ ਕਹਿੰਦੇ ਹਨ- ਇਹ ਬੜੇ ਡਾਢੇ ਭਗਤ ਸਨ ਜੋ ਰੋਕਿਆਂ ਭੀ ਨਹੀਂ ਰੁਕਦੇ ਸਨ, ਸਗੋਂ ਆਖਦੇ ਸਨ ਕਿ ਤੁਸੀਂ ਇਥੇ ਰਹਿਣ ਦੇ ਅਧਿਕਾਰੀ ਨਹੀਂ ਹੋ।

ਵਿਸ਼ਨੂੰ ਜੀ ਨੇ ਕਿਹਾ-ਠੀਕ ਹੈ ! ਜੋ ਕੁਝ ਉਹਨਾਂ ਨੇ ਕਿਹਾ ਹੈ ਸੱਚ ਮੁਚ ਤੁਸੀਂ ਪੱਥਰ ਦੀ ਨਿਆਈਂ ਕਠੋਰ ਦਿਲ ਵਾਲੇ ਇਥੇ ਰਹਿਣ ਦੇ ਅਧਿਕਾਰੀ ਨਹੀਂ ਹੋ। ਤੁਹਾਡੇ ਅੰਦਰ ਅਧਿਕਾਰੀ ਤੇ ਅਨ ਅਧਿਕਾਰੀ ਦੇ ਵੇਖਣ ਦੀ ਕੋਈ ਸ਼ੁਭ ਵਿਚਾਰ ਨਹੀਂ ਹੈ। ਜਾਓ ! ਮਾਤ ਲੋਕ ਦੀ ਧਰਤੀ 'ਪਰ ਜਾ ਕੇ ਤਿੰਨ ਰਾਖਸ਼ੀ ਜਨਮ ਧਾਰਨਾਂ ਕਰੋ। ਇਸ ਤਰ੍ਹਾਂ ਦੇ ਬਚਨ ਸੁਣ ਕੇ ਜੈ ਤੇ ਬਿਜੈ ਰੋਂਦੇ ਆਏ।

*(ਇਹਨਾਂ ਦੀ ਸਾਖੀ ਆਸਾ ਦੀ ਵਾਰ ਸਟੀਕ ਦੇ ੧੬੩ ਪੰਨੇ 'ਪਰ ਭੀ ਛਪੀ ਹੋਈ ਹੈ।)*

ਹਰਨਕਛਪ ਤੇ ਹਰਨਾਖਸ਼, ਰਾਵਣ ਤੇ ਕੁੰਭ ਕਰਨ, ਸਿਸਪਾਲ ਤੇ ਦੰਤ ਬੱਕਤ੍ਰ।

ਇਹ ਤਿੰਨ ਜਨਮ ਧਾਰਨ ਕੀਤੇ ਹਨ।

*ਅਥਵਾ:*-ਹੱਸਦੇ ਗਏ ਸਨ ਜਾਦਵਾਂ ਦੇ ਲੜਕੇ 'ਪਰ ਦੁਰਬਾਸ਼ਾ ਰਿਖੀ ਦੇ ਸਰਾਪ ਹੋਣ ਕਰਕੇ ਰੋਂਦੇ ਆਏ।

## ਰੋਵਤੁ ਜਾਇ ਸੁ ਹਸੈ॥

ਜਿਹੜਾ ਰੋਂਦਾ ਜਾਂਦਾ ਹੈ, ਉਹ ਹੱਸਦਾ ਆਉਂਦਾ ਹੈ। ਰੋਂਦੇ ਗਏ ਦੇਵਤੇ, ਜਿਸ ਵੇਲੇ ਉਹਨਾਂ ਦੀ ਅਰਜ਼ ਦੁਰਗ ਸ਼ਾਹ ਪਾਸ ਮਨਜ਼ੂਰ ਹੋ ਗਈ ਤਾਂ ਹੱਸਦੇ ਆਏ।

*ਯਥਾ:*-ਦਸਮੇਸ਼ ਪਿਤਾ ਜੀ ਨੇ ਕਿਹਾ ਹੈ-

***ਇਕ ਦਿਹਾੜੇ ਨਾਵਣ ਆਈ ਦੁਰਗ ਸ਼ਾਹ॥ ਇੰਦ੍ਰ ਬਿਰਥਾ ਸੁਣਾਈ ਅਪੁਣੇ ਹਾਲ ਦੀ॥***
***ਛੀਨ ਲਈ ਠਕੁਰਾਈ ਸਾਤੇ ਦਾਨਵੀ॥ ਲੋਕੀ ਤਿਹੀ ਫਿਰਾਈ ਦੋਹੀ ਆਪਣੀ॥***
***ਬੈਠੇ ਵਾਇ ਵਧਾਈ ਤੇ ਅਮਰਾਵਤੀ॥ ਦਿੱਤੇ ਦੇਵ ਭਜਾਈ ਸਭਨਾਂ ਰਾਕਸ਼ਾਂ॥***
***ਕਿਨੇ ਨ ਜਿਤਾ ਜਾਈ ਮਹਖੇ ਦੈਤ ਨੂੰ॥ ਤੇਰੀ ਸਾਮ ਤਕਾਈ ਦੇਵੀ ਦੁਰਗ ਸ਼ਾਹ॥ ੪॥***
***ਦੁਰਗਾ ਬੈਣ ਸੁਣੰਦੀ ਹਸੀ ਹੜ ਹੜਾਇ॥ ਓਹੀ ਸੀਹੁ ਮੰਗਾਇਆ ਰਾਕਸ਼ ਭਖਣਾ॥***
***ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ॥ ਰੋਹ ਹੋਈ ਮਹਾ ਮਾਈ ਰਾਕਸ਼ ਮਾਰਨੇ॥***

**ਦੂਜਾ ਭਾਵ—**

ਦੇਸਾਂ ਨਾਮੇ ਜੱਟੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਰੋਂਦੀ ਗਈ ਸੀ ਕਿ ਮੇਰੀ ਝੋਲੀ ਖੈਰ ਪਾਓ ਪਰ

ਉਹ ਹੱਸਦੀ ਆਈ ਕਿਉਂਕਿ ਇਕ ਦੀ ਬਜਾਇ ਸੱਤਾਂ ਪੁੱਤਰਾਂ ਦੀ ਖੈਰ ਉਸ ਦੀ ਝੋਲੀ ਪੈ ਗਈ।

(ਨੋਟ-ਆਮ ਲੋਕ ਏਸੇ ਦਾ ਨਾਮ ਮਾਈ ਸੁਲੱਖਣੀ ਆਖਦੇ ਹਨ।)

*ਯਥਾ:*-ਕਹਾਵਤ ਭੀ ਐਸੇ ਹੈ-

***ਬੀਬੀਏ ਦਾੜ੍ਹੀਏ ਸਸੀਏ ਪੱਗੇ॥ ਪੇਵਕਾ ਪਟੀ ਤੇ ਸਾਹੁਰੇ ਚੱਬੇ॥***
***ਕਹਿਣ ਸੁਲਖਣੀ ਸਾਸੁਰੋਂ ਸਭੇ॥ ਅਫਲ ਜਾਂਦੀ ਨੂੰ ਕੋਈ ਫਲ ਲੱਗੇ॥***

*(ਇਹ ਚੱਬਾ ਸ੍ਰੀ ਅੰਮ੍ਰਿਤਸਰ ਤੋਂ ਤਿੰਨ ਚਾਰ ਮੀਲ, ਤਰਨ ਤਾਰਨ ਦੀ ਸੜਕ ਉਤੇ ਹੈ ਪਰ ਸੂਰਜ ਪ੍ਰਤਾਪ ਰਾਸ ਛੇਵੀਂ ਅੰਸੂ ੫੪ ਵਿਚ ਇਸ ਦਾ ਨਾਮ "ਦੇਸਾਂ" ਲਿਖਿਆ ਹੈ।)*

## ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ॥੧॥

ਜੋ ਵਸਦੇ ਅਸਥਾਨ ਹੁੰਦੇ ਹਨ, ਉਹ ਉਜੜ ਜਾਂਦੇ ਹਨ ਅਤੇ ਉਜੜੇ ਹੋਏ ਅਸਥਾਨ ਸਮਾਂ ਪਾ ਕੇ ਵਸ ਜਾਂਦੇ ਹਨ। ਸਰਹੰਦ ਵਸਦਾ ਸੀ ਉਹ ਉਜੜ ਗਿਆ ਤੇ ਉਜੜਿਆ ਅਸਥਾਨ ਸੀ ਲਾਇਲਪੁਰ ਦਾ ਇਲਾਕਾ ਇਹ ਸੋਹਣਾ ਵਸ ਗਿਆ।

*ਅਥਵਾ:*-ਰਿਸ਼ਮੁਕ ਪਰਬਤ ਉਪਰ ਕਿਸਕਿੰਧਾ ਨਾਮੇ ਨਗਰੀ ਵਿਚ ਵਸਦਾ ਸੀ ਬਾਲੀ, ਉਹ ਉਜੜ ਗਿਆ ਅਤੇ ਉਜੜਿਆ ਫਿਰਦਾ ਸੀ ਸੁਗ੍ਰੀਵ, ਉਹ ਸ੍ਰੀ ਰਾਮਚੰਦਰ ਜੀ ਦੀ ਕਿਰਪਾ ਕਰਕੇ ਆਪਣੇ ਘਰ ਵਸ ਗਿਆ।

*ਅਥਵਾ*-ਸਵਰਗ ਵਿਚ ਵਸਦੇ ਹੋਏ ਦੈਂਤ, ਉਹ ਤਾਂ ਉਜੜ ਗਏ ਅਤੇ ਉਜੜੇ ਹੋਏ ਦੇਵਤੇ, ਦੇਵੀ ਦੀ ਸਹਾਇਤਾ ਨਾਲ ਫਿਰ ਵਸਦੇ ਹੋਏ।

## ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥

ਜਲ ਵਾਲੀਆਂ ਜਗ੍ਹਾਂ ਤੇ ਥਲ ਕਰ ਦੇਂਦਾ ਹੈ, ਅਰ ਥਲ ਵਾਲੀਆਂ ਖੁਸ਼ਕ ਜਗ੍ਹਾਂ ਤੇ ਜਲ ਦੇ ਪ੍ਰਵਾਹ ਜਾਰੀ ਕਰ ਦੇਂਦਾ ਹੈ।

*ਯਥਾ:*-ਨਦੀਆਂ ਵਿਚ ਟਿਬੇ ਦਿਖਾਲੇ ਥਲੀ ਕਰੇ ਅਸਗਾਹ॥ *(ਮਾਝ ਵਾਰ, ਪੰਨਾ ੧੪੪)*

ਰਾਵੀ ਦਰਿਆ ਵੱਲ ਤੱਕੋ, ਪਹਿਲੇ ਰਾਵੀ ਬਿਲਕੁਲ ਡੇਹਰੇ ਸਾਹਿਬ ਦੇ ਨਾਲ ਲੱਗ ਕੇ ਚਲਦੀ ਸੀ, ਹੁਣ ਡੇਹਰੇ ਸਾਹਿਬ ਤੋਂ ਕਿਤਨੀ ਦੂਰ ਚਲੀ ਗਈ ਹੈ।

ਇਸੇ ਤਰ੍ਹਾਂ ਹੀ ਸ੍ਰੀ ਗੋਇੰਦਵਾਲ ਦੇ ਨਾਲ ਹੀ ਬਿਆਸਾ ਨਦੀ ਚਲਦੀ ਸੀ ਪਰ ਹੁਣ ਬਹੁਤ ਪਿਛਾਂਹ ਹਟ ਗਈ ਹੈ ਅਤੇ ਪੰਜੇ ਸਾਹਿਬ ਜੀ ਦਾ ਪ੍ਰਸੰਗ ਪੜ੍ਹ ਕੇ ਵੇਖੋ-ਜਿਥੇ ਵਲੀ ਕੰਧਾਰੀ ਪਾਸ ਜਲ ਦਾ ਪ੍ਰਵਾਹ ਚਲਦਾ ਸੀ, ਓਥੇ ਤਾਂ ਥਲ ਕਰ ਦਿੱਤਾ ਭਾਵ-ਜਲ ਬਿਲਕੁਲ ਬੰਦ ਕਰ ਦਿੱਤਾ ਅਤੇ ਜਿਥੇ ਥਲ ਸੀ ਭਾਵ ਬਿਲਕੁਲ ਜਲ ਹੈ ਹੀ ਨਹੀਂ ਸੀ, ਓਥੇ ਠੰਢੇ ਪਾਣੀ ਦੇ ਸੋਮੇ ਚਲਾ ਦਿਤੇ। ਇਹ ਨਜ਼ਾਰਾ ਹੁਣ ਤੱਕ ਵੇਖਣ ਵਿਚ ਆ ਰਿਹਾ ਹੈ।

**ਅਥਵਾ:*-ਹਜ਼ੂਰ ਸਾਹਿਬ ਤੋਂ ੧੨੦ ਮੀਲ ਪਰੇ 'ਨਾਨਕ ਝੀਰਾ' ਨਾਮ ਕਰਕੇ ਗੁਰਦੁਆਰਾ ਹੈ ਜੋ

---

*ਜ਼ਰੂਰੀ ਨੋਟ—ਇਕ ਸੁਲੱਖਣੀ ਨਾਮੇ ਜੱਟੀ ਦਸ਼ਮੇਸ ਪਿਤਾ ਜੀ ਵੇਲੇ ਭੀ ਹੋਈ ਹੈ ਉਸ ਦੇ ਘਰ ਵੀ ਸੰਤਾਨ ਨਹੀਂ ਹੁੰਦੀ ਸੀ, ਉਸ ਦਾ ਪ੍ਰਸੰਗ ਵੀ ਪਹਿਲੀ ਜੱਟੀ ਦੇ ਸਮਾਨ ਸਾਰਾ ਮਿਲਦਾ ਜੁਲਦਾ ਹੈ। ਇਸ ਦਾ ਪ੍ਰਸੰਗ ਸੂਰਜ ਪ੍ਰਤਾਪ ਐਨ ਪਹਿਲਾ ਧਿਆਇ ੨੧ ਵਿਚ ਲਿਖਿਆ ਹੈ।*

**ਨੋਟ—ਹਜ਼ੂਰ ਸਾਹਿਬ ਤੋਂ ਲੋਹਾ ੨੧ ਮੀਲ ਹੈ, ਲੋਹਾ ਤੋਂ ਐਮਦਪੁਰ ੨੫ ਮੀਲ, ਐਮਦਪੁਰ ਤੋਂ ਉਦਗੀਰ ੨੬ ਮੀਲ, ਉਦਗੀਰ ਤੋਂ ਬਿਦਰ ੪੭ ਮੀਲ ਹੈ। ਹਜ਼ੂਰ ਸਾਹਿਬ ਤੋਂ ਬਿਦਰ ੧੨੦ ਮੀਲ 'ਤੇ ਹੈ।*

ਹੈਦਰਾਬਾਦ ਤੋਂ ੮੦ ਮੀਲ 'ਤੇ ਹੈ ਅਤੇ ਬਿਦਰ ਸਟੇਸ਼ਨ ਤੋਂ ਡੇਢ ਕੁ ਮੀਲ ਫਾਸਲੇ 'ਪਰ ਹੈ, ਜ਼ਿਲ੍ਹਾ ਵੀ ਬਿਦਰ ਹੈ। (ਮੈਸੂਰ ਸਟੇਟ ਹੈ)

ਉਸ ਅਸਥਾਨ 'ਪਰ ਸ੍ਰੀ ਗੁਰੂ ਨਾਨਕ ਦੇਵ ਜੀ ਗਏ ਸਨ ਤੇ ਮਰਦਾਨੇ ਨੂੰ ਪਿਆਸ ਲੱਗਣ ਤੇ ਉਸ ਨੇ ਪਾਣੀ ਮੰਗਿਆ ਤਾਂ ਹਜ਼ੂਰ ਨੇ ਕਿਹਾ-ਉਹ ਦੋ ਪੀਰ ਬੈਠੇ ਹਨ, ਉਹਨਾਂ ਪਾਸੋਂ ਜਲ ਪੀ ਆ। ਤਵਾਰੀਖ ਗੁਰੂ ਖਾਲਸਾ ਵਿਚ ਇਹਨਾਂ ਦਾ ਨਾਂ ਪੀਰ ਜਲਾਲ ਦੀਨ ਤੇ ਯਾਕੂਬ ਅਲੀ ਲਿਖਿਆ ਹੈ। ਜਦ ਮਰਦਾਨੇ ਨੇ ਉਹਨਾਂ ਪਾਸੋਂ ਜਾ ਕੇ ਪਾਣੀ ਮੰਗਿਆ ਤਾਂ ਪੀਰਾਂ ਨੇ ਨਾ ਦਿੱਤਾ ਕਿਉਂਕਿ ਇਥੇ ਪਾਣੀ ਦੀ ਬਹੁਤ ਤੰਗੀ ਸੀ, ਸਾਰਾ ਬਿਦਰ ਸ਼ਹਿਰ ਹੀ ਪਾਣੀ ਤੋਂ ਬਹੁਤ ਦੁੱਖੀ ਸੀ, ਸੌ ਸੌ ਫੁਟ ਡੂੰਘੇ ਖੂਹ ਪੁਟਾਏ ਫਿਰ ਵੀ ਪਾਣੀ ਨਾ ਨਿਕਲਿਆ, ਜੇ ਕਿਧਰੋਂ ਨਿਕਲਿਆ ਤਾਂ ਖਾਰਾ ਹੀ ਨਿਕਲਿਆ ਪੀਣ ਵਾਸਤੇ ਮਿੱਠਾ ਪਾਣੀ ਕਿਧਰੇ ਭੀ ਨਹੀਂ ਸੀ। ਤਦ ਮਰਦਾਨੇ ਨੇ ਵਾਪਸ ਆ ਕੇ ਕਿਹਾ-ਉਹ ਤਾਂ ਬੜੇ ਹੰਕਾਰੀ ਹਨ, ਉਹਨਾਂ ਨੇ ਪਾਣੀ ਨਹੀਂ ਦਿੱਤਾ, ਆਪ ਕਿਰਪਾ ਕਰਕੇ ਇਥੋਂ ਹੀ ਪਿਲਾਓ। ਇਤਨੇ ਨੂੰ ਬਿਦਰ ਸ਼ਹਿਰ ਦੀ ਸੰਗਤ ਵੀ ਆ ਪੁੱਜੀ ਉਹਨਾਂ ਸਾਰਿਆਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਗਰੀਬ ਨਿਵਾਜ਼ ਜੀਉ ! ਪਾਣੀ ਤੋਂ ਅਸੀਂ ਬਹੁਤ ਤੰਗ ਹਾਂ ਆਪ ਸਾਰੇ ਬ੍ਰਹਮੰਡਾਂ ਦੇ ਮਾਲਕ ਹੋ ਨਿਰੰਕਾਰ ਨੇ ਆਪ ਜੀ ਨੂੰ ਭੇਜਿਆ ਹੈ ਤਰਸ ਕਰਕੇ ਇਹ ਦੁੱਖ ਦੂਰ ਕਰੋ। ਸਭ ਦੀ ਬੇਨਤੀ ਸੁਣ ਕੇ ਉਸੀ ਵੇਲੇ ਹਜ਼ੂਰ ਨੇ ਚਰਨਾਂ ਵਿਚ ਅੰਗੂਠੇ ਵਾਲੀਆਂ ਖੜਾਵਾਂ ਪਾਈਆਂ ਹੋਈਆਂ ਸਨ, ਓਹੀ ਖੜਾਂਵ ਮਾਰੀ ਤਾਂ ਓਥੇ ਹੀ ਪਾਣੀ ਦਾ ਝਰਨਾ ਨਿਕਲ ਆਇਆ। ਹੁਣ ਤੱਕ ਓਥੇ ਖੂਬ ਸੋਹਣਾ ਮਿੱਠਾ ਪਾਣੀ ਚਲ ਰਿਹਾ ਹੈ। ਪੰਦਰਾਂ ਕੁ ਗਜ ਤੇ ਉਥੇ ਪੀਰਾਂ ਦੀ ਜਗ੍ਹਾਂ ਭੀ ਹੈ ਪਰ ਉਥੇ ਪਾਣੀ ਬਿਲਕੁਲ ਨਹੀਂ ਹੈ ਤੇ ਇਥੇ ਨਾਨਕ ਝੀਰੇ ਵਿਚ ਪਾਣੀ ਚਲ ਰਿਹਾ ਹੈ। ਸੋ ਜਿਥੇ ਜਲ ਸੀ ਪੀਰਾਂ ਪਾਸ ਓਥੇ ਥਲ ਕਰ ਦਿੱਤਾ, ਜਿਥੇ ਥਲ ਸੀ ਉਥੇ ਹੁਣ ਤੱਕ ਪਾਣੀ ਦੇ ਝਰਨੇ ਚਲ ਰਹੇ ਹਨ। ਉਹ ਜਗ੍ਹਾਂ ਪਹਿਲੇ ਮੁਸਲਮਾਨਾਂ ਦੇ ਕਬਜ਼ੇ ਵਿਚ ਸੀ, ਜਿਸ ਵੇਲੇ ੧੯੪੮ ਸਤੰਬਰ ਵਿਚ ਹੈਦਰਾਬਾਦ ਰਿਆਸਤ ਹਿੰਦੁਸਤਾਨ ਨਾਲ ਮਿਲਾਈ ਗਈ ਉਸ ਦੌਰਾਨ ਵਿਚ ਖਾਲਸੇ ਨੇ ਇਸ ਸਥਾਨ ਦੀ ਸੰਭਾਲ ਕੀਤੀ ਤੇ ਨਿਸ਼ਾਨ ਸਾਹਿਬ ਲਹਿਰਾਇਆ। ਹਜ਼ੂਰ ਸਾਹਿਬ ਤੋਂ ਪਹਿਲੀ ਯਾਤਰਾ ੧੦ ਮਈ ੧੯੪੯ ਤੋਂ ਆਰੰਭ ਹੋਈ ਤੇ ਸੰਗਤਾਂ ਦੀ ਆਵਾਜਾਈ ਸ਼ੁਰੂ ਹੋ ਗਈ, ਮੁਸਲਮਾਨਾਂ ਨੇ ਇਸ ਦਾ ਨਾਂ ਸ਼ਾਹਦਾਦ ਚਸ਼ਮਾਂ ਰੱਖਿਆ ਹੋਇਆ ਸੀ ਪਰ ਸਿੱਖਾਂ ਨੇ 'ਨਾਨਕ ਝੀਰਾ' ਨਾਂ 'ਤੇ ਏਸ ਚਸ਼ਮੇਂ ਨੂੰ ਪ੍ਰਸਿੱਧ ਕੀਤਾ ਹੈ, ੧੯੫੦ ਸੰਨ ਵਿਚ ਮੁਕੱਦਮੇ ਦਾ ਫੈਸਲਾ ਸਿੱਖਾਂ ਦੇ ਹੱਕ ਵਿਚ ਹੋਇਆ ਹੈ। ਇਸ ਕਰਕੇ ਇਹ ਅਸਥਾਨ ਹੁਣ ਸਿੱਖਾਂ ਦੇ ਕਬਜ਼ੇ ਵਿਚ ਹੈ। ਸਿੱਖਾਂ ਨੇ ਸ਼ਲਾਘਾ ਯੋਗ ਬੜਾ ਭਾਰੀ ਉਦਮ ਕਰਕੇ ਉਸ ਜਗ੍ਹਾਂ ਗੁਰਦੁਆਰਾ ਬੜਾ ਸੁੰਦਰ ਉਚੇ ਅਸਥਾਨ 'ਤੇ ਬਣਾਇਆ ਹੈ, ਜੋ ਕਿ ੨੨ ਪੌੜੀਆਂ ਚੜ੍ਹ ਕੇ ਜਾਣਾ ਪੈਂਦਾ ਹੈ ਤੇ ਇਸ ਦੇ ਨਾਲ ਹੀ ਜ਼ਮੀਨ 'ਪਰ ੧੩ ਪੌੜੀਆਂ ਹੇਠਾਂ ਉਤਰ ਕੇ ਪਾਣੀ ਦਾ ਚਸ਼ਮਾ ਹੈ ਜੋ ਪਹਾੜੀ ਚੋਂ ਨਿਕਲ ਰਿਹਾ ਹੈ ਜਿਥੋਂ ਲੋਕ ਜਾ ਕੇ ਅੰਮ੍ਰਿਤ ਪੀਂਦੇ ਹਨ, ਉਹ ਸਾਰਾ ਸੰਗਮਰਮਰ ਦਾ ਬਣਿਆ ਹੋਇਆ ਹੈ ਅਤੇ ਯਾਦਗਾਰ ਵਾਸਤੇ ਸੰਗਮਰਮਰ ਦੀ ਖੜਾਂਵ ਬਣੀ ਹੋਈ ਹੈ। ਇਸ ਦੇ ਲੈਵਲ 'ਤੇ ਹੀ ਸੜਕ ਦੇ ਹੇਠੋਂ ਅੰਮ੍ਰਿਤ ਨਿਕਲ ਕੇ ਜਾਂਦਾ ਹੈ। ਕੁਝ ਕੁ ਫਾਸਲੇ 'ਪਰ ਸਰੋਵਰ ਬਣਾਇਆ ਹੈ ਜੋ ਤਰਕੀਬਨ ੧੨੦ ਫੁੱਟ ਲੰਬਾ ੧੦੦ ਫੁੱਟ ਚੌੜਾ ਹੈ, ਜਿਸ ਵਿਚ ਲੋਕ ਇਸ਼ਨਾਨ ਕਰਦੇ ਹਨ ਅਤੇ ਗੁਰਮੁਖਾਂ ਯਾਤਰੂਆਂ ਦੇ ਅਰਾਮ ਲਈ ੧੦੦ ਕਮਰੇ ਬਣ ਚੁੱਕੇ ਹੋਏ ਹਨ ਗੁਰੂ ਨਾਨਕ ਹਸਪਤਾਲ, ਗੁਰੂ ਨਾਨਕ ਲਾਇਬਰੇਰੀ, ਗੁਰੂ ਨਾਨਕ ਗਾਰਡਨ ਆਦਿ ਬਹੁਤ ਕੁਝ ਬਣ ਚੁੱਕਾ ਹੈ ਅਤੇ ਦਸ ਹਜ਼ਾਰ ਗੈਲਨ ਦੀ ਟੈਂਕੀ ਪਾਣੀ ਲਈ ਬਣ ਚੁੱਕੀ ਹੈ। ਯਾਤਰੂਆਂ ਲਈ ਗੁਰੂ ਦਾ ਲੰਗਰ ਚਲਦਾ ਰਹਿੰਦਾ ਹੈ।

(ਸ੍ਰੀ ਮਾਨ ਯੋਗ ਮਹੰਤ ਬਾਬਾ ਉਤਮ ਸਿੰਘ ਜੀ ਦੀ ਯਾਦ ਵਿਚ ਅਤੇ ਸ੍ਰੀ ਮਾਨ ਵਿਦਿਆ ਦੇ ਮਾਰਤੰਡ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਦੀ ਯਾਦ ਵਿਚ ਭੀ ਕਮਰਾ ਬਣਿਆ ਹੋਇਆ ਹੈ, ਯਾਤਰੀਆਂ ਲਈ)

**ਦੂਜਾ ਅਰਥ—**

ਜਿਸ ਸਿੰਙੀ ਰਿਖੀ ਦੇ ਅੰਤਰਕਰਣ ਵਿਚ ਨਾਮ ਤੇ ਪ੍ਰੇਮ ਰੂਪੀ ਜਲ ਦੇ ਚੰਗੇ ਪ੍ਰਵਾਹ ਚਲਦੇ ਸਨ। ਤਿਸ ਅੰਤਹਕਰਣ ਵਿਚ ਥਲ ਕਰ ਦਿੱਤਾ ਕਿਉਂਕਿ ਵੇਸਵਾ ਦੇ ਸਬੰਧ ਕਰਕੇ ਤੇਰਾਂ ਧੀਆਂ ਪੁੱਤਰ ਪੈਦਾ ਹੋ ਗਏ ਸਨ।

*ਯਥਾ:*- ਦੋਹਿਰਾ— ਸਾਤ ਸੁਤਾ ਆਗੇ ਕਰੀ, ਤੀਨ ਤ੍ਰਿਯਹਿ ਸੁਤ ਲੀਨ॥

ਇਕ ਕਾਂਧੇ ਇਕ ਕਾਂਖ ਮੈਂ, ਖਸਟਮ ਮੁਨਿ ਸਿਰ ਦੀਨ॥ ੩॥ *(ਦਸਮ ਗ੍ਰੰਥ ਪੰਨਾ ੬੭੭)*

ਪੁਨਾ-ਸਮਾਂ ਪਾ ਕੇ ਉਸ ਥਲ ਵਾਲੀ ਜਗ੍ਹਾਂ 'ਤੇ ਨਾਮ ਅੰਮ੍ਰਿਤ ਰੂਪ ਜਲ ਦੇ ਪ੍ਰਵਾਹ ਫਿਰ ਚਲਾ ਦਿੱਤੇ। ਜਿਸ ਕਰਕੇ ਮੁੜ ਜੰਗਲ ਵਿਚ ਜਾ ਕੇ ਭਗਤੀ ਵਿਚ ਲੀਨ ਹੋ ਗਿਆ।

*(ਸਿੰਙੀ ਰਿਖੀ ਦਾ ਸਾਰਾ ਪ੍ਰਸੰਗ ਦਸਮ ਗ੍ਰੰਥ ਦੇ ੧੧੪ ਚਰਿੱਤਰ ਵਿਚ ਹੈ।)*

ਕੂਪ=ਖੂਹ ਸਮਾਨ ਜੋ ਪਾਂਡਵ ਸਨ, ਉਹ ਤਾਂ ਸੁਮੇਰ ਪਰਬਤ ਵਾਂਙੂ ਕਰ ਦਿੱਤੇ ਤੇ ਸੁਮੇਰ ਪਰਬਤ ਵਾਂਙੂ ਜੋ ਕੈਰਵ ਸਨ, ਉਹਨਾਂ ਨੂੰ ਖੂਹ ਸਮਾਨ ਕਰ ਦਿੱਤਾ। ਭਾਵ ਛੋਟਿਆਂ ਨੂੰ ਵੱਡਾ ਅਤੇ ਵੱਡਿਆਂ ਨੂੰ ਛੋਟਾ ਕਰ ਦਿੱਤਾ।

## ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥ ੨॥

ਧਰਤੀ ਉਤੇ ਵਿਚਰਨ ਵਾਲਿਆਂ ਨੂੰ ਅਕਾਸ਼ 'ਤੇ ਚੜ੍ਹਾ ਦੇਂਦਾ ਹੈ ਤੇ ਫੇਰ ਅਕਾਸ਼ ਤੇ ਚੜ੍ਹਿਆਂ ਹੋਇਆਂ ਨੂੰ ਥਲੇ ਡੇਗ ਦੇਂਦਾ ਹੈ। ਜਿਵੇਂ-ਜੁਜਾਤੀ ਰਾਜਾ ਯੱਗ ਆਦਿਕ ਪੁੰਨਾਂ ਦੇ ਪ੍ਰਤਾਪ ਕਰਕੇ ਸੁਰਗ ਵਿਚ ਚੜ੍ਹਿਆ ਪਰ ਹੰਕਾਰ ਦੇ ਹੋਣ ਕਰਕੇ ਫਿਰ ਸੁਰਗ ਤੋਂ ਗਿਰਾਇਮਾਨ ਹੋ ਗਿਆ।

## ਸਾਖੀ-ਜੁਜਾਤੀ ਰਾਜਾ ਦੀ

ਜੁਜਾਤੀ ਰਾਜਾ ਨੇ ਸੁਰਗ ਦੀ ਇੱਛਾ ਰੱਖ ਕੇ ਮਾਤ ਲੋਕ ਦੀ ਧਰਤੀ 'ਤੇ ਤੀਰ, ਤੀਰ ਦੇ ਫਾਸਲੇ 'ਪਰ ਜਗਜ ਕੀਤਾ, ਭਾਵ ਧਨਖ ਵਿਚੋਂ ਤੀਰ ਛੱਡਣਾ ਉਸ ਤੀਰ ਨੇ ਜਿਥੇ ਜਾ ਕੇ ਡਿਗਣਾ ਉਥੇ ਹੀ ਯੱਗ ਦਾ ਥੰਮਾ ਗੱਡ ਕੇ ਯੱਗ ਅਰੰਭ ਕਰ ਦੇਣਾ।

ਇਸ ਤਰੀਕੇ ਨਾਲ ਇਸ ਨੇ ਬਹੁਤ ਸਾਰੇ ਯੱਗ ਕੀਤੇ, ਜਿਨ੍ਹਾਂ ਯੱਗਾਂ ਦੇ ਪੁੰਨਾਂ ਦੇ ਪ੍ਰਭਾਵ ਕਰਕੇ ਅੰਤ ਨੂੰ ਤੇਤੀ ਕ੍ਰੋੜ ਦੇਵਤਿਆਂ ਦਾ ਰਾਜਾ ਇੰਦਰ ਬਣਿਆ। ਜਿਸ ਵੇਲੇ ਦੇਵ ਲੋਕ ਵਿਚ ਜਾ ਕੇ ਇੰਦਰ ਪਦਵੀ ਪ੍ਰਾਪਤ ਕਰਕੇ ਰਾਜ ਸਿੰਘਾਸਨ 'ਪਰ ਬੈਠਾ ਤਾਂ ਇੰਦਰ ਭੈ-ਭੀਤ ਹੋ ਗਿਆ। ਤਦ ਇੰਦਰ ਨੇ ਆਪਣੇ ਗੁਰੂ ਬ੍ਰਹਸਪਤੀ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਰਾਜਾ ਜੁਜਾਤੀ ਨੇ ਆ ਕੇ ਮੇਰਾ ਸਿੰਘਾਸਨ ਮਲ ਲਿਆ ਹੈ, ਆਪ ਮੇਰੇ 'ਪਰ ਕ੍ਰਿਪਾ ਕਰੋ।

ਇਹ ਗੱਲ ਸੁਣ ਕੇ ਗੁਰੂ ਬ੍ਰਹਸਪਤਿ ਜੀ ਨੇ ਕਿਹਾ, ਕਿ ਤੂੰ ਉਸ ਦੇ ਪਾਸ ਜਾ ਕੇ ਉਸ਼ ਦੀ ਉਸਤਤੀ ਕਰ ਕਿ ਮਹਾਰਾਜ ! ਤੁਸਾਂ ਨੇ ਬੜੇ ਪੁੰਨ ਕਰਮ ਕੀਤੇ ਹਨ, ਜਿਸ ਕਰਕੇ ਆਪ ਇਸ ਜਗ੍ਹਾਂ 'ਪਰ ਆਏ ਹੋ। ਉਹ ਫਿਰ ਆਪ ਹੀ ਆਪਣੇ ਮੁਖੋਂ ਹੰਕਾਰ ਦੇ ਸਹਿਤ ਆਪਣੇ ਕੀਤੇ ਹੋਏ ਪੁੰਨਾਂ ਨੂੰ ਵਰਨਣ ਕਰੇਗਾ ਤਦ ਉਸ ਦੇ ਸਾਰੇ ਪੁੰਨ ਕਹਿਣ ਨਾਲ ਹੀ ਅਭਾਵ ਹੋ ਜਾਣਗੇ, ਤੂੰ ਕੋਈ ਫ਼ਿਕਰ ਨਾ ਕਰ।

ਗੁਰੂ ਜੀ ਪਾਸੋਂ ਆ ਕੇ ਇੰਦਰ ਨੇ ਵੈਸੇ ਹੀ ਕੀਤਾ। ਜੁਜਾਤੀ ਆਪਣੀ ਉਸਤਤਿ ਸੁਣ ਕੇ ਆਪਣੇ ਕੀਤੇ ਹੋਏ ਪੁੰਨਾਂ ਦਾ ਵਰਨਣ ਆਪ ਹੀ ਕਰਨ ਲੱਗ ਪਿਆ। ਜਿਸ ਕਰਕੇ ਇਸ ਦੇ ਕੀਤੇ ਹੋਏ ਪੁੰਨ ਸਾਰੇ ਨਸ਼ਟ ਹੋ ਗਏ ਤੇ ਪਾਰਖਦਾਂ ਨੇ ਆ ਕੇ ਇਸ ਨੂੰ ਹੇਠਾਂ ਸੁਟ ਦਿੱਤਾ ਕਿ ਆਪ ਜੀ ਦੇ ਪੁੰਨ ਖਤਮ ਹੋ ਚੁੱਕੇ ਹਨ ਤੁਸੀਂ ਹੁਣ ਇਥੇ ਨਹੀਂ ਰਹਿ ਸਕਦੇ।

ਜਿਸ ਵੇਲੇ **ਨੀਮਖਾਰ** ਤੀਰਥ 'ਤੇ ਡਿੱਗਾ ਤਾਂ ਓਥੇ ਉਸ ਦੇ ਦੋਹਤਰੇ ਬੈਠੇ ਤਪ ਕਰ ਰਹੇ ਸਨ, ਉਹਨਾਂ ਨੇ ਨਾਨੇ ਦੀ ਅਜਿਹੀ ਹਾਲਤ ਵੇਖ ਕੇ ਕਿਹਾ, ਕਿ ਨਾਨਾ ਜੀ ! ਆਪ ਸਾਥੋਂ ਪੁੰਨ ਲੈ ਕੇ ਫਿਰ ਸ੍ਵਰਗ ਵਿਚ ਚਲੇ ਜਾਓ।

ਜੁਜਾਤੀ ਨੇ ਕਿਹਾ-ਦੋਹਤਰਿਆਂ ਪਾਸੋਂ ਲੈਣ ਦਾ ਹੱਕ ਨਹੀਂ ਬਣਦਾ, ਇਸ ਕਰਕੇ ਤੁਹਾਡੇ ਪਾਸੋਂ ਪੁੰਨ ਲੈ ਕੇ ਨਹੀਂ ਜਾਣਾ, ਹੁਣ ਏਥੇ ਹੀ ਠੀਕ ਹੈ।

ਇਸ ਵਜ੍ਹਾ ਕਰਕੇ ਪਹਿਲੇ ਪੁੰਨਾਂ ਦੇ ਪ੍ਰਭਾਵ ਕਰਕੇ ਧਰਤੀ ਤੋਂ ਆਕਾਸ਼ 'ਤੇ ਚੜ੍ਹਿਆ, ਪੁਨਾ- ਹੰਕਾਰ ਦੀ ਵਜ੍ਹਾ ਕਰਕੇ ਚੜ੍ਹੇ ਹੋਏ ਅਕਾਸ਼ ਚੋਂ ਫਿਰ ਹੇਠਾਂ ਡਿੱਗ ਪਿਆ।

*ਅਥਵਾ*-ਨੌਖ ਰਾਜਾ ਸੁਰਗ ਵਿਚ ਗਿਆ ਪਰ ਜਦ ਇਹ ਇੰਦਰਾਣੀ ਦੇ ਪਿਛੇ ਪੈ ਗਿਆ ਤਾਂ ਇੰਦਰਾਣੀ ਨੇ ਕਿਹਾ- ਸਤ ਰਿਖੀ ਤੇਰੀ ਪਾਲਕੀ ਚੁੱਕ ਕੇ ਆਵਣ ਤਾਂ ਜੋ ਤੂੰ ਕਹੇਂਗਾ ਮੈਂ ਮੰਨਾਂਗੀ ਇਸ ਕਰਕੇ ਫੇਰ ਅਕਾਸ਼ ਤੋਂ ਗਿਰਾਇਮਾਨ ਹੋ ਗਿਆ।

## ਸਾਖੀ—ਰਾਜੇ ਨੌਖ ਦੀ

ਜਿਸ ਵੇਲੇ ਗੌਤਮ ਰਿਖੀ ਦੇ ਸਰਾਪ ਕਰਕੇ ਰਾਜੇ ਇੰਦਰ ਨੂੰ ਹਜ਼ਾਰ ਭਗ ਹੋ ਗਏ।

*ਯਥਾ:*-ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥

ਤਿਸ ਵੇਲੇ ਬੜਾ ਸ਼ਰਮਸਾਰ ਹੋਇਆ ਹੋਇਆ ਕਵਲ ਫੁਲਾਂ ਦੀ ਬਗੀਚੀ ਵਿਚ ਲੁਕ ਬੈਠਾ ਅਤੇ ਆਪਣੀ ਰਾਜਧਾਨੀ ਵਿਚ ਜਾਣ ਜੋਗਾ ਨਾ ਰਿਹਾ।

ਉਸ ਸਮੇਂ ਪਾਂਡਵਾਂ ਦਾ ਵਡੇਰਾ ਜੋ ਨੌਖ ਹੈ, ਉਹ ਮਾਤ ਲੋਕ ਦੀ ਧਰਤੀ ਵਿਚ ੧੦੧ ਯੱਗ ਕਰਕੇ ਇੰਦਰ ਪਦਵੀ 'ਤੇ ਜਾ ਬੈਠਾ ਤੇ ਜਾ ਕੇ ਸਭ ਦੇਵਤਿਆਂ ਦਾ ਰਾਜਾ ਬਣ ਗਿਆ। ਉਸ ਸਮੇਂ ਸਭ ਦੇਵਤਿਆਂ ਨੇ ਤੇ ਅਪੱਛਰਾਂ ਨੇ ਆ ਕੇ ਨਮਸ਼ਕਾਰਾਂ ਕੀਤੀਆਂ ਪਰ ਰਾਜੇ ਇੰਦਰ ਦੀ ਪਟਰਾਣੀ ਜੋ 'ਸਚੀ' ਹੈ ਉਹ ਇਕ ਨਾ ਆਈ।

ਜਦ ਰਾਜੇ ਨੌਖ ਨੂੰ ਪਤਾ ਲੱਗਾ ਕਿ ਹੋਰ ਸਭ ਅਪੱਛਰਾਂ ਆਈਆਂ ਹਨ, ਪਰ ਇਕ 'ਸਚੀ' ਨਹੀਂ ਆਈ ਤਾਂ ਇਸ ਨੇ ਆਪਣੇ ਮਨ ਵਿਚ ਵਿਚਾਰਿਆ ਕਿ ਜੇਕਰ ਉਹ ਮੈਨੂੰ ਆ ਕੇ ਨਾ ਮਿਲੀ ਤਾਂ ਆਪਣੇ ਆਪ ਨੂੰ ਦੇਵਲੋਕ ਦਾ ਰਾਜਾ ਕਿਵੇਂ ਸਮਝਾਂਗਾ।

'ਸਚੀ' ਨੂੰ ਆਪਣੇ ਪਾਸ ਬੁਲਾਣ ਵਾਸਤੇ ਰਾਜੇ ਨੌਖ ਨੇ ਇਕ ਆਦਮੀ ਭੇਜਿਆ। ਉਸ ਆਦਮੀ ਨੇ ਜਾ ਕੇ 'ਸਚੀ' ਨੂੰ ਕਿਹਾ, ਤੁਹਾਨੂੰ ਰਾਜਾ ਨੌਖ ਬੁਲਾ ਰਿਹਾ ਹੈ।

'ਸਚੀ' ਨੇ ਕਿਹਾ, ਮੇਰਾ ਪਤੀ ਅਜੇ ਜੀਊਂਦਾ ਹੈ, ਉਸ ਦੇ ਹੁੰਦਿਆਂ ਮੈਂ ਦੂਜੇ ਪੁਰਸ਼ ਪਾਸ ਕਿਵੇਂ ਜਾ ਸਕਦੀ ਹਾਂ ਕਿਉਂਕਿ ਪਰ ਪੁਰਸ਼ ਪਾਸ ਜਾਣ ਕਰਕੇ ਮੇਰਾ ਪਤੀਬ੍ਰਤ ਧਰਮ ਦੂਰ ਹੁੰਦਾ ਹੈ ਇਸ ਲਈ ਮੈਂ ਨਹੀਂ ਜਾ ਸਕਦੀ।

ਇਸ ਗੱਲ ਸੁਣ ਕੇ ਉਸ ਦੂਤ ਨੇ ਆ ਕੇ ਰਾਜੇ ਨੌਖ ਨੂੰ ਸਾਰਾ ਹਾਲ ਦੱਸਿਆ ਕਿ 'ਸਚੀ' ਨੇ ਆਉਣ ਤੋਂ ਇਨਕਾਰ ਕਰ ਦਿੱਤਾ ਹੈ।

ਇਧਰ ਰਾਜੇ ਨੌਖ ਨੇ ਭੀ ਹਠ ਕਰ ਲਿਆ ਕਿ ਮੈਂ 'ਸਚੀ' ਨੂੰ ਐਵੇਂ ਨਹੀਂ ਛੱਡਣਾ। ਜਦ ਇਸ ਨੂੰ ਕਈ ਵਾਰੀ ਸੰਦੇਸੇ ਭੇਜੇ, ਤਦ 'ਸਚੀ' ਨੇ ਆਪਣੇ ਧਰਮ ਦੀ ਰੱਖਿਆ ਵਾਸਤੇ ਆਪਣੇ ਗੁਰੂ ਬ੍ਰਹਸਪਤੀ ਜੀ ਦੇ ਚਰਨਾਂ 'ਪਰ ਮੱਥਾ ਟੇਕ ਕੇ ਪੁਕਾਰ ਕੀਤੀ-

ਹੇ ਗੁਰਦੇਵ ! ਆਪ ਜੀ ਤੋਂ ਬਿਨਾਂ ਹੁਣ ਮੇਰਾ ਕੌਣ ਸਹਾਈ ਹੈ। ਰਾਜਾ ਨੌਖ ਮੇਰੇ ਨਾਲ ਧਰਮ ਵਿਰੁੱਧ ਗੱਲਾਂ ਕਰਨਾ ਚਾਹੁੰਦਾ ਹੈ, ਆਪ ਕਿਰਪਾ ਕਰਕੇ ਮੇਰੇ ਪਤੀਬ੍ਰਤ ਧਰਮ ਦੀ ਰੱਖਿਆ ਕਰੋ।

ਉਹ ਜੁਗਤੀ ਦੱਸੋ ਜਿਸ ਕਰਕੇ ਮੇਰਾ ਧਰਮ ਰਹਿ ਆਵੇ।

ਬ੍ਰਹਸਪਤੀ ਜੀ ਨੇ ਕਿਹਾ, ਪੁਤ੍ਰੀ ! ਉਹ ਕਾਮਦੇਵ ਵਿਚ ਮਤਾ ਹੋਇਆ ਹੈ ਧਰਮ ਅਧਰਮ ਦੀ ਉਸ ਨੂੰ ਕੁਝ ਵਿਚਾਰ ਨਹੀਂ ਹੈ। ਤਾਂ ਤੇ ਤੂੰ ਇੰਝ ਕਰ, ਉਸ ਨੂੰ ਆਪਣੀ ਤਰਫੋਂ ਇਕ ਸੰਦੇਸਾ ਭੇਜ ਦੇ ਕਿ ਜੇਕਰ ਸਪਤ ਰਿਖੀ ਤੇਰੀ ਪਾਲਕੀ ਚੁੱਕ ਕੇ ਮੇਰੇ ਮੰਦਰਾਂ ਵਿਚ ਤੈਨੂੰ ਲੈ ਆਉਣ ਤਾਂ ਜੋ ਹੁਕਮ ਤੂੰ ਕਰੇਂਗਾ ਮੈਂ ਮੰਨਣ ਨੂੰ ਤਿਆਰ ਹਾਂ।

ਇਤਨੀ ਗੱਲ ਸਮਝਾ ਕੇ ਗੁਰੂ ਜੀ ਨੇ 'ਸਚੀ' ਨੂੰ ਭੇਜ ਦਿੱਤਾ, 'ਸਚੀ' ਨੇ ਆਪਣੇ ਅਸਥਾਨ 'ਪਰ ਆ ਕੇ ਦਾਸੀ ਨੂੰ ਸਮਝਾ ਕੇ ਨੌਖ ਰਾਜੇ ਵੱਲ ਭੇਜ ਦਿੱਤਾ। ਉਸ ਦਾਸੀ ਨੇ ਆ ਕੇ ਕਿਹਾ 'ਸਚੀ' ਆਖਦੀ ਹੈ ਜੇਕਰ ਸਤਾਂ ਰਿਖੀਆਂ ਪਾਸੋਂ ਤੂੰ ਆਪਣੀ ਪਾਲਕੀ ਚੁੱਕਾ ਕੇ ਮੇਰੇ ਮੰਦਰ ਵਿਚ ਆਵੇਂ ਤਾਂ ਮੈਂ ਤੇਰੇ ਹੁਕਮ ਨੂੰ ਮੰਨਾਂਗੀ।

ਦਾਸੀ ਦੀ ਇਹ ਗੱਲ ਸੁਣ ਕੇ ਰਾਜਾ ਨੌਖ ਬੜਾ ਪਰਸੰਨ ਹੋ ਗਿਆ ਤੇ ਆਖਦਾ ਹੈ, ਇਹ ਤਾਂ ਗੱਲ ਹੀ ਕੁਝ ਨਹੀਂ।

ਰਾਜੇ ਨੌਖ ਨੇ ਉਸੀ ਵੇਲੇ ਸਪਤ ਰਿਖੀਆਂ ਨੂੰ ਹੁਕਮ ਦੇ ਕੇ ਆਪਣੇ ਪਾਸ ਬੁਲਾ ਲਿਆ। ਜਿਸ ਵੇਲੇ ਸਪਤ ਰਿਖੀ ਆਏ ਤਾਂ ਪਾਲਕੀ ਵਿਚ ਬੈਠ ਕੇ ਨੌਖ ਨੇ ਕਿਹਾ, ਇਸ ਨੂੰ ਉਠਾ ਕੇ ਲੈ ਚਲੋ। ਸਪਤ ਰਿਖੀ ਆਪਣੇ ਰਾਜੇ ਦੀ ਆਗਿਆ ਮੰਨ ਕੇ ਪਾਲਕੀ ਉਠਾ ਕੇ ਲੈ ਤੁਰੇ। ਹੁਣ ਉਹ ਭਜਨ ਵਿਚ ਮਸਤ ਹੋਏ ਹੌਲੇ ਹੌਲੇ ਚਲਣ। ਇਹ ਕਾਮੀ ਕਾਮਦੇਵ ਵਿਖੇ ਮਸਤਿਆ ਹੋਇਆ ਆਖੇ-

ਛਿਪ੍ਰ ਮੇਵ ਸਰਪੰਤੁ ਸਰਬੇ ਜੁਜੰ॥

ਜੁਜੰ=ਤੁਮ ਲੋਕ ਸਾਰੇ ਹੀ ਏਵ=ਨਿਸਚੇ ਕਰਕੇ ਛਿਪ੍ਰ=ਜਲਦੀ, ਸਰਪੰਤੁ=ਚਲਣਾ ਕਰੋ। ਪਰ ਉਹ ਓਸੇ ਚਾਲ ਵਿਚ ਹੀ ਚਲਦੇ ਗਏ। ਇਸ ਨੇ ਫਿਰ ਦੁਬਾਰਾ ਕਿਹਾ, 'ਸਰਪ ਸਰਪ' ਅਰਥਾਤ- ਜਲਦੀ ਚਲੋ, ਚਲਦੀ ਚਲੋ। ਪਰ ਉਹ ਆਪਣੇ ਅਨੰਦ ਵਿਚ ਮਸਤ ਹੋਏ ਆਪਣੀ ਠੁਮਕ ਠੁਮਕ ਟੋਰ ਵਿਚ ਹੀ ਚਲਦੇ ਗਏ। ਜਦ ਇਸ ਨੇ ਤੀਜੀ ਵਾਰ ਕੋਰੜੇ ਜਾਂ ਪੈਰ ਮਾਰ ਕੇ ਕਿਹਾ, ਕਿ 'ਸਰਪ ਸਰਪ' ਤਾਂ ਰਿਖੀਆਂ ਨੇ ਗੁੱਸੇ ਵਿਚ ਆ ਕੇ ਪਾਲਕੀ ਓਥੇ ਰੱਖ ਕੇ ਕਿਹਾ-

ਭੋ ਦੁਸ਼ਟ ਤੁਮੇਵ ਹੀ ਸਰਪੰ ਭਵ

ਭੋ=ਹੇ ਦੁਸ਼ਟ ! ਏਵ=ਨਿਸਚੇ ਕਰਕੇ ਤੂੰ ਹੀ ਸੰਸਾਰ ਵਿਚ ਜਾ ਕੇ ਸੱਪ ਭਵ=ਹੋਣਾ ਕਰ। *ਸਪਤ ਰਿਖੀਆਂ ਦੇ ਸਰਾਪ ਕਰਕੇ ਉਸ ਵੇਲੇ ਰਾਜਾ ਨੌਖ ਸਵਰਗ ਚੋਂ ਡਿੱਗ ਕੇ ਇਕ ਬੜੇ ਭਾਰੀ ਅਕਾਰ ਵਾਲਾ ਸੱਪ ਹੋ ਕੇ ਗੰਧਮਾਨ ਪਰਬਤ 'ਤੇ ਰਹਿਣ ਲੱਗ ਪਿਆ।

---

*ਸਪਤ ਰਿਖੀਆਂ ਦੇ ਨਾਂ ਇਹ ਹਨ:-

੧. ਵਸਿਸਟ। ੨. ਅਤ੍ਰੀ। ੩. ਅੰਗ੍ਰੇ। ੪. ਭ੍ਰਿਗੁ। ੫. ਪੁਲੱਸਤ। ੬. ਕ੍ਰਤੂ। ੭. ਪੁਲਹ।

ਕਾਫੀ ਸਮਾਂ ਬੀਤ ਜਾਣ ਤੋਂ ਬਾਅਦ ਜਿਸ ਵੇਲੇ ਪੰਜੇ ਪਾਂਡਵ ਦਰੋਪਤਾ ਨਾਲ ੧੨ ਸਾਲ ਬਨਬਾਸ ਭੋਗਦੇ ਹੋਏ ਦੇਵਨੇਤ ਨਾਲ ਉਸ ਪਰਬਤ ਦੇ ਨਜ਼ਦੀਕ ਪਹੁੰਚੇ ਤਾਂ ਆਰਾਮ ਲਈ ਇਕ ਜਗ੍ਹਾਂ ਟਿਕਾਣਾ ਬਣਾ ਕੇ ਬੈਠ ਗਏ।

ਇਕ ਦਿਨ ਭੀਮਸੈਨ ਸੈਰ ਕਰਨ ਵਾਸਤੇ ਜਦ ਅਗੇ ਨਿਕਲ ਗਿਆ ਤੇ ਉਸ ਕੰਦਰਾ ਪਾਸ ਪਹੁੰਚਿਆ ਤਾਂ ਉਸ ਸੱਪ ਨੇ ਭੀਮਸੈਨ ਨੂੰ ਆਪਣੀ ਲਪੇਟ ਵਿਚ ਲੈ ਕੇ ਕਾਬੂ ਕਰ ਲਿਆ। ਭੀਮਸੈਨ ਨੇ ਉਸ ਦੀ ਲਪੇਟ ਚੋਂ ਨਿਕਲਣ ਵਾਸਤੇ ਬੜਾ ਜ਼ੋਰ ਲਗਾਇਆ ਪਰ ਸੱਪ ਨੇ ਛੱਡਿਆ ਨਾ, ਆਪੋ ਆਪਣਾ ਜ਼ੋਰ ਲਗਾਂਵਦਿਆਂ ਕੁਝ ਦੇਰ ਹੋ ਗਈ।

ਜਿਸ ਵੇਲੇ ਦੁਪਹਿਰ ਦਾ ਸਮਾਂ ਹੋ ਗਿਆ ਤਾਂ ਯੁਧਿਸ਼ਟਰ ਜੀ ਦੇ ਡੌਲੇ ਫ਼ਰਕੇ ਅਤੇ ਭੀਮਸੈਨ ਨੂੰ ਯਾਦ ਕਰਕੇ ਆਪਣੇ ਭਰਾਵਾਂ ਤੋਂ ਪੁਛਿਆ ਕਿ ਦੇਰ ਹੋ ਗਈ ਹੈ ਦੇਖਿਆ ਨਹੀਂ, ਭੀਮਸੈਨ ਕਿਥੇ ਗਿਆ ਹੋਇਆ ਹੈ? ਤਾਂ ਅਰਜਨ ਨੇ ਕਿਹਾ ਸਾਡੇ ਪਾਸੋਂ ਤਾਂ ਸਵੇਰ ਦਾ ਹੀ ਗਿਆ ਹੋਇਆ ਹੈ ਪਤਾ ਨਹੀਂ ਹੁਣ ਤੱਕ ਕਿਥੇ ਰਿਹਾ ਹੈ?

ਉਸ ਵੇਲੇ ਯੁਧਿਸ਼ਟਰ ਜੀ ਤੀਰਾਂ ਦਾ ਭੱਥਾ ਤੇ ਧਨੁਖ ਲੈ ਕੇ ਭੀਮਸੈਨ ਨੂੰ ਲੱਭਣ ਤੁਰ ਪਏ। ਜਾਂਦਿਆਂ ਜਾਂਦਿਆਂ ਜਦ ਉਸ ਜਗ੍ਹਾਂ 'ਪਰ ਪਹੁੰਚੇ ਤਾਂ ਕੀ ਤੱਕਿਆ ਕਿ ਸੱਪ ਨੇ ਭੀਮਸੈਨ ਨੂੰ ਆਪਣੇ ਘੇਰੇ ਵਿਚ ਲਪੇਟਿਆ ਹੋਇਆ ਹੈ। ਭੀਮਸੈਨ ਬੜਾ ਜ਼ੋਰ ਲੱਗਾ ਰਿਹਾ ਹੈ ਪਰ ਉਹ ਸੱਪ ਛੱਡਦਾ ਨਹੀਂ ਉਸ ਵੇਲੇ ਯੁਧਿਸ਼ਟਰ ਨੇ ਧਨੁਖ ਦੇ ਚਿਲੇ ਵਿਚ ਤੀਰ ਜੋੜ ਕੇ ਸੱਪ ਦਾ ਨਿਸ਼ਾਨਾ ਦੇਖ ਕੇ ਛੱਡ ਦਿੱਤਾ। ਬਸ ਇਕੋ ਹੀ ਤੀਰ ਨਾਲ ਉਸ ਦਾ ਸਰੀਰ ਛੁਟ ਗਿਆ ਤੇ ਦਿਬਜ ਸਰੂਪ ਵਿਚ ਹੋ ਕੇ ਆਪਣੀ ਸਾਰੀ ਬਿਰਥਾ ਸੁਣਾਈ ਕਿ ਮੈਂ ਫਿਕੇ ਬਚਨ ਬੋਲ ਕੇ ਰਿਸ਼ੀਆਂ ਦੀ ਬੇਅਦਬੀ ਕੀਤੀ ਸੀ ਤੇ ਉਹਨਾਂ ਦੇ ਸਰਾਪ ਕਰਕੇ ਮੈਂ ਸੱਪ ਬਣਿਆਂ ਹਾਂ। ਹੁਣ ਆਪ ਜੀ ਦੀ ਕਿਰਪਾ ਨਾਲ ਇਸ ਸੱਪ ਜੂਨੀ ਤੋਂ ਛੁਟ ਕੇ ਸਵਰਗ ਵਿਚ ਜਾ ਰਿਹਾ ਹਾਂ।

ਇਤਨੀ ਗੱਲ ਕਹਿ ਕੇ ਉਹ ਸਵਰਗ ਵਿਚ ਚਲਾ ਗਿਆ ਤੇ ਰਾਜਾ ਯੁਧਿਸ਼ਟਰ ਜੀ ਤੇ ਭੀਮਸੈਨ ਵਾਪਸ ਆਪਣੇ ਅਸਥਾਨ 'ਪਰ ਆ ਗਏ।

ਸੋ ਦੇਖੋ! ਕਿਵੇਂ ਪ੍ਰਭੂ ਮੱਤ ਪ੍ਰੇਰ ਕੇ ਆਕਾਸ਼ ਤੋਂ ਥਲੇ ਗਿਰਾ ਦਿੰਦਾ ਹੈ। ਰਾਜਾ ਨੋਖ ਇੰਦਰ ਦੇ ਸਿੰਘਾਸਨ ਦਾ ਮਾਲਕ ਹੋ ਕੇ ਫੇਰ ਸੱਪ ਜੂਨ ਵਿਚ ਆ ਗਿਆ।

## ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥

**ਪਹਿਲਾ ਅਰਥ—**

ਭੇਖਾਰੀ=ਭਿਖਸ਼ੂ ਮੰਗਤਿਆਂ ਤੋਂ ਰਾਜ ਕਰਾਉਂਦਾ ਹੈ ਅਤੇ ਰਾਜਾ ਤੋਂ ਭਿਖਸ਼ੂ ਕਰ ਦੇਂਦਾ ਹੈ।

ਇਕ ਮਹਾਤਮਾ ਫਿਰਦੇ ਫਿਰਦੇ ਬਾਦਸ਼ਾਹ ਦੀ ਕਚਹਿਰੀ ਪਹੁੰਚੇ, ਅਗੋਂ ਬਾਦਸ਼ਾਹ ਨੇ ਪੁਛਿਆ ਫਕੀਰ ਜੀ! ਪਰਮਾਤਮਾ ਕੀ ਕੰਮ ਕਰਦਾ ਹੈ?

ਮਹਾਤਮਾ ਨੇ ਕਿਹਾ, ਹੇ ਰਾਜਨ! ਇਸ ਸਵਾਲ ਦਾ ਉੱਤਰ ਜੇ ਤੂੰ ਲੈਣਾ ਹੈ ਤਾਂ ਮੇਰੇ ਵਾਲੀ ਜਗ੍ਹਾਂ 'ਤੇ ਤੂੰ ਆ ਕੇ ਖਲੋ ਤੇ ਮੈਂ ਤੇਰੇ ਵਾਲੀ ਜਗ੍ਹਾਂ 'ਤੇ ਬੈਠਾਂ।

ਬਾਦਸ਼ਾਹ ਉਸੇ ਵੇਲੇ ਤਖ਼ਤ ਤੋਂ ਉਤਰ ਕੇ ਨੀਵੇਂ ਥਾਂ ਆ ਖਲੋਤਾ ਤੇ ਫ਼ਕੀਰ ਜੀ ਤਖ਼ਤ ਉਤੇ ਬੈਠ ਗਏ।

ਬਾਦਸ਼ਾਹ ਨੇ ਕਿਹਾ-ਉੱਤਰ ਦਿਓ।

ਫ਼ਕੀਰ ਨੇ ਕਿਹਾ, ਤੂੰ ਅਜੇ ਸਮਝਿਆ ਨਹੀਂ ? ਪਰਮੇਸ਼ਰ ਏਹੋ ਕੰਮ ਕਰਦਾ ਹੈ, ਤੈਂ ਬਾਦਸ਼ਾਹ ਨੂੰ ਨੀਚੇ

ਖੜਾ ਕਰ ਦਿੱਤਾ ਹੈ ਤੇ ਮੈਂ ਗਰੀਬ ਫ਼ਕੀਰ ਨੂੰ ਤਖ਼ਤ ਉਤੇ ਬਿਠਾ ਦਿੱਤਾ ਹੈ।

*ਯਥਾ:*-ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ॥ *(ਪੰਨਾ ੧੨੬੭)*

**ਦੂਜਾ ਭਾਵ—**

ਭੇਖਾਰੀ ਪਾਸੋਂ ਰਾਜ ਕਰਵਾਇਆ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਛੋਲਿਆਂ ਦੀਆਂ ਹੋਲਾਂ ਖਾ ਕੇ ਬੱਚੇ ਨੂੰ ਵਰ ਦਿੱਤਾ-

***ਸੱਥਰ ਤੇਰਾ ਲੇਫ ਨਿਹਾਲੀ, ਭਾਉ ਤੇਰਾ ਪਕਵਾਨ।***
***ਨਾਨਕ ਸਿਫਤੀ ਗਜਿਆ, ਆਉ ਬਹੋ ਸੁਲਤਾਨ।***

ਅਤੇ ਰਾਜਾ ਤੋਂ ਭਿਖਾਰੀ ਕੀਤਾ ਭਰਥਰੀ ਨੂੰ, ਜਿਸ ਨੇ ਆਪਣਾ ਸਾਰਾ ਰਾਜ ਭਾਗ ਇਸਤ੍ਰੀ, ਪੁਤ੍ਰ ਆਦਿਕ ਛੱਡ ਕੇ ਭਗਵੇਂ ਬਸਤ੍ਰ ਪਾ ਕੇ ਭਿੱਖਿਆ ਮੰਗੀ।

**ਤੀਜਾ ਭਾਵ—**

## ਭੇਖਾਰੀ ਤੇ ਰਾਜੁ ਕਰਾਵੈ

### ਸਾਖੀ—ਸੰਤਾਂ ਦੀ

ਇਕ ਰਾਜਾ ਮਹਾਂ ਪੁਰਸ਼ਾਂ ਦਾ ਸਤਿਸੰਗੀ ਸੀ ਤੇ ਉਹਨਾਂ ਸੰਤਾਂ ਦੀ ਬੜੀ ਸ਼ਰਧਾ ਤੇ ਪਿਆਰ ਨਾਲ ਸੇਵਾ ਕੀਤਾ ਕਰਦਾ ਸੀ। ਇਕ ਸਮੇਂ ਮਹਾਂ ਪੁਰਸ਼ਾਂ ਪਾਸੋਂ ਵੈਰਾਗ ਦੇ ਬਚਨ ਸੁਣ ਕੇ ਹਿਰਦਾ ਦ੍ਰਵ ਆਇਆ। ਮਹਾਂ ਪੁਰਸ਼ਾਂ ਨੂੰ ਬੇਨਤੀ ਕਰਕੇ ਕੁਝ ਸਮੇਂ ਲਈ ਰਾਜ ਪ੍ਰਬੰਧ ਸੌਂਪ ਕੇ ਆਪ ਜੰਗਲ ਵਿਚ ਤਪਸਿਆ ਕਰਨ ਲੱਗ ਪਿਆ। ਇਧਰ ਮਹਾਂ ਪੁਰਸ਼ ਰਾਜ ਨੀਤੀ ਨੂੰ ਨਹੀਂ ਜਾਣਦੇ ਸਨ।

''ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿਆਈ॥'' *(ਪੰਨਾ ੧੨੯੯)*

ਵਾਲੀ ਅਵਸਥਾ ਸੀ।

ਗਵਾਂਢੀ ਰਾਜੇ ਨੂੰ ਇਸ ਗੱਲ ਦਾ ਪਤਾ ਲੱਗਿਆ ਕਿ ਪਰਜਾ ਦੇ ਲੋਕ ਤਾਂ ਸੰਤਾਂ ਨੇ ਭਜਨ ਸਿਮਰਨ ਵਿਚ ਜੋੜ ਦਿੱਤੇ ਹਨ, ਰਾਜ ਪ੍ਰਬੰਧ ਕੋਈ ਨਹੀਂ ਕਰਦਾ ਤਦ ਉਸ ਨੇ ਵਿਚਾਰ ਕੀਤੀ ਕਿ ਮੈਂ ਕਿਉਂ ਨਾ ਚੜ੍ਹਾਈ ਕਰਕੇ ਉਸ ਰਾਜ ਨੂੰ ਆਪਣੇ ਰਾਜ ਵਿਚ ਮਿਲਾ ਲਵਾਂ? ਸੋ ਉਸ ਨੇ ਫੌਜਾਂ ਸਮੇਤ ਚੜ੍ਹਾਈ ਕਰ ਦਿੱਤੀ।

ਇਧਰ ਵਜ਼ੀਰਾਂ ਤੇ ਅਹਿਲਕਾਰਾਂ ਨੂੰ ਪਤਾ ਲੱਗਾ ਕਿ ਕੋਈ ਗਨੀਮ ਚੜ੍ਹ ਕੇ ਆ ਰਿਹਾ ਹੈ। ਮਹਾਂ ਪੁਰਸ਼ਾਂ ਪਾਸ ਬੇਨਤੀ ਕੀਤੀ ਕਿ ਆਪ ਸਾਨੂੰ ਤਿਆਰੀ ਦਾ ਹੁਕਮ ਦਿਓ। ਸੰਤਾਂ ਕਿਹਾ, 'ਹਲਵਾ ਤਿਆਰ ਕਰੋ' ਫਿਰ ਦੂਸਰੇ ਦਿਨ ਬੇਨਤੀ ਕੀਤੀ ਹੁਕਮ ਦਿਓ ਫੌਜ ਤਿਆਰੀ ਕਰੇ। ਸੰਤਾਂ ਕਿਹਾ, 'ਹਲਵਾ ਬਣਾ ਕੇ ਸਭ ਨੂੰ ਖੁਆ ਦਿਓ।'

ਇਸ ਤਰ੍ਹਾਂ ਚਾਰ ਦਿਨ ਹਲਵਾ ਬਣਦਾ ਰਿਹਾ, ਇਧਰੋਂ ਗਨੀਮ ਰਾਜਾ ਵੀ ਸ਼ਹਿਰ ਦੇ ਪਾਸ ਪੁੱਜ ਗਿਆ। ਫਿਰ ਵਜ਼ੀਰ ਦੀ ਬੇਨਤੀ ਕਰਨ 'ਪਰ ਸੰਤਾਂ ਪਾਸੋਂ ਉੱਤਰ ਮਿਲਿਆ 'ਦੱਬ ਕੇ ਹਲਵਾ ਤਿਆਰ ਕਰੋ, ਆਪ ਵੀ ਖਾਵੋ ਉਸ ਨੂੰ ਵੀ ਸਾਥੀਆਂ ਸਮੇਤ ਖੁਆਓ।' ਸੋ ਇਸੇ ਤਰ੍ਹਾਂ ਹੀ ਕੀਤਾ ਗਿਆ, ਜਦੋਂ ਗਨੀਮ ਰਾਜਾ ਸੰਤਾਂ ਦੇ ਪਾਸ ਆਇਆ ਤਾਂ ਸੰਤਾਂ ਨੇ ਆਪਣੀ ਫਟੀ ਹੋਈ ਕੰਬਲੀ ਚੁੱਕ ਕੇ ਕਿਹਾ-''ਲੈ ਭਾਈ! ਚਾਰ ਦਿਨ ਹਲਵਾ ਅਸੀਂ ਖਾ ਲਿਆ, ਹੁਣ ਚਾਰ ਦਿਨ ਤੂੰ ਵੀ ਖਾ ਲੈ।'' ਇਤਨਾ ਕਹਿ ਕੇ ਸੰਤ ਜੰਗਲ ਵਿਚ ਚਲੇ ਗਏ। ਦੇਖੋ! ਪਰਮੇਸ਼ਰ ਨੇ ਪਹਿਲੇ ਭਿਖਾਰੀ ਤੋਂ ਰਾਜਾ ਬਣਾਇਆ, ਫਿਰ ਰਾਜਾ ਤੋਂ ਭਿਖਾਰੀ ਕਰ ਦਿੱਤਾ।

*(ਇਹ ਸਾਖੀ ਸ੍ਰੀ ਮਾਨ ਗਿਆਨੀ ਭਗਵਾਨ ਸਿੰਘ ਜੀ ਦੀ ਸਟੀਕ ਭਗਤ ਬਾਣੀ ਦੇ ੬੪੪ ਪੰਨੇ 'ਪਰ ਛਪੀ ਹੋਈ ਹੈ।)*

**ਚੌਥਾ ਭਾਵ—**

ਭਿਖਾਰੀ ਕਾਲੇ ਦੇ ਭਤੀਜੇ ਸਨ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਕਿਰਪਾ ਕਰਕੇ ਇਹਨਾਂ ਤੋਂ ਰਾਜ ਕਰਾਇਆ। ਇਨ੍ਹਾਂ ਦਾ ਪ੍ਰਸੰਗ ਇਸ ਤਰ੍ਹਾਂ ਹੈ—

## ਸਾਖੀ—ਲੋਹੀਆ ਅਤੇ ਸੰਦਲੀ ਦੀ

ਲੋਹੀਆ ਅਤੇ ਸੰਦਲੀ ਨਾਮ ਕਰਕੇ ਦੋ ਲੜਕੇ ਸਨ, ਇਹਨਾਂ ਦਾ ਪਿਤਾ 'ਰੂਪ ਚੰਦ' ਸਮੇਂ ਅਨੁਸਾਰ ਕਾਲ ਵਸ ਹੋ ਗਿਆ। ਇਹ ਦੋਨੋਂ ਆਪਣੇ ਚਾਚਾ ਕਾਲੇ ਦੇ ਪਾਸ ਰਿਹਾ ਕਰਦੇ ਸਨ।

*ਯਥਾ:-*ਲੋਹੀਆ ਦੂਸਰ ਸੰਦਲੀ* ਬਾਲ ਅਵਸਥਾ ਮਾਂਹਿ॥
ਕਾਲੇ ਕੇਰ ਭਤੀਜ ਦ੍ਵੈ ਪਿਤਾ ਮਾਤ ਮ੍ਰਿਤੂ ਤਾਂਹਿ॥ ੨੪॥
ਅਲਪ ਬੈਸ ਮਹਿ ਦੋਨਹੁ ਰਹੇ॥ ਮਾਤਾ ਪਿਤਾ ਮ੍ਰਿਤੂ ਪਦ ਲਹੇ॥
ਕਾਲੇ ਤਬ ਹਿਤ ਕਰ ਪ੍ਰਤਿਪਾਰੇ॥ ਨਿਜ ਪੁਤ੍ਰਨ ਸਮ ਤਿਨਹੁ ਨਿਹਾਰੇ॥ ੨੫॥

ਜਿਸ ਵੇਲੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਮਾਲਵੇ ਦੀ ਧਰਤੀ ਨੂੰ ਭਾਗ ਲਾਂਦੇ ਹੋਏ ਤੇ ਸਿੱਖਾਂ ਨੂੰ ਅਨੰਦ ਦੇਂਦੇ ਹੋਏ ਕਾਲੇ ਦੇ ਪਾਸ ਪਹੁੰਚੇ ਤਾਂ ਕਾਲੇ ਨੇ ਤਨੋ ਮਨੋ ਹੋ ਕੇ ਗੁਰੂ ਸਾਹਿਬ ਜੀ ਦੀ ਸੇਵਾ ਕਰਕੇ ਅਤੀ ਪ੍ਰਸੰਨਤਾ ਲੀਤੀ । ਇਕ ਦਿਨ ਦੋਹਾਂ ਬੱਚਿਆਂ ਨੂੰ ਸਿਖਾ ਕੇ ਆਪਣੇ ਨਾਲ ਲੈ ਕੇ ਇਕ ਬੱਚੇ ਨੂੰ ਚੁੱਕ ਕੇ ਤੇ ਦੂਜੇ ਨੂੰ ਆਪਣੀ ਉਂਗਲ ਫੜਾ ਕੇ ਗੁਰੂ ਸਾਹਿਬ ਜੀ ਪਾਸ ਆਇਆ। ਉਹਨਾਂ ਨੇ ਆਉਂਦਿਆਂ ਹੀ ਮੱਥਾ ਟੇਕ ਕੇ ਪੇਟ ਵਜਾਉਣਾ, ਅਰਥਾਤ- ਪੇਟ ਤੇ ਹੱਥ ਮਾਰਨਾ ਸ਼ੁਰੂ ਕਰ ਦਿੱਤਾ-

*ਯਥਾ:-*ਇਕ ਦਿਨ ਦੋਨੋਂ ਕੋ ਲੇ ਸੰਗ॥ ਇਕ ਉਠਾਇ ਲਿਯ ਅੰਕ ਉਤੰਗ॥
ਦੁਤੀਏ ਕੋ ਅੰਗੁਰੀ ਗਹਿਵਾਈ॥ ਆਵਤ ਭਾ ਸਮੀਪ ਸੁਖਦਾਈ॥ ੨੬॥
ਮਗ ਮਹਿ ਭਲੇ ਸਿਖਾਵਨ ਕਰੇ॥ ਬੰਦਨ ਠਾਨਿ ਭਏ ਤਬ ਖਰੇ॥
ਦੋਨੋਂ ਬਾਲਿਕ ਥਿਤ ਤਿਸ ਕਾਲਾ॥ ਪੇਟ ਬਜਾਵਤਿ ਹਾਥ ਉਤਾਲਾ॥ ੨੭॥

ਬੱਚਿਆਂ ਦੇ ਇਸ ਤਰ੍ਹਾਂ ਦੇ ਕੌਤਕ ਨੂੰ ਦੇਖ ਕੇ ਹਜ਼ੂਰ ਨੇ ਪੁਛਿਆ-ਹੇ ਕਾਲੇ ! ਇਹ ਬੱਚੇ ਕੀ ਆਖਦੇ ਹਨ?

*ਯਥਾ:-*ਦੇਖ ਕ੍ਰਿਪਾਲ ਤਿਨਹੁ ਕੀ ਢਾਲ॥ ਬੂਝਯੋ ਕਾਲੇ ਕੋ ਸੁ ਹਵਾਲ॥
ਇਹ ਬਾਲਕ ਦੋਨਹੁ ਕਜਾ ਕਰਿਹੀ॥ ਹਾਥ ਪ੍ਰਹਾਰ ਉਦਰ ਪਰ ਧਰਹੀ॥ ੨੮॥

ਉਸ ਵੇਲੇ ਕਾਲੇ ਨੇ ਹੱਥ ਜੋੜ ਕੇ ਕਿਹਾ- ਇਹ ਬੜੇ ਦੀਨ ਹਨ ਇਹਨਾਂ ਦੇ ਮਾਤਾ ਪਿਤਾ ਮਰ ਗਏ ਹਨ, ਮੇਰੇ ਪਾਸ ਰਹਿ ਕੇ ਪਲੇ ਹਨ, ਇਹ ਵਿਚਾਰੇ ਭੁਖੇ ਹਨ ਇਸ ਲਈ ਪੇਟ ਤੇ ਹੱਥ ਮਾਰ ਕੇ ਆਪ ਜੀ ਦੀ ਕਿਰਪਾ ਦੁਆਰੇ ਕੁਝ ਪ੍ਰਾਪਤ ਕਰਨਾ ਚਾਹੁੰਦੇ ਹਨ।

ਇਹ ਗੱਲ ਸੁਣ ਕੇ ਹਜ਼ੂਰ ਨੇ ਕਿਰਪਾ ਦੇ ਘਰ ਵਿਚ ਆ ਕੇ ਕਿਹਾ-

---

**ਵਾਰਤਕ ਪੰਥ ਪ੍ਰਕਾਸ਼ ਦੇ ੩੯੩ ਪੰਨੇ 'ਤੇ ਪੜ੍ਹਿਆ ਹੈ ਕਿ ਕਾਲੇ ਦੇ ਭਤੀਜਿਆਂ ਦਾ ਨਾਂ ਸੰਦਲੀ ਤੇ ਫੂਲ ਹੈ। (ਲੋਹੀਆ ਨਹੀਂ ਹੈ)। ਤਥਾ-ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਜਿਲਦ ਤੀਜੀ ਪੰਨਾ ੨੪੫੫ 'ਪਰ ਭੀ ਰੂਪ ਚੰਦ ਦੇ ਪੁੱਤਰ ਸੰਦਲੀ ਤੇ ਫੂਲ ਲਿਖਿਆ ਹੈ।*

ਜੋ ਛੋਟਾ ਬੱਚਾ ਤੂੰ ਉਪਰ ਉਠਾਇਆ ਹੋਇਆ ਹੈ, ਇਹ ਵੱਡਿਆਂ ਤੋਂ ਵੱਡਾ ਬਣੇਗਾ। ਇਸ ਦਾ ਬੰਸ ਅਧਿਕ ਵਧੇਗਾ। ਇਹ ਵੱਡਾ ਰਾਜਾ ਬੜੀ ਸੈਨਾਂ ਵਾਲਾ ਤੇ ਬੜੇ ਪਦਾਰਥਾਂ ਸਮੇਤ ਹੋਵੇਗਾ। ਘੋੜਿਆਂ ਨੂੰ ਜਮਨਾ ਵਿਚ ਜਾ ਕੇ ਪਾਣੀ ਪਿਲਾਵੇਗਾ, ਭਾਵ ਜਮਨਾ ਤੱਕ ਰਾਜ ਕਰੇਗਾ।

*ਯਥਾ:*-ਸੁਣ ਕੇ ਸ੍ਰੀ ਹਰਿਰਾਇ ਬਖਾਨਾ॥ ਇਹ ਮਹਾਨ ਤੇ ਬਨਹਿ ਮਹਾਨਾ॥
ਜੋ ਤੈਂ ਉਪਰ ਰਖਿਓ ਉਠਾਇ॥ ਇਸ ਕੋ ਬੰਸ ਬਧਹਿ ਅਧਕਾਇ॥ ੩੧॥
ਮਹਿਪਾਲਕ ਬਡ ਸੈਨ ਸਮੇਤਾ॥ ਸਕਲ ਪਦਾਰਥ ਹੋਹਿਂ ਨਿਕੇਤਾ॥
ਜਮਨਾ ਮਹਿ ਜਲ ਪਾਨ ਕਰਾਵੈ॥ ਚਢ ਤੁਰੰਗ ਨਿਜ ਓਜ ਜਨਾਵੈ॥ ੩੨॥
ਬਹੁ ਪੁਸ਼ਤਨ ਲੌ ਰਾਜ ਕਮਾਵਹਿ॥ ਗੁਰ ਸੇਵਕ ਬਣ ਜਗਤ ਸੁਹਾਵੈ॥

ਦੂਜੇ ਲੜਕੇ ਵਾਸਤੇ ਹਜ਼ੂਰ ਨੇ ਇੰਞ ਕਿਹਾ ਹੈ-

ਨੀਚੇ ਬਾਲਕ ਜੋ ਅਬ ਖਰੋ॥ ਇਸ ਕੋ ਬੰਸ ਹੋਹਿ ਜਗ ਖਰੋ॥ ੩੩॥
ਰਾਜ ਸਹਤ ਚੌਧਰਤਾ ਕਰੇ॥ ਨਾਮ ਚੌਧਰੀ ਸਭ ਮਹਿ ਪਰੇ॥
ਬਰ ਕੇ ਸਹਤ ਗੁਰੂ ਕੇ ਬੈਨ॥ ਸੁਨ ਕਾਲਾ ਪ੍ਰਫੁਲਤਾ ਨੈਨ॥ ੩੪॥

ਇਸ ਵਜ੍ਹਾ ਕਰਕੇ ਵਿਚਾਰੇ ਭਿਖਸ਼ੂ ਜੋ ਗਰੀਬ ਕਾਲੇ ਦੇ ਭਤੀਜੇ ਸਨ, ਉਹ ਗੁਰੂ ਦੀਆਂ ਬਖਸ਼ਸ਼ਾਂ ਪਾ ਕੇ ਰਾਜੇ ਮਹਾਰਾਜੇ ਹੋ ਗਏ ਹਨ। *(ਗੁਰ ਪ੍ਰਤਾਪ ਸੂਰਜ ਰਾਸ ੧੦ ਅੰਸੂ ੯)*

ਅਤੇ ਰਾਜੇ ਗੋਪੀ ਚੰਦ ਨੂੰ ਭਿਖਸ਼ੂ ਕਰ ਦਿੱਤਾ।

*ਯਥਾ-* ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥ *(ਪੰਨਾ ੪੩੭)*

ਜਿਸ ਤਰ੍ਹਾਂ ਅਗੋਂ ਇਹਨਾਂ ਦੀ ਪੁਸ਼ਤ ਚਲੀ ਹੈ, ਉਹ ਵੇਰਵਾ ਸ਼ਜਰੇ ਰਾਹੀਂ ਪੜ੍ਹੋ।

## ਪ੍ਰਣਾਲੀ

ਕਾਲੇ ਦੇ ਭਰਾ ਦਾ ਨਾਮ ਰੂਪ ਚੰਦ ਸੀ, ਇਹਨਾਂ ਦੋਹਾਂ ਦੇ ਪਿਉ ਦਾ ਨਾਮ ਮੋਹਨ ਸੀ।

ਰੂਪ ਚੰਦ ਦੇ ਦੋ ਪੁਤਰ ਸਨ—(੧) ਸੰਦਲੀ, (੨) ਫੂਲ।

ਅਗੋਂ ਫੂਲ ਦੇ ੬ ਪੁੱਤਰ ਹੋਏ ਹਨ। ਫੂਲ ਦੇ ਸਮੇਂ ਦਿੱਲੀ ਦੇ ਤਖ਼ਤ 'ਪਰ ਬਾਦਸ਼ਾਹ ਸ਼ਾਹਜਹਾਨ ਸੀ। ਸ਼ਾਹਜਹਾਨ ਨੇ ਹੀ ਇਲਾਕੇ ਦੇ ਹਾਕਮਾਂ ਦੇ ਕਹਿਣ ਤੇ ਫੂਲ ਨੂੰ ਇਲਾਕੇ ਦਾ ਚੌਧਰੀ ਬਣਾ ਦਿੱਤਾ ਸੀ।

੧. ਭਾਈ ਤਿਲੋਕਾ, ੨. ਭਾਈ ਰਾਮਾ, ੩. ਰਘੂ, ੪. ਚੰਨੂ, ੫. ਝੰਡੂ, ੬. ਤਖ਼ਤ ਮਲ।

ਭਾਈ ਤਿਲੋਕ ਤੇ ਭਾਈ ਰਾਮਾ ਇਹਨਾਂ ਦੋਹਾਂ ਨੇ ਗੁਰੂ ਕੀ ਕਾਂਸ਼ੀ ਦਮਦਮੇ ਸਾਹਿਬ ਦਸਮੇਸ਼ ਪਿਤਾ ਜੀ ਦੀ ਸੇਵਾ ਵਿਚ ਰਹਿ ਕੇ ਹਜ਼ੂਰ ਤੋਂ ਅੰਮ੍ਰਿਤ ਛਕਿਆ ਹੈ ਅਤੇ ਚਮਕੌਰ ਸਾਹਿਬ ਦੀ ਪਾਵਨ ਧਰਤੀ ਵਿਖੇ ਸਾਹਿਬ ਅਜੀਤ ਸਿੰਘ, ਸਾਹਿਬ ਜੁਝਾਰ ਸਿੰਘ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਮੇਂ ਸਰੀਰ ਸਸਕਾਰ ਕਰਨ ਦੀ ਸੇਵਾ ਭੀ ਇਹਨਾਂ ਨੇ ਹੀ ਭੇਸ ਬਦਲ ਕੇ ਕੀਤੀ ਸੀ।

ਭਾਈ ਤਿਲੋਕ ਦਾ ਨਾਮ ਭਾਈ ਤਿਲੋਕ ਸਿੰਘ ਤੇ ਭਾਈ ਰਾਮੇ ਦਾ ਨਾਮ ਭਾਈ ਰਾਮ ਸਿੰਘ ਹੋਇਆ।

ਭਾਈ ਤਿਲੋਕ ਸਿੰਘ ਨਾਭੇ ਤੇ ਜੀਂਦ ਦਾ ਵਡੇਰਾ ਹੋਇਆ।

ਭਾਈ ਰਾਮ ਸਿੰਘ ਪਟਿਆਲੇ ਦਾ ਵਡੇਰਾ ਹੋਇਆ।

ਇਹਨਾਂ ਦੀ ਪ੍ਰਣਾਲੀ ਦਾ ਵੇਰਵਾ ਇਸ ਪ੍ਰਕਾਰ ਹੈ:-

## ਰਿਆਸਤ ਪਟਿਆਲੇ ਦਾ ਸ਼ਜਰਾ ਇਹ ਹੈ-

| ਜਨਮ | ਭਾਈ ਫੂਲ ਜੀ | ਦਿਹਾਂਤ |
|---|---|---|
| ਸੰ: ੧੬੩੯ | ਭਾਈ ਰਾਮ ਸਿੰਘ ਜੀ ਪਟਿਆਲੇ ਦਾ ਵਡੇਰਾ ਹੋਇਆ ਹੈ | ਸੰ: ੧੭੧੪ |
| | ਬਾਬਾ ਆਲਾ ਸਿੰਘ ਜੀ (ਇਸ ਨੇ ੧੮੦੯ ਬਿ: ਵਿਚ ਪਟਿਆਲਾ ਅਬਾਦ ਕੀਤਾ) | ਸੰ: ੧੭੬੫ |
| | ਟਿਕਾ ਸਰਦੂਲ ਸਿੰਘ | ਸੰ: ੧੭੫੩ |
| ਸੰ: ੧੭੪੮ | ਰਾਜਾ ਅਮਰ ਸਿੰਘ | ਸੰ: ੧੭੮੧ |
| ਸੰ: ੧੭੭੩ | ਰਾਜਾ ਸਾਹਿਬ ਸਿੰਘ | ਸੰ: ੧੮੧੩ |
| ਸੰ: ੧੭੯੮ | ਮਹਾਰਾਜਾ ਕਰਮ ਸਿੰਘ | ਸੰ: ੧੮੪੫ |
| ਸੰ: ੧੮੨੩ | ਮਹਾਰਾਜਾ ਨਰੇਂਦ੍ਰ ਸਿੰਘ | ਸੰ: ੧੮੬੨ |
| ਸੰ: ੧੮੫੨ | ਮਹਾਰਾਜਾ ਮਹਿੰਦ੍ਰ ਸਿੰਘ | ਸੰ: ੧੮੭੬ |
| ਸੰ: ੧੮੭੨ | ਮਹਾਰਾਜਾ ਰਾਜੇਂਦ੍ਰ ਸਿੰਘ | ਸੰ: ੧੯੦੦ |
| ਸੰ: ੧੮੯੧ | ਮਹਾਰਾਜਾ ਭੂਪਿੰਦ੍ਰ ਸਿੰਘ | ਸੰ: ੧੯੩੯ |
| ਸੰ: ੧੯੧੩ | ਮਹਾਰਾਜਾ ਯਾਦਵਿੰਦ੍ਰ ਸਿੰਘ (ਅੱਜ ਕੱਲ ਹੈ) | |

## ਰਿਆਸਤ ਨਾਭੇ ਦਾ ਸ਼ਜਰਾ ਇਹ ਹੈ-

| ਜਨਮ | | ਦਿਹਾਂਤ |
|---|---|---|
| | ਭਾਈ ਤਿਲੋਕ ਸਿੰਘ ਨਾਭੇ ਦਾ ਵਡੇਰਾ ਹੋਇਆ ਹੈ | |
| | ਭਾਈ ਗੁਰਦਿਤ ਸਿੰਘ | ਸੰ: ੧੭੫੪ |
| | ਭਾਈ ਸੂਰਤੀਆ ਸਿੰਘ | ਸੰ: ੧੭੫੨ |
| | ਭਾਈ ਹਮੀਰ ਸਿੰਘ | ਸੰ: ੧੭੮੩ |
| ਸੰ: ੧੭੭੫ | ਰਾਜਾ ਜਸਵੰਤ ਸਿੰਘ | ਸੰ: ੧੮੪੦ |
| ਸੰ: ੧੮੨੨ | ਰਾਜਾ ਦੇਵਿੰਦ੍ਰ ਸਿੰਘ | ਸੰ: ੧੮੬੫ |
| ਸੰ: ੧੮੪੦ | ਰਾਜਾ ਭਰਪੂਰ ਸਿੰਘ ਦਿਹਾਂਤ ੧੮੬੩ — ਰਾਜਾ ਭਗਵਾਨ ਸਿੰਘ ਜਨਮ ੧੮੪੨ | ਸੰ: ੧੮੭੧- |
| | ਰਾਜਾ ਭਰਪੂਰ ਸਿੰਘ ਅਤੇ ਰਾਜਾ ਭਗਵਾਨ ਸਿੰਘ ਦੇ ਉਲਾਦ ਨਹੀਂ ਸੀ ਇਸ ਲਈ ਬਡਰੁਖਾਂ ਦੇ ਸਰਦਾਰ ਹੀਰਾ ਸਿੰਘ ਜੀ ਜੋ ਰਿਆਸਤ ਦੇ ਹੱਕਦਾਰ ਸਨ, ੧੦ ਅਗਸਤ ਸੰਨ ੧੮੭੧ ਨੂੰ ਨਾਭੇ ਦੇ ਰਾਜਾ ਥਾਪੇ ਗਏ। | |
| ਸੰ: ੧੮੪੩ | ਮਹਾਰਾਜਾ ਹੀਰਾ ਸਿੰਘ ਜੀ | ਸੰ: ੧੯੧੧ ੨੫ ਦਸੰਬਰ |
| ਸੰ: ੧੮੮੩ ੪ ਮਾਰਚ ੨੨ ਫਗਣ ਸੰ: ੧੯੩੯ | ਮਹਾਰਾਜਾ ਰਿਪੁਦਮਨ ਸਿੰਘ ਜੀ ਆਪ ੧੧ ਮਾਘ ਸੰਮਤ ੧੯੬੮ ਜਨਵਰੀ ੨੪ ਸੰਨ ੧੯੧੨ ਨੂੰ ਨਾਭੇ ਰਾਜ-ਗੱਦੀ 'ਤੇ ਵਿਰਾਜੇ। | |
| ਸੰ: ੧੯੧੯ ੨੧ ਸਤੰਬਰ | ਮਹਾਰਾਜਾ ਪ੍ਰਤਾਪ ਸਿੰਘ (ਅੱਜ ਕੱਲ ਹੈ) | |

# ਰਿਆਸਤ ਜੀਂਦ ਦਾ ਸ਼ਜਰਾ ਇਹ ਹੈ-

| ਜਨਮ | ਭਾਈ ਤਿਲਕ ਸਿੰਘ ਜੀ | ਦਿਹਾਂਤ |
|---|---|---|
| | (ਭਾਈ ਗੁਰਦਿੱਤ ਸਿੰਘ ਇਹ ਨਾਭੇ ਦਾ ਵਡੇਰਾ ਹੋਇਆ ਹੈ) ਭਾਈ ਸੁਖਚੈਨ ਸਿੰਘ ਇਹ ਜੀਂਦ ਦਾ ਵਡੇਰਾ ਹੋਇਆ ਹੈ | ਸੰਨ ੧੭੫੧ |
| | ਰਾਜੇ ਸੁਖਚੈਨ ਸਿੰਘ ਤੋਂ | |
| ਸੰ: ੧੭੩੮ | ਰਾਜਾ ਗਜਪਤ ਸਿੰਘ | ਸੰਨ ੧੭੮੯ |
| | ਬੀਬੀ ਰਾਜ ਕੌਰ ਰਾਜਾ ਭਾਗ ਸਿੰਘ ਬਿ: ੧੮੧੯ ਭੂਪ ਸਿੰਘ ਇਹ ਬਜੀਦਪੁਰ ਤੇ ਬਡਰੁਖਾਂ ਦਾ ਵਡੇਰਾ ਹੋਯਾ ਹੈ | ਸੰਨ ੧੮੧੫ |
| | ਰਾਜਾ ਫ਼ਤਹਿ ਸਿੰਘ | ਸੰਨ ੧੮੨੨ |
| | ਰਾਜਾ ਸੰਗਤ ਸਿੰਘ | ਸੰਨ ੧੮੩੪ |
| | ਰਾਜਾ ਸੰਗਤ ਸਿੰਘ ਦੇ ਸੰਤਾਨ ਨਹੀਂ ਸੀ, ਇਸ ਲਈ ਸ੍ਰ: ਭੂਪ ਸਿੰਘ ਦੀ ਔਲਾਦ ਵਿਚੋਂ ਸ੍ਰ: ਸਰੂਪ ਸਿੰਘ ਜੀਂਦ ਦਾ ਰਾਜਾ ਸੰਨ ੧੮੩੭ ਵਿਚ ਥਾਪਿਆ ਗਿਆ। | |
| | ਰਾਜਾ ਸਰੂਪ ਸਿੰਘ | ਸੰਨ ੧੮੬੪ |
| | ਰਾਜਾ ਰਘੁਬੀਰ ਸਿੰਘ | ਸੰਨ ੧੮੮੭ |
| | ਟਿੱਕਾ ਬਲਬੀਰ ਸਿੰਘ | ਸੰਨ ੧੮੮੩ |
| ਸੰ: ੧੮੭੯ ੧੧ ਅਕਤੂਬਰ | ਮਹਾਰਾਜਾ ਰਣਬੀਰ ਸਿੰਘ | |
| ਸੰ: ੧੯੧੮ ੨੫ ਸਤੰਬਰ | ਟਿੱਕਾ ਰਾਜਬੀਰ ਸਿੰਘ | |

ਸ੍ਰਦਾਰ ਗਜਪਤ ਸਿੰਘ ਜੀਂਦ ਵਾਲੇ ਰਾਜੇ ਦੀ ਸਪੁਤ੍ਰੀ

## ਬੀਬੀ ਰਾਜ ਕੌਰ

ਸਰਦਾਰ ਮਹਾਂ ਸਿੰਘ ਸ਼ੁਕ੍ਰ ਚੱਕੀਏ ਨਾਲ ਸੰਨ ੧੭੭੪ ਵਿਚ ਗੁਜਾਰਾਂ ਵਾਲੇ ਵਿਆਹੀ ਗਈ। ਇਸ ਦੀ ਕੁੱਖ ਤੋਂ ਸਨਮਾਨ ਯੋਗ ਹਸਤੀ ਸ਼ੇਰੇ ਪੰਜਾਬ ਮਹਾਰਾਜਾ **ਰਣਜੀਤ ਸਿੰਘ** ਜੀ ਦਾ ਜਨਮ ਸੰਨ ੧੭੮੦ ਨਵੰਬਰ ੨, ਬਿਕ੍ਰਮੀ ਸੰਮਤ ੧੮੩੭ ਵਿਚ ਗੁਜਰਾਂ ਵਾਲੇ ਹੋਇਆ ਹੈ। ਇਸ ਗੱਲ ਦਾ ਸਬੂਤ ਟ੍ਰੈਵਲਜ਼ ਇਨ ਇੰਡੀਆ-ਸਿੰਧ ਐਂਡ ਦੀ ਪੰਜਾਬ, ਵੌਨ ਅਰਲਚ ਜਿਲਦ ੧ ਸਫਾ ੧੬੪ ਵਿਚ ਵੇਖੋ।

ਮਹਾਰਾਜਾ ਜੀ ਦੇ ਜਨਮ ਅਸਥਾਨ ਵਾਲੀ ਜਗ੍ਹਾਂ 'ਤੇ ਪਾਕਿਸਤਾਨ ਬਣਨ ਤੋਂ ਪਹਿਲਾਂ ਮਿਊਂਨਿਸਪਲ ਕਮੇਟੀ ਦਾ ਦਫ਼ਤਰ ਤੇ ਟਾਊਨ ਹਾਲ ਸੀ ਅਤੇ ਲੱਕੜ ਦੇ ਬੋਰਡ 'ਪਰ ਇਹ ਅੱਖਰ ਲਿਖੇ ਹੋਏ ਸਨ-

ਜਨਮ ਅਸਥਾਨ ਮਹਾਰਾਜਾ ਰਣਜੀਤ ਸਿੰਘ ਸਾਹਿਬ

(ਅੱਜ ਕੱਲ ਦਾ ਪਤਾ ਨਹੀਂ ਹੈ।)

## ਫੂਲ ਵੰਸ ਦਾ ਵੇਰਵਾ ਇਸ ਪ੍ਰਕਾਰ ਹੈ-

ਯਦੁਵੰਸੀ ਭਟੀ ਰਾਜਪੂਤਾਂ ਵਿਚ ਜੈਸਲ ਪ੍ਰਤਾਪੀ ਜੋਧਾ ਹੋਇਆ ਹੈ। ਜਿਸ ਨੇ ਸੰਮਤ ੧੦੧੩ ਵਿਚ ਜੈਸਲਮੇਰੁ ਨਗਰ ਵਸਾਇਆ। ਜੋ ਹੁਣ ਰਾਜਪੂਤਾਨੇ ਅੰਦਰ ਪ੍ਰਸਿੱਧ ਰਾਜਧਾਨੀ ਹੈ।

ਜੈਸਲ ਦੇ ਪੁੱਤਰ ਹੇਮ ਤੋਂ (ਜਿਸ ਨੂੰ ਹੇਮ ਹੇਲ ਅਤੇ ਭੀਮ ਭੀ ਆਖਦੇ ਹਨ) ਛੇਵੀਂ ਪੀੜ੍ਹੀ ਸਿੱਧੂ ਹੋਇਆ। ਜਿਸ ਤੋਂ ਸਿੱਧੂ ਗੋਤ ਚਲਿਆ।

ਸਿੱਧੂ ਤੋਂ ਨੌਵੀਂ ਪੀੜ੍ਹੀ ਬਰਾੜ ਹੋਇਆ, ਜਿਸ ਤੋਂ ਬੰਸ ਦੀ ਸੰਗਿਆ ਬਰਾੜ ਹੋਈ। ਬਰਾੜ ਤੋਂ ਬਾਰ੍ਹਵੀਂ ਪੀੜ੍ਹੀ ਪਰਮ ਪ੍ਰਤਾਪੀ ਬਾਬਾ ਫੂਲ ਜੀ ਹੋਏ, ਜਿਸ ਤੋਂ ਫੂਲ ਬੰਸ ਪ੍ਰਸਿੱਧ ਹੋਇਆ।

*(ਮਹਾਨ ਕੋਸ਼ ਪਹਿਲੀ ਐਡੀਸ਼ਨ ਸਫ਼ਾ ੨੪੫੩)*

ਇਸ ਫੂਲ ਦਾ ਫਲ ਰੂਪ ਪਟਿਆਲਾ, ਨਾਭਾ ਅਤੇ ਜੀਂਦ (ਸੰਗਰੂਰ) ਤਿੰਨ ਰਿਆਸਤਾਂ ਪੰਜਾਬ ਵਿਚ ਸਿੱਖਾਂ ਦਾ ਮਾਣ ਤਾਣ ਹਨ। ਪਰ ਹੁਣ ਭਾਰਤ ਸਵਤੰਤਰ ਹੋ ਜਾਣ ਉਪਰੰਤ ਇਹਨਾਂ ਦੀ ਕੋਈ ਵੱਖ ਵਿਸ਼ੇਸ਼ਤਾ ਨਹੀਂ ਰਹੀ।

(ਨੋਟ-ਇਸੇ ਭਗਤ ਬਾਣੀ ਦੇ ੨੬੮ ਪੰਨੇ 'ਪਰ ਜੋ ਹੇਠਾਂ ਫੁਟ ਨੋਟ ਹੈ, ਉਸ ਵਿਚ ਕਾਲੇ ਦੇ ਭਤੀਜਿਆਂ ਦਾ ਨਾਮ ਸੰਦਲੀ ਤੇ ਫੂਲ ਹੈ।)

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੋ "ਸਿੱਖ ਇਤਿਹਾਸ" ਸੰਨ ੧੯੬੦ ਜੂਨ ਵਿਚ ਛਾਪਿਆ ਹੈ, ਉਸ ਦੇ ੨੬੩ ਪੰਨੇ 'ਪਰ ਵੀ ਕਾਲੇ ਦੇ ਭਤੀਜਿਆਂ ਦਾ ਨਾਮ ਸੰਦਲੀ ਤੇ ਫੂਲ ਲਿਖਿਆ ਹੈ।

## ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥ ੩ ॥

ਖਲ ਮੂਰਖ=ਅਤਿਅੰਤ ਮੂਰਖ ਤੋਂ ਪੰਡਿਤ ਕਰਦਾ ਹੈ ਅਤੇ ਪੰਡਿਤ ਤੋਂ ਅਤੀ ਮੂਰਖ ਕਰ ਦਿੰਦਾ ਹੈ। ਜਿਵੇਂ-

ਅਤਿਅੰਤ ਮੂਰਖ 'ਕਾਲੀ ਦਾਸ' ਸੀ, ਉਸ ਨੂੰ ਬੜਾ ਭਾਰੀ ਪੰਡਿਤ ਕਰ ਦਿੱਤਾ।

## ਸਾਖੀ—ਕਾਲੀ ਦਾਸ ਦੀ

ਇਕ ਮਹਾਨ ਵਿਦਵਾਨ ਪੰਡਿਤ ਸੀ, ਉਸ ਦੇ ਘਰ ਇਕ ਦਿਵਜ ਸਰੂਪ ਵਾਲੀ ਕੰਨਿਆ ਪੈਦਾ ਹੋਈ ਪੁੱਤਰ ਕੋਈ ਨਹੀਂ ਸੀ। ਲੜਕੀ ਨੂੰ ਹੀ ਪੁੱਤਰ ਜਾਣ ਕੇ ਪਾਲਿਆ ਤੇ ਸਮੇਂ ਅਨੁਸਾਰ ਉਸ ਨੂੰ ਚੰਗਾ ਪੜ੍ਹਾਇਆ। ਜਦ ਵਿਦਿਆ ਵਿਚ ਨਿਪੁੰਨ ਹੋ ਗਈ ਤਾਂ ਉਸ ਦਾ ਨਾਮ ਵੀ ਵਿਦਿਆ ਰੱਖ ਦਿੱਤਾ।

ਇਕ ਦਿਨ ਇਸ ਦਾ ਪਿਤਾ ਕੁਝ ਪਾਠ ਕਰ ਰਿਹਾ ਸੀ, ਵਿਦਿਆ ਪਾਸ ਬੈਠੀ ਸੁਣ ਰਹੀ ਸੀ, ਇਕ ਜਗ੍ਹਾਂ ਉਹ ਭੁਲ ਗਿਆ ਤਾਂ ਉਸ ਲੜਕੀ ਨੇ ਹੰਕਾਰ ਦੇ ਸਹਿਤ ਕਿਹਾ—'ਅਸੁਧ ਵਕਤਬਯੰ।'

ਇਤਨੀ ਗੱਲ ਸੁਣ ਕੇ ਪਿਤਾ ਨੂੰ ਗੁੱਸਾ ਆ ਗਿਆ ਕਿ ਇਹ ਮੇਰੀ ਹੀ ਪੜ੍ਹਾਈ ਹੋਈ ਮੈਨੂੰ ਹੀ ਅਸ਼ੁੱਧ ਵਕਤਾ ਕਹਿੰਦੀ ਹੈ। ਬੋਲਿਆ—ਅਰੀ ਮੂਰਖ ! ਤੈਨੂੰ ਆਪਣੀ ਵਿਦਿਆ ਦਾ ਹੰਕਾਰ ਹੈ, ਮੈਂ ਤੇਰੀ ਸ਼ਾਦੀ ਮਹਾਂ ਜੜ੍ਹ ਨਿਰਾਖਰ ਭੱਟਾਚਾਰਜ ਦੇ ਨਾਲ ਕਰਾਂਗਾ, ਫੇਰ ਦੇਖਾਂਗਾ ਤੇਰਾ ਹੰਕਾਰ।

ਇਹ ਗੱਲ ਕਹਿ ਕੇ ਮੂਰਖ ਬ੍ਰਾਹਮਣ ਦੀ ਤਲਾਸ਼ ਕਰਨ ਲੱਗ ਪਿਆ। ਕਾਫੀ ਸਮੇਂ ਦੀ ਖੋਜ ਮਗਰੋਂ ਉਸ ਨੂੰ ਅਤੀ ਖਲ ਮਹਾਂ ਮੂਰਖ ਕਾਲੀ ਦਾਸ ਮਿਲ ਗਿਆ। ਜੋ ਸ਼ਕਲ ਦਾ ਕਾਲਾ ਤੇ ਅਕਲ ਦਾ ਵੀ ਕਾਲਾ ਸੀ। ਉਸ ਨਾਲ ਆਪਣੀ ਕੰਨਿਆਂ ਵਿਆਹ ਦਿੱਤੀ।

ਸ਼ਾਦੀ ਤੋਂ ਮਗਰੋਂ ਲੜਕੀ ਆਪਣੇ ਘਰ ਜਾ ਕੇ ਕਾਲੀ ਦਾਸ ਨੂੰ ਪੁੱਛਣ ਲਗੀ-

''ਕਸ ਮਨ ਸ਼ਾਸਤਰੌ ਅਧੀਤਾਮ' ਦੋ ਤਿੰਨ ਵਾਰੀ ਪੁਛਿਆ ਪਰ ਕਾਲੀ ਦਾਸ ਤਾਂ ਅਤੀ ਮੂਰਖ ਸੀ, ਕੁਝ ਨਾ ਸਮਝਿਆ। ਵਿਦਿਆ ਦੇ ਮੂੰਹ ਵੱਲ ਵੇਖੀ ਜਾਵੇ ਕਿ ਇਹ ਕੀ ਬੋਲਦੀ ਹੈ। ਅਖੀਰ ਸ਼ਾਸਤ੍ਰ ਪ੍ਰਵਿਰਤੀ ਕੰਨਿਆਂ ਜਾਣ ਗਈ ਕਿ ਇਹ ਤਾਂ ਅਤੀ ਮੂਰਖ ਹੈ। ਕ੍ਰੋਧ ਨਾਲ ਉਸ ਨੂੰ ਉਪਰੋਂ ਬਾਰੀ ਵਿਚੋਂ ਹੇਠਾਂ ਸੁਟ ਦਿੱਤਾ। ਹੇਠਾਂ ਦੇਵੀ ਦਾ ਮੰਦਰ ਸੀ, ਕਾਲੀ ਦਾਸ ਉਸ ਦੇ ਉਪਰ ਡਿੱਗਿਆ ਨੱਕ ਅਤੇ ਮੂੰਹ ਤੋਂ ਖੂਨ ਵਹਿ ਤੁਰਿਆ। ਇਤਨੇ ਵਿਚ ਹੀ ਦੇਵੀ ਪ੍ਰਸੰਨ ਹੋ ਕੇ ਪ੍ਰਗਟ ਹੋ ਗਈ ਤੇ ਆਖਦੀ ਹੈ—'ਬਰੰਬਰੂਹ' ਵਰ ਮੰਗ ਤੂੰ ਕੀ ਚਾਹੁੰਦਾ ਹੈਂ ? ਕਾਲੀ ਦਾਸ ਨੇ ਸਮਝਿਆ ਕਿ ਦੇਵੀ ਪੁਛਦੀ ਹੈ ਤੈਨੂੰ ਕਿਸ ਨੇ ਮਾਰਿਆ ਹੈ। ਉਸ ਨੇ ਕਿਹਾ—

''ਵਿਦਿਆ'' ''ਵਿਦਿਆ''

ਭਾਵ, ਮੈਨੂੰ ਵਿਦਿਆ ਨੇ ਧੱਕਾ ਦਿੱਤਾ ਹੈ।

ਦੇਵੀ ਨੇ ਜਾਣਿਆਂ ਕਿ ਇਹ ਵਿਦਿਆ ਵਾਸਤੇ ਵਰ ਮੰਗਦਾ ਹੈ, ਦੇਵੀ ਨੇ ਕਿਹਾ-'ਤਥਾ ਅਸਤੂ' ਉਸੀ ਵੇਲੇ ਚੌਦਾਂ ਪ੍ਰਕਾਰ ਦੀ ਜੋ ਵਿਦਿਆ ਹੈ, ਉਹ ਸਾਰੀ ਸਫੁਰਨ ਹੋ ਗਈ।

ਵਿਦਿਆ ਦੇ ਸਫੁਰਨ ਹੋਣ ਨਾਲ ਆਪਣੀ ਘਰ ਵਾਲੀ ਵਿਦਿਆ ਪਾਸ ਆ ਕੇ ਕਹਿਣ ਲੱਗਾ-

'ਅਪੀ ਪਿਤਾ ਗੁਰੂ ਧਿਕਾਰਨੀ ਪੂਛ ਤਬਯੰ'

ਵਿਦਿਆ ਹੈਰਾਨ ਹੋ ਕੇ ਪੁੱਛਣ ਲੱਗੀ-ਇਹ ਵਿੱਦਿਆ ਕਿਥੋਂ ਪਾਈ ? ਤਾਂ ਉਸ ਨੇ ਦੇਵੀ ਮਾਤਾ ਦਾ ਵਰ ਦੱਸਿਆ ਕਿ ਦੇਵੀ ਮਾਤਾ ਦੀ ਕਿਰਪਾ ਕਰਕੇ ਪਾਈ ਹੈ। ਇਸ ਵਜ੍ਹਾ ਨਾਲ ਉਹ ਪਰਮੇਸ਼ਰ ਅਤੀਅੰਤ ਮੂਰਖਾਂ ਨੂੰ ਪੰਡਿਤ ਕਰ ਦੇਂਦਾ ਹੈ ਅਤੇ ਕਈਆਂ ਤੋਂ ਚੰਗਾ ਵਿਦਵਾਨ ਪੰਡਿਤ ਅਜਾਮਲ ਸੀ, ਉਸ ਨੂੰ ਵੇਸਵਾ ਦੇ ਸੰਗ ਹੋਣ ਕਰਕੇ ਅਤੀਅੰਤ ਮੂਰਤ ਕਰ ਦਿੱਤਾ। ਅਥਵਾ-

## ਸਾਖੀ—ਮੂਰਖ ਝੀਵਰ ਦੀ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜਿਸ ਵੇਲੇ ਪੰਜੋਖਰੇ ਪਿੰਡ ਵਿਚ ਗਏ ਹਨ ਤਾਂ '**ਲਾਲ ਚੰਦ**' ਨਾਮੇ ਹੰਕਾਰੀ ਬ੍ਰਾਹਮਣ ਨੇ ਆ ਕੇ ਕਿਹਾ, ਕਿ ਆਪ ਤਾਂ ਗੀਤਾ ਦਾ ਪਾਠ ਵੀ ਨਹੀਂ ਸੁਣਾ ਸਕਦੇ ਤੇ ਪੂਜਾ ਬੜੀ ਕਰਵਾ ਰਹੇ ਹੋ, ਇਹ ਆਪ ਜੀ ਨੂੰ ਯੋਗਤਾ ਨਹੀਂ ਤਾਂ ਗੁਰੂ ਜੀ ਨੇ ਕਿਹਾ, ਗੀਤਾ ਦਾ ਪਾਠ ਜੇ ਅਸੀਂ ਸੁਣਾਇਆ ਤਾਂ ਕੋਈ ਵੱਡੀ ਗੱਲ ਨਹੀਂ, ਤੂੰ ਜਿਸ ਨੂੰ ਭੀ ਲੈ ਆਵੇਂਗਾ ਗੀਤਾ ਦਾ ਪਾਠ ਤਾਂ ਉਹ ਭੀ ਸੁਣਾ ਸਕਦਾ ਹੈ।

ਇਹ ਗੱਲ ਸੁਣ ਕੇ ਉਸ (ਲਾਲ ਚੰਦ ਬ੍ਰਾਹਮਣ) ਨੇ ਇਕ ਕਾਲੇ ਕਿਟ ਭੜਭੂੰਜੇ ਨੂੰ ਫੜ ਲਿਆਂਦਾ। (ਕਈ ਆਖਦੇ ਹਨ-ਛੱਜੂ ਨਾਮੇ ਝੀਵਰ ਨੂੰ ਉਸ ਲਾਲ ਚੰਦ ਬ੍ਰਾਹਮਣ ਨੇ ਫੜ ਲਿਆਂਦਾ।) ਆਖਣ ਲੱਗਾ ਇਸ ਦੇ ਪਾਸੋਂ ਗੀਤਾ ਦਾ ਪਾਠ ਸੁਣਵਾਓ।

ਗੁਰੂ ਜੀ ਨੇ ਆਪਣੇ ਪਵਿੱਤਰ ਹਸਤ ਕਮਲਾਂ ਦੀ ਸੋਟੀ ਉਸ ਦੇ ਸਿਰ 'ਤੇ ਰੱਖ ਕੇ ਕਿਹਾ-ਬੇਟਾ ! ਅੱਜ ਗੀਤਾ ਦਾ ਪਾਠ ਚੰਗੀ ਤਰ੍ਹਾਂ ਸੁਣਾ ਤਾਂ ਉਸ ਨੇ ਐਸਾ ਪਾਠ ਸਰਲ ਸੁਣਾਇਆ ਜੋ ਸਾਰੇ ਬ੍ਰਾਹਮਣ ਹੈਰਾਨ ਹੋ ਕੇ ਕਹਿਣ ਲੱਗ ਪਏ ਕਿ ਇਸ ਨੂੰ ਤਾਂ ਇਕ ਅੱਖਰ ਵੀ ਨਹੀਂ ਸੀ ਆਉਂਦਾ, ਇਹ ਗੀਤਾ ਦਾ ਪਾਠ ਕਿਵੇਂ ਕਰ ਗਿਆ ਹੈ, ਬਲਕਿ ਹੋਰ ਭੀ ਜਿਤਨੇ ਪ੍ਰਸ਼ਨ ਬ੍ਰਾਹਮਣਾਂ ਦੇ ਮਨ ਵਿਚ ਸਨ, ਉਹ ਆਪ ਹੀ ਕਹਿ ਕੇ ਸਾਰਿਆਂ ਦੇ ਉੱਤਰ ਦੇ ਦਿੱਤੇ।

*ਸ਼ੰਕਾ ਦਸਕ ਹੁਤੀ ਦਿਜ ਮਨ ਮੈ। ਤਿਨ ਬੀਸਕ ਭਾਖੀ ਤਿਹ ਛਿਨ ਮੈਂ।*

ਇਸ ਰੀਤੀ ਨਾਲ ਗੁਰੂ ਜੀ ਨੇ ਅਤੀ ਮੂਰਖ ਭੜਭੂੰਜੇ ਨੂੰ ਪੰਡਿਤ ਕਰ ਦਿੱਤਾ। ਫਿਰ ਆਪਣੀ ਸੋਟੀ ਉਸ ਦੇ ਸਿਰ ਤੋਂ ਚੁੱਕ ਕੇ ਉਸ ਨੂੰ ਪੰਡਿਤ ਤੋਂ ਮੂਰਖ ਕਰ ਦਿੱਤਾ॥ ੩ ॥

(ਇਹ ਪ੍ਰਸੰਗ ਗੁਰ ਪ੍ਰਤਾਪ ਸੂਰਜ ਰਾਸਿ ੧੦ ਅੰਸੂ ੩੮ ਵਿਚ ਪੜ੍ਹੋ।)

## ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥

ਜੋ ਪਰਮਾਤਮਾ ਇਸਤ੍ਰੀ ਤੋਂ ਆਦਮੀ ਕਰ ਦੇਂਦਾ ਹੈ ਅਤੇ ਜੋ ਆਦਮੀ ਤੋਂ ਇਸਤ੍ਰੀ ਕਰ ਦੇਂਦਾ ਹੈ।

## ਪਹਿਲੀ ਸਾਖੀ—ਨਾਰਦ ਮੁਨੀ ਦੀ

ਇਕ ਸਮੇਂ ਨਾਰਦ ਮੁਨੀ ਜੀ ਨੇ ਵਿਸ਼ਨੂੰ ਭਗਵਾਨ ਪਾਸ ਆ ਕੇ ਕਿਹਾ ਮੈਨੂੰ ਆਪਣੀ ਮਾਇਆ ਦਿਖਾਓ। ਵਿਸ਼ਨੂੰ ਭਗਵਾਨ ਜੀ ਨੇ ਕਿਹਾ—ਹੇ ਨਾਰਦ ! ਤੂੰ ਮੇਰੀ ਮਾਇਆ ਨਾ ਵੇਖ। ਇਸ ਤਰ੍ਹਾਂ ਕਹਿ ਕੇ ਟਾਲ ਦਿੱਤਾ ਤਾਂ ਨਾਦਰ ਮੁਨੀ ਜੀ ਨਮਸ਼ਕਾਰ ਕਰਕੇ ਉੱਠ ਆਏ। ਆਉਂਦਿਆਂ ੨ ਰਾਹ ਵਿਚ ਇਕ ਨਦੀ ਆਈ ਕਪੜੇ ਲਾਹ ਕੇ ਉਸ ਵਿਚ ਇਸ਼ਨਾਨ ਕੀਤਾ।

ਜਦ ਨਾਰਦ ਜੀ ਨਦੀ ਚੋਂ ਬਾਹਰ ਨਿਕਲੇ ਤਾਂ ਕਪੜੇ ਅਤੇ ਸਰੀਰ ਦੇ ਸਾਰੇ ਅੰਗ ਇਸਤ੍ਰੀਆਂ ਵਾਲੇ ਹੋ ਗਏ। ਬੜੀ ਹੈਰਾਨੀ ਵਿਚ ਓਥੇ ਬੈਠੇ ਸੋਚਾਂ ਸੋਚਣ ਲੱਗ ਪਏ। ਇਤਨੇ ਨੂੰ ਇਕ ਰਾਜਾ ਓਥੋਂ ਆ ਲੰਘਿਆ। ਸੁੰਦਰ ਔਰਤ ਨੂੰ ਇਕੱਲਿਆਂ ਬੈਠਾ ਦੇਖ ਕੇ ਨਾਲ ਲੈ ਆਇਆ। ਆਪਣੇ ਮੰਦਰਾਂ ਵਿਚ ਪਟਰਾਣੀਆਂ ਵਾਂਗੂ ਸਮਝ ਕੇ ਉਸ ਨਾਲ ਗ੍ਰਹਿਸਤ ਵਾਲਾ ਵਿਹਾਰ ਕਰਨ ਲੱਗ ਪਿਆ। ਕਿਤਨਾਂ ਹੀ ਸਮਾਂ ਓਥੇ ਰਹਿੰਦਿਆਂ ਗੁਜ਼ਰ ਗਿਆ,

ਜੋ ਨਾਰਦ ਰੂਪੀ ਔਰਤ 'ਚੋਂ ੧੨ ਕੰਨਿਆਂ ਤੇ ੬੦ ਪੁੱਤਰ ਪੈਦਾ ਹੋ ਗਏ।

ਦੇਵਨੇਤ ਨਾਲ ਫਿਰ ਕਿਸੀ ਸਮੇਂ ਉਸ ਨਾਰਦ ਰੂਪੀ ਔਰਤ ਨੇ ਘਰੋਂ ਨਿਕਲ ਕੇ ਉਸੇ ਨਦੀ 'ਪਰ ਆ

ਕੇ ਇਸ਼ਨਾਨ ਕੀਤਾ। ਜਦ ਬਾਹਰ ਨਿਕਲੀ ਤਾਂ ਕੀ ਵੇਖਦੀ ਹੈ ਕਿ-ਸਰੀਰ ਦੇ ਸਾਰੇ ਅੰਗ ਅਤੇ ਬਸਤ੍ਰ ਮਰਦਾਂ ਵਾਲੇ ਹੋ ਗਏ ਹਨ।

ਉਸ ਵੇਲੇ ਚਿੱਤ ਵਿਚ ਬੜੀ ਹੈਰਾਨੀ ਹੋਈ ਤੇ ਨਾਰਦ ਜੀ ਬਸਤ੍ਰ ਪਾ ਕੇ ਭਗਵਾਨ ਜੀ ਪਾਸ ਆ ਗਏ ਅੱਗੋਂ ਭਗਵਾਨ ਜੀ ਬਿਨੋਦ ਕੇ ਲੀਏ ਨਾਰਦ ਨੂੰ ਸੈਲ ਕਰਨ ਦੇ ਬਹਾਨੇ ਓਸੇ ਟਿਕਾਣੇ 'ਪਰ ਲੈ ਆਏ, ਜਿਥੇ ਰਾਜਾ ਰਹਿੰਦਾ ਸੀ ਤੇ ਨਾਰਦ ਰੂਪੀ ਔਰਤ ਨੇ ਲੜਕੇ ਲੜਕੀਆਂ ਪੈਦਾ ਕੀਤੇ ਸਨ।

ਵਿਸ਼ਨੂੰ ਭਗਵਾਨ ਜੀ ਨਾਲ ਨਾਰਦ ਨੂੰ ਵੇਖ ਕੇ ਉਹ ਲੜਕੇ ਲੜਕੀਆਂ ਆ ਚਿੰਮੜੇ ਤੇ ਵਿਸ਼ਨੂੰ ਨੂੰ ਆਖਦੇ ਹਨ, "ਤੂੰ ਪੁਰਸ਼ਾਂ ਵਾਲੇ ਕਪੜੇ ਪੁਆ ਕੇ ਸਾਡੀ ਮਾਂ ਨੂੰ ਨਾਲ ਲਈ ਫਿਰਦਾ ਹੈਂ।" ਤਾਂ ਵਿਸ਼ਨੂੰ ਜੀ ਨਾਰਦ ਮੁਨੀ ਵਲ ਤੱਕ ਕੇ ਹੱਸਦੇ ਹਨ ਤੇ ਆਖਦੇ ਹਨ-ਨਾਰਦ ! ਇਹ ਬੱਚੇ ਕੀ ਕਹਿੰਦੇ ਹਨ ? ਪਰ ਨਾਰਦ ਬੜਾ ਹੈਰਾਨ ਹੋਇਆ ਚੁੱਪ ਖੜ੍ਹਾ ਰਿਹਾ ਤਾਂ ਭਗਵਾਨ ਜੀ ਨੇ ਕਿਹਾ-ਹੇ ਨਾਰਦ ! ਮੇਰੀ ਹੋਰ ਮਾਇਆ ਵੇਖਣੀ ਹੈ ? ਤਾਂ ਨਾਰਦ ਚਰਨੀਂ ਪੈ ਕੇ ਕਹਿੰਦਾ ਹੈ, ਬਖਸ਼ ਲਓ ! ਪੁਨਾ- ਨਾਰਦ ਮੁਨੀ ਨੇ ਕਿਹਾ, ਮਹਾਰਾਜ ! ਠੀਕ ਇਹ ਬੱਚੇ ਮੇਰੇ ਹਨ, ਪਰੰਤੂ ਆਪ ਹੁਣ ਕਿਰਪਾ ਕਰਕੇ ਇਨ੍ਹਾਂ ਨੂੰ ਕੋਈ ਮੁਰਾਤਬਾ ਬਖਸ਼ੋ। ਉਸ ਵੇਲੇ ਵਿਸ਼ਨੂੰ ਜੀ ਨੇ "੧੨ ਕੰਨਿਆਂ ਤੋਂ ਬਾਰਾਂ ਰਾਸਾਂ ਬਣਾਈਆਂ ਤੇ ੬੦ ਪੁੱਤਰਾਂ ਤੋਂ ਸਠ ਸੰਮਤੀ ਬਣਾਈ" ਇਸ ਵਜ੍ਹਾ ਨਾਲ ਨਾਰਦ ਮੁਨੀ ਨੂੰ ਪਹਿਲੇ ਪੁਰਸ਼ ਤੋਂ ਨਾਰੀ ਕੀਤਾ ਤੇ ਫਿਰ ਨਾਰੀ ਤੋਂ ਪੁਰਸ਼ ਕੀਤਾ।

## ਦੂਜੀ ਸਾਖੀ—ਮਨੂ ਰਾਜੇ ਦੀ

ਮਨੂ ਨਾਮੇ ਇਕ ਰਾਜਾ ਹੋਇਆ ਹੈ, ਉਸ ਦੇ ਘਰ ਸੰਤਾਨ ਨਹੀਂ ਸੀ। ਉਸ ਨੇ ਵਸ਼ਿਸ਼ਟ ਮਹਾਰਾਜ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਕੋਈ ਐਸਾ ਉਪਾਅ ਦੱਸੋ, ਜਿਸ ਨਾਲ ਮੇਰੇ ਘਰ ਲੜਕਾ ਪੈਦਾ ਹੋਵੇ।

ਵਸ਼ਿਸ਼ਟ ਜੀ ਨੇ ਮਨੂ ਰਾਜੇ ਦੀ ਕਾਮਨਾਂ ਪੂਰਨ ਕਰਨ ਵਾਸਤੇ ਯੱਗ ਅਰੰਭ ਕੀਤਾ। ਪਰ ਮਨੂ ਰਾਜੇ ਦੇ ਘਰ ਵਾਲੀ ਰਾਣੀ ਦੇ ਚਿੱਤ ਵਿਚ ਤੀਬਰ ਖਿਆਲ ਇਹ ਸੀ ਕਿ ਲੜਕੀ ਪੈਦਾ ਹੋਵੇ। ਰਾਣੀ ਨੇ ਆਹੂਤੀਆਂ ਪਾਣ ਵਾਲੇ ਪੰਡਿਤਾਂ ਨੂੰ ਧਨ ਦਾ ਕੁਝ ਕੁ ਲਾਲਚ ਦੇ ਕੇ ਕੰਨਿਆਂ ਦੇ ਨਾਂ 'ਪਰ ਆਹੂਤੀਆਂ ਪਵਾਈਆਂ । ਇਸ ਤੇ ਯੱਗ ਸਮਾਪਤੀ ਪਿੱਛੋਂ ਸਮੇਂ ਅਨੁਸਾਰ ਰਾਜੇ ਦੇ ਘਰ ਲੜਕੀ ਪੈਦਾ ਹੋਈ। ਰਾਣੀ ਤਾਂ ਬਹੁਤ ਪ੍ਰਸੰਨ ਹੋਈ ਪਰ ਰਾਜੇ ਦਾ ਚਿੱਤ ਖੁਸ਼ ਨਾ ਹੋਇਆ। ਰਾਜੇ ਨੇ ਵਸ਼ਿਸ਼ਟ ਜੀ ਨੂੰ ਆ ਕੇ ਉਪਾਲੰਬ (ਉਲਾਂਭਾ) ਦਿੱਤਾ, ਕਿ ਮੇਰਾ ਤਾਂ ਸੰਕਲਪ ਪੂਰਾ ਨਹੀਂ ਹੋਇਆ ਕਿਉਂਕਿ ਕੰਨਿਆਂ ਪੈਦਾ ਹੋ ਗਈ ਹੈ।

ਉਸ ਵੇਲੇ ਵਸ਼ਿਸ਼ਟ ਜੀ ਨੇ ਆਪਣੇ ਮੰਤਰਾਂ ਦੀ ਸ਼ਕਤੀ ਦੁਵਾਰਾ ਕੰਨਿਆਂ ਤੋਂ ਪੁਰਖ ਪੈਦਾ ਕਰਕੇ ਉਸ ਦਾ ਨਾਂ "ਸਦਜਮਨ" ਰੱਖ ਦਿੱਤਾ।

ਇਕ ਦਿਨ ਉਹ ਰਾਜ ਪੁੱਤਰ ਸ਼ਿਕਾਰ ਖੇਡਦਾ ਹੋਇਆ ਹਿਮਾਲੇ ਪਰਬਤ 'ਪਰ ਜਾ ਪਹੁੰਚਾ। ਹਿਮਾਲੇ ਪਰਬਤ 'ਪਰ ਜਾਂਦਿਆਂ ਸਾਰ ਹੀ ਫਿਰ ਉਹ ਪੁਰਸ਼ ਤੋਂ ਇਸਤ੍ਰੀ ਰੂਪ ਹੋ ਗਿਆ ਕਿਉਂਕਿ ਹਿਮਾਲੇ ਪਰਬਤ 'ਪਰ *ਪਾਰਬਤੀ ਦਾ ਸਰਾਪ ਹੈ ਕਿ ਜੋ ਆਦਮੀ ਇਥੇ ਆਵੇਗਾ ਉਹ ਇਸਤਰੀ ਰੂਪ ਹੋ ਜਾਵੇਗਾ।

ਚੰਦ੍ਰਮਾ ਦਾ ਪੁੱਤ੍ਰ ਜੋ 'ਬੁੱਧ' ਹੈ ਉਹ ਆਪਣੇ ਘਰ "ਸਦਜੁਦਨ" ਜੋ (ਕੰਨਿਆਂ ਰੂਪ ਹੋ ਗਈ) ਉਸ ਨੂੰ

*ਇਸ ਤਰ੍ਹਾਂ ਦਾ ਸਰਾਪ ਪਾਰਬਤੀ ਨੇ ਇਸ ਕਰਕੇ ਦਿੱਤਾ ਹੋਇਆ ਹੈ ਕਿ ਇਕ ਦਿਨ ਸ਼ਿਵ ਜੀ ਪਾਰਬਤੀ ਇਕੱਠੇ ਬੈਠੇ ਗ੍ਰਿਹਸਤ ਵਾਲਾ ਵਿਹਾਰ ਕਰ ਰਹੇ ਸਨ ਤੇ ਚਾਰੇ ਭਾਈ ਸਨਕਾਦਕ ਓਥੇ ਆ ਪਹੁੰਚੇ ਪਾਰਬਤੀ ਨੂੰ ਬੜੀ ਸ਼ਰਮ ਆਈ, ਉਸ ਦਿਨ ਤੋਂ ਪਾਰਬਤੀ ਨੇ ਸਰਾਪ ਦੇ ਦਿੱਤਾ ਕਿ ਜੋ ਆਦਮੀ ਇਥੇ ਆਵੇਗਾ ਉਹ ਇਸਤ੍ਰੀ ਰੂਪ ਹੋ ਜਾਵੇਗਾ। ਕਿਉਂਕਿ ਇਸਤ੍ਰੀ ਪਾਸੋਂ ਇਸਤ੍ਰੀ ਨੂੰ ਸੰਕੋਚ ਨਹੀਂ ਹੁੰਦਾ।

ਲੈ ਗਿਆ। ਮਨੂ ਰਾਜਾ ਆਪਣੇ ਪੁੱਤਰ ਨੂੰ ਲੱਭਦਾ ਲੱਭਦਾ ਜਦ 'ਬੁੱਧ' ਦੇ ਘਰ ਪਹੁੰਚਾ ਤਾਂ ਉਸ ਨੂੰ ਪੁੱਤਰ ਮਿਲ ਗਿਆ ਤੇ ਸਾਰੀ ਗੱਲ ਦਾ ਪਤਾ ਲੱਗਾ। ਤਿਸ ਵੇਲੇ ਮਨੂ ਰਾਜਾ ਆਪਣੇ ਪੁੱਤਰ ਨੂੰ ਨਾਲ ਲੈ ਕੇ ਵਸ਼ਿਸ਼ਟ ਜੀ ਦੀ ਰਾਹੀਂ ਸ਼ਿਵ ਜੀ ਪਾਸ ਲੈ ਗਏ ਤੇ ਬੇਨਤੀ ਕੀਤੀ ਇਸ ਨੂੰ ਲੜਕਾ ਬਣਾ ਦਿਓ, ਸ਼ਿਵਾਂ ਆਖਿਆ ਇਹ ਕੰਮ ਪਾਰਬਤੀ ਦਾ ਹੈ ਤੁਸੀਂ ਪਾਰਬਤੀ ਪਾਸ ਜਾਓ। ਉਸ ਵੇਲੇ ਮਨੂ ਰਾਜੇ ਨੇ ਪਾਰਬਤੀ ਪਾਸ ਆ ਕੇ ਬੇਨਤੀ ਕੀਤੀ ਤਾਂ ਪਾਰਬਤੀ ਨੇ ਕਿਹਾ, "ਇਕ ਮਹੀਨਾ ਆਦਮੀ ਹੋ ਕੇ ਅਦਾਲਤ ਕਰੇਗਾ ਅਤੇ ਇਕ ਮਹੀਨਾ ਇਸਤ੍ਰੀ ਰੂਪ ਹੋ ਕੇ ਰਾਣੀਆਂ ਦੇ ਅਸਥਾਨ 'ਪਰ ਰਹੇਗੀ।"

ਉਸ ਦਿਨ ਤੋਂ ਮਨੂ ਰਾਜੇ ਦਾ ਪੁੱਤਰ ਨਾਰੀ ਤੋਂ ਪੁਰਸ਼ ਤੇ ਪੁਰਸ਼ ਤੋਂ ਨਾਰੀ ਹੋ ਜਾਂਦਾ ਰਿਹਾ ਹੈ।

## ਤੀਜੀ ਸਾਖੀ—ਦ੍ਰੂਪਦ ਰਾਜੇ ਦੀ

ਦ੍ਰੂਪਦ ਰਾਜਾ ਦੇ ਘਰ ਇਕ ਕੰਨਿਆਂ ਪੈਦਾ ਹੋਈ ਲੇਕਿਨ ਰਾਜੇ ਨੇ ਉਸ ਨੂੰ ਪੁੱਤਰ ਸਮਝ ਕੇ ਪਾਲਿਆ ਅਤੇ ਉਸ ਦਾ ਨਾਮ ਸਖੰਡੀ ਰੱਖਿਆ। ਸਮਾਂ ਪਾ ਕੇ ਜਿਸ ਵੇਲੇ ਵੱਡਾ ਹੋਇਆ ਤਾਂ ਉਸ ਲਈ ਨਾਤਾ ਆ ਗਿਆ, ਰਾਜਾ ਦ੍ਰੂਪਦ ਨੇ ਮੋੜਿਆ ਨਾ, ਪੁੱਤਰ ਕਰਕੇ ਸਖੰਡੀ ਦਾ ਵਿਆਹ ਕਰ ਦਿੱਤਾ।

ਜਦ ਇਸਤ੍ਰੀ ਭਰਤਾ ਦੋਨੋਂ ਇਕੱਠੇ ਹੋਏ ਤਾਂ ਲੜਕੀ ਨੂੰ ਪਤਾ ਲੱਗਾ ਕਿ ਜਿਸ ਨਾਲ ਮੇਰਾ ਵਿਆਹ ਹੋਇਆ ਹੈ, ਉਹ ਤਾਂ ਅੱਗੇ ਹੀ ਲੜਕੀ ਹੈ। ਉਸ ਨੇ ਆਪਣੇ ਮਾਪਿਆਂ ਨੂੰ ਆ ਕੇ ਆਖਿਆ, ਮੇਰਾ ਵਿਆਹ ਤੁਸੀਂ ਕਿਸ ਲੜਕੇ ਨਾਲ ਕੀਤਾ ਹੈ, ਉਹ ਤਾਂ ਲੜਕੀ ਹੈ।

ਤਿਸ ਵੇਲੇ ਲੜਕੀ ਦੇ ਪਿਤਾ ਨੇ ਆਪਣੇ ਜਵਾਈ (ਸਖੰਡੀ) ਦੇ ਸਿਰ ਵੱਢਣ ਦੀ ਵਿਉਂਤ ਬਣਾਈ। ਜਿਸ ਵੇਲੇ ਮਾਰਨ ਨੂੰ ਆਇਆ ਤਾਂ ਸਖੰਡੀ ਦੌੜ ਕੇ ਕੁਬੇਰ ਦੇ ਬਾਗ ਵਿਚ ਲੁਕ ਗਿਆ। ਬਾਗਵਾਨ ਨੂੰ ਆਪਣਾ ਸਾਰਾ ਹਾਲ ਸੁਣਾਇਆ। ਉਸ ਨੂੰ ਦਇਆ ਆਈ ਤੇ ਬਾਗਵਾਨ ਨੇ ਆਪਣਾ ਪੁਰਖ ਸਰੂਪ ਸਖੰਡੀ ਨੂੰ ਦੇ ਦਿੱਤਾ ਤੇ ਉਸ ਦਾ ਨਾਰੀ ਸਰੂਪ ਆਪ ਲੈ ਲਿਆ। ਸਖੰਡੀ ਆਪਣੇ ਘਰ ਆ ਕੇ ਆਪਣੀ ਸੁਪਤਨੀ ਨੂੰ ਸਦਾਕੇ ਸਹੁਰੇ ਦੀ ਪ੍ਰਸੰਨਤਾ ਨਾਲ ਰਹਿਣ ਲੱਗ ਪਿਆ। ਜਿਸ ਵੇਲੇ ਕੁਬੇਰ ਸੈਰ ਕਰਨ ਨੂੰ ਬਗੀਚੇ ਵਿਚ ਆਇਆ ਤਾਂ ਮਾਲੀ ਅੱਗੋਂ ਉੱਠਿਆ ਨਾ। ਕੁਬੇਰ ਨੇ ਪੁੱਛਿਆ, ਅੱਜ ਕੀ ਗੱਲ ਹੈ ਅੱਗੇ ਤੂੰ ਰੋਜ਼ ਉੱਠਦਾ ਸੀ ਅੱਜ ਨਹੀਂ ਉੱਠਿਆ? ਉਸ ਵੇਲੇ ਮਾਲੀ ਨੇ ਆਪਣਾ ਸਾਰਾ ਬ੍ਰਿਤਾਂਤ ਸੁਣਾਇਆ, "ਕਿ ਮੈਂ ਅੱਜ ਇਸਤ੍ਰੀ ਰੂਪ ਹੋ ਗਿਆ ਹਾਂ। ਕੁਬੇਰ ਨੇ ਕਿਹਾ, ਚੰਗਾ ! ਫਿਰ ਤੂੰ ਇਸਤ੍ਰੀ ਬਣੀ ਰਹੁ ਤੇ ਸਖੰਡੀ ਪੁਰਖ ਬਣਿਆ ਰਹੇ ਤਾਂ ਇਸ ਵਿਚ ਤੇਰਾ ਪਰਉਪਕਾਰ ਹੈ।"

ਵੇਖੋ ! ਸਖੰਡੀ ਤਾਂ ਨਾਰੀ ਤੋਂ ਆਦਮੀ ਹੋ ਗਿਆ ਤੇ ਬਾਗਵਾਨ ਆਦਮੀ ਤੋਂ ਨਾਰੀ ਹੋ ਗਿਆ।

ਇਹ ਸਭ ਪਰਮੇਸ਼ਰ ਦੀ ਲੀਲ੍ਹਾ ਹੈ, ਉਸ ਦੀ ਲੀਲ੍ਹਾ ਨੂੰ ਕੋਈ ਜਾਣ ਨਹੀਂ ਸਕਦਾ।

**ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥ ੪ ॥ ੨ ॥**

ਕਬੀਰ ਜੀ ਕਹਿੰਦੇ ਹਨ- ਜੋ ਪਰਮਾਤਮਾ ਸੰਤਾਂ ਦਾ ਪ੍ਰੀਤਮ ਹੈ, ਉਸ ਮੂਰਤੀ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।। ੪।। ੨।।

## ਸਾਰੰਗ ਬਾਣੀ ਨਾਮਦੇਉ ਜੀ ਕੀ
## ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**—ਕੋਈ ਵਿਸ਼ਈ ਪੁਰਸ਼ ਸਬੰਧੀਆਂ ਦੇ ਮੋਹ ਵਿਚ ਫਸਿਆ ਹੋਇਆ ਮਾਇਆ ਦੇ ਇਕੱਤ੍ਰ

ਕਰਨ ਵਿਚ ਲੱਗ ਕੇ ਸਤਸੰਗ ਅਤੇ ਭਜਨ ਸਿਮਰਨ ਤੋਂ ਬੇਮੁਖ ਸੀ, ਉਸ ਨੂੰ ਉਪਦੇਸ਼ ਦੇਣਾ ਕਰਦੇ ਹਨ:-

**ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗਮੂਰੀ ਖਾਇ ॥੧॥ਰਹਾਉ ॥**

ਹੇ ਮਨ ! ਤੂੰ ਕਿਸ ਵਾਸਤੇ ਵਿਸ਼ਿਆਂ ਰੂਪੀ ਜੰਗਲ ਵਿਚ ਜਾਂਦਾ ਹੈਂ।

ਹੇ ਭਾਈ ! ਤੂੰ ਵਾਹਿਗੁਰੂ ਤੋਂ ਭੁਲਾ ਹੋਇਆ ਇਸਤ੍ਰੀ, ਪੁੱਤਰ ਆਦਿਕਾਂ ਦੇ ਮੋਹ ਰੂਪੀ ਠੱਗ ਬੂਟੀ ਨੂੰ ਖਾ ਰਿਹਾ ਹੈਂ।*

**ਜੈਸੇ ਮੀਨੁ ਪਾਨੀ ਮਹਿ ਰਹੈ ॥ ਕਾਲ ਜਾਲ ਕੀ ਸੁਧਿ ਨਹੀ ਲਹੈ ॥**

ਜਿਸ ਤਰ੍ਹਾਂ ਮੀਨੁ=ਮੱਛੀ ਜਲ ਵਿਚ ਰਹਿੰਦੀ ਹੋਈ, ਕਾਲ ਦੇ ਜਾਲ=ਫਾਹ ਦੀ, ਸੁਧਿ=ਖ਼ਬਰ ਨਹੀਂ ਲੈਂਦੀ। ਉਸੇ ਤਰ੍ਹਾਂ ਜੀਵ ਰੂਪੀ ਮੱਛੀ ਪਦਾਰਥਾਂ ਰੂਪ ਪਾਣੀ ਵਿਚ ਰਹਿੰਦੀ ਹੋਈ ਕਾਲ ਦੀ ਖ਼ਬਰ ਨਹੀਂ ਰੱਖਦੀ।

*ਯਥਾ-* ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ ੧ ॥ *(ਪੰਨਾ ੫੫)*

**ਜਿਹਬਾ ਸੁਆਦੀ ਲੀਲਿਤ ਲੋਹ ॥**

ਅਤੇ ਜੀਭ ਦੇ ਸੁਆਦ ਪਿੱਛੇ, ਅਰਥਾਤ—ਮਾਸ ਦੀ ਬੋਟੀ ਖਾਣ ਦੇ ਲਾਲਚ ਕਰਕੇ ਮੱਛੀ ਲੋਹ=ਲੋਹੇ ਦੀ ਕੁੰਡੀ ਨੂੰ ਲੀਲਿਤ=ਨਿਗਲ ਜਾਂਦੀ ਹੈ।

ਤੈਸੇ ਜੀਵ ਜਿਹਵਾ ਦੇ ਸੁਆਦ ਕਰਕੇ ਭਾਵ ਕਈ ਤਰ੍ਹਾਂ ਦੇ ਪਦਾਰਥਾਂ ਦੇ ਸੁਆਦ ਕਰਕੇ, ਵਾ:-ਵਿਸ਼ੇ ਸੁਆਦ ਕਰਕੇ ਇਸਤਰੀ ਰੂਪ ਕੁੰਡੀ ਨੂੰ ਨਿਗਲਦਾ ਹੈ, ਭਾਵ ਇਸਤਰੀ ਪੁੱਤਰ ਦੇ ਮੋਹ ਵਿਚ ਫਸ ਜਾਂਦਾ ਹੈ।

**ਐਸੇ ਕਨਿਕ ਕਾਮਨੀ ਬਾਧਿਓ ਮੋਹ ॥ ੧ ॥**

ਏਸੇ ਤਰ੍ਹਾਂ ਇਹ ਜੀਵ ਕਨਿਕ=ਸੋਨੇ ਅਤੇ ਕਾਮਨੀ=ਇਸਤਰੀ ਦੇ ਮੋਹ ਵਿਚ ਬੱਧਾ ਹੋਇਆ ਕਾਲ ਨੂੰ ਚੇਤੇ ਨਹੀਂ ਰੱਖਦਾ ॥ ੧ ॥ ਅੱਗੇ ਦ੍ਰਿਸ਼ਟਾਂਤ ਕਹਿੰਦੇ ਹਨ:-

**ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥**

ਜਿਸ ਤਰ੍ਹਾਂ ਮੱਖੀਆਂ ਬਿਅੰਤ ਹੀ ਮਧੁ=ਸ਼ਹਿਦ ਨੂੰ ਸੰਚੈ=ਇਕੱਠਾ ਕਰਦੀਆਂ ਹਨ ਪਰ ਸ਼ਹਿਦ ਦੇ ਚੋਣ ਵਾਲੇ ਪੁਰਸ਼ ਮੱਖੀਆਂ ਦੇ ਮੂੰਹ ਵਿਚ ਛਾਰੁ=ਧੂੰਆਂ ਦੇ ਕੇ ਸ਼ਹਿਦ ਨੂੰ ਚੋਅ ਲੈਂਦੇ ਹਨ।

ਏਸੇ ਤਰ੍ਹਾਂ ਇਹ ਆਦਮੀ ਕਸ਼ਟ ਸਹਾਰ ਸਹਾਰ ਕੇ ਬਿਅੰਤ ਸ਼ਹਿਦ ਵਾਂਗੂ ਮਿੱਠਾ ਜੋ ਧਨ ਹੈ, ਉਸ ਧਨ ਨੂੰ ਇੱਕਠਾ ਕਰਦਾ ਹੈ, ਪਰੰਤੂ ਇਸਤ੍ਰੀ, ਪੁੱਤਰ ਆਪਣੇ ਮਿੱਠੇ ਮਿੱਠੇ ਬਚਨਾਂ ਰੂਪ ਧੂੰਆਂ ਦੇ ਕੇ ਸਾਰਾ ਧਨ ਖੋਹ ਲੈਂਦੇ ਹਨ।

**ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥ ੨ ॥**

ਜਿਸ ਤਰ੍ਹਾਂ ਆਪਣੇ ਬਾਛ=ਵੱਛੇ ਨੂੰ ਪਿਲਾਣ ਵਾਸਤੇ ਗਊ ਖੀਰੁ=ਦੁੱਧ ਨੂੰ ਸੰਚੈ=ਇਕੱਠਾ ਕਰਦੀ ਹੈ, ਪਰ ਤਿਸ ਵੱਛੇ ਦਾ ਗਲ ਬੰਨ੍ਹ ਕੇ ਅਹੀਰੁ=ਗੁੱਜਰ ਦੁੱਧ ਨੂੰ ਦੁਹਿ+ਲੇਇ=ਚੋ ਲੈਂਦੇ ਹਨ।

---

**ਮੂਰੀ=ਬੂਟੀ ਨੂੰ ਕਹਿੰਦੇ ਹਨ ਜੋ ਠੱਗ ਖੁਆ ਕੇ ਧਨ ਲੁਟ ਲੈਂਦੇ ਹਨ।*

ਏਸੇ ਤਰ੍ਹਾਂ ਇਹ ਗਊ=ਜੀਵ ਆਪਣੇ ਮਨ ਰੂਪ ਵੱਛੇ ਦੇ ਸੁਖ ਵਾਸਤੇ ਦੁੱਧ ਰੂਪ ਧਨ ਨੂੰ ਇਕੱਠਾ ਕਰਦਾ ਹੈ ਪਰ ਗੁੱਜਰ ਵਾਂਗੂ ਇਸਤ੍ਰੀ, ਪੁੱਤਰ ਆਦਿ ਸਾਰਾ ਪ੍ਰਵਾਰ ਮੋਹ ਰੂਪੀ ਰੱਸੀ ਨਾਲ ਬੰਨ੍ਹ ਕੇ ਇਸ ਪਾਸੋਂ ਧਨ ਖੋਹ ਲੈਂਦੇ ਹਨ॥ ੨॥

## ਮਾਇਆ ਕਾਰਨਿ ਸੂਮੁ ਅਤਿ ਕਰੈ॥ ਸੋ ਮਾਇਆ ਲੈ ਗਾਡੈ ਧਰੈ॥

ਤੈਸੇ ਇਹ ਜੀਵ ਮਾਇਆ ਦੀ ਪ੍ਰਾਪਤੀ ਵਾਸਤੇ ਅਤਿ=ਬਹੁਤ ਹੀ ਸੂਮੁ=ਕਸ਼ਟ ਕਰਦਾ ਹੈ।

ਅਤੇ ਉਸ ਮਾਇਆ ਨੂੰ ਲੈ ਕੇ ਧਰਤੀ ਵਿਚ ਗੱਡਦਾ ਹੈ।

*ਯਥਾ-* ਏਕੈ ਸੂਮੁ ਕਰਿ ਗਾਡੀ ਗਡ ਹੈ॥ ਏਕਹਿ ਸੁਪਨੈ ਦਾਮੁ ਨ ਛਡ ਹੈ॥ *(ਪੰਨਾ ੧੦੦੪)*

*ਤਥਾ-* ਜੈਸੇ ਮਧੁ ਸੀਚਿ ਸੀਚਿ ਕੈ ਇਕਤ੍ਰ ਕਰੈ, ਹਰੈ ਮਧੂ ਆਇ ਤਾ ਕੇ ਮੁਖ ਛਾਰੁ ਡਾਰਿਕੈ॥
ਜੈਸੇ ਬਛ ਹੇਤ ਗਊ ਸੰਚਤ ਹੈ ਖੀਰੁ, ਤਾਹਿ ਲੇਤ ਹੈ ਅਹੀਰੁ ਦੁਹਿ ਬਛਰੈ ਬਿਡਾਰਿਕੈ॥
ਜੈਸੇ ਧਰ ਖੋਦਿ ਖੋਦਿ ਕਰਿ ਬਿਲ ਸਾਜੈ ਮੂਸਾ, ਪੈਸਤ ਸਰਪ ਧਾਇ ਖਾਇ ਤਾਹਿ ਮਾਰਿਕੈ॥
ਤੈਸੇ ਕੋਟ ਪਾਪ ਕਰਿ ਮਾਇਆ ਜੋਰਿ ਜੋਰਿ ਮੂੜ, ਅੰਤ ਕਾਲਿ ਛਾਡਿ ਚਲੈ ਦੋਨੋ ਕਰ ਝਾਰਿਕੈ॥ ੫੫੪॥

*(ਕਬਿੱਤ ਭਾਈ ਗੁਰਦਾਸ ਜੀ)*

## ਅਤਿ ਸੰਚੈ ਸਮਝੈ ਨਹੀ ਮੂੜ੍ਹ॥

ਮਾਇਆ ਨੂੰ ਬਹੁਤ ਹੀ ਸੰਚੈ=ਇਕੱਠਾ ਕਰਦਾ ਹੈ, ਮੂਰਖ ਆਦਮੀ ਸਮਝਦਾ ਨਹੀਂ ।

*ਯਥਾ-* ਏਕਹਿ ਪ੍ਰਾਣ ਪਿੰਡ ਤੇ ਪਿਆਰੀ॥ ਏਕ ਸੰਚੀ ਤਜਿ ਬਾਪ ਮਹਤਾਰੀ॥ *(ਪੰਨਾ ੧੦੦੪)*

## ਧਨੁ ਧਰਤੀ ਤਨੁ ਹੋਇ ਗਇਓ ਧੂੜਿ॥ ੩॥

ਜਿਸ ਵੇਲੇ ਪੰਜ ਭੂਤਕ ਸਰੀਰ ਮਿੱਟੀ ਰੂਪ ਹੋ ਗਿਆ ਤਾਂ ਇਹ ਧਨ ਧਰਤੀ ਵਿਚ ਹੀ ਦੱਬਿਆ ਰਹਿਣਾ ਹੈ॥ ੩॥

*ਯਥਾ:-* ਧਨੁ ਲੋਕਾ ਤਨੁ ਭਸਮੈ ਢੇਰੀ॥ *(ਬਿਲਾਵਲੁ ਮਹਲਾ ੧, ਪੰਨਾ ੮੩੨)*

## ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ॥ ਸਾਧਸੰਗਤਿ ਕਬਹੂ ਨਹੀ ਕਰੈ॥

ਕਾਮ, ਕ੍ਰੋਧ ਤੇ ਤ੍ਰਿਸ਼ਨਾ ਰੂਪੀ ਅਗਨੀ ਵਿਚ ਅਤਿਸੈ ਕਰਕੇ ਇਹ ਜੀਵ ਜਰੈ=ਸੜ ਰਿਹਾ ਹੈ।

ਪਰ ਸਾਧਸੰਗਤ ਦੀ ਸੇਵਾ ਕਦੇ ਨਹੀਂ ਕਰਦਾ।

## ਕਹਤ ਨਾਮਦੇਉ ਤਾਚੀ ਆਣਿ॥ ਨਿਰਭੈ ਹੋਇ ਭਜੀਐ ਭਗਵਾਨ॥ ੪॥ ੧॥

ਨਾਮਦੇਵ ਜੀ ਕਹਿੰਦੇ ਹਨ, ਹੇ ਭਾਈ ! ਤਾਚੀ+ਆਣਿ=ਤਿਸ ਪਰਮਾਤਮਾ ਦੀ ਸੌਂਹ ਹੈ।

ਨਿਰਖੌਫ ਹੋ ਕੇ ਭਗਵਾਨ ਨੂੰ ਭਜਨਾ ਕਰੋ, ਭਾਵ ਉਸ ਨੂੰ ਯਾਦ ਕਰੋ।

*ਅਥਵਾ:-*ਤਿਸ ਦੀ ਆਣਿ=ਸ਼ਰਨ ਵਿਖੇ ਆਪਣੇ ਆਪ ਨੂੰ ਆਣਿ=ਲਿਆ ਕੇ ਅਤੇ ਦੁਨੀਆਂ ਦੇ ਭੈ ਤੋਂ ਰਹਿਤ ਹੋ ਕੇ ਪਰਮਾਤਮਾ ਨੂੰ ਭਜਨਾ ਕਰੋ॥ ੪॥ ੧॥

**ਉਥਾਨਕਾ:**-ਇਕ ਸਮੇਂ ਨਾਮਦੇਵ ਜੀ ਦੇ ਚਿੱਤ ਵਿਚ ਬਹੁਤ ਅਭਿਲਾਸ਼ਾ ਹੋਈ ਕਿ ਅੱਜ ਭਗਵਾਨ ਜੀ ਦੇ ਦਰਸ਼ਨ ਜ਼ਰੂਰ ਕਰਨੇ ਹਨ। ਬਿਰਤੀ ਨੂੰ ਇਕਾਗਰ ਕਰਕੇ ਬਹੁਤ ਚਿਰ ਸਮਾਧੀ ਲਗਾਈ, ਪਰ ਭਗਵਾਨ

ਜੀ ਦੇ ਦਰਸ਼ਨ ਨਾ ਹੋਏ। ਬਹੁਤ ਸਮਾਂ ਗੁਜ਼ਰ ਜਾਣ 'ਪਰ ਨਾਮਦੇਵ ਜੀ ਦੇ ਚਿੱਤ ਵਿਚੋਂ ਉਹ ਅਭਿਲਾਸ਼ਾ ਦੂਰ ਹੋ ਗਈ, ਪਰ ਭਗਵਾਨ ਨੇ ਪ੍ਰੀਖਿਆ ਲੈਣ ਵਾਸਤੇ ਆਪਣੀ ਮਰਜ਼ੀ ਅਨੁਸਾਰ ਆ ਕੇ ਦਰਸ਼ਨ ਦੇ ਦਿੱਤਾ।

ਤਾਂ ਨਾਮਦੇਵ ਨੇ ਕਿਹਾ-ਹੇ ਭਗਵਾਨ ! ਜਿਸ ਵੇਲੇ ਆਪ ਨੂੰ ਯਾਦ ਕਰਦੇ ਹਾਂ, ਉਸ ਵੇਲੇ ਆਪ ਆਉਂਦੇ ਨਹੀਂ, ਹੁਣ ਆਪਣੇ ਆਪ ਹੀ ਆ ਗਏ ਹੋ ? ਤਾਂ ਭਗਵਾਨ ਨੇ ਕਿਹਾ-ਮੈਂ ਵੱਡਾ ਜੁ ਹੋਇਆ ।

ਇਹ ਗੱਲ ਸੁਣ ਕੇ ਨਾਮਦੇਵ ਜੀ ਕਹਿੰਦੇ ਹਨ-

**ਬਦਹੁ ਕੀ ਨ ਹੋਡ ਮਾਧਉ ਮੋ ਸਿਉ ॥**

ਹੇ ਮਾਧਉ=ਮਾਇਆ ਪਤੀ ਪਰਮਾਤਮਾ ! ਆਪ ਮੇਰੇ ਨਾਲ ਹੋਡ=ਸ਼ਰਤ ਕਿਉਂ ਨਹੀਂ ਬਦਹੁ=ਬੰਨ੍ਹ ਲੈਂਦੇ। ਭਾਵ, ਸ਼ਰਤ ਬੰਨ੍ਹ ਕੇ ਵੱਡੇ ਹੋਵੋ ਤਾਂ ਜਾਣੀਏ ਆਪ ਵੱਡੇ ਹੋ।

**ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥ ੧ ॥ ਰਹਾਉ ॥**

ਸੁਆਮੀ ਕਰਕੇ ਸੇਵਕ ਅਤੇ ਸੇਵਕ ਹੋਣ ਕਰਕੇ ਸੁਆਮੀ ਜਾਣਿਆਂ ਜਾਂਦਾ ਹੈ।

*ਯਥਾ:*-ਤੁਮ ਜੁ ਨਾਇਕ ਆਛਹੁ ਅੰਤਰਜਾਮੀ ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥ *(ਪੰਨਾ ੯੩)*

ਇਹ ਆਪ ਜੀ ਦੇ ਨਾਲ ਬਰਾਬਰੀ ਦਾ ਖੇਲ ਪੈ ਗਿਹਾ ਹੈ ਆਪ ਕਿਵੇਂ ਵੱਡੇ ਹੋ ਸਕਦੇ ਹੋ। ਫਿਰ ਵੱਡਾ ਛੋਟਾ ਓਥੇ ਕਿਹਾ ਜਾਂਦਾ ਹੈ, ਜਿਥੇ ਭਿੰਨ ਭੇਤ ਹੋਵੇ। ਸਾਡੀ ਨਿਗਾਹ ਵਿਚ-

**ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥**

ਆਪ ਹੀ ਦੇਉ=ਦੇਵਤਾ ਰੂਪ ਹੋ, ਆਪ ਹੀ ਦੇਹੁਰਾ=ਮੰਦਰ ਰੂਪ ਹੋ, ਆਪ ਹੀ ਪੁਜਾਰੀ ਹੋ ਕੇ ਪੂਜਾ ਨੂੰ ਲਗਾਵੈ=ਕਰਦੇ ਹੋ।

ਇਹ ਗੱਲ ਸੁਣ ਕੇ ਭਗਵਾਨ ਨੇ ਕਿਹਾ, ਸਰਬ ਰੂਪ ਕਿਵੇਂ ਹੋ ਰਿਹਾ ਹਾਂ, ਮੈਂ ਤਾਂ ਤੇਰੇ ਪਾਸ ਵਖਰਾ ਬੈਠਾ ਹਾਂ। ਨਾਮਦੇਵ ਨੇ ਕਿਹਾ-

**ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥ ੧ ॥**

ਜਿਸ ਤਰ੍ਹਾਂ ਪਾਣੀ ਹਿੱਲਣ ਦੇ ਸਬੰਧ ਕਰਕੇ ਜਲ ਤੋਂ ਤਰੰਗ ਉੱਠਦੇ ਹਨ, ਫਿਰ ਉਹਨਾਂ ਤਰੰਗਾਂ ਤੋਂ ਜਲ ਹੋ ਜਾਂਦਾ ਹੈ। ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਕੇਵਲ ਜਲ ਹੀ ਜਲ ਹੈ। ਪਰ ਉਪਾਧੀ ਭੇਦ ਹੋਣ ਕਰਕੇ ਕਹਿਣ ਸੁਣਨ ਨੂੰ ਦੂਜਾ=ਦੋ ਹਨ ॥ ੧ ॥

ਏਸੇ ਤਰ੍ਹਾਂ ਸਾਰਾ ਸੰਸਾਰ ਅਤੇ ਮੈਂ ਤੇ ਆਪ ਸਾਰੇ ਇਕ ਰੂਪ ਹੀ ਹਾਂ, ਪਰ ਅਵਿਦਿਆ ਉਪਾਧੀ ਹੋਣ ਕਰਕੇ ਭਿੰਨ ਭਿੰਨ ਪ੍ਰਤੀਤ ਹੁੰਦੇ ਹਨ।

*ਯਥਾ:*-ਜਲ ਤੇ ਉਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥ *(ਪੰਨਾ ੭੩੬)*

*ਤਥਾ:*- ਜਲ ਤਰੰਗ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥ *(ਪੰਨਾ ੧੦੨)*

*ਤਥਾ:*-ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥ *(ਪੰਨਾ ੪੮੫)*

**ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥**

ਆਪ ਹੀ ਗਾਂਵਦੇ ਹੋ, ਆਪ ਹੀ ਨੱਚਦੇ ਹੋ, ਆਪ ਹੀ ਤੂਰਾ=ਵਾਜਿਆਂ ਨੂੰ ਵਜਾਉਂਦੇ ਹੋ। ਇਸ ਤਰ੍ਹਾਂ

ਸਰਬ ਰੂਪ ਕਹਿ ਕੇ ਵੱਡੇ ਛੋਟੇ ਦਾ ਭੇਦ ਹਟਾ ਕੇ ਹੁਣ ਆਪਣੀ ਨਿੰਮ੍ਰਤਾ ਦੱਸਦੇ ਹਨ-

**ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥ ੨ ॥ ੨ ॥**

ਨਾਮਦੇਵ ਜੀ ਕਹਿੰਦੇ ਹਨ—ਹੇ ਪਰਮਾਤਮਾ ! ਤੂੰ ਮੇਰਾ ਠਾਕੁਰੁ=ਸੁਆਮੀ ਹੈਂ, ਮੈਂ ਸੇਵਕ ਜਨ ਊਣਾ ਹਾਂ ਅਤੇ ਤੂੰ ਸਰਬ ਗੁਣਾਂ ਕਰਕੇ ਪੂਰਾ ਹੈਂ ॥ ੨ ॥ ੨ ॥

**ਉਥਾਨਕਾ:**-ਨਾਮਦੇਵ ਜੀ ਦੇ ਅਸਲੀ ਸਿਧਾਂਤ ਅਤੇ ਨਿੰਮ੍ਰਤਾ ਵਾਲੇ ਬਚਨਾਂ ਨੂੰ ਸੁਣ ਕੇ ਹੁਣ ਭਗਵਾਨ ਜੀ ਕਹਿੰਦੇ ਹਨ-

**ਦਾਸ ਅਨਿੰਨ ਮੇਰੋ ਨਿਜ ਰੂਪ ॥**

ਅਨਿੰਨ=ਭੇਦ ਭਾਵ ਤੋਂ ਰਹਿਤ ਜੋ ਦਾਸ ਹੈ, ਉਹ ਮੇਰਾ ਆਪਣਾ ਹੀ ਸਰੂਪ ਹੈ।

*ਯਥਾ:*-ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ॥ *(ਪੰਨਾ ੧੨੦੯)*

**ਦਰਸਨ ਨਿਮਖ ਤਾਪ ਤ੍ਰਈ ਮੋਚਨ**
**ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥ ੧ ॥ ਰਹਾਉ ॥**

ਅਜਿਹੇ ਦਾਸ ਦੇ ਨਿਮਖ ਮਾਤ੍ਰ ਦਰਸ਼ਨ ਕਰਨ ਨਾਲ ਆਧਿ, ਬਿਆਧਿ, ਉਪਾਧਿ ਰੂਪ ਤ੍ਰਈ=ਤਿੰਨੇ ਤਾਪ, ਮੋਚਨ=ਨਾਸ ਹੋ ਜਾਂਦੇ ਹਨ।

*ਯਥਾ:*-ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥ *(ਪੰਨਾ ੨੭੨)*

*ਤਥਾ:*-ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ॥
ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ॥ ੧ ॥ *(ਪੰਨਾ ੬੧੮)*

*ਤਥਾ:*-ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ॥ *(ਪੰਨਾ ੬੩੦)*

*ਤਥਾ:*-ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ॥
ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ॥ *(ਪੰਨਾ ੧੦੧੮)*

ਜੇ ਉਹਨਾਂ ਦਾਸਾਂ ਦੇ ਚਰਨਾਂ ਨਾਲ ਪਰਸਨਾ ਕਰੇ ਤਾਂ ਉਹ ਦਾਸ ਗ੍ਰਿਹਸਤ ਰੂਪ ਖੂਹੇ ਤੋਂ ਮੋਖ ਕਰ ਦੇਂਦੇ ਹਨ॥ ੧ ॥ ਰਹਾਉ ॥

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥**

ਮੇਰੀ ਬੰਨ੍ਹੀ ਹੋਈ ਮਰਯਾਦਾ ਨੂੰ ਭਗਤ ਜਨ ਛਡਾਵੈ=ਤੋੜ ਦੇਂਦੇ ਹਨ ਅਤੇ ਭਗਤ ਜਨਾਂ ਦੀ ਬੰਨ੍ਹੀ ਹੋਈ ਮਰਯਾਦਾ ਮੇਰੇ ਪਾਸੋਂ ਛੁਟਦੀ ਨਹੀਂ ਕਿਉਂਕਿ ਭਗਤਾਂ ਦਾ ਆਗਿਆਕਾਰੀ ਜੁ ਹੋਇਆ।

*ਯਥਾ:*-ਭਗਤ ਕਾ ਆਗਿਆਕਾਰੀ ਸਦਾ ਸਦਾ ਸੁਖਦਾਈ॥ *(ਪੰਨਾ ੧੦੦੫)*

(੧) *ਯਥਾ*—ਮੈਂ ਜੀਵਾਂ ਨੂੰ ਕਰਮਾਂ ਅਨੁਸਾਰ ਚੌਰਾਸੀ ਲੱਖ ਜੂਨ ਵਿਚ ਪਾਉਂਦਾ ਹਾਂ ਤੇ ਭਗਤ ਜਨ ਉਪਦੇਸ਼ ਦੇ ਕੇ ਉਹਨਾਂ ਨੂੰ ਚੌਰਾਸੀ ਦੇ ਗੇੜ ਵਿਚੋਂ ਕੱਢ ਲੈਂਦੇ ਹਨ*। ਭਗਤਾਂ ਦੀ ਬੱਧੀ ਹੋਈ ਮਰਯਾਦਾ

---

**ਯਥਾ:*-ਗੋਵਿੰਦ ਕੇ ਕੀਏ ਜੀਵ ਜਾਤ ਹੈ ਰਸਾਤਲ ਕੋ, ਗੁਰ ਉਪਦੇਸੈ ਸੋ ਤੋਂ ਛੂਟੇ ਜਮਫੰਦ ਤੇ॥
ਗੋਵਿੰਦ ਕੇ ਕੀਏ ਜੀਵ ਬਸ ਪਰੈ ਕਰਮਨ ਕੇ, ਗੁਰ ਕੇ ਨਿਵਾਰੇ ਸੁਫਿਰਤ ਹੈ ਸੁਛੰਦ ਤੇ॥
ਗੋਵਿੰਦ ਕੇ ਕੀਏ ਜੀਵ ਡੂਬਤ ਭਵ ਸਾਗਰ ਮੇ, ਸੁੰਦਰ ਕਹਤ ਗੁਰ ਕਾਢੇ ਦੁਖ ਦੁੰਦ ਤੇ॥*

ਮੇਰੇ ਪਾਸੋਂ ਛੁਟਦੀ ਨਹੀਂ।

(੨) *ਤਥਾ*—ਮੇਰੀ ਬੰਨ੍ਹੀ ਹੋਈ ਮਰਯਾਦਾ ਹੈ, ਪਹਿਲੇ ਸਤਿਜੁਗ, ਫਿਰ ਦੁਆਪੁਰ, ਤ੍ਰੇਤਾ ਫਿਰ ਕਲਯੁਗ ਆਉਂਦਾ ਹੈ। ਪਰ ਭਗਤ "ਗੌਤਮ ਰਿਖੀ" ਨੇ ਆਪਣੀ ਸੁਪਤਨੀ ਅਹਿਲਿਆ ਦੇ ਵਾਸਤੇ ਜੁਗ ਦਾ ਜੁਗ ਹੀ ਉਲਟਾ ਦਿੱਤਾ। ਸਤਜੁਗ ਤੋਂ ਤ੍ਰੇਤਾ, ਤ੍ਰੇਤਾ ਤੋਂ ਦੁਆਪਰ ਕਰ ਦਿੱਤਾ। ਹੁਣ ਭਗਤ ਗੌਤਮ ਰਿਖੀ ਦੀ ਬੱਧੀ ਹੋਈ ਮਰਯਾਦਾ ਮੇਰੇ ਤੋਂ ਛੁਟਦੀ ਨਹੀਂ।

(੩) *ਤਥਾ*—ਮੇਰੀ ਮਰਯਾਦਾ ਬੰਨ੍ਹੀ ਹੋਈ ਸੀ ਸਮੁੰਦਰ ਮਿੱਠਾ, ਪਰ ਭਗਤ ਅਗਸਤ ਰਿਖੀ ਜੀ ਨੇ ਇਹ ਮਰਯਾਦਾ ਛੁਡਾ ਦਿੱਤੀ। ਭਗਤ ਅਗਸਤ ਰਿਖੀ ਜੀ ਦੀ ਜੋ ਮਰਯਾਦਾ ਬੰਨ੍ਹੀ ਹੋਈ ਹੈ ਕਿ ਸਮੁੰਦਰ ਖਾਰਾ ਰਹੇਗਾ, ਉਹ ਹੁਣ ਮੇਰੇ ਪਾਸੋਂ ਛੁਟਦੀ ਨਹੀਂ, ਭਾਵ- ਮੈਂ ਸਮੁੰਦਰ ਮਿੱਠਾ ਨਹੀਂ ਕਰ ਸਕਦਾ।

(੪) *ਤਥਾ*—ਕ੍ਰਿਸ਼ਨ ਰੂਪ ਹੋ ਕੇ ਮੈਂ ਮਰਯਾਦਾ ਬੰਨ੍ਹੀ ਸੀ "ਕਿ ਮਹਾਂ ਭਾਰਥ ਦੇ ਜੰਗ ਵਿਚ ਮੈਂ ਸ਼ਸਤ੍ਰ ਨਹੀਂ ਫੜਾਂਗਾ ਪਰ ਉਸ ਮਰਯਾਦਾ ਨੂੰ ਭਗਤ ਭੀਸ਼ਮ ਪਿਤਾਮਾ ਨੇ ਛੁਡਾ ਦਿੱਤਾ,"

ਭਗਤ ਭੀਸ਼ਮ ਪਿਤਾਮਾ ਨੇ ਜੋ ਪ੍ਰਣ ਕੀਤਾ ਸੀ ਕਿ ਮੈਂ ਸ਼ਸਤ੍ਰ ਜ਼ਰੂਰ ਫੜਾਵਾਂਗਾ, ਉਹ ਮੇਰੇ ਪਾਸੋਂ ਛੁਟਦਾ ਨਹੀਂ, ਭਾਵ- ਮੈਨੂੰ ਸ਼ਸਤ੍ਰ ਜ਼ਰੂਰ ਫੜਨਾ ਪਿਆ ਹੋਰ ਤਾਂ ਕੁਝ ਨਾ ਲੱਭਾ, ਰਥ ਦਾ ਪਹੀਆ ਹੀ ਚੁੱਕ ਲਿਆ ਤਾਂ ਭੀਸ਼ਮ ਪਿਤਾਮਾ ਨੇ ਕਿਹਾ-ਹੇ ਭਗਵਾਨ ! ਬਸ, ਮੈਂ ਤਾਂ ਕੇਵਲ ਆਪ ਦੀ ਪ੍ਰਤੱਗਿਆ ਹੀ ਤੋੜਨੀ ਸੀ, ਮੈਂ ਕੋਈ ਅਰਜਨ ਨੂੰ ਮਾਰਨਾ ਨਹੀਂ।

(੫) *ਤਥਾ*—ਸ੍ਰੀ ਗੁਰੂ ਅਰਜਨ ਸਾਹਿਬ ਜੀ ਰੂਪ ਹੋ ਕੇ ਮੈਂ ਮਰਯਾਦਾ ਬੱਧੀ ਕਿ ਭਾਈ ਬੁੱਧੂ ਦਾ ਆਵਾ ਪੱਕਾ, ਪਰ ਭਗਤ ਲੱਖੂ ਨੇ ਇਹ ਮਰਯਾਦਾ ਛੁਡਾ ਦਿੱਤੀ। ਬਾਂਧੈ+ਭਗਤੁ=ਲੱਖੂ ਜੀ ਨੇ ਜੋ ਮਰਯਾਦਾ ਬੱਧੀ ਕਿ ਆਵਾ ਕੱਚਾ ਹੀ ਰਹੇਗਾ, ਉਹ ਮੇਰੇ ਪਾਸੋਂ ਛੁਟਦੀ ਨਹੀਂ। ਪਰ ਭਾਈ ਬੁੱਧੂ ਨੂੰ ਇਹ ਗੱਲ ਆਖ ਦਿੱਤੀ ਕਿ ਤੇਰੀਆਂ ਕੱਚੀਆਂ ਇੱਟਾਂ ਪੱਕੀਆਂ ਦੇ ਭਾਅ ਵਿਕ ਜਾਣਗੀਆਂ।

## ਸਾਖੀ—ਭਾਈ ਬੁੱਧੂ ਜੀ ਦੀ

ਪੰਚਮ ਪਾਤਿਸ਼ਾਹ ਜੀ ਦਾ ਇਕ ਪ੍ਰੇਮੀ ਸਿੱਖ ਲਾਹੌਰ ਨਿਵਾਸੀ ਭਾਈ ਬੁੱਧੂ ਕਲਾਲ ਹੋਇਆ ਹੈ।

ਇਹ ਲਾਹੌਰ ਸ਼ਹਿਰ ਵਿਚ ਆਵੇ ਵਿਚ ਇੱਟਾਂ ਪਕਾ ਕੇ ਵੇਚਣ ਦਾ ਕੰਮ ਕਰਦਾ ਹੁੰਦਾ ਸੀ ਅਤੇ ਆਏ ਗਏ ਸਾਧ, ਸੰਤ, ਗੁਰਸਿੱਖ ਦੀ ਯਥਾ ਸ਼ਕਤ ਸੇਵਾ ਭੀ ਕਰਦਾ ਸੀ। ਇਸ ਪ੍ਰਕਾਰ ਗੁਰ ਚਰਨਾਂ ਦੇ ਪ੍ਰੇਮ ਦਾ ਸੋਹਣਾ ਰੰਗ ਚੜ੍ਹਿਆ ਹੋਇਆ ਸੀ।

ਸਮਾਂ ਬਤੀਤ ਹੁੰਦਾ ਗਿਆ, ਇਕ ਸਮੇਂ ਇਸ ਨੇ ਕਿਸੇ ਸ਼ਾਹੂਕਾਰ ਪਾਸੋਂ ਕਾਫ਼ੀ ਕਰਜ਼ਾ ਚੁੱਕ ਕੇ ਆਵਾ ਲਗਾਉਣ ਦੀ ਤਿਆਰੀ ਕੀਤੀ, ਪਰ ਆਵੇ ਨੂੰ ਅੱਗ ਦੇਣ ਤੋਂ ਪਹਿਲਾਂ ਪੰਚਮ ਪਾਤਿਸ਼ਾਹ ਜੀ ਦੇ ਪਾਸ ਸ੍ਰੀ ਅੰਮ੍ਰਿਤਸਰ ਪੁੱਜਾ ਤੇ ਨਮਸ਼ਕਾਰ ਕਰਕੇ ਯਥਾ ਸ਼ਕਤ ਭੇਟਾ ਅਰਪੀ ਅਤੇ ਬੇਨਤੀ ਕੀਤੀ-ਸੱਚੇ ਪਾਤਿਸ਼ਾਹ ਜੀ ! ਮੈਂ ਆਪ ਜੀ ਦਾ ਨਾਮ ਧਰੀਕ ਸਿੱਖ (ਲਾਹੌਰ ਦਾ ਨਿਵਾਸੀ) ਹਾਂ, ਹਜ਼ੂਰ ਦਾ ਆਸਰਾ ਧਾਰਨ ਕਰਕੇ ਮੈਂ ਆਵਾ ਲਾਉਣ ਦੀ ਤਿਆਰੀ ਕੀਤੀ ਹੈ, ਇਹ ਕ੍ਰਿਪਾ ਕਰਨੀ ਜੋ ਇੱਟਾਂ ਪੱਕੀਆਂ ਨਿਕਲਣ।

ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖ ਦੀ ਨਿੰਮ੍ਰਤਾ ਤੇ ਗ਼ਰੀਬੀ ਵੱਲ ਤੱਕ ਕੇ ਕਿਹਾ, ਭਾਈ ! ਤੇਰਾ ਕਾਰਜ ਪੂਰਾ ਹੋ ਜਾਵੇਗਾ, ਪਰ ਸੰਗਤ ਨੂੰ ਪਹਿਲੇ ਗੁਰੂ ਨਮਿਤ ਪ੍ਰਸ਼ਾਦਿ ਛਕਾ ਦੇਵੀਂ। ਜਾਹ, ਸ੍ਰੀ ਗੁਰੂ ਨਾਨਕ ਦੇਵ ਜੀ ਤੇਰੀ ਸਹਾਇਤਾ ਕਰਨਗੇ।

ਇਹ ਗੱਲ ਸੁਣ ਕੇ "ਭਾਈ ਬੁੱਧੂ" (ਘੁਮਿਆਰ) ਬੜਾ ਪ੍ਰਸੰਨ ਹੋਇਆ। ਆਗਿਆ ਲੈ ਕੇ ਲਾਹੌਰ ਵਾਪਸ ਪੁੱਜਾ। ਪੰਚਮ ਪਾਤਿਸ਼ਾਹ ਜੀ ਤੱਕ ਪੰਜੇ ਸਤਿਗੁਰਾਂ ਦਾ ਨਾਮ ਲੈ ਅਰਦਾਸ ਕਰ, ਆਵੇ ਨੂੰ ਅੱਗ ਦੇ ਦਿੱਤੀ। ਥੋੜ੍ਹੇ ਦਿਨਾਂ ਤੋਂ ਮਗਰੋਂ ਜਦ ਆ ਕੇ ਮੋਰੀ ਖੋਲ੍ਹੀ ਤਾਂ ਕੀ ਦੇਖਦਾ ਹੈ ਕਿ ਸਾਰੀਆਂ ਇੱਟਾਂ ਪੱਕੀਆਂ ਤੇ ਲਾਲ ਰੰਗ ਦੀਆਂ ਹਨ ਬੜਾ ਪ੍ਰਸੰਨ ਹੋਇਆ, ਹਜ਼ੂਰ ਦਾ ਬਚਨ ਚੇਤੇ ਕਰਕੇ ਸੰਗਤ ਨੂੰ ਪ੍ਰਸ਼ਾਦਿ ਛਕਾਉਣ ਦੀ ਤਿਆਰੀ ਕਰ ਲਈ।

ਦਿਨ ਨਿਯਤ ਕਰਕੇ ਸੰਗਤ ਘਰ ਬੁਲਾਈ, ਪਹਿਲਾਂ ਗੁਰਬਾਣੀ ਦਾ ਕੀਰਤਨ ਹੋਇਆ। ਫੇਰ ਅਰਦਾਸ ਤੋਂ ਮਗਰੋਂ ਪੰਗਤ ਲੱਗ ਗਈ, ਸਭਨਾਂ ਦੇ ਹੱਥ ਧੁਆ ਕੇ ਅੱਗੇ ਥਾਲੀਆਂ ਰੱਖ ਕੇ ਭੋਜਨ ਪਰੋਸ ਦਿੱਤੇ। ਸੰਗਤ ਛਕਣ ਲੱਗ ਪਈ ਤੇ ਉਸ ਵੇਲੇ ਬੂਹਾ ਬੰਦ ਕਰ ਦਿੱਤਾ।

ਇਤਨੇ ਨੂੰ ਭਾਈ ਲੱਖੂ, ਗੁਰੂ ਸਾਹਿਬ ਜੀ ਦਾ ਅਨਿਨ ਸੇਵਕ ਜੋ ਰਾਤ ਦਿਨ ਜੰਗਲ ਵਿਚ ਰਹਿ ਕੇ ਭਜਨ ਸਿਮਰਨ ਕਰਦਾ ਸੀ, ਸਿਰਫ਼ ਪ੍ਰਸ਼ਾਦੇ ਵਾਸਤੇ ਹੀ ਅੱਠੀਂ ਪਹਿਰੀਂ ਸ਼ਹਿਰ ਵਿਚ ਆਉਂਦਾ ਤੇ ਉਸ ਦੇ ਘਰ ਦਾ ਪ੍ਰਸ਼ਾਦਾ ਲੈਂਦਾ, ਜੋ ਮਾਈ ਸਵੇਰੇ ਇਸ਼ਨਾਨ ਕਰਕੇ **"ਸ੍ਰੀ ਜਪੁਜੀ ਸਾਹਿਬ"** ਦਾ ਪਾਠ ਕਰਦੀ ਹੋਵੇ। (ਇਸ ਨੇ ਬਹੁਤ ਮਾਈਆਂ ਨੂੰ "ਜਪੁਜੀ ਸਾਹਿਬ" ਕੰਠ ਕਰਵਾ ਦਿੱਤਾ ਸੀ। ਆਪ ਵੀ ਰੋਜ਼ਾਨਾ "ਇੱਕੀ ਪਾਠ ਸ੍ਰੀ ਜਪੁਜੀ ਸਾਹਿਬ" ਦੇ ਕਰਦਾ ਹੁੰਦਾ ਸੀ।)

ਜਦ ਸ਼ਹਿਰ ਵਿਚ ਪ੍ਰਵੇਸ਼ ਕਰਦਿਆਂ ਇਸ ਨੂੰ ਪਤਾ ਲੱਗਾ ਕਿ-ਅੱਜ ਬੁੱਧੂ ਕਲਾਲ ਨੇ ਗੁਰੂ ਨੇ ਨਮਿਤ ਸੰਗਤ ਨੂੰ ਪ੍ਰਸ਼ਾਦਿ ਛਕਾਇਆ ਹੈ, ਉਸ ਵੇਲੇ ਇਹ ਵੀ ਓਥੇ ਆ ਪਹੁੰਚਿਆ ਪਰ ਅੱਗੋਂ ਬੂਹਾ ਬੰਦ ਸੀ।

ਭਾਈ ਲੱਖੂ ਨੇ ਬੂਹਾ ਖੜਕਾਇਆ ਤਾਂ ਅੰਦਰੋਂ ਭਾਈ ਬੁੱਧੂ ਨੇ ਕਿਹਾ, ਕੌਣ ਹੈ ? ਲੱਖੂ ਨੇ ਕਿਹਾ, "ਮੈਂ ਗੁਰੂ ਦਾ ਸਿੱਖ ਹਾਂ" ਭੁੱਖ ਲੱਗੀ ਹੈ, ਭੋਜਨ ਲਈ ਆਇਆ ਹਾਂ ਬੂਹਾ ਖੋਲ੍ਹ। ਭਾਈ ਬੁੱਧੂ ਨੇ ਬੂਹਾ ਖੋਲ੍ਹ ਕੇ ਇਸ ਦੀ ਕਿਰਿਆ ਵੱਲ ਤੱਕਿਆ ਜੋ, ਸਿਰ 'ਤੇ ਇਕ ਖੱਦਰ ਦਾ ਮੈਲਾ ਪਰਨਾ, ਤੇੜ ਫਟਿਆ ਹੋਇਆ ਕਛਹਿਰਾ ਤੇ ਖੱਦਰ ਦੀ ਮੈਲੀ ਚਾਦਰ ਉੱਪਰ ਲਈ ਹੋਈ ਹੈ।

ਇਸ ਤਰ੍ਹਾਂ ਦਾ ਸਰੂਪ ਵੇਖ ਕੇ ਬੋਲਿਆ, "ਤੂੰ ਕੌਣ ਹੈਂ ? ਏਥੇ ਕਿਉਂ ਆਇਆ ਹੈਂ ?" ਜਾਹ, "ਚਲਿਆ ਜਾਹ।" ਪਰ ਭਾਈ ਲੱਖੂ ਨੇ ਫਿਰ ਵੀ ਨਿੰਮ੍ਰਤਾ ਨਾਲ ਕਿਹਾ, ਮੈਂ ਗੁਰੂ ਦਾ ਸਿੱਖ ਹਾਂ ਤੂੰ ਸੰਗਤ ਨੂੰ ਗੁਰੂ ਨਮਿਤ ਪ੍ਰਸ਼ਾਦਿ ਛਕਾਇਆ ਹੈ, ਮੈਂ ਵੀ ਭੁੱਖਾ ਹਾਂ ਮੈਨੂੰ ਵੀ ਛਕਾ ਦੇਹ ਤਾਂ ਬੁੱਧੂ ਨੇ ਕਿਹਾ, ਹੁਣ ਪ੍ਰਸ਼ਾਦਿ ਵਰਤ ਚੁੱਕਾ ਹੈ, ਜੇ ਪਹਿਲਾਂ ਆਉਂਦਾ ਤਾਂ ਛਕ ਲੈਂਦਾ, ਹੁਣ ਨਹੀਂ ਮਿਲੇਗਾ। ਉਸ ਨੇ ਤੀਜੀ ਵਾਰ ਕਿਹਾ, ਮੈਂ ਗੁਰੂ ਦਾ ਸਿੱਖ ਹਾਂ ਅਤੇ ਭੁੱਖਾ ਹਾਂ, ਜ਼ਰੂਰ ਛਕਾ ਦੇਹ।

ਭਾਈ ਬੁੱਧੂ ਨੇ ਲਾਪ੍ਰਵਾਹੀ ਨਾਲ ਕਿਹਾ, ਆਪਣੀ ਕਿਰਿਆ ਵੱਲ ਤਾਂ ਤੱਕ ਤੇਰੇ ਵਰਗੇ ਸਿੱਖ ਕਈ ਆਉਂਦੇ ਤੇ ਜਾਂਦੇ ਹਨ। ਹੁਣ ਪ੍ਰਸ਼ਾਦਿ ਨਹੀਂ ਮਿਲੇਗਾ ਜਾਹ ਚਲਿਆ ਜਾਹ।

ਇਉਂ ਝਗੜਦਿਆਂ ਝਗੜਦਿਆਂ ਕਾਫ਼ੀ ਰਿਸ ਵੱਧ ਗਈ, ਭਾਈ ਲੱਖੂ ਚੁੱਪ ਕਰਕੇ ਬਾਹਰ ਕੰਧ ਨਾਲ ਲੱਗਾ ਇਕ ਪਾਸੇ ਖੜ੍ਹਾ ਹੈ। ਇਤਨੇ ਨੂੰ ਸੰਗਤ ਨੇ ਪ੍ਰਸ਼ਾਦਿ ਛਕ ਤੇ ਹੱਥ ਸੁੱਚੇ ਕਰਕੇ ਅਰਦਾਸ ਕੀਤੀ-ਗਰੀਬ ਨਿਵਾਜ਼ ! ਆਪ ਦੇ ਸਿੱਖ ਭਾਈ ਬੁੱਧੂ ਨੇ ਸੰਗਤ ਨੂੰ ਪ੍ਰਸ਼ਾਦਿ ਛਕਾਇਆ ਹੈ, ਆਪ ਕਿਰਪਾ ਕਰਕੇ ਸਿੱਖ ਦੀ ਮਨੋ ਕਾਮਨਾ ਪੂਰੀ ਕਰਨੀ, ਆਵਾ ਪੱਕਾ ਨਿਕਲੇ।

ਬਾਹਰ ਖੜ੍ਹਾ ਭਾਈ ਲੱਖੂ ਸੁਣ ਰਿਹਾ ਸੀ ਕਹਿਣ ਲੱਗਾ, "ਬੁੱਧੂ ਦਾ ਆਵਾ ਕੱਚਾ, ਬੁੱਧੂ ਦਾ ਆਵਾ ਕੱਚਾ" ਇਉਂ ਤਿੰਨ ਵਾਰੀ ਕਿਹਾ, ਬੁੱਧ ਨੇ ਗੁੱਸੇ ਵਿਚ ਆ ਕੇ ਕਿਹਾ "ਤੂੰ ਕਿਧਰੋਂ ਆ ਗਿਆ ਵੱਡਾ ਸਿੱਖ ਸਰਾਪ ਦੇਣ

ਵਾਲਾ ?'' ਮੈਨੂੰ ਤਾਂ ਪੰਚਮ ਪਾਤਸ਼ਾਹ ਜੀ ਨੇ ਵਰ ਦਿੱਤਾ ਹੈ, ਕਿ ਆਵਾ ਪੱਕਾ ਨਿਕਲੇਗਾ, ਹੈ ਵੀ ਐਸ ਵੇਲੇ ਪੱਕਾ ਮੈਂ ਦੇਖ ਕੇ ਆਇਆ ਹਾਂ, ਤੇਰਾ ਸਰਾਪ ਮੈਨੂੰ ਨਹੀਂ ਲੱਗੇਗਾ।

ਭਾਈ ਲੱਖੂ ਬੋਲਿਆ, ਜੇ ਤੈਨੂੰ ਪੰਚਮ ਪਾਤਿਸ਼ਾਹ ਜੀ ਨੇ ਆਵੇ ਦੇ ਪੱਕਣ ਦਾ ਵਰ ਦਿੱਤਾ ਹੈ ਤੇ ਮੈਂ ਵੀ ਉਹਨਾਂ ਦਾ ਹੀ ਸਿੱਖ ਹਾਂ। ਇਹ ਨਿਯਮ ਸਮਝ ਲੈ ਤੇਰਾ ਆਵਾ ਪਿੱਲਾ ਹੀ ਨਿਕਲੇਗਾ। ਇਉਂ ਕਹਿ ਕੇ ਭਾਈ ਲੱਖੂ ਭੁੱਖਾ ਹੀ ਜੰਗਲ ਵੱਲ ਚਲਾ ਗਿਆ ਤੇ ਸੰਗਤ ਅਰਦਾਸ ਕਰਕੇ ਆਪੋ ਆਪਣੇ ਘਰ ਚਲੀ ਗਈ।

ਏਧਰੋਂ ਭਾਈ ਬੁੱਧੂ ਸੰਗਤ ਨੂੰ ਵਿਦਾਅ ਕਰਕੇ ਵਿਹਲਾ ਹੋਇਆ ਅਤੇ ਦੂਜੇ ਦਿਨ ਜਾ ਕੇ ਜਦੋਂ ਆਵੇ ਦੀ ਮੋਰੀ ਖੋਲ੍ਹੀ ਤਾਂ ਸਾਰੀਆਂ ਇੱਟਾਂ ਪਿਲੀਆਂ ਤੱਕੀਆਂ। ਬੜਾ ਦੁੱਖੀ ਹੋਇਆ, ਮਨ ਵਿਚ ਸੋਚਦਾ ਹੈ ਹੁਣ ਕੀ ਬਣਿਆ ਮੈਂ ਤਾਂ ਬੜਾ ਗਰੀਬ ਆਦਮੀ ਹਾਂ, ਸ਼ਾਹੂਕਾਰ ਤੋਂ ਕਰਜ਼ਾ ਚੁੱਕਿਆ ਹੋਇਆ ਹੈ, ਮੂਲ ਤੇ ਵਿਆਜ ਕਿਵੇਂ ਪੂਰਾ ਕਰਾਂਗਾ, ਮਿੱਟੀ ਦੀ ਮਿੱਟੀ ਹੋ ਗਈ ਹੈ। ਇਉਂ ਬੜਾ ਪਸਚਾਤਾਪ ਕਰਦਾ ਹੋਇਆ ਸ੍ਰੀ ਅੰਮ੍ਰਿਤਸਰ ਗੁਰੂ ਜੀ ਦੇ ਪਾਸ ਪੁੱਜਿਆ ਤੇ ਰੋ ਰੋ ਬੇਨਤੀ ਕੀਤੀ-ਗਰੀਬ ਨਿਵਾਜ਼ ਜੀ ! ਮੈਂ ਤਾਂ ਜਿਊਂਦਾ ਹੀ ਮਾਰਿਆ ਗਿਆ ਹਾਂ ਇੱਟ ਤਾਂ ਇਕ ਵੀ ਪੱਕੀ ਨਹੀਂ ਨਿਕਲੀ ਤਾਂ ਜਾਣੀ ਜਾਣ ਸਤਿਗੁਰੂ ਜੀ ਬੋਲੇ-ਭਾਈ ! ਤੂੰ ਕਿਸੇ ਸਿੱਖ ਦਾ ਹਿਰਦਾ ਦੁਖਾਇਆ ਹੋਵੇਗਾ ਤਾਂ ਬੁੱਧੂ ਨੇ ਕਿਹਾ-ਹਾਂ ਜੀ ! ਇਕ ਸਿੱਖ ਆਇਆ ਸੀ, ਉਸ ਨੇ ਮੇਰੇ ਪਾਸੋਂ ਪ੍ਰਸ਼ਾਦਾ ਮੰਗਿਆ ਸੀ ਪਰ ਮੈਂ ਉਸ ਨੂੰ ਦਿੱਤਾ ਨਹੀਂ। ਉਹ ਆਖ ਗਿਆ ਹੈ ਜਾਹ ਤੇਰਾ ਆਵਾ ਕੱਚਾ ਰਹੇਗਾ। ਪਰ ਮੈਂ ਆਪ ਜੀ ਦੇ ਅਤੇ ਸੰਗਤ ਦੇ ਭਰੋਸੇ ਕਰਕੇ ਉਸ ਦੀ ਪ੍ਰਵਾਹ ਨਹੀਂ ਕੀਤੀ।

ਜਦ ਮੈਂ ਆਵਾ ਖੋਲ੍ਹਿਆ ਤਾਂ ਸਾਰੀਆਂ ਇੱਟਾਂ ਪਿੱਲੀਆਂ ਨਿਕਲੀਆਂ, ਇਸ ਕਰਕੇ ਮੈਂ ਤਾਂ ਮਰ ਹੀ ਗਿਆ ਹਾਂ, ਮੈਂ ਕਰਜ਼ਾ ਕਿਵੇਂ ਉਤਾਰਾਂਗਾ ਆਪ ਕਿਰਪਾ ਕਰੋ ਤਾਂ ਹਜ਼ੂਰ ਨੇ ਕਿਹਾ-ਸਿੱਖ ਦਾ ਬਚਨ ਤਾਂ ਹੁਣ ਪੂਰਾ ਹੋ ਕੇ ਹੀ ਰਹੇਗਾ ਕਿਉਂਕਿ ਉਸ ਦੀ ਰਸਨਾ 'ਪਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਨਿਵਾਸ ਹੈ, ਉਹ ਪੂਰਨ ਸਿਦਕੀ ਸਿੱਖ ਹੈ ਉਸ ਦਾ ਬਚਨ ਹਟ ਨਹੀਂ ਸਕਦਾ। ਪਰ ਤੂੰ ਸਾਡੇ ਪਾਸ ਦੂਜੀ ਵਾਰ ਚਲ ਕੇ ਆਇਆ ਹੈਂ, ਗੁਰੂ ਨਾਨਕ ਦੇ ਦਰਬਾਰ ਵਿਚੋਂ ਤੈਨੂੰ ਵੀ ਨਿਰਾਸਾ ਮੋੜਨਾ ਠੀਕ ਨਹੀਂ। ''ਆਵਾ ਤੇਰਾ ਪਿੱਲਾ ਹੀ ਰਹੇਗਾ ਪਰ ਉਹ ਪੱਕੀਆਂ ਦੇ ਭਾ ਵਿਕ ਜਾਵੇਗਾ।''

ਇਹ ਗੱਲ ਸੁਣ ਕੇ ਭਾਈ ਬੁੱਧੂ ਨੂੰ ਕੁਝ ਧੀਰਜ ਆਈ ਵਾਪਸ ਆ ਕੇ ਇੱਟਾਂ ਬਾਹਰ ਕਢਵਾਈਆਂ, ਪਰ ਲਵੇ ਕੋਈ ਨਾ। ਇਤਨੇ ਨੂੰ ਸਾਵਣ ਭਾਦਰੋਂ ਦੇ ਮਹੀਨੇ ਬੜੀ ਜ਼ੋਰ ਦੀ ਝੜੀ ਲੱਗ ਗਈ, ਹਟਣ ਵਿਚ ਹੀ ਨਾ ਆਵੇ। ਉਸ ਮੌਕੇ ਸ਼ਾਹੀ ਕਿਲੇ ਦੀ ਕੰਧ ਬਹਿ ਗਈ, ਇੱਟਾਂ ਕਿਤੋਂ ਨਾ ਮਿਲਣ ਤਾਂ ਬਾਦਸ਼ਾਹ ਦੇ ਹੁਕਮ ਅਨੁਸਾਰ ਅਹਿਲਕਾਰਾਂ ਨੇ ਭਾਈ ਬੁੱਧੂ ਨੂੰ ਬੁਲਾ ਕੇ ਕਿਹਾ ਕਿ ਸਾਨੂੰ ਇੱਟਾਂ ਦੀ ਲੋੜ ਹੈ ਤੂੰ ਵੇਚ ਲੈ।

ਇਸ ਨੇ ਪੰਚਮ ਪਾਤਿਸ਼ਾਹ ਜੀ ਦਾ ਬਚਨ ਚੇਤੇ ਕਰਕੇ ਆਖਿਆ-ਹਨ ਤਾਂ ਸਹੀ, ਪਰ ਪਿੱਲੀਆਂ ਹਨ ਲੇਕਿਨ ਪੱਕੀਆਂ ਦੇ ਭਾ ਦੇਵਾਂਗਾ। ਉਨ੍ਹਾਂ ਨੂੰ ਜ਼ਰੂਰੀ ਲੋੜ ਸੀ ਪੱਕੀਆਂ ਦਾ ਮੁੱਲ ਦੇ ਕੇ ਸਾਰੀਆਂ ਇੱਟਾਂ ਖ਼ਰੀਦ ਲਈਆਂ। ਇਉਂ ਪੰਚਮ ਪਾਤਿਸ਼ਾਹ ਜੀ ਨੇ ਆਪਣਾ ਬਚਨ ਮੋੜ ਲਿਆ ਤੇ ਭਾਈ ਲੱਖੂ ਸਿੱਖ ਦਾ ਬਚਨ ਅਟੱਲ ਰੱਖਿਆ*।

*(ਇਹ ਭਾਈ ਬੁੱਧੂ ਜੀ ਦਾ ਪ੍ਰਸੰਗ ਸੂਰਜ ਪ੍ਰਤਾਪਿ ਰਾਸਿ ਦੂਜੀ ਅੰਸੂ ੪੮ ਵਿਚ ਹੈ।)*

---

**ਛੇਵੇਂ ਪਾਤਿਸ਼ਾਹ ਜੀ ਦੇ ਗੁਰ ਬਿਲਾਸ ਪੰਨਾ ੧੩੨ 'ਪਰ ਵੀ ਇਹ ਭਾਈ ਬੁੱਧੂ ਤੇ ਭਾਈ ਲੱਖੂ ਦਾ ਪ੍ਰਸੰਗ ਲਿਖਿਆ ਹੋਇਆ ਹੈ। ਪਰ ਓਥੇ ਕੁਝ ਹੋਰ ਢੰਗ ਨਾਲ ਲਿਖਿਆ ਹੋਇਆ ਹੈ।*

(੬) *ਤਥਾ*—ਸ੍ਰੀ ਗੁਰੂ ਅਰਜਨ ਸਾਹਿਬ ਜੀ ਰੂਪ ਹੋ ਕੇ ਮੈਂ ਪ੍ਰਣ ਕਰਕੇ ਕਿਹਾ ਸੀ ਕਿ ਦੋਹਾਂ ਡੂਮਾਂ (ਸੱਤੇ, ਬਲਵੰਡ) ਨੂੰ ਕੋਹੜ ਹੋਵੇ ਪਰ ਭਗਤ ਭਾਈ ਲੱਧੇ ਜੀ ਨੇ ਇਹ ਮੇਰੀ ਮਰਯਾਦਾ ਛੁਡਾ ਦਿੱਤੀ। ਭਗਤ ਭਾਈ ਲੱਧੇ ਜੀ ਨੇ ਸੱਤੇ ਬਲਵੰਡ ਦੇ ਬਾਰੇ ਵਿਚ ਜੋ ਮਰਯਾਦਾ ਬੱਧੀ ਹੈ, ਉਹ ਮੇਰੇ ਪਾਸੋਂ ਹੁਣ ਛੁਟ ਨਹੀਂ ਸਕਦੀ।

*(ਇਹ ਪ੍ਰਸੰਗ ਗੁਰ ਪ੍ਰਤਾਪ ਸੂਰਜ ਰਾਸਿ ੩ ਅੰਸੂ ੪੫ ਵਿਚ ਹੈ।)*

(੭) *ਤਥਾ*—ਸ਼ਿਵ ਜੀ ਰੂਪ ਹੋ ਕੇ ਮੈਂ ਮਰਯਾਦਾ ਬੱਧੀ ਕਿ ਅਜੀਤ ਸਿੰਘ ਨਹੀਂ ਮਰੇਗਾ, ਪਰ ਭਗਤ ਖੜਗ ਸਿੰਘ ਨੇ ਛੁਡਾ ਦਿੱਤੀ, ਭਾਵ ਅਜੀਤ ਸਿੰਘ ਮਰ ਹੀ ਗਿਆ।

*(ਇਹ ਪ੍ਰਸੰਗ ਦਸਮ ਗ੍ਰੰਥ ਕ੍ਰਿਸ਼ਨਾਵਤਾਰ ਵਿਚ ਹੈ)*

### [ਪੰਨਾ ੧੨੫੩]

## ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥੧॥

ਹੋਰ ਭਲਾ ਕੀ ਕਹਿਣਾ ਹੈ, ਇਕ ਸਮੇਂ ਮੈਨੂੰ ਕ੍ਰਿਸ਼ਨ ਅਵਤਾਰ ਵੇਲੇ ਜਸ਼ੋਧਾ ਨੇ ਫੜ ਕੇ ਉੱਖਲ ਨਾਲ ਬੰਨ੍ਹ ਦਿੱਤਾ ਤਾਂ ਫਿਰ ਮੇਰੇ ਪਾਸੋਂ ਕੋਈ ਜਵਾਬ ਨਾ ਹੋਇਆ।

*ਅਥਵਾ:*-ਇਕ ਸਮੇਂ ਫੰਧਕ ਨੇ ਚਤੁਰ ਭੁਜ ਪੰਛੀ ਦੇ ਰੂਪ ਵਿਚ ਮੈਨੂੰ ਫੜ ਕੇ ਬੰਨ੍ਹ ਲਿਆ ਤੇ ਪੁੱਠਾ ਲਟਕਾ ਕੇ ਲੈ ਆਂਦਾ ਤਾਂ ਭੀ ਫੰਧਕ ਨੂੰ ਕੁਝ ਕਹਿਣ ਵਾਸਤੇ ਮੇਰੇ ਪਾਸੋਂ ਕੋਈ ਜਵਾਬ ਨਾ ਆਇਆ।

*ਵਾ:*-ਇਕ ਸਮੇਂ ਮੈਨੂੰ ਬਾਵਨ ਅਵਤਾਰ ਵੇਲੇ ਬਲ ਰਾਜਾ ਨੇ ਫੜ ਕੇ ਬੰਨ੍ਹ ਲਿਆ। ਉਸ ਵੇਲੇ ਮੇਰੇ ਪਾਸੋਂ ਕੋਈ ਜਵਾਬ ਨਾ ਹੋਇਆ।

ਹੁਣ ਤੱਕ ਓਥੇ ਖਲੋ ਕੇ ਪਹਿਰਾ ਦੇਂਦਾ ਹਾਂ, ਚਾਰ ਮਹੀਨੇ ਬ੍ਰਹਮਾ, ਚਾਰ ਮਹੀਨੇ ਸ਼ਿਵ, ਚਾਰ ਮਹੀਨੇ ਮੈਂ ਆਪ ਡਿਊਟੀ ਤੇ ਖਲੋ ਕੇ ਪਹਿਰਾ ਦੇਂਦਾ ਹਾਂ।

*ਯਥਾ:*-ਭਗਤ ਹੇਤ ਮਾਰਿਓ ਹਰਨਾਖਸ ਨਰਸਿੰਘ ਰੂਪ ਹੋਇ ਦੇਹ ਧਰਿਓ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ॥ ੪॥ ੧॥ *(ਪੰਨਾ ੧੧੦੫)*

## ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥

ਮੈਂ ਸ਼ੁਭ ਗੁਣਾਂ ਨਾਲ ਬੰਨ੍ਹਿਆਂ ਜਾਂਦਾ ਹਾਂ ਅਤੇ ਮੈਂ ਸਾਰਿਆਂ ਭਗਤਾਂ ਦੀ ਜੀਵਨ ਬੂਟੀ ਹਾਂ ਅਤੇ ਮੇਰੀ ਜੀਵਨ ਬੂਟੀ ਮੇਰੇ ਦਾਸ ਹਨ। ਇਸ ਲਈ ਭਗਵਾਨ ਦਾ ਦਾਸਾਂ ਨਾਲ ਸਬੰਧ ਹੈ ਅਤੇ ਹਰ ਜੁਗਾਂ ਦਾਸਾਂ ਦੀ ਰੱਖਿਆ ਕਰਦਾ ਹੈ।

*ਯਥਾ:*-ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ ਆਸ ਪੁਜਾਈ॥
ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ॥ *(ਪੰਨਾ ੬੧੦)*

*ਤਥਾ:*-ਦਾਸ ਆਪਨੇ ਆਪਿ ਰਾਖੇ॥ ਘਟਿ ਘਟਿ ਸਬਦੁ ਸੁਭਾਖੇ॥ *(ਪੰਨਾ ੬੨੮)*

*ਤਥਾ:*-ਆਪਨੇ ਦਾਸ ਕਉ ਦੇ ਰਾਖੈ ਹਾਥ॥ ਨਿਮਖ ਨ ਛੋਡੈ ਸਦ ਹੀ ਸਾਥ॥ *(ਪੰਨਾ ੧੧੫੫)*

*ਤਥਾ:*-ਦਾਸ ਆਪੁਨੇ ਕੀ ਆਪੇ ਰਾਖੀ ਭੈ ਭੰਜਨ ਊਪਰਿ ਕਰਤੇ ਮਾਣੁ॥ *(ਪੰਨਾ ੮੨੬)*

*ਤਥਾ:*-ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ॥
ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ॥



ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ॥
ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ॥
ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥
ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰ ਕਰਾਈ॥ *(ਪੰਨਾ ੬੫੨)*

*ਤਥਾ:-* ਦਾਸਹ ਏਕੁ ਨਿਹਾਰਿਆ ਸਭੁ ਕਛੁ ਦੇਵਨਹਾਰ॥
ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਰਸ ਅਧਾਰ॥ *(ਪੰਨਾ ੨੫੭)*

*ਤਥਾ:-* ਐਸਾ ਰਾਮੁ ਦੀਨ ਦੁਨੀ ਸਹਾਈ॥ ਦਾਸ ਕੀ ਪੈਜ ਰਖੈ ਮੇਰੇ ਭਾਈ॥ *(ਪੰਨਾ ੨੦੦)*

*ਤਥਾ:-* ਦਾਸ ਕੀ ਲਾਜ ਰਖੈ ਮਿਹਰਵਾਨੁ॥ ਗੁਰੁ ਨਾਨਕੁ ਬੋਲੈ ਦਰਗਹ ਪਰਵਾਨੁ॥ *(ਪੰਨਾ ੮੨੧)*

*ਤਥਾ:-* ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ॥
ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ ਜਾਲਿਓਨੁ॥ ੨੮॥
*(ਵਾਰ ਸੋਰਠਿ ਪੰਨਾ ੬੫੩)*

*ਤਥਾ:-* ਜਿਸੁ ਮਸਤਕਿ ਗੁਰਿ ਧਰਿਆ ਹਾਥੁ॥ ਕੋਟਿ ਮਧੇ ਕੋ ਵਿਰਲਾ ਦਾਸੁ॥ *(ਪੰਨਾ ੧੩੪੦)*

## ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥

ਨਾਮਦੇਵ ਜੀ ਕਹਿੰਦੇ ਹਨ-ਜਿਸ ਭਗਵਾਨ ਦੇ ਜੀਅ ਵਿਚ ਭਗਤਾਂ ਨਾਲ ਐਸੀ ਪ੍ਰੀਤੀ ਹੈ, ਤੈਸਾ ਹੀ ਤਿਸ ਪਰਮਾਤਮਾ ਨਾਲ ਪਰੇਮ ਦਾ ਪ੍ਰਕਾਸ਼ ਕਰਨਾ ਚਾਹੀਦਾ ਹੈ॥ ੨॥ ੩॥

## ਸਾਰੰਗ॥ ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**— ਇਕ ਆਦਮੀ ਭਗਤ ਪਰਮਾਨੰਦ ਜੀ ਪਾਸੋਂ ਨਿੱਤਨੇਮ ਨਾਲ ਆ ਕੇ ਪੁਰਾਣਾਂ ਦੀ ਕਥਾ ਸੁਣਦਾ ਸੀ, ਲੇਕਿਨ ਉਸ ਦੇ ਆਚਰਨ ਬੜੇ ਭੈੜੇ ਸਨ। ਬਹੁਤ ਸਮਾਂ ਕਥਾ ਸੁਣਦਿਆਂ ਹੋਇਆਂ ਵੀ ਜਦ ਉਸ ਦੇ ਖਿਆਲਾਤ ਤਬਦੀਲ ਨਾ ਹੋਏ ਤਾਂ ਪਰਮਾਨੰਦ ਜੀ ਉਸ ਨੂੰ ਉਪਦੇਸ਼ ਦੇਂਦੇ ਹਨ-

## ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥

ਹੇ ਪੁਰਸ਼ਾ ! ਤੂੰ ਪੁਰਾਣਾਂ ਦੀ ਕਥਾ ਸੁਣ ਕੇ ਕੀ ਲਾਭ ਉਠਾਣਾ ਕੀਤਾ ਹੈ।

*ਯਥਾ:-* ਨਿਸ ਦਿਨ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ॥
ਕਾਲ ਤਉ ਪਹੂਚਿਓ ਆਂਨਿ ਕਹਾ ਜੈਹੈ ਭਾਜਿ ਰੇ॥ ੧॥ *(ਪੰਨਾ ੧੩੫੩)*

*ਤਥਾ:-* ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ॥ ਬੇਦ ਪੁਰਾਣ ਪੜੈ ਸੁਣਿ ਥਾਟਾ॥
ਬਿਨ ਰਸ ਰਾਤੇ ਮਨੁ ਬਹੁ ਨਾਟਾ॥ ੭॥ *(ਗਉੜੀ ਮਹਲਾ ੧, ਪੰਨਾ ੨੨੬)*

## ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ ਰਹਾਉ॥

ਜੋ ਅਨਪਾਵਨੀ=ਇਕ ਰਸ ਪਰਮਾਤਮਾ ਦੀ ਪ੍ਰੇਮਾ ਭਗਤੀ ਕਰਨੀ ਤੇਰੇ ਦਿਲ ਵਿਚ ਉਤਪੰਨ ਨਹੀਂ ਹੋਈ ਅਤੇ ਭੁੱਖੇ ਆਦਮੀ ਨੂੰ ਤੂੰ ਦਾਨ ਵੀ ਨਹੀਂ ਦਿੱਤਾ॥ ੧॥ ਰਹਾਉ॥

ਕਥਾ ਨੂੰ ਸੁਣ ਕੇ ਆਸੁਰੀ ਸੰਪਦਾ ਦਾ ਤਿਆਗ ਕਰਨਾ ਸੀ ਪਰ ਤੇਰੇ ਪਾਸੋਂ ਨਾ ਹੋ ਸਕਿਆ।



## ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥

ਕਾਮ ਚੇਸ਼ਟਾ ਦਾ ਖਿਆਲ ਵੀ ਨਾ ਭੁਲਿਆ ਤੇ ਕ੍ਰੋਧ ਵੀ ਨਾ ਭੁਲਿਆ, ਦੇਵਾ=ਹੇ ਭਾਈ ! ਪਦਾਰਥਾਂ ਦਾ ਲੋਭ ਵੀ ਤੇਰੇ ਅੰਦਰੋਂ ਨਾ ਛੁਟਿਆ।

## ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥

ਪਰਾਈ ਨਿੰਦਿਆ ਕਰਨੀ ਵੀ ਤੇਰੇ ਮੂੰਹੋਂ ਨਹੀਂ ਹਟੀ, ਅੱਗੋਂ ਲਾਭ ਹੋਣਾ ਤਾਂ ਕਿਧਰੇ ਰਿਹਾ, ਪਿਛਲੀ ਸੇਵਾ ਕੀਤੀ ਹੋਈ ਸਾਰੀ ਤੇਰੀ ਵਿਅਰਥ ਹੋ ਗਈ ਹੈ॥ ੧॥

*ਯਥਾ:*- ਮਨ ਰੇ ਕਉਨੁ ਕੁਮਤਿ ਤੈ ਲੀਨੀ॥

ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹੀ ਕੀਨੀ॥ *(ਸੋਰਠਿ ਮ: ੯, ਪੰਨਾ ੨੬੩)*

## ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥

ਬਾਟ=ਰਾਹ ਜਾਂਦਿਆਂ ਰਾਹੀਆਂ ਨੂੰ ਪਾੜ ਕੇ ਭਾਵ ਠੱਗੀ ਕਰਕੇ ਅਤੇ ਬਿਰਾਨੋ=ਬਗਾਨੇ ਘਰਾਂ ਨੂੰ ਮੂਸਿ= ਲੁੱਟ ਕੇ ਭਾਵ ਚੋਰੀ ਕਰਕੇ ਹੇ ਅਪਰਾਧੀ=ਨੀਚ ਪੁਰਸ਼ਾ ! ਤੂੰ ਆਪਣੇ ਪੇਟ ਨੂੰ ਭਰਦਾ ਹੈਂ। ਪਰ ਇਸ ਤੇਰੇ ਕਰਤੱਬ ਨੂੰ ਉਹ ਪ੍ਰਭੂ ਦੇਖ ਰਿਹਾ ਹੈ।

*ਯਥਾ:*-ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥

ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥ ੩॥ *(ਪੰਨਾ ੧੫੬)*

## ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥

ਜਿਨ੍ਹਾਂ ਕਰਮਾਂ ਦੇ ਕਰਨ ਨਾਲ ਪ੍ਰਲੋਕ ਨਿਸਫਲ ਜਾ ਕਿਹਾ ਹੈ ਅਤੇ ਇਸ ਲੋਕ ਵਿਚ ਵੀ ਅਪਕੀਰਤਿ=ਅਪਜੱਸ ਹੋ ਰਿਹਾ ਹੈ। *ਵਾ:*-ਜਿਨ੍ਹਾਂ ਕਰਮਾਂ ਦੇ ਕਰਨ ਨਾਲ ਪ੍ਰਲੋਕ ਵਿਚ ਜਾਂਦਿਆਂ ਨਾਲ ਹੀ ਅਪਜਸ ਹੋਣਾ ਹੈ, ਓਹੀ ਅਵਿਦਿਆ (ਮੂਰਖਤਾਈ) ਤੂੰ ਸਾਧੀ=ਕੀਤੀ ਹੈ॥ ੨॥

## ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥

ਜੀਵ ਹਿੰਸਿਆ ਕਰਨੀ ਤੇਰੇ ਮਨ ਤੋਂ ਛੁਟੀ ਨਹੀਂ ਅਤੇ ਜੀਆਂ ਉੱਤੇ ਦਇਆ ਕਰਨੀ ਭੀ ਤੂੰ ਨਹੀਂ ਪਾਲੀ=ਕੀਤੀ।

*ਯਥਾ:*- ਜੀਅ ਬਧਹੁ ਸੁ ਧਰਮ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥

ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥ *(ਪੰਨਾ ੧੧੦੩)*

## ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥੧॥੬॥

ਭਗਤ *ਪਰਮਾਨੰਦ ਜੀ ਕਹਿੰਦੇ ਹਨ-ਪਰਮੇਸ਼ਰ ਦੀ ਸਾਧਸੰਗਤਿ ਨਾਲ ਮਿਲ ਕੇ ਪੁਨੀਤ=ਪਵਿੱਤਰ ਕਥਾ ਤੂੰ ਚਲਾਵਣਾ ਨਾ ਕੀਤੀ।

---

**ਨੋਟ-ਕਬੀਰ ਜੀ ਦੇ ਗੁਰੂ ਰਾਮਾਨੰਦ ਜੀ ਹਨ ਅਤੇ ਰਾਮਾਨੰਦ ਜੀ ਦੇ ਗੁਰੂ ਪਰਮਾਨੰਦ ਜੀ ਹਨ। ਪਰਮਾਨੰਦ ਜੀ ਬਾਰਸੀ ਜ਼ਿਲਾ ਸ਼ੋਲਾਪੁਰ ਦੇ ਵਸਨੀਕ ਸਨ। ਆਪ ਕਵਿਤਾ ਦੇ ਬੜੇ ਧਨੀ ਸਨ ਆਪਣੀ ਕਵਿਤਾ ਹੇਠ ਆਪਣਾ ਸਾਰੰਗ ਨਾਮ ਦਿੱਤਾ ਹੈ, ਪਰ ਇਥੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਹੈ, ਇਸ ਵਿਚ ਆਪਣਾ ਨਾਂ ਪਰਮਾਨੰਦ ਹੀ ਦਿੱਤਾ ਹੈ।*

ਵਾ:-ਪਵਿੱਤ੍ਰ ਕਥਾ ਦੇ ਅਨੁਸਾਰ ਤੇਰੀ ਬੁੱਧੀ ਨਾ ਚਲੀ॥ ੩॥ ੧॥

## ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥

ਇਹ ਇਕ ਮੂਲ ਰੂਪ ਤੁਕ ਸੂਰਦਾਸ ਭਗਤ ਦੀ ਸਤਿਗੁਰੂ ਅਰਜਨ ਦੇਵ ਜੀ ਨੇ ਰੱਖੀ ਹੈ।

ਅਰਥ-ਹੇ ਪਿਆਰੇ ! ਹਰੀ ਤੋਂ ਬੇਮੁਖ ਪੁਰਸ਼ਾਂ ਦਾ ਸੰਗ ਤੂੰ ਤਿਆਗ ਦੇ ਕਿਉਂਕਿ ਜਿਹੜੇ ਹਰੀ ਤੋਂ ਬੇ-ਮੁਖ ਹਨ, ਉਹਨਾਂ ਨੂੰ ਜੰਮਣਾ ਮਰਨਾ ਪੈਂਦਾ ਹੈ।

ਯਥਾ:- ਵੇਮੁਖ ਹੋਏ ਰਾਮ ਤੇ ਲਗਨ ਜਨਮ ਵਿਜੋਗ॥ *(ਬਾਰਹ ਮਾਹਾ ਮਾਝ ਮ: ੫, ਪੰਨਾ ੧੩੫)*

ਤਥਾ:- ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲ ਲਾਗੈ ਗਾਲਿ॥ *(ਸੋਰਠਿ ਮ: ੫, ਪੰਨਾ ੬੪੧)*

ਭਗਤ ਸੂਰਦਾਸ ਜੀ ਨੇ ਸ਼ਬਦ ਤਾਂ ਸਾਰਾ ਉਚਾਰਿਆ ਹੈ ਪਰ ਸਾਰੇ ਸ਼ਬਦ ਦੇ ਸਿਧਾਂਤ ਦੀ ਤੁਕ ਇਕ ਇਹੋ ਹੈ। ਸਾਰਾ ਸ਼ਬਦ ਭਾਈ ਬੰਨੋ ਸਾਹਿਬ ਵਾਲੀ ਬੀੜ ਜੋ ਮਾਂਗਟ ਜ਼ਿਲ੍ਹਾ ਗੁਜਰਾਤ ਵਿਚ ਉਹਨਾਂ ਦੀ ਸੰਤਾਨ ਦੇ ਪਾਸ ਸੀ, ਉਸ ਵਿਚ ਦਰਜ ਹੈ, ਅੱਜ ਕੱਲ ਉਸ ਬੀੜ ਦਾ ਪਤਾ ਨਹੀਂ ਕਿਥੇ ਹੈ।

ਉਹ ਸ਼ਬਦ ਅੱਗੇ ਪੜ੍ਹੋ:-

*੧ਓ ਸਤਿਗੁਰ ਪ੍ਰਸਾਦਿ॥ ਸਾਰਗ ਸੂਰਦਾਸ ਜੀ॥*

*ਛਾਡਿ ਮਨ ਹਰਿ ਬਿਮੁਖਨਿ ਕੋ ਸੰਗੁ॥*
*ਜਾ ਕੈ ਮਿਲੈ ਕੁਬੁਧਿ ਉਪਜਤ ਹੈ ਪਰਤ ਭਜਨ ਮੋ ਭੰਗ॥ ੧॥ ਰਹਾਉ॥*
*ਕਹਾ ਭਏ ਪੀ ਪਾਇ ਪੀਆਏ ਬਿਖੁ ਨ ਤਜੈ ਭੁਅੰਗ॥*
*ਕਾਗਾ ਕਹਾ ਕਪੂਰ ਚੁਗਾਏ ਸੁਆਨ ਨਵਾਏ ਗੰਗ॥*
*ਖਰ ਕਉ ਕਹਾਂ ਅਗਰ ਕਉ ਲੇਪਨ ਮਰਕਟ ਭੂਖਨ ਅੰਗ॥*
*ਪਾਹਨ ਪਤਿਤ ਬਾਨ ਨਹੀ ਬੇਧੇ ਰੀਤੇ ਹੋਇ ਨਿਖੰਗ॥*
*ਸੂਰਦਾਸ ਓਇ ਕਾਰੀ ਕਮਰੀ ਚੜਤ ਨ ਦੂਸਰ ਰੰਗ॥ ੨॥*

ਅਰਥ-ਹੇ ਪਿਆਰੇ ! ਪਰਮਾਤਮਾ ਤੋਂ ਬੇਮੁਖ ਆਦਮੀਆਂ ਦਾ ਸੰਗ ਤਿਆਗ ਦੇ। ਜਿਹਨਾਂ ਬੇਮੁਖਾਂ ਨਾਲ ਮਿਲਣ ਕਰਕੇ ਖੋਟੀ ਮਤ ਪੈਦਾ ਹੁੰਦੀ ਹੈ ਅਤੇ ਵਾਹਿਗੁਰੂ ਦੇ ਭਜਨ ਵਿਚ ਭੰਗ=ਵਿਘਨ ਪੈਂਦਾ ਹੈ।

ਪਿਆਲੇ ਵਿਚ ਪੀ=ਦੁੱਧ ਪਾ ਕੇ ਸੱਪ ਨੂੰ ਪਿਲਾਣੇ 'ਤੇ ਕੀ ਹੁੰਦਾ ਹੈ ? ਭਾਵ ਕੋਈ ਫਲ ਨਹੀਂ, ਸਗੋਂ ਵਿਹੁ ਹੀ ਵੱਧਦੀ ਹੈ, ਦੁੱਧ ਪੀ ਕੇ ਸੱਪ ਵਿਹੁ ਨੂੰ ਤਿਆਗਦਾ ਨਹੀਂ।

ਐਸੇ ਨਿਸ਼ਕਾਮ ਕਰਮਾਂ ਦਾ ਉਪਦੇਸ਼ ਸੁਣ ਕੇ ਵੀ ਮਨਮੁਖ ਪੁਰਸ਼ ਨਿੰਦਿਆ ਕਰਨੇ ਰੂਪੀ ਜਾਂ ਵਿਸ਼ਿਆਂ ਰੂਪੀ ਵਿਹੁ ਨੂੰ ਤਿਆਗਦਾ ਨਹੀਂ।

ਕਾਗਾ=ਕਾਂ ਨੂੰ ਕਪੂਰ, ਮੋਤੀ, ਹੀਰੇ ਆਦਿ ਚੁਗਾਣੇ ਨਾਲ ਕੀ ਹੈ ? ਭਾਵ ਕੋਈ ਫਲ ਨਹੀਂ। ਸੁਆਨ=ਕੁੱਤੇ ਨੂੰ ਗੰਗਾ 'ਪਰ ਇਸ਼ਨਾਨ ਕਰਾਉਣੇ ਨਾਲ ਕੋਈ ਲਾਭ ਨਹੀਂ ਹੁੰਦਾ।

ਖਰ=ਗਧੇ ਨੂੰ ਅਗਰ ਚੰਦਨ ਦਾ ਲੇਪ ਕਰਨੇ ਨਾਲ ਕੀ ਫਲ ਹੈ, ਭਾਵ ਸੀਤਲ ਨਹੀਂ ਹੁੰਦਾ।

ਮਰਕਟ=ਬਾਂਦਰ ਦੇ ਅੰਗਾਂ 'ਪਰ ਭੂਸ਼ਨ ਪਾਣ ਨਾਲ ਉਹ ਕੋਈ ਆਦਮੀ ਨਹੀਂ ਬਣ ਜਾਂਦਾ। ਬਾਣਾਂ ਦੇ ਪਤਿਤ=ਪੈਣੇ ਨਾਲ ਪੱਥਰ ਵਿੰਨ੍ਹਿਆਂ ਨਹੀਂ ਜਾਂਦਾ, ਭਾਵੇਂ ਸਾਰੇ ਨਿਖੰਗ=ਭੱਥੇ, ਰੀਤੇ=ਖਾਲ੍ਹੀ ਹੋ ਜਾਣ।

ਭਗਤ ਸੂਰਦਾਸ ਜੀ ਕਹਿੰਦੇ ਹਨ—ਹੇ ਪੁਰਸ਼ਾ ! ਜਿਸ ਤਰ੍ਹਾਂ ਕਾਲੀ ਕਮਲੀ ਨੂੰ ਦੂਜਾ ਰੰਗ ਕੋਈ ਨਹੀਂ ਚੜ੍ਹਦਾ, ਤੈਸੇ ਹਰੀ ਤੋਂ ਬੇਮੁਖ ਆਦਮੀਆਂ ਨੂੰ ਸਤਸੰਗ ਅਤੇ ਨਾਮ ਦਾ ਰੰਗ ਨਹੀਂ ਚੜ੍ਹਦਾ। ਇਸ ਕਰਕੇ ਉਹਨਾਂ

ਦਾ ਤਿਆਗ ਕਰਨਾ ਹੀ ਸਰੇਸ਼ਟ ਹੈ।

ਕਈ ਮਹਾਂ ਪੁਰਸ਼ ਇੰਞ ਕਹਿੰਦੇ ਹਨ, ਕਿ—ਜਿਸ ਵੇਲੇ ਭਗਤ ਸੂਰਦਾਸ ਜੀ ਨੇ ਇਕ ਹੀ ਪੰਗਤੀ ਉਚਾਰੀ ਹੈ ਤਾਂ ਉਸ ਦੀ ਆਪਣੀ ਸਮਾਧੀ ਲੱਗ ਗਈ ਸੀ, ਇਸ ਕਰਕੇ ਹੋਰ ਬਾਣੀ ਨਹੀਂ ਉਚਾਰੀ।

**ਸਾਰੰਗ ਮਹਲਾ ੫ ਸੂਰਦਾਸ॥**

**ੴ ਸਤਿਗੁਰ ਪ੍ਰਸਾਦਿ॥**

ਸਤਿਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਆਪ ਉਚਾਰ ਕੇ ਸੂਰਦਾਸ ਜੀ ਨੂੰ ਸਿਰੋਪਾ ਦਿੱਤਾ ਹੈ, ਇਸ ਕਰਕੇ ਸਾਰੰਗ ਮਹਲਾ ੫ ਤੇ ਸੂਰਦਾਸ ਦੋਵੇਂ ਨਾਮ ਲਿਖੇ ਹਨ।

**ਹਰਿ ਕੇ ਸੰਗ ਬਸੇ ਹਰਿ ਲੋਕ॥**

ਹਰੀ ਪਰਮਾਤਮਾ ਦੇ ਲੋਕ=ਭਗਤ ਜਨ ਹਰੀ ਦੇ ਨਾਲ ਹੀ ਵਸਦੇ ਹਨ।

**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ**
**ਅਨਦ ਸਹਜ ਧੁਨਿ ਝੋਕ॥੧॥ ਰਹਾਉ॥**

ਹਰੀ ਦੇ ਲੋਕਾਂ ਨੇ ਆਪਣਾ *ਤਨ ਮਨ ਪਰਮੇਸ਼ਰ ਨੂੰ ਅਰਪਿਆ ਹੈ ਅਤੇ ਘਰ ਦਾ ਸਾਰਾ ਸਰਬੰਸ ਵੀ ਅਰਪ ਦਿੱਤਾ ਹੈ ਤੇ ਅਨੰਦ ਰੂਪ ਪਰਮਾਤਮਾ ਦੇ ਧੁਨਿ=ਉਚਾਰਨ ਵਿਚ ਸਹਿਜੇ ਹੀ ਉਹਨਾਂ ਦੀ ਝੋਕ=ਬਿਰਤੀ ਲੱਗ ਰਹੀ ਹੈ। ('ਸਰਬਸੁ' ਪਾਠ ਇਕੱਠਾ ਹੈ।)

**ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥**

ਪਰਮੇਸ਼ਰ ਦੇ ਦਰਸ਼ਨ ਨੂੰ ਵੇਖ ਕੇ ਵਿਸ਼ਿਆਂ ਤੋਂ ਰਹਿਤ ਹੋਏ ਹਨ ਅਤੇ ਉਹਨਾਂ ਨੇ ਸਾਰੇ ਥੋਕ=ਪਦਾਰਥ ਪਾ ਲਏ ਹਨ।

ਭਾਵ- ਉਹਨਾਂ ਨੂੰ ਬਾਕੀ ਹੋਰ ਕਿਸੇ ਪਦਾਰਥ ਦੀ ਇੱਛਾ ਨਹੀਂ ਰਹੀ।

**ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥੧॥**

ਆਨ=ਹੋਰ ਚੀਜ਼ ਨਾਲ ਉਹਨਾਂ ਦਾ ਕੁਝ ਕੰਮ ਨਹੀਂ ਕਿਉਂਕਿ ਉਹ ਪਰਮਾਤਮਾ ਦੇ ਸੁੰਦਰ ਬਦਨ=ਮੂੰਹ ਨੂੰ ਅਲੋਕ=ਵੇਖ ਰਹੇ ਹਨ॥ ੧॥

**ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ॥**

ਸਿਆਮ ਸੁੰਦਰ=ਪਰਮਾਤਮਾ ਨੂੰ ਤਜਿ=ਤਿਆਗ ਕੇ ਜਿਹੜੇ ਆਦਮੀ ਆਨ=ਹੋਰ ਨੂੰ ਚਾਹੁੰਦੇ ਹਨ, ਉਹ ਐਸੇ ਦੁੱਖੀ ਹੋ ਕੇ ਮਰਦੇ ਹਨ, ਜਿਸ ਤਰ੍ਹਾਂ ਕੁਸਟੀ=ਕੋਹੜੀ ਦੇ ਸਰੀਰ ਨੂੰ ਜੋਕਾਂ ਲੱਗ ਕੇ ਦੁੱਖੀ ਹੋ ਕੇ ਮਰਦੀਆਂ ਹਨ।

**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ॥੨॥੧॥੮॥**

---

*ਨੋਟ-ਤਨ ਮਨ ਦੇ ਅਰਪਨੇ 'ਪਰ ਪ੍ਰਮਾਣ ਭਗਤ ਬਾਣੀ ਸਟੀਕ ਦੇ ਪਹਿਲੇ ਭਾਗ ਵਿਚ ਬਹੁਤ ਲਿਖੇ ਹਨ, ਪਹਿਲੀ ਐਡੀਸ਼ਨ ਦੇ ਪੰਨਾ ੩੯੯, ਦੂਜੀ ਐਡੀਸ਼ਨ ਦੇ ੪੬੨ ਪੰਨੇ 'ਪਰ ਦੇਖੋ।

ਤਨ ਮਨ ਅਰਪਉ ਪੂਜ ਚਰਾਵਉ ॥ ਆਦਿ

ਭਗਤ* ਸੂਰਦਾਸ ਜੀ ਕਹਿੰਦੇ ਹਨ-ਮੇਰਾ ਮਨ ਪ੍ਰਭੂ ਨੇ ਆਪਣੇ ਹੱਥ ਲੈ ਲੀਤਾ ਹੈ, ਇਹ ਲੋਕ ਅਤੇ ਪ੍ਰਲੋਕ ਦੋਵੇਂ ਪ੍ਰਭੂ ਨੇ ਸਫਲ ਕਰ ਦਿੱਤੇ ਹਨ।

ਵਾ:-ਇਸ ਲੋਕ ਦਾ ਪ੍ਰਲੋਕ ਦਾ ਸੁਖ ਦੇਣਾ ਕੀਤਾ ਹੈ।

ਵਾ:-ਇਹੁ=ਆਤਮਾ, ਪਰਲੋਕ=ਪਰਮਾਤਮਾ, ਅਰਥਾਤ-ਆਤਮਾ ਤੇ ਪਰਮਾਤਮਾ ਦੋਹਾਂ ਦੀ ਅਭੇਦਤਾ ਦਾ ਅਨੰਦ ਦੇਣਾ ਕੀਤਾ ਹੈ।

ਵਾ:-ਪ੍ਰਭੂ ਨੇ ਜਿਹੜਾ ਸਾਡਾ ਮਨ ਆਪਣੇ ਹਥਿ=ਅਧੀਨ ਕਰ ਲੀਤਾ ਹੈ, ਏਹੋ ਇਕ ਪ੍ਰਲੋਕ ਦਾ ਸੁਖ ਦਿੱਤਾ ਹੈ॥ ੨॥ ੧॥ ੮॥

## ਸਾਰੰਗ ਕਬੀਰ ਜੀਉ॥
## ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**—ਹੁਣ ਕਬੀਰ ਜੀ ਵੈਰਾਗ ਜਨਕ ਉਪਦੇਸ਼ ਕਰਦੇ ਹਨ-

**ਹਰਿ ਬਿਨੁ ਕਉਨੁ ਸਹਾਈ ਮਨ ਕਾ॥**

ਇਸ ਮਨ=ਜੀਵ ਦਾ ਹਰੀ ਤੋਂ ਬਿਨਾਂ ਕੌਣ ਸਹਾਈ ਹੈ, ਭਾਵ ਕੋਈ ਨਹੀਂ।

*ਯਥਾ*-ਹਰੀ ਬਿਨੁ ਤੇਰੋ ਕੋ ਨ ਸਹਾਈ॥ *(ਸਾਰਗ ਮਹਲਾ ੯, ਪੰਨਾ ੧੨੩੧)*

**ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ॥੧॥ਰਹਾਉ॥**

ਮਾਤਾ, ਪਿਤਾ, ਭਰਾ, ਪੁੱਤਰ, ਬਨਿਤਾ=ਇਸਤ੍ਰੀ ਇਤਿਆਦਿਕ ਸਾਰੇ ਸਨਬੰਧੀਆਂ ਨਾਲ ਜੋ ਹਿਤੁ=ਪ੍ਰੇਮ ਲੱਗ ਰਿਹਾ ਹੈ, ਉਹ ਸਭ ਫਨਕਾ=ਫ਼ਨਾਹ ਰੂਪ ਹੈ॥ ੧॥ ਰਹਾਉ॥

*ਯਥਾ*- ਕਾ ਕੀ ਮਾਈ ਕਾ ਕੋ ਬਾਪ॥ ਨਾਮ ਧਾਰੀਕ ਝੂਠੇ ਸਭਿ ਸਾਕ॥ ੧॥ *(ਪੰਨਾ ੧੮੮)*

*ਤਥਾ*- ਕਾ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥ *(ਪੰਨਾ ੧੨੩੧)*

*ਤਥਾ*- ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥
ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ॥ *(ਪੰਨਾ ੪੭੮)*

---

**-ਸੂਚਨਾ-**

**ਸੂਰਦਾਸ ਜੀ ਦਾ ਜਨਮ ੧੫੮੬ ਸੰਮਤ ਵਿਚ ਬ੍ਰਾਹਮਣ ਦੇ ਘਰ ਹੋਇਆ ਹੈ ਆਪ ਜੀ ਦਾ ਪਹਿਲਾ ਨਾਮ '**ਮਦਨ ਮੋਹਨ**' ਸੀ, ਆਪ ਸੰਸਕ੍ਰਿਤ, ਹਿੰਦੀ, ਫਾਰਸੀ ਦੇ ਪੂਰਨ ਵਿਦਵਾਨ ਸਨ ਅਤੇ ਰਾਗ ਵਿਦਿਆ ਦੇ ਵੀ ਧਨੀ ਸਨ। ਆਪ ਦੇ ਗਾਏ ਹੋਏ ਗੀਤਾਂ ਨੂੰ ਲੋਕ ਬੜੇ ਉਤਸ਼ਾਹ ਨਾਲ ਸੁਣਦੇ ਸਨ। ਆਪ ਦੀਆਂ ਸਿਫਤਾਂ ਸੁਣ ਕੇ ਅਕਬਰ ਬਾਦਸ਼ਾਹ ਦੇ ਅਵਧ ਦੇ ਇਲਾਕੇ "ਸੰਧੀਲਾ" ਦਾ ਆਪ ਨੂੰ ਹਾਕਮ ਬਣਾ ਦਿੱਤਾ, ਪਰ ਅੰਤ ਨੂੰ ਵੈਰਾਗ ਦਸ਼ਾ ਵਿੱਚ ਆ ਕੇ ਸਭ ਕੁਝ ਤਿਆਗ ਕੇ ਆਪ ਨੇ ਜੰਗਲਾਂ ਵਿੱਚ ਜਾ ਟਿਕਾਣਾ ਲਗਾਇਆ। ਉਥੇ ਹੀ ਕਰਤਾਰ ਦਾ ਸਿਮਰਨ ਕਰਦੇ ਰਹੇ। ਵ੍ਰਿਜ ਦੇ ਅੱਠ ਮਹਾਂ ਕਵੀਆਂ ਵਿੱਚ ਭੀ ਆਪ ਦੀ ਗਿਣਤੀ ਹੈ।*

*ਅੱਠ ਕਵੀਆਂ ਦੇ ਨਾਮ ਇਹ ਹਨ-*

***ਕ੍ਰਿਸ਼ਨ ਦਾਸ, ਪਰਮਾਨੰਦ, ਕੁੰਭਨ ਦਾਸ, ਚਤੁਰ ਭੁਜ,***

***ਛੀਤ ਸਵਾਮੀ, ਨੰਦ ਦਾਸ, ਗੋਬਿੰਦ ਦਾਸ, ਸੂਰਦਾਸ।***



**ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ॥**

ਇਸ ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ ਅੱਗੇ ਜਾਣ ਨੂੰ ਕੁਝ ਜਪ ਤਪ ਕਰਨੇ ਰੂਪੀ ਤੁਲਹਾ=ਜਹਾਜ਼ ਬਣਾਓ, ਜਿਸ ਧਨ ਪਿੱਛੇ ਤੁਸੀਂ ਲੱਗ ਰਹੇ ਹੋ ਇਸ ਧਨ ਦਾ ਕੀ ਭਰੋਸਾ ਹੈ?

*ਯਥਾ*- ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥ *(ਪੰਨਾ ੨੩)*

**ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥੧॥**

ਇਸ ਸਰੀਰ ਰੂਪੀ ਭਾਂਡੇ ਦਾ ਕੀ ਬਿਸਾਸਾ=ਭਰੋਸਾ ਹੈ, ਭਾਵ ਕੋਈ ਭਰੋਸਾ ਨਹੀਂ।

*ਯਥਾ*- ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤ ਨ ਜਾਣਾ॥ *(ਪੰਨਾ ੬੬੦)*

ਇਤਨਾ ਕੁ ਭਾਵ ਥੋੜ੍ਹੀ ਜਿਹੀ ਠਨਕਾ=ਠੋਕਰ ਲੱਗਣ ਦੀ ਦੇਰ ਹੈ, ਭਾਵ- ਇਕ ਤਪ ਦੀ ਮਾਰ ਹੈ ਯਾਂ ਕੇਲੇ ਦੇ ਛਿੱਲੜ ਤੋਂ ਪੈਰ ਹੀ ਤਿਲਕ ਜਾਣ ਦੀ ਦੇਰ ਹੈ ਤਾਂ ਐਵੇਂ ਹੀ ਇਸ ਨੇ ਹਰੀਹਰ ਹੋ ਜਾਣਾ ਹੈ।

ਕਈ ਮਹਾਤਮਾ (ਇਤਨਕੁ ਲਾਗੈ ਠਨਕਾ) ਨੂੰ ਪੁਲਿੰਗ ਵਿਚ ਵਰਤਦੇ ਹਨ ਕਿ ਇਤਨਾ ਕੁ ਠੋਲ੍ਹਾ ਲੱਗਣ ਦੀ ਦੇਰ ਹੈ, ਭਾਵ ਥੋੜ੍ਹਾ ਜਿਹਾ ਧੱਕਾ ਲੱਗਣ ਦੀ ਦੇਰ ਹੈ ਤੇ ਝੱਟ ਇਸ ਸਰੀਰ ਨੇ ਨਸ਼ਟ ਹੋ ਜਾਣਾ ਹੈ॥ ੧॥

**ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ॥**

ਸਾਰਿਆਂ ਧਰਮਾਂ ਦੇ ਅਤੇ ਪੁੰਨਾਂ ਦੇ ਫਲ ਪਾ ਲਓਗੇ, ਜੇ ਤੁਸੀਂ ਸਾਰਿਆਂ ਗੁਰਮੁਖ ਜਨਾਂ ਦੇ ਚਰਨਾਂ ਦੀ ਧੂੜ ਨੂੰ ਬਾਂਛਹੁ=ਚਾਹੁਣਾ ਕਰੋ।

*ਯਥਾ* - ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥
ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥ ੧॥ *(ਪੰਨਾ ੮੦)*

**ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥੨॥੧॥੯॥**

ਕਬੀਰ ਜੀ ਕਥਨ ਕਰਦੇ ਹਨ—ਹੇ ਸੰਤੋ! ਸੁਨਣਾ ਕਰੋ, ਇਹ ਮਨ ਵਸ਼ਿਸ਼ਟ ਜੀਵ ਰੂਪੀ ਪੰਛੀ ਸੰਸਾਰ ਬਨ ਤੋਂ ਉੱਡ ਜਾਣ ਵਾਲਾ ਹੈ॥ ੨॥ ੧॥ ੯॥

ਤਰੀਕ ੧-੯-੭੯

**ਸਾਰੰਗ ਰਾਗ ਸਮਾਪਤ**



# ਰਾਗੁ ਮਲਾਰ

[ਪੰਨਾ ੧੨੫੪]

## ਰਾਗੁ *ਮਲਾਰ ਚਉਪਦੇ ਮਹਲਾ ੧ ਘਰੁ ੧

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਵੱਡਾ ਮੂਲ ਮੰਤ੍ਰ ਲਿਖ ਕੇ ਅਗੋਂ ਵੈਰਾਗ ਜਨਕ ਉਪਦੇਸ਼ ਦੇਂਦੇ ਹਨ-

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥**

ਹੇ ਭਾਈ ! ਪਦਾਰਥਾਂ ਦਾ ਖਾਣਾ ਪੀਣਾ ਤੇ ਹੱਸਣਾ ਸੌਣਾ ਇਤਿਆਦਿਕ ਕਰਮਾਂ ਵਿਚ ਲੱਗ ਕੇ ਤੁਹਾਨੂੰ ਆਪਣਾ ਮਰਨਾ ਭੁਲ ਗਿਆ ਹੈ।

**ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥ ੧ ॥**

ਆਪਣੇ ਮਾਲਕ ਵਾਹਿਗੁਰੂ ਨੂੰ ਭੁਲਾ ਕੇ ਤੁਸਾਂ ਨੇ ਖੁਆਰੀ=ਖਰਾਬੀ ਕੀਤੀ ਹੈ, ਇਸ ਲਈ ਤੁਹਾਡੇ ਜੀਵਨ ਨੂੰ ਧ੍ਰਿਕਾਰ ਹੈ, ਤੁਸਾਂ ਨੇ ਅੰਤ ਤੱਕ ਅਮਰ ਹੋ ਕੇ ਰਹਿਣਾ ਨਹੀਂ ਹੈ॥ ੧ ॥

**ਪ੍ਰਾਣੀ ਏਕੋ ਨਾਮੁ ਧਿਆਵਹੁ ॥**

**ਅਪਨੀ ਪਤਿ ਸੇਤੀ ਘਰਿ ਜਾਵਹੁ ॥ ੧ ॥ ਰਹਾਉ ॥**

ਹੇ ਪ੍ਰਾਣੀ ! ਇਕ ਵਾਹਿਗੁਰੂ ਨਾਮ ਨੂੰ ਧਿਆਉਣਾ ਕਰੋ, ਜਿਸ ਕਰਕੇ ਆਪਣੀ ਇੱਜ਼ਤ ਨਾਲ ਪ੍ਰਲੋਕ ਘਰ

---

*ਮਲਾਰ ਮੇਘ ਰਾਗ ਦੀ ਰਾਗਣੀ ਹੈ।

ਯਥਾ:- ਖਸਟਮ ਮੇਘ ਰਾਗ ਵੈ ਗਾਵਹਿ ॥ ਪਾਚਉ ਸੰਗਿ ਬਰੰਗਨ ਲਾਵਹਿ ॥
ਸੋਰਠਿ ਗੋਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥ (ਰਾਗਮਾਲਾ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਲਾਰ ਰਾਗ ਦਾ ਸਤਾਈਵਾਂ ਨੰਬਰ ਹੈ।

ਨਾਦ ਬਿਨੋਦ ਦੇ ਕਥਨ ਅਨੁਸਾਰ ਮੇਘ, ਗੌਂਡ ਤੇ ਸਾਰੰਗ ਮਿਲ ਕੇ ਮਲਾਰ ਬਣਦੀ ਹੈ, ਵਰਖਾ ਸਮੇਂ ਗਾਉਂਦੇ ਹਨ ਪਰ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਇਸ ਨੂੰ ਔੜਵ ਲਿਖਿਆ ਹੈ ਤੇ ਪ੍ਰਾਤਾਕਾਲ ਦੱਸਿਆ ਹੈ, ਪਰ ਇਸ ਨੂੰ ਰਾਤ ਦੇ ਦੂਜੇ ਪਹਿਰ ਦੀ ਸਤਵੀਂ ਘੜੀ ਵਿਚ ਭੀ ਗਾਉਂਦੇ ਹਨ।

ਸੁਰ ਤਾਲ ਸਮੂਹ ਵਿਚ ਲਿਖਿਆ ਹੈ ਮਲਾਰੀ ਖਾਡਵ ਹੈ ਮੌਸਮ ਬਰਖਾ ਰੁਤ ਹੈ ਹਰ ਵੇਲੇ ਅਤੇ ਅੱਧੀ ਰਾਤ ਵੇਲੇ ਵੀ ਗਾਵੀ ਜਾਂਦੀ ਹੈ, ਸਾਰੰਗ, ਸੋਰਠ ਤੇ ਬਿਲਾਵਲ ਮਿਲ ਕੇ ਮਲਾਰ ਬਣਦੀ ਹੈ।

ਵਿਚ ਜਾਓਗੇ॥ ੧ ॥ ਰਹਾਉ॥

**ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ॥**

ਹੇ ਵਾਹਿਗੁਰੂ ! ਜੋ ਆਪ ਜੀ ਨੂੰ ਸੇਂਵਦੇ ਹਨ, ਉਹ ਤੈਨੂੰ ਕੀ ਦੇਂਦੇ ਹਨ ਸਗੋਂ ਤੇਰੇ ਪਾਸੋਂ ਮੰਗ ਲੈਂਦੇ ਹਨ, ਮੰਗਣ ਤੋਂ ਰਹਿੰਦੇ ਨਹੀਂ ਹਨ। *ਵਾ:*-ਜੋ ਪਦਾਰਥ ਰਹਿੰਦੇ ਨਹੀਂ ਹਨ ਉਹ ਨਾਸ ਰੂਪ ਪਦਾਰਥ ਮੰਗ ਲੈਂਦੇ ਹਨ।

**ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ॥ ੨ ॥**

ਸਾਰਿਆਂ ਜੀਵਾਂ ਦਾ ਦਾਤਾ ਇਕ ਤੂੰ ਹੀ ਹੈਂ, ਸਾਰਿਆਂ ਦੇ ਅੰਦਰ ਇਕ ਤੂੰਹੀ ਜੀਉ=ਚੇਤਨ ਸੱਤਾ ਰੂਪ ਹੈਂ॥ ੨ ॥

**ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ॥**

ਜੇਹੜੇ ਗੁਰਮੁਖ ਗੁਰਾਂ ਦੁਆਰੇ ਨਾਮ ਨੂੰ ਧਿਆਉਂਦੇ ਹਨ, ਉਹ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ, *ਵਾ:*-ਅੰਮ੍ਰਿਤ=ਮੁਕਤੀ ਨੂੰ ਪਾਂਦੇ ਹਨ ਅਤੇ ਓਹੀ ਸਭ ਤਰ੍ਹਾਂ ਕਰਕੇ ਸੂਚੇ=ਪਵਿੱਤਰ ਹੁੰਦੇ ਹਨ।

**ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥ ੩ ॥**

ਹੇ ਪ੍ਰਾਣੀ ! ਦਿਨ ਰਾਤ ਨਾਮ ਨੂੰ ਜਪਣਾ ਕਰੋ, ਜਿਸ ਨਾਮ ਕਰਕੇ ਪਾਪਾਂ ਕਰਕੇ ਮੈਲੇ ਪੁਰਸ਼ ਹਛੇ=ਪਵਿੱਤ੍ਰ ਹੁੰਦੇ ਹਨ ਜਾਂ ਤੁਹਾਡੇ ਮੈਲੇ ਅੰਤਹਕਰਣ ਹਛੇ=ਸ਼ੁਧ ਹੋ ਜਾਣਗੇ॥ ੩ ॥

**ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥**

ਜੇਹੋ ਜੇਹੀ ਰੁਤ ਹੁੰਦੀ ਹੈ, ਕਾਇਆ ਨੂੰ ਓਹੋ ਜੇਹਾ ਸੁਖ ਹੁੰਦਾ ਹੈ, ਸਰਦ ਰੁਤ ਵਿਚ ਸਰਦੀ ਦਾ ਸੁਖ, ਗਰਮ ਰੁਤ ਵਿਚ ਗਰਮੀ ਦਾ ਸੁਖ ਹੁੰਦਾ ਹੈ; ਓਹੋ ਜੇਹੀ ਦੇਹ ਹੋ ਜਾਂਦੀ ਹੈ।

*ਅਥਵਾ:*-ਜੇਹੋ ਜੇਹੀ ਜੁਗਾਂ ਰੂਪੀ ਰੁਤ ਹੁੰਦੀ ਹੈ ਤੇਹੋ ਜੇਹਾ ਕਾਇਆਂ ਨੂੰ ਸੁਖ ਹੁੰਦਾ ਹੈ, ਫਿਰ ਓਹੋ ਜੇਹੀ ਦੇਹ ਹੋ ਜਾਂਦੀ ਹੈ ਲੰਮੀ, ਚੌੜੀ, ਮੱਧਰੀ। ਤਰੇਤੇ ਜੁਗ ਵਿਚ ਬੜੇ ਲੰਬੇ ਸਰੀਰ ਸਨ ਜਿਵੇਂ ਸੀਤਾ ਸਤ ਤਾੜ ਲੰਮੀ ਸੀ, ਸ੍ਰੀ ਹਰਿਮੰਦਰ ਸਾਹਿਬ ਜੀ ਦੇ ਬਾਹਰਲੇ ਨਿਸ਼ਾਨ ਸਾਹਿਬ ਤਿੰਨ ਤਾੜ ਲੰਬੇ ਹਨ। ਤਰੇਤੇ ਜੁਗ ਵਿਚ ਰੇਵਤ ਨਾਮੇ ਰਾਜੇ ਦੀ ਰੇਵਤੀ ਨਾਮੇ ਲੜਕੀ ਬੜੇ ਲੰਮੇ ਸਰੀਰ ਵਾਲੀ ਹੋਈ ਹੈ ਉਸ ਦਾ ਵਿਆਹ ਦੁਆਪੁਰ ਜੁਗ ਵਿਚ ਕ੍ਰਿਸ਼ਨ ਜੀ ਦੇ ਭਾਈ ਬਲਭਦ੍ਰ ਨਾਲ ਹੋਇਆ ਸੀ, ਬਲਭਦ੍ਰ ਦਾ ਸਰੀਰ ਛੋਟਾ ਸੀ ਉਸ ਨੇ ਰੇਵਤੀ ਦੇ ਸਿਰ ਉਤੇ ਹਲ ਰੱਖ ਕੇ ਦਬਾ ਕੇ ਛੋਟਾ ਕਰ ਲਿਆ ਸੀ।

*ਅਥਵਾ:*-ਜੇਹੋ ਜੇਹੀ ਤਿੰਨਾਂ ਗੁਣਾਂ ਰੂਪੀ ਰੁਤ ਹੈ, ਕਾਇਆਂ ਨੂੰ ਓਹੋ ਜੇਹਾ ਸੁਖ ਹੁੰਦਾ ਹੈ ਅਤੇ ਦੇਹ ਭੀ ਓਹੋ ਜੇਹੀ ਗੁਣਾਂ ਅਨੁਸਾਰ ਹੋ ਜਾਂਦੀ ਹੈ।

**ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਛਿਆਂ ਰੁਤਾਂ ਵਿਚੋਂ ਉਹ ਰੁਤ ਸ਼ੋਭਨੀਕ ਹੈ, *ਵਾ:*-ਬਾਲਕ, ਜੋਬਨ, ਬ੍ਰਿਧ ਇਨ੍ਹਾਂ ਅਵਸਥਾ ਰੂਪੀ ਰੁਤਾਂ ਵਿਚੋਂ ਉਹ ਅਵਸਥਾ ਰੂਪੀ ਰੁਤ ਸ਼ੋਭਨੀਕ ਹੈ, ਜਿਸ ਵਿਚ ਨਾਮ ਜਪਿਆ ਜਾਂਦਾ ਹੈ, ਨਾਮ ਸਿਮਰਨ ਤੋਂ ਬਿਨਾਂ ਰੁਤ ਕਾਹਦੀ ਹੈ, ਭਾਵ ਨਿਸਫਲ ਹੈ॥ ੪ ॥ ੧ ॥

**ਮਲਾਰ ਮਹਲਾ ੧ ॥**

**ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ॥**

ਆਪਣੇ ਪ੍ਰੀਤਮ ਗੁਰੂ ਅੱਗੇ ਮੈਂ ਬੇਨਤੀ ਕਰਦੀ ਹਾਂ, ਜਿਸ ਕਰਕੇ ਮੈਨੂੰ ਹਰੀ ਰੂਪ ਵਰੁ=ਪਤੀ ਨੂੰ ਲਿਆ ਮਿਲਾਵੇ।

**ਸੁਣਿ ਘਨਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ॥ ੧ ॥**

ਗੁਰੂ ਰੂਪ ਬੱਦਲ ਦੀ ਘਨਘੋਰ ਨੂੰ ਸੁਣ ਕੇ ਮੇਰਾ ਮਨ ਸੀਤਲ ਹੋਇਆ ਹੈ, ਮੇਰੀ ਬੁੱਧੀ ਲਾਲ=ਪਰੇਮ ਵਿਚ ਰਤੀ ਹੋਈ ਗੁਣਾਂ ਨੂੰ ਗਾਉਂਦੀ ਹੈ॥ ੧ ॥

**ਬਰਸੁ ਘਨਾ ਮੇਰਾ ਮਨੁ ਭੀਨਾ॥**

ਜਿਸ ਵੇਲੇ ਗੁਰੂ ਰੂਪ ਬੱਦਲ ਨੇ ਘਨਾ=ਬਹੁਤ ਸਾਰਾ ਉਪਦੇਸ਼ ਰੂਪ ਜਲ ਵਰਸਿਆ ਤਾਂ ਮੇਰਾ ਮਨ ਨਾਮ ਸਿਮਰਨ ਵਿਚ ਭੀਨਾ=ਭਿਜ ਗਿਆ।

**ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ॥ ੧ ॥ ਰਹਾਉ ॥**

ਗੁਰੂ ਦੀ ਸਿੱਖਿਆ ਰੂਪ ਅੰਮ੍ਰਿਤ ਬੂੰਦ ਮੇਰੇ ਹਿਰਦੇ ਵਿਚ ਸੁਹਾਨੀ=ਚੰਗੀ ਲੱਗੀ ਹੈ, ਜਿਸ ਵੇਲੇ ਗੁਰਾਂ ਨੇ ਮੇਰੀ ਬੁੱਧੀ ਮੋਹੀ ਤਾਂ ਹੀ ਮਨ ਹਰੀ ਰਸ ਵਿਚ ਲੀਣ ਹੋ ਗਿਆ॥ ੧ ॥ ਰਹਾਉ॥

**ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰਬਚਨੀ ਮਨੁ ਮਾਨਿਆ॥**

ਉਹ ਜੀਵ ਰੂਪ ਇਸਤ੍ਰੀ ਵਾਹਿਗੁਰੂ ਪਤੀ ਦੀ ਪਿਆਰੀ ਹੋ ਕੇ ਸਹਜੇ ਸੁਖੀ ਹੋਈ ਹੈ, ਜਿਸ ਦਾ ਗੁਰਾਂ ਦੇ ਬਚਨਾਂ ਉਤੇ ਮਨ ਮੰਨਿਆ ਗਿਆ ਹੈ।

**ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ॥ ੨ ॥**

ਹਰੀ ਰੂਪ ਵਰਿ=ਪਤੀ ਨੂੰ ਪਾ ਕੇ ਉਹ ਇਸਤ੍ਰੀ ਸੁਹਾਗਣ ਹੋਈ ਹੈ, ਜਿਸ ਦੇ ਮਨ, ਤਨ ਵਿਚ ਪ੍ਰਭੂ ਦਾ ਪ੍ਰੇਮ ਸੁਖਾ ਗਿਆ ਹੈ॥ ੨॥

**ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ॥**

ਜੋ ਔਗੁਣਾਂ ਨੂੰ ਤਿਆਗ ਕੇ ਵੈਰਾਗਵਾਨ, ਵਾ:-ਪ੍ਰੇਮਣ ਹੋਈ ਹੈ, ਉਸ ਨੂੰ ਹਰੀ ਰੂਪ ਪਤੀ ਦਾ ਅਚੱਲ ਸੋਹਾਗੁ=ਅਨੰਦ ਪ੍ਰਾਪਤ ਹੋਇਆ ਹੈ॥ ੩॥

**ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ॥ ੩ ॥**

ਉਸ ਨੂੰ ਪਦਾਰਥਾਂ ਦਾ ਵਿਜੋਗ ਜਨ ਸੋਗ ਕਦੇ ਨਹੀਂ ਵਿਆਪਦਾ, ਜਿਸ ਉਤੇ ਹਰੀ ਪ੍ਰਭੂ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ॥ ੩॥

**ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ॥**

ਜਿਸ ਨੇ ਪੂਰਿਆਂ ਗੁਰਾਂ ਦੀ ਓਟ ਗ੍ਰਹਿਣ ਕੀਤੀ ਹੈ, ਉਸ ਦਾ ਮਨ ਅਚੱਲ ਹੋਇਆ ਹੈ, ਇਸੇ ਕਰਕੇ ਉਸ ਦਾ ਆਉਣਾ ਜਾਣਾ, ਅਰਥਾਤ- ਜੰਮਣਾ ਮਰਨਾ ਨਹੀਂ ਹੁੰਦਾ।

**ਨਾਨਕ ਰਾਮ ਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ- ਜਿਸ ਗੁਰਮੁਖ ਨੇ ਗੁਰਾਂ ਦੁਆਰੇ ਰਾਮ ਨਾਮ ਨੂੰ ਜਪਿਆ ਹੈ, ਉਹ ਸੋਹਾਗਣ ਸੱਚ ਸਰੂਪ ਨੂੰ ਸਹੀ=ਨਿਸਚੇ ਕਰਕੇ ਧੰਨਤਾ ਜੋਗ ਹੋਈ ਹੈ॥ ੪॥ ੨॥

## ਮਲਾਰ ਮਹਲਾ ੧ ॥

## ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ॥

ਜਿਨ੍ਹਾਂ ਦੀ ਸੱਚੇ ਨਾਮ ਵਿਚ ਸੱਚੀ ਸੁਰਤਿ=ਗਿਆਤ ਨਹੀਂ ਹੈ, ਉਹ ਤ੍ਰਿਪਤ ਨਹੀਂ ਹੋਏ, ਯਾਂ ਨਾਮ ਦੀ ਸੱਚੀ ਸੁਰਤ ਕਰਕੇ ਜੋ ਤ੍ਰਿਪਤ ਨਹੀਂ ਹੋਏ, ਉਨ੍ਹਾਂ ਤ੍ਰਿਸ਼ਨਾਲੂਆਂ ਨੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਹਉਮੈ ਕਰਦਿਆਂ ਨਿਸਫਲ ਗਵਾਇਆ ਹੈ।

[ਪੰਨਾ ੧੨੫੫]

## ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ॥

ਪਰਾਏ ਧਨ, ਪਰਾਈ ਇਸਤ੍ਰੀ ਤੇ ਨਿੰਦਿਆ ਕਰਨ ਵਿਚ ਰਤੁ=ਪ੍ਰੀਤੀ ਕਰਕੇ ਅਤੇ ਵਿਸ਼ਿਆਂ ਰੂਪੀ ਵਿਹੁ ਖਾ ਕੇ ਦੁੱਖ ਹੀ ਪਾਣਾ ਕੀਤਾ ਹੈ।

## ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ॥

ਗੁਰ ਉਪਦੇਸ਼ ਨੂੰ ਜਾਣਿਆ ਨਹੀਂ ਹੈ, ਇਸ ਕਰਕੇ ਭੈ=ਡਰ ਤੇ ਕਪਟ ਆਦਿਕ ਨਹੀਂ ਛੁਟੇ, ਮਨਮੁਖ ਹਾਏ ਮਾਇਆ, ਹਾਏ ਮਾਇਆ ਕਰਦੇ ਫਿਰਦੇ ਹਨ।

ਵਾ:-ਮਾਇਆ ਦੀ ਪਰਾਪਤੀ ਲਈ ਕਈ ਤਰ੍ਹਾਂ ਦੇ ਮਾਇਆ=ਛਲ ਕਰਦੇ ਫਿਰਦੇ ਹਨ।

## ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥੧॥

ਮਨਮੁਖਾਂ ਨੇ ਅਜਗਰ ਸੱਪ ਵਾਂਙੂ ਅਤਿਅੰਤ ਭਾਰੀ ਪਾਪਾਂ ਦੇ ਭਾਰ ਲੱਦੇ ਹੋਏ ਹਨ, ਜਨਮ ਮਰਨ ਦੇ ਵਿਚ ਹੀ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗਵਾ ਲਿਆ ਹੈ॥ ੧॥

## ਮਨਿ ਭਾਵੈ ਸਬਦੁ ਸੁਹਾਇਆ॥

ਗੁਰਮੁਖਾਂ ਦੇ ਮਨ ਵਿਚ ਸ਼ੋਭਨੀਕ ਗੁਰਾਂ ਦਾ ਉਪਦੇਸ਼ ਭਾਂਵਦਾ ਹੈ ਯਾਂ ਜਿਸ ਦੇ ਮਨ ਵਿਚ ਗੁਰ ਉਪਦੇਸ਼ ਭਾਉਂਦਾ ਹੈ, ਉਸ ਦਾ ਮਨੁੱਖਾ ਜਨਮ ਸੁਹਾਇਆ=ਸ਼ੋਭਾ ਵਾਲਾ ਹੈ।

## ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨ੍ਹੇ ਗੁਰਿ ਰਾਖੇ ਸਚੁ ਪਾਇਆ॥੧॥ ਰਹਾਉ॥

ਜੂਨੀਆਂ ਵਿਚ ਭਰਮ ਭਰਮ ਕੇ ਬਹੁਤ ਹੀ ਭੇਖ ਧਾਰਨਾ ਕੀਤੇ, ਪਰ ਜਿਸ ਦੇ ਗੁਰੂ ਰਾਖੇ ਹੋਏ ਹਨ, ਉਹਨਾਂ ਨੇ ਸਚੁ=ਸੁਖ ਨੂੰ ਪਾਇਆ ਹੈ॥ ੧॥ ਰਹਾਉ॥

## ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ॥

ਤੇਜੁ=ਤਮੋ ਗੁਣ ਨੂੰ ਨਵਿਰਤ ਕਰਕੇ ਤੀਰਥਾਂ 'ਪਰ ਇਸ਼ਨਾਨ ਨਾ ਕੀਤਾ, ਨਾ ਹੀ ਮਨ ਵਿਚ ਹਰੀ ਦਾ ਨਾਮ ਜਪਨਾ ਭਾਇਆ ਹੈ।

## ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ॥

ਦੁੱਖਾਂ ਦੇ ਪਰਹਰਿ=ਨਵਿਰਤ ਕਰਨ ਵਾਲੇ ਨਾਮ ਰੂਪ ਰਤਨ ਪਦਾਰਥ ਨੂੰ ਤਿਆਗ ਦਿੱਤਾ ਹੈ ਯਾਂ ਨਾਮ ਰੂਪ ਰਤਨ ਪਦਾਰਥ ਨੂੰ ਪਰਹਰਿ ਤਿਆਗਿਆ=ਤਿਆਗ ਛੱਡਿਆ ਹੈ, ਜਿਧਰ ਦਾ ਸੰਕਲਪ ਸੀ ਤਿਧਰ ਨੂੰ ਹੀ ਇਹ ਜੀਵ ਆਇਆ ਹੈ। *ਵਾ:*-ਜਿਧਰੋਂ ਆਇਆ ਸੀ ਉਧਰ ਹੀ ਚਲਾ ਗਿਆ, ਅਰਥਾਤ—ਚੁਰਾਸੀ ਲੱਖ ਜੂਨੀਆਂ ਚੋਂ ਆਇਆ ਸੀ, ਜੂਨੀਆਂ ਵਿਚ ਹੀ ਚਲਾ ਗਿਆ।

**ਬਿਸਟਾ ਕੀਟ ਭਏ ਉਤਹੀ ਤੇ ਉਤਹੀ ਮਾਹਿ ਸਮਾਇਆ॥**

ਉਸੀ ਸੰਕਲਪ ਕਰਕੇ ਜਾ ਕੇ ਗੰਦਗੀ ਦੇ ਕੀੜੇ ਹੋਏ, ਉਸੀ ਗੰਦਗੀ ਦੇ ਵਿਚ ਹੀ ਸਮਾਇਆ=ਮਰ ਜਾਂਦਾ ਹੈ।

**ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥੨॥**

ਰਸਾਂ ਦੀ ਅਧਿਕ=ਬਹੁਤ ਸੁਆਦ ਲੈਣ ਕਰਕੇ ਅਧਿਕਾਈ=ਬਹੁਤੇ ਰੋਗ ਆ ਕੇ ਲੱਗਦੇ ਹਨ, ਗੁਰੂ ਤੋਂ ਬਿਨਾਂ ਕਿਸੀ ਨੇ ਸਹਜੁ=ਗਿਆਨ ਨਹੀਂ ਪਾਇਆ॥ ੨॥

**ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ॥**

ਜਿਨ੍ਹਾਂ ਨੇ ਸੇਵਾ ਵਿਚ ਸੁਰਤ ਜੋੜੀ ਹੈ ਤੇ ਰਹਸਿ=ਪ੍ਰੇਮ ਕਰਕੇ ਗੁਣਾਂ ਨੂੰ ਗਾਇਆ ਹੈ ਯਾਂ ਸੇਵਾ ਵਿਚ ਸੁਰਤਿ=ਸ੍ਰੇਸ਼ਟ ਪ੍ਰੀਤੀ ਕਰਕੇ ਰਹਸਿ=ਪ੍ਰੇਮ ਨਾਲ ਗੁਣਾਂ ਨੂੰ ਗਾਇਆ ਹੈ, ਉਨ੍ਹਾਂ ਗੁਰਮੁਖਾਂ ਨੇ ਸਰੂਪ ਗਿਆਨ ਨੂੰ ਵਿਚਾਰਿਆ ਹੈ।

*ਵਾ:*-ਉਨ੍ਹਾਂ ਨੇ ਗੁਰਬਾਣੀ ਦਾ ਵੀਚਾਰ ਕਰਕੇ ਗਿਆਨ ਪਾਇਆ ਹੈ।

**ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥**

ਜੋ ਗੁਰਾਂ ਦੇ ਖੋਜੀ ਹੋਏ ਹਨ ਯਾਨੇ ਗੁਰਾਂ ਨੂੰ **ਢੂੰਢਣ** ਵਾਲੇ ਹੋਏ ਹਨ, ਉਹ ਤਾਂ ਉਪਜੈ=ਤਰ ਗਏ ਹਨ, ਜੋ ਗੁਰਾਂ ਨਾਲ ਬਾਦੀ=ਝਗੜਾ ਕਰਦੇ ਹਨ, ਉਹ ਬਿਨਸ ਜਾਂਦੇ ਹਨ,

*ਅਥਵਾ:*-ਜੋ ਗੁਰ ਉਪਦੇਸ਼ ਦੇ ਖੋਜੀ=ਵੀਚਾਰ ਕਰਨ ਵਾਲੇ ਹਨ, ਉਹ ਦੁੱਖਾਂ ਤੋਂ ਉਪਜੈ=ਬਚ ਗਏ ਹਨ, ਜੋ ਗੁਰਾਂ ਨਾਲ ਬਾਦੀ=ਵੈਰ ਵਿਰੋਧ ਕਰਦੇ ਹਨ, ਉਹ ਬਿਨਸ ਜਾਂਦੇ ਹਨ, ਮੈਂ ਕਰਤਾਰ ਰੂਪ ਗੁਰਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ।

**ਹਮ ਨੀਚ ਹੋਤੇ ਹੀਣ ਮਤਿ ਝੂਠੇ ਤੂ ਸਬਦਿ ਸਵਾਰਣਹਾਰਾ॥**

ਹੇ ਸਤਿਗੁਰੋ ! ਅਸੀਂ ਨੀਚ ਸਾਂ ਹੀਣ=ਤੁਛ ਮੱਤੀ ਵਾਲੇ ਤੇ ਝੂਠੇ ਸਾਂ, ਤੂੰ ਆਪਣਾ ਸੱਚਾ ਉਪਦੇਸ਼ ਦੇ ਕੇ ਸਾਨੂੰ ਸਵਾਰਨੇ ਵਾਲਾ ਹੈਂ।

**ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ॥੩॥**

ਜਿਥੇ ਆਤਮਾ ਦੀ ਚੀਨਿ=ਜਾਣ ਪਛਾਣ ਹੈ, ਓਥੇ ਤੂੰ ਇਸਥਿਤ ਹੈਂ, ਹੇ ਤਾਰਨਹਾਰ ਪ੍ਰਭੂ ! ਸੱਚ ਨਾਮ ਰੂਪੀ ਤਾਰਣ=ਜਹਾਜ਼ ਦੇ ਕੇ ਤੂੰ ਜੀਵਾਂ ਨੂੰ ਤਾਰਦਾ ਹੈਂ॥ ੩॥

**ਬੈਸਿ ਸੁਥਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ॥**

ਸਤ **ਸੰਗਤ** ਰੂਪ ਸ੍ਰੇਸ਼ਟ ਅਸਥਾਨ 'ਪਰ ਬੈਠ ਕੇ ਤੇਰੇ ਗੁਣ ਕਹਿੰਦਾ ਹਾਂ, ਪਰ ਉਨ੍ਹਾਂ ਅਪਾਰ ਗੁਣਾਂ ਵਿਚੋਂ

ਤੇਰਾ ਕਿਹੜਾ ਕਿਹੜਾ ਗੁਣ ਕਥਨ ਕਰਾਂ।

**ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ॥**

ਹੇ ਅਗਮ ਅਜੋਨੀ ਪ੍ਰਭੂ ! ਤੇਰੇ ਅਲਖ ਸਰੂਪ ਨੂੰ ਕੋਈ ਜਾਣ ਨਹੀਂ ਸਕਦਾ, ਤੂੰ ਨਾਥਾਂ ਨੂੰ ਭੀ ਨੱਥਣ ਵਾਲਾ ਹੈਂ।

**ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ॥**

ਤੇਰੇ ਸਰੂਪ ਨੂੰ ਦੇਖ ਕੇ ਕਿਸ ਦੇ ਪਾਸ ਜਾ ਕੇ ਕਹਾਂ ਕਿ ਤੂੰ ਕਿਸ ਤਰ੍ਹਾਂ ਦਾ ਹੈਂ ਕਿਉਂਕਿ ਸਾਰੇ ਜੀਵ ਜਾਚਕ=ਮੰਗਤੇ ਹਨ ਇਕ ਤੂੰ ਹੀ ਦਾਤੈਾ ਹੈਂ।

**ਭਗਤਿ ਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ ਉਰਿ ਧਾਰਾ॥੪॥੩॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਭਗਤੀ ਤੋਂ ਹੀਣਾ ਤੇਰੇ ਸਤਸੰਗ ਦਰਵਾਜ਼ੇ ਵੱਲ ਦੇਖਦਾ ਹਾਂ, ਮੈਨੂੰ ਇਕ ਨਾਮ ਦਾ ਖੈਰ ਮਿਲੇ ਤਾਂ ਕਿ ਉਸ ਨੂੰ ਹਿਰਦੇ ਵਿਚ ਧਾਰ ਲਵਾਂ॥ ੪॥ ੩॥

**ਮਲਾਰ ਮਹਲਾ ੧॥**

**ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ॥**

ਜਿਸ ਜੀਵ ਰੂਪ ਇਸਤ੍ਰੀ ਨੇ ਆਪਣੇ ਪਤੀ ਪਰਮੇਸ਼ਰ ਦਾ ਸਾਦੁ=ਅਨੰਦ ਨਹੀਂ ਜਾਣਿਆ, ਉਹ ਜੀਵ ਰੂਪ ਇਸਤ੍ਰੀ ਬਿਲਖ-ਬਦਨ=ਚਿੰਤਾਤੁਰ ਮੂੰਹ ਵਾਲੀ ਹਰ ਵੇਲੇ ਕੁਮਲਾਨੀ=ਮੁਰਝਾਈ ਰਹਿੰਦੀ ਹੈ ਜਾਂ ਬਦਨ=ਮੂੰਹ ਕਰਕੇ ਬਿਲਖ=ਪਰੇਸ਼ਾਨ ਤੇ ਸਰੀਰ ਕਰਕੇ ਕੁਮਲਾਈ ਰਹਿੰਦੀ ਹੈ।

**ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ॥੧॥**

ਉਹ ਕਰਮਾਂ ਦੀ ਫਾਹੀ ਵਿਚ ਫਸ ਕੇ ਗੁਰੂ ਤੋਂ ਬਿਨਾਂ ਹੋਣ ਕਰਕੇ ਭਰਮ ਵਿਚ ਭੁੱਲੀ ਹੋਈ ਪਤੀ ਦੇ ਮਿਲਾਪ ਤੋਂ ਨਿਰਾਸ ਹੋ ਗਈ ਹੈ॥ ੧॥

**ਬਰਸੁ ਘਨਾ ਮੇਰਾ ਪਿਰੁ ਘਰਿ ਆਇਆ॥**

ਜਿਸ ਵੇਲੇ ਗੁਰੂ ਰੂਪ ਬੱਦਲ ਨੇ ਘਨਾ=ਬਹੁਤ ਹੀ ਉਪਦੇਸ਼ ਰੂਪੀ ਮੀਂਹ ਵਰਸਿਆ ਤਾਂ ਮੇਰਾ ਪਤੀ ਪਰਮਾਤਮਾ ਅੰਤਹਕਰਣ ਰੂਪੀ ਘਰ ਵਿਚ ਆ ਕੇ ਸਖਿਆਤਕਾਰ ਹੋਇਆ।

**ਬਲਿ ਜਾਵਾਂ ਗੁਰ ਅਪਨੇ ਪ੍ਰੀਤਮ**
**ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥੧॥ ਰਹਾਉ॥**

ਮੈਂ ਆਪਣੇ ਪ੍ਰੀਤਮ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਆਣਿ=ਲਿਆ ਕੇ ਮੇਰੇ ਨਾਲ ਮਿਲਾ ਦਿੱਤਾ ਹੈ॥ ੧॥ ਰਹਾਉ॥

**ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ॥**

ਜਿਸ ਦੀ ਆਪਣੇ ਠਾਕੁਰ ਨਾਲ ਸਦਾ ਨਵੀਨ ਪ੍ਰੀਤੀ ਹੈ, ਉਸ ਦੀ ਰਾਤ, ਦਿਨ ਭਗਤੀ ਕੀਤੀ ਹੋਈ ਸਦਾ ਸ਼ੋਭਾ ਵਾਲੀ ਹੈ ਜਾਂ ਉਹ ਰਾਤ ਦਿਨ ਭਗਤੀ ਕਰਕੇ ਸਦਾ ਸ਼ੋਭਨੀਕ ਹੋਈ ਹੈ।

**ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ॥ ੨ ॥**

ਜਿਸ ਵੇਲੇ ਸਤਿਗੁਰਾਂ ਨੇ ਪਤੀ ਪਰਮੇਸ਼ਰ ਦਾ ਦਰਸ਼ਨ ਵਿਖਾਇਆ ਤਾਂ ਬੰਧਨ ਤੋਂ ਮੁਕਤਿ ਭਏ=ਛੁਟ ਗਏ, ਜੁਗਾਂ ਜੁਗਾਂ ਵਿਚ ਉਸ ਦੀ ਭਗਤੀ ਹੀ ਸੋਭਨੀਕ ਹੈ॥ ੨ ॥

**ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ॥**

ਹੇ ਪ੍ਰਭੂ! ਅਸੀਂ ਥਾਰੇ=ਤੇਰੇ ਪੈਦਾ ਕੀਤੇ ਹੋਏ ਹਾਂ, ਏਹ ਤਿੰਨ ਭਵਨ ਰੂਪ ਜਗਤ ਭੀ ਆਪ ਜੀ ਦਾ ਉਤਪੰਨ ਕੀਤਾ ਹੋਇਆ ਹੈ, ਤੂੰ ਮੇਰਾ ਸੁਆਮੀ ਹੈਂ ਹਉ=ਮੈਂ ਆਪ ਜੀ ਦਾ ਦਾਸ ਹਾਂ।

**ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ॥ ੩ ॥**

ਹੇ ਨਿਰੰਜਨ ਪ੍ਰਭੂ! ਸਤਿਗੁਰਾਂ ਦੇ ਮਿਲਿਆਂ ਹੀ ਮੈਂ ਆਪ ਜੀ ਨੂੰ ਪਾਇਆ ਹੈ, ਇਸ ਲਈ ਮੇਰਾ ਮੁੜ ਕੇ ਸੰਸਾਰ ਵਿਚ ਫੇਰਾ ਨਹੀਂ ਹੋਵੇਗਾ॥ ੩ ॥

**ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ॥**

ਜਦ ਆਪਣੇ ਹਰੀ ਪਤੀ ਨੂੰ ਵੇਖ ਕੇ ਪ੍ਰਸੰਨ ਹੋਈ ਹਾਂ, ਤਾਂ ਮੈਂ ਧਨ=ਇਸਤ੍ਰੀ ਦਾਸੀ ਦਾ ਜਪ ਤਪ ਰੂਪੀ ਸ਼ਿੰਗਾਰ ਕੀਤਾ ਹੋਇਆ ਸਾਚੁ=ਸਫਲਾ ਹੋਇਆ ਹੈ।

**ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ॥ ੪ ॥**

ਜਿਸ ਵੇਲੇ ਗੁਰ ਸਿੱਖਿਆ ਦੁਆਰੇ ਸੱਚ ਨਾਮ ਦਾ ਅਧਾਰੋ=ਆਸਰਾ ਲੀਤਾ, ਤਾਂ ਸਚਿ=ਨਿਸਚੇ ਕਰਕੇ ਅਕੁਲ ਨਿਰੰਜਨ ਨਾਲ ਮਿਲ ਕੇ ਸੱਚੀ ਹੋ ਗਈ॥ ੪ ॥

**ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ॥**

ਗੁਰਾਂ ਨੇ ਸੰਸਾਰਕ ਮੋਹ ਦੇ ਬੰਧਨ ਖੋਲ੍ਹ ਦਿੱਤੇ ਹਨ, ਇਸ ਲਈ ਮੁਕਤ ਰੂਪ ਹੋ ਗਈ ਹਾਂ ਅਤੇ ਗੁਰ ਸ਼ਬਦ ਵਿਚ ਸੁਰਤਿ=ਸਰੇਸ਼ਟ ਪ੍ਰੀਤੀ ਕਰਕੇ ਪਤਿ=ਇੱਜ਼ਤ ਪਾਈ ਹੈ।

**ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ॥ ੫ ॥ ੪ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਗੁਰਮੁਖ ਦੇ ਹਿਰਦੇ ਅੰਦਰ ਰਾਮ ਨਾਮ ਵਸਿਆ ਹੈ, ਉਸ ਗੁਰਮੁਖ ਨੂੰ ਪ੍ਰਭੂ ਨੇ ਆਪਣੇ ਮੇਲ ਵਿਚ ਮਿਲਾ ਲਿਆ ਹੈ॥ ੫ ॥ ੪ ॥

**ਮਹਲਾ ੧ ਮਲਾਰ॥**

**ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ॥**

ਪਰ ਦਾਰਾ=ਪਰ ਇਸਤ੍ਰੀ, ਪਰਾਇਆ ਧਨ, ਪਰਾਏ ਪਦਾਰਥਾਂ ਦਾ ਲੋਭ, ਮੈਂ ਮੇਰੀ ਅਤੇ ਵਿਸ਼ੇ ਵਿਕਾਰ ਇਨ੍ਹਾਂ ਸਾਰਿਆਂ ਨੂੰ ਤਿਆਗ ਦੇ।

**ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥ ੧ ॥**

ਦੁਸ਼ਟਾਂ ਨਾਲ ਭਾਉ=ਪ੍ਰੇਮ, ਵਾ:-ਦੁਸਟ ਭਾਉ=ਬੁਰਾ ਸੁਭਾਵ ਪਰਾਈ ਨਿੰਦਿਆ ਨੂੰ ਤਿਆਗ ਕੇ ਕਾਮ ਕ੍ਰੋਧ ਆਦਿਕ ਮਹਾਂ ਚੰਡਾਲਾਂ ਨੂੰ ਭੀ ਤਿਆਗ ਦੇ॥ ੧ ॥

**ਮਹਲ ਮਹਿ ਬੈਠੇ ਅਗਮ ਅਪਾਰ॥**

ਅਗਮ ਅਪਾਰ ਪ੍ਰਭੂ ਸਰੀਰ ਮਹਲ ਵਿਚ, ਵਾ:-ਅੰਤਹਕਰਣ ਵਿਚ ਬੈਠੇ ਹੋਏ ਹਨ।

**ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ**

**ਜਿਸੁ ਗੁਰ ਕਾ ਸਬਦੁ ਰਤਨੁ ਆਚਾਰ॥ ੧॥ ਰਹਾਉ॥**

ਇਸ ਸਰੀਰ ਦੇ ਵਿਚੋਂ ਅੰਮ੍ਰਿਤ ਰੂਪ ਪਰਮਾਤਮਾ ਨੂੰ ਓਹੀ ਪੁਰਸ਼ ਪਾਂਵਦਾ ਹੈ, ਜਿਸ ਨੇ ਰਤਨੁ=ਅਮੋਲਕ ਗੁਰ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਦਾ ਆਚਾਰ=ਕਰਤੱਬ ਕੀਤਾ ਹੈ॥ ੧॥ ਰਹਾਉ॥

[ਪੰਨਾ ੧੨੫੬]

**ਦੂਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ॥**

ਸੰਸਾਰ ਵਿਚ ਦੁੱਖ ਸੁਖ ਅਤੇ ਬੁਰਾ ਭਲਾ ਦੋਹਾਂ ਨੂੰ ਇਕ ਸਮਾਨ ਕਰਕੇ ਜਾਣਦਾ ਹੈ ਜਾਂ ਦੁੱਖ ਤੇ ਸੁਖ ਦੋਹਾਂ ਨੂੰ ਇਕੋ ਜੇਹਾ ਕਰਕੇ ਜਾਣਦਾ ਹੈ ਅਤੇ ਬੁਰਾ ਕਰਮ ਛੱਡ ਕੇ ਸੰਸਾਰ ਦਾ ਭਲਾ ਕਰਨਾ ਜਾਣਦਾ ਹੈ।

**ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ॥ ੨॥**

ਗੁਰੂ ਦੀ ਸਤਸੰਗਤ ਵਿਚ ਪਿਆਰ ਕਰਕੇ ਹਰੀ ਨਾਮ ਸਿਮਰਨ ਵਿਚ ਸੁਰਤ ਪਾਈਏ ਤਾਂ ਸ਼ੁਧ ਬੁੱਧੀ ਹੁੰਦੀ ਹੈ॥ ੨॥

**ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ॥**

ਹਰੀ ਨਾਮ ਜਪਣ ਨਾਲ ਦਿਨ ਰਾਤ ਆਤਮ ਲਾਭ ਪ੍ਰਾਪਤ ਹੁੰਦਾ ਹੈ, ਇਕ ਗੁਰੂ ਹੀ ਦਾਤੇ ਹਨ ਜੋ ਨਾਮ ਦੀ ਦਾਤ ਦੇਣ ਵਾਲੇ ਹਨ।

**ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ॥ ੩॥**

ਮੁਖੀ ਗੁਰਾਂ ਦੀ ਸਿੱਖਿਆ ਨੂੰ ਓਹੀ ਪੁਰਸ਼ ਪਾਂਦਾ ਹੈ ਜਿਸ ਉਤੇ ਕਰਤਾਰੁ=ਵਾਹਿਗੁਰੂ ਆਪ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ॥ ੩॥

**ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥**

ਮੰਦਰਾਂ ਵਿਚੋਂ ਕਾਇਆਂ ਰੂਪੀ ਮਹਲ ਹਰੀ ਦਾ ਆਪਣਾ ਘਰ ਹੈ, ਕਿਉਂਕਿ ਉਸ ਵਿਚ ਅਪਾਰ ਪ੍ਰਭੂ ਨੇ ਆਪਣੀ ਜੋਤ ਰੱਖੀ ਹੋਈ ਹੈ।

**ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥ ੪॥ ੫॥**

ਗੁਰੂ ਜੀ ਕਥਨ ਕਰਦੇ ਹਨ-ਉਹ ਗੁਰਮੁਖ ਮਹਲਿ=ਸਰੂਪ ਵਿਚ ਬੁਲਾਏ ਜਾਂਦੇ ਹਨ, ਜਿਨ੍ਹਾਂ ਨੂੰ ਮੇਲਣ ਵਾਲਾ ਹਰੀ ਸਤਸੰਗ ਵਿਚ ਮੇਲਦਾ ਹੈ॥ ੪॥ ੫॥

## ਮਲਾਰ ਮਹਲਾ ੧ ਘਰੁ ੨

## ੧ੴ ਸਤਿਗੁਰ ਪ੍ਰਸਾਦਿ॥

ਇਕ ਪੰਡਿਤ ਆਇਆ ਉਸ ਨੂੰ ਉਪਦੇਸ਼ ਦੇਂਦੇ ਹਨ।

**ਪਵਣੈ ਪਾਣੀ ਜਾਣੈ ਜਾਤਿ॥ ਕਾਇਆਂ ਅਗਨਿ ਕਰੇ ਨਿਭਰਾਂਤਿ॥**

ਜਿਸ ਨੇ ਪੌਣ ਪਾਣੀ ਆਦਿਕ ਤੱਤਾਂ ਨੂੰ ਜਾਤਿ=ਉਤਪੰਨ ਕੀਤਾ ਹੈ ਅਤੇ ਕਈ ਤਰ੍ਹਾਂ ਦੀਆਂ ਜਾਤੀਆਂ ਨੂੰ ਬਣਾਇਆ ਹੈ ਉਸ ਨੂੰ ਜਾਤਿ=ਜਾਣੇ। ਕਾਇਆਂ=ਬੁੱਧੀ ਵਿਚੋਂ ਕਾਮ,

ਵਾ:-ਤ੍ਰਿਸ਼ਨਾ ਰੂਪ ਅੱਗ ਨੂੰ ਤਿਆਗ ਕੇ ਮਨ ਨੂੰ ਭਰਾਂਤੀ ਤੋਂ ਨਿ=ਰਹਿਤ ਕਰੇ।

**ਜੰਮਹਿ ਜੀਅ ਜਾਣੈ ਜੇ ਥਾਉ॥ ਸੁਰਤਾ ਪੰਡਿਤੁ ਤਾ ਕਾ ਨਾਉ॥੧॥**

ਜਿਸ ਪ੍ਰਭੂ ਦੇ ਹੁਕਮ ਨਾਲ ਸਾਰੇ ਜੀਵ ਜੰਮਦੇ ਹਨ ਜੇਕਰ ਉਸ ਪ੍ਰਭੂ ਦੇ ਸਰੂਪ ਅਸਥਾਨ ਨੂੰ ਜਾਣੇ ਤਾਂ ਉਸ ਪੰਡਿਤ ਦਾ ਨਾਮ ਸੁਰਤਾ=ਗਿਆਤ ਗੇਅ ਹੈ,

ਵਾ:-ਸੁਰਤੀਆਂ ਦੇ ਸਿਧਾਂਤ ਦੇ ਜਾਨਣ ਵਾਲਾ ਹੈ॥ ੧॥

**ਗੁਣ ਗੋਬਿੰਦ ਨ ਜਾਣੀਅਹਿ ਮਾਇ॥ ਅਣਡੀਠਾ ਕਿਛੁ ਕਹਣੁ ਨ ਜਾਇ॥**

ਮਾਇ=ਹੇ ਭਾਈ! ਮਾਇਆ ਪਤੀ ਜੋ ਗੋਬਿੰਦ ਹੈ ਉਸ ਦੇ ਸਮੱਗਰ ਗੁਣ ਜਾਣੇ ਨਹੀਂ ਜਾਂਦੇ। ਉਹ ਪਰਮੇਸ਼ਰ ਅਣਡਿੱਠਾ ਹੈ ਵੇਖੇ ਤੋਂ ਬਿਨਾਂ ਹੈ ਇਸ ਕਰਕੇ ਉਸ ਦਾ ਕੁਝ ਰੂਪ ਰੰਗ ਕਿਹਾ ਨਹੀਂ ਜਾਂਦਾ ।

**ਕਿਆ ਕਰਿ ਆਖਿ ਵਖਾਣੀਐ ਮਾਇ॥੧॥ ਰਹਾਉ॥**

ਮਾਇ=ਹੇ ਭਾਈ! ਆਖਿ=ਮੁਖ ਦੁਆਰਾ ਕੀ ਰੂਪ ਕਰਕੇ ਕਥਨ ਕਰੀਏ॥ ੧॥ ਰਹਾਉ॥

**ਊਪਰਿ ਦਰਿ ਅਸਮਾਨਿ ਪਇਆਲਿ॥ ਕਿਉ ਕਰਿ ਕਹੀਐ ਦੇਹੁ ਵੀਚਾਰਿ॥**

ਸਭ ਤੋਂ ਉਪਰ ਜੋ ਅਕਾਸ਼ ਹੈ, ਸਭ ਤੋਂ ਹੇਠਾਂ ਜੋ ਪਇਆਲਿ=ਪਤਾਲ ਹੈ, ਇਨ੍ਹਾਂ ਦੋਹਾਂ ਦੇ ਦਰਿ=ਵਿਚਕਾਰ ਜੋ ਮਾਤ ਲੋਕ ਹੈ ਇਹਨਾਂ ਤਿੰਨਾਂ ਲੋਕਾਂ ਵਿਚ ਉਹ ਪੂਰਨ ਹੈ।

ਉਸ ਪਰਮੇਸ਼ਰ ਨੂੰ ਇੰਦਤਾ ਕਰਕੇ ਕਿਸ ਤਰ੍ਹਾਂ ਕਹੀਏ? ਇਸ ਗੱਲ ਦਾ ਵੀਚਾਰ ਦੇਣਾ ਕਰੋ।

**ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ॥੨॥**

ਜੀਭ ਤੋਂ ਬਿਨਾਂ ਜੋ ਪੁਰਸ਼ ਹਿਆਇ=ਹਿਰਦੇ ਕਰਕੇ ਨਾਮ ਜਪਦਾ ਹੈ ਤਾਂ ਕੋਈ ਕੀ ਜਾਣਦਾ ਹੈ ਕਿ ਉਹ ਕੈਸਾ ਨਾਮ ਜਪਦਾ ਹੈ। ਏਸੇ ਤਰ੍ਹਾਂ ਜਦ ਤੱਕ ਗੁਰੂ ਜੀ ਕਹਿ ਕੇ ਨਾ ਸੁਨਾਉਣ ਤਦ ਤੱਕ ਉਸ ਪ੍ਰਭੂ ਦਾ ਕਿਵੇਂ ਪਤਾ ਲੱਗ ਸਕਦਾ ਹੈ॥ ੨॥

**ਕਥਨੀ ਬਦਨੀ ਰਹੈ ਨਿਭਰਾਂਤਿ॥ ਸੋ ਬੂਝੈ ਹੋਵੈ ਜਿਸੁ ਦਾਤਿ ॥**

ਭਰਾਂਤੀ ਤੋਂ ਨਿ=ਰਹਿਤ ਹੋ ਕੇ ਹਰੀ ਜਸ ਦੀਆਂ ਕਥਨੀ=ਕਥਾ ਤੇ ਬਦਨੀ=ਕਵੀਸ਼ਰੀਆਂ ਕਰਨ ਵਿਚ ਲੱਗਾ ਰਹੇ। ਪਰ ਉਸ ਪ੍ਰਭੂ ਨੂੰ ਬੁਝਦਾ ਓਹੀ ਹੈ ਜਿਸ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ।

**ਅਹਿਨਿਸਿ ਅੰਤਰਿ ਰਹੈ ਲਿਵ ਲਾਇ॥ਸੋਈ ਪੁਰਖੁ ਜਿ ਸਚਿ ਸਮਾਇ॥੩॥**

ਜਿ=ਜਿਹੜਾ ਪੁਰਸ਼ ਸੱਚ ਨਾਮ ਵਿਚ ਸਮਾਅ ਕੇ ਦਿਨ ਰਾਤ ਲਿਵ ਲਗਾਉਣ ਅੰਦਰ ਇਸਥਿਤ ਰਹਿੰਦਾ ਹੈ ਉਹੀ ਉਤਮ ਪੁਰਖ ਹੈ।

**ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾ ਕਾ ਕਹਣਾ ਕਹਹੁ ਨ ਕੋਇ॥**

ਕੁਲੀਨੁ=ਉਤਮ ਜਾਤੀ ਵਿਚ ਜੇਕਰ ਕੋਈ ਉਸ ਪ੍ਰਭੂ ਦਾ ਸੇਵਕ ਹੋਵੇ ਤਾਂ ਉਸ ਦਾ ਕਹਣਾ=ਜਸ ਕੋਈ ਭੀ ਨਹੀਂ ਕਹਿ ਸਕਦਾ। ਕਿਉਂਕਿ ਬੇਅੰਤ ਹੋਣ ਕਰਕੇ ਉਸ ਦਾ ਜਸ ਕਹਿਣ ਤੋਂ ਬਾਹਰ ਹੈ।

**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥੪॥੧॥੬॥**

ਜੇਕਰ ਕੋਈ ਸਨਾਤੀ=ਨੀਚ ਜਾਤੀ ਵਿਚੋਂ ਭੀ ਪ੍ਰਭੂ ਦਾ ਸੇਵਕ ਹੋ ਜਾਵੇ ਤਾਂ ਗੁਰੂ ਜੀ ਕਥਨ ਕਰਦੇ ਹਨ- ਉਹ ਮੇਰੇ ਸਰੀਰ ਦੇ ਚੰਮ ਦੀਆਂ ਪਣ੍ਹੀਆ=ਜੁਤੀਆਂ ਸਿਵਾ ਕੇ ਚਰਨਾਂ ਵਿਚ ਪਾਵੇ॥ ੪॥ ੧॥ ੬॥

## ਮਲਾਰ ਮਹਲਾ ੧ ॥

ਜਿਸ ਵੇਲੇ ਗੁਰੂ ਜੀ ਪੂਰਨ ਵੈਰਾਗ ਅਵਸਥਾ ਵਿਚ ਇਸਥਿਤ ਹੋ ਕੇ ਅੰਨ ਜਨ ਤਿਆਗ ਕੇ ਲੰਮੇ ਪੈ ਗਏ ਤਾਂ ਪਿਤਾ ਜੀ ਨੇ ਬਿਮਾਰ ਸਮਝ ਕੇ ਹਰਿਦਾਸ ਵੈਦ ਨੂੰ ਬੁਲਾ ਲਿਆਂਦਾ ਉਸ ਨੇ ਆ ਕੇ ਗੁਰੂ ਜੀ ਦੀ ਨਬਜ਼ ਵੇਖ ਕੇ ਪੁਛਿਆ ਆਪ ਜੀ ਨੂੰ ਕੀ ਦੁੱਖ ਹੈ? ਆਪਣੀ ਜ਼ਬਾਨੀ ਦੱਸੋ ਤਾਂ ਕਿ ਉਸ ਦਾ ਇਲਾਜ ਕੀਤਾ ਜਾਵੇ, ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

**ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥**

ਵਾਹਿਗੁਰੂ ਦਾ ਜੋ ਵਿਛੋੜਾ ਹੈ ਇਕ ਤਾਂ ਏਹ ਦੁੱਖ ਹੈ ਅਤੇ ਉਸ ਨੂੰ ਮਿਲਣ ਦੀ ਜੋ ਭੁੱਖ ਲੱਗੀ ਹੋਈ ਹੈ ਦੂਜਾ ਏਹ ਦੁੱਖ ਹੈ। ਸਕਤਵਾਰ=ਸ਼ਕਤੀ ਵਾਲੇ, ਅਰਥਾਤ—ਬਲ ਵਾਲੇ ਜੋ ਜਮਦੂਤ ਹਨ ਉਹਨਾਂ ਦਾ ਜੋ ਡਰ ਹੈ ਇਕ ਏਹ ਭੀ ਦੁੱਖ ਹੈ।

**ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥੧॥**

ਸਰੀਰ ਵਿਚ ਜੋ ਦੌੜ ਕੇ ਅਗਿਆਨ ਰੋਗ ਆ ਲੱਗਦਾ ਹੈ ਏਹ ਭੀ ਇਕ ਬੜਾ ਭਾਰੀ ਦੁੱਖ ਹੈ।

ਹੇ ਭੋਲੇ ਵੈਦ! ਤੂੰ ਬਾਹਰਲੇ ਦਾਰੂ ਨਾ ਲਗਾਉਣਾ ਕਰ॥ ੧॥

ਤੂੰ ਕਿਸ ਕਿਸ ਰੋਗ ਨੂੰ ਹਟਾਵੇਂਗਾ, ਜਦ ਉਹ ਜਬਰਦਸਤੀ ਨਾਲ ਦਾਰੂ ਲਗਾਉਣ ਲੱਗਾ ਤਾਂ ਗੁਰੂ ਜੀ ਨੇ ਫਿਰ ਕਿਹਾ-

**ਵੈਦ ਨ ਭੋਲੇ ਦਾਰੂ ਲਾਇ ॥**

ਹੇ ਭੋਲੇ ਵੈਦ ! ਇਹ ਬਾਹਰਲੇ ਦਾਰੂ ਨਾ ਲਗਾਉਣਾ ਕਰ।

**ਦਰਦੁ ਹੋਵੈ ਦੁਖੁ ਰਹੈ ਸਰੀਰ ॥ ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥**

ਜਦ ਤੱਕ ਸਰੀਰ ਵਿਚ ਦੁੱਖ ਰਹਿੰਦਾ ਹੈ ਤਦ ਤੱਕ ਦਰਦ ਹੁੰਦੀ ਹੈ। ਹੇ ਬੀਰ=ਭਾਈ ! ਜੇਹੋ ਜੇਹਾ ਦਾਰੂ ਅਸੀਂ ਚਾਹੁੰਦੇ ਹਾਂ ਓਹੋ ਜੇਹਾ ਦਾਰੂ ਤੇਰੇ ਪਾਸੋਂ ਮੇਰੇ ਸਰੀਰ 'ਪਰ ਲਗਨਾ ਨਹੀਂ ਹੈ॥ ੧॥ ਰਹਾਉ॥

**ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥**

ਖਸਮੁ ਵਿਸਾਰਿ=ਪਰਮਾਤਮਾ ਨੂੰ ਭੁਲਾ ਕੇ ਜੋ ਜੀਵ ਨੇ ਰਸ ਭੋਗਣੇ ਕੀਤੇ ਹਨ ਤਾਂ ਹੀ ਸੂਖਮ ਸਰੀਰ ਵਿਚ, ਏਹ ਰੋਗ ਉੱਠ ਖਲੋਤੇ ਹਨ।

**ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥੨॥**

ਅਗਿਆਨ ਕਰਕੇ ਅੰਨ੍ਹੇ ਜੀਵ ਨੂੰ ਬੜੀ ਭਾਰੀ ਸਜ਼ਾ ਮਿਲਦੀ ਹੈ। ਇਸ ਲਈ ਹੇ ਭੋਲੇ ਵੈਦ! ਬਾਹਰਲੇ

ਦਾਰੂ ਨਾ ਲਗਾਉਣੇ ਕਰ॥ ੨॥

**ਚੰਦਨ ਕਾ ਫਲੁ ਚੰਦਨ ਵਾਸੁ॥ ਮਾਣਸ ਕਾ ਫਲੁ ਘਟ ਮਹਿ ਸਾਸੁ॥**

ਜਿਵੇਂ ਚੰਦਨ ਦੀ ਵਾਸ਼ਨਾ ਤੇ ਸੀਤਲਤਾ ਹੀ ਚੰਦਨ ਦਾ ਫਲ ਹੈ, ਨਹੀਂ ਤਾਂ ਨਿਕੰਮਾ ਹੈ।

ਤਿਵੇਂ ਮਨੁੱਖ ਦਾ ਫਲ ਕੀ ਹੈ ਜੋ ਸਰੀਰ ਵਿਚ ਸੁਾਸ ਹਨ ਏਹੋ ਸਰੀਰ ਦਾ ਫਲ ਹੈ, ਸੁਾਸਾਂ ਤੋਂ ਬਿਨਾਂ ਦੇਹ ਨਿਕੰਮੀ ਹੈ।

**ਸਾਸਿ ਗਇਐ ਕਾਇਆ ਢਲਿ ਪਾਇ॥ ਤਾ ਕੈ ਪਾਛੈ ਕੋਇ ਨ ਖਾਇ॥ ੩॥**

ਜਿਸ ਵੇਲੇ ਸਰੀਰ ਵਿਚੋਂ ਸੁਾਸ ਨਿਕਲ ਜਾਂਦੇ ਹਨ ਤਾਂ ਕਾਇਆ=ਅਸਥੂਲ ਸਰੀਰ ਢਲਿ ਪਾਇ=ਗਿਰ ਜਾਂਦਾ ਹੈ। ਤਾ ਕੈ ਪਾਛੈ=ਉਹਨਾਂ ਸੁਾਸਾਂ ਦੇ ਨਿਕਲ ਜਾਣ ਪਿਛੋਂ ਜਦ ਤੱਕ ਸਰੀਰ ਘਰ ਵਿਚ ਪਿਆ ਹੈ ਉਨਾਂ ਚਿਰ ਕੋਈ ਸਬੰਧੀ ਭੀ ਕੁਝ ਖਾਂਦਾ ਪੀਂਦਾ ਨਹੀਂ ਹੈ। ਮ੍ਰਿਤਕ ਸਰੀਰ ਘਰੋਂ ਨਿਕਲ ਜਾਵੇ ਤਾਂ ਸੁਧੀ ਮੰਨਦੇ ਹਨ ਇਸ ਲਈ ਮਨੁੱਖ ਦੇਹ ਦਾ ਫਲ ਸੁਾਸ ਹੀ ਹਨ॥ ੩॥

**ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥**

ਉਹ ਕਾਇਆ ਕੰਚਨ=ਸੋਨੇ ਵਾਂਙੂ ਪਵਿੱਤ੍ਰ ਹੈ, ਉਸ ਵਿਚ ਨਿਵਾਸ ਕਰਨ ਵਾਲਾ ਹੰਸੁ=ਜੀਵਾਤਮਾ ਭੀ ਸੁਧ ਹੈ। ਜਿਸ ਦੇ ਵਿਚ ਅੰਸ ਮਾਤ੍ਰ ਭਾਵ ਥੋੜ੍ਹਾ ਮਾਤ੍ਰ ਭੀ ਨਿਰੰਜਨ ਦਾ ਨਾਮ ਵਸਦਾ ਹੈ।

**ਦੂਖ ਰੋਗ ਸਭਿ ਗਇਆ ਗਵਾਇ॥**

**ਨਾਨਕ ਛੂਟਸਿ ਸਾਚੈ ਨਾਇ॥ ੪॥ ੨॥ ੭॥**

ਨਾਮ ਜਪਣ ਵਾਲਾ ਗੁਰਮੁਖ ਜਨਮ ਮਰਨ ਆਦਿ ਦੁੱਖ ਤੇ ਹਉਮੈ ਆਦਿਕ ਸਾਰਿਆਂ ਰੋਗਾਂ ਨੂੰ ਗਵਾ ਕੇ ਗਿਆ ਹੈ।

ਗੁਰੂ ਜੀ ਕਥਨ ਕਰਦੇ ਹਨ— ਇਹ ਜੀਵ ਸੱਚੇ ਨਾਮ ਕਰਕੇ ਬੰਧਨਾਂ ਤੋਂ ਛੁਟਦਾ ਹੈ॥ ੪॥ ੨॥ ੭॥

## ਮਲਾਰ ਮਹਲਾ ੧॥

ਪੁਨਾ- ਹਰਦਾਸ ਵੈਦ ਨੇ ਬੇਨਤੀ ਕੀਤੀ ਇਸ ਸਰੀਰ ਵਿਚ ਜਿੰਨੇ ਕੁ ਦੁੱਖ ਆਪ ਜੀ ਨੇ ਗਿਣ ਕੇ ਦੱਸੇ ਹਨ ਉਹਨਾਂ ਸਾਰਿਆਂ ਦੁੱਖਾਂ ਕਰਕੇ ਮੇਰਾ ਸਰੀਰ ਗ੍ਰਸਿਆ ਹੋਇਆ ਹੈ ਅਤੇ ਮੈਂ ਅਗਿਆਨਤਾ ਦੇ ਸਹਿਤ ਫਿਰ ਰਿਹਾ ਹਾਂ ਆਪ ਕ੍ਰਿਪਾ ਕਰਕੇ ਸਾਰਿਆਂ ਦੁੱਖਾਂ ਦੀ ਨਵਿਰਤੀ ਲਈ ਦਵਾਈ ਦੱਸੋ। ਏਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-ਕੋਈ ਦੁੱਖ ਪੁੜੀ ਖਾਣ ਨਾਲ ਦੂਰ ਹੁੰਦੇ ਹਨ, ਕੋਈ ਦੁੱਖ ਯੱਗ ਆਦਿਕ ਕਰਮਾਂ ਦੇ ਕਰਨ ਨਾਲ ਦੂਰ ਹੁੰਦੇ ਹਨ, ਕੋਈ ਦੁੱਖ ਜੰਤਰ ਕਰਕੇ ਦੂਰ ਹੁੰਦੇ ਹਨ, ਸਭ ਦੇ ਇਲਾਜ ਵੱਖੋ ਵੱਖਰੇ ਦੱਸਦੇ ਹਾਂ ਤੂੰ ਧਿਆਨ ਨਾਲ ਸੁਣ।

**ਦੁਖ ਮਹੁਰਾ ਮਾਰਣ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥**

ਜੇਹੜਾ ਜਪ ਤਪ ਦਾ ਦੁੱਖ ਸਹਾਰਨਾ ਹੈ ਏਹ ਮਹੁਰਾ=ਸੰਖੀਆ ਹੈ, ਜੇ ਸੰਖੀਆ ਮਾਰੇ ਤੋਂ ਬਿਨਾਂ ਐਵੇਂ ਖਾ ਲਵੇ ਤਾਂ ਮਨੁੱਖ ਮਰ ਜਾਂਦਾ ਹੈ, ਇਸ ਲਈ ਸੰਖੀਏ ਦਾ ਮਾਰਨਾ (ਭਸਮ) ਕਰਨਾ ਜ਼ਰੂਰੀ ਹੈ, ਹਰੀ ਨਾਮ ਦਾ ਜੋ ਜਪਣਾ ਹੈ ਏਹੋ ਸੰਖੀਏ ਦਾ ਮਾਰਨਾ ਹੈ, ਭਾਵ- ਹਰੀ ਨਾਮ ਜਪਣ ਕਰਕੇ ਜਪ ਤਪ ਕਰਨੇ ਸਫਲ ਹਨ।

ਨਾਮ ਜਪਦਾ ਰਿਹਾ ਜੇ ਸੰਤੋਖ ਨਹੀਂ ਹੈ ਤਾਂ ਨਾਮ ਜਪਣਾ ਭੀ ਨਿਸਫਲ ਹੈ।

ਯਥਾ- ਲਾਭ ਤਥਾ ਸੰਤੁਸ਼ਟ ਰਹਿਣਾ ਐਸੇ ਸੰਤੋਖ ਧਾਰਨੇ ਰੂਪਸਿਲਾ ਬਣਾਵੇ ਜਿਸ ਉਤੇ ਸੰਖੀਏ ਨੂੰ ਪੀਸਣਾ ਹੈ। ਪੀਸਣਾ ਕੇਹੜਾ ਹੈ ? *ਉੱਤਰ:-* ਜੇਹੜਾ ਹਥੋਂ ਦਾਨ ਦੇਣਾ ਹੈ ਏਹੋ ਉਸ ਦਾ ਪੀਸਣਾ ਹੈ, ਸੰਖੀਏ ਦੀ ਪੁੜੀ ਪੀਸ ਕੇ ਖਾਵੇ ਤਾਂ ਗੁਣ ਦਾਇਕ ਹੈ ਏਸੇ ਤਰ੍ਹਾਂ ਦਾਨੀ ਬਣਕੇ ਤੇ ਸੰਤੋਖੀ ਹੋ ਕੇ ਨਾਮ ਜਪੇ ਤਾਂ ਜਪ ਤਪ ਕਰਨੇ ਸਫਲ ਹਨ।

[ਪੰਨਾ ੧੨੫੭]

## ਨਿਤ ਨਿਤ ਲੇਹੁ ਨ ਛੀਜੈ ਦੇਹ॥ ਅੰਤ ਕਾਲਿ ਜਮੁ ਮਾਰੈ ਠੇਹ॥ ੧॥

ਹੇ ਹਰਦਾਸ ਵੈਦ ! ਅਜੇਹੀ ਪੁੜੀ ਬਣਾ ਕੇ ਤੂੰ ਨਿਤਾਪ੍ਰਤੀ ਲੈਣਾ ਕਰ, ਜਿਸ ਕਰਕੇ ਤੇਰੀ ਦੇਹੀ ਨਿਸਫਲ ਨਾਸ ਨਹੀਂ ਹੋਵੇਗੀ ਤੇ ਜਨਮ ਮਰਨ ਵਿਚ ਨਹੀਂ ਜਾਏਂਗਾ।

ਅੰਤ ਸਮੇਂ ਤੂੰ ਜਮ ਨੂੰ ਉਸੀ ਅਸਥਾਨ 'ਪਰ ਮਾਰ ਲਵੇਂਗਾ। ਨਹੀਂ ਤਾਂ ਜਮ ਤੈਨੂੰ ਉਸੀ ਥਾਂ ਡੰਡਾ ਮਾਰੇਗਾ॥ ੧॥

## ਐਸਾ ਦਾਰੂ ਖਾਹਿ ਗਵਾਰ॥
## ਜਿਤੁ ਖਾਧੈ ਤੇਰੇ ਜਾਹਿ ਵਿਕਾਰ॥ ੧॥ ਰਹਾਉ॥

ਅਜੇਹਾ ਦਾਰੂ ਗਵਾਰ ਤਾਹੀਂ ਤੇ ਖਾਣ ਵਾਲਾ ਹੈ ਇਸ ਲਈ, ਹੇ ਗਵਾਰ ! ਅਜੇਹਾ ਦਾਰੂ ਤੂੰ ਖਾਣਾ ਕਰ। ਜਿਸ ਦੇ ਖਾਧਿਆਂ ਤੇਰੇ ਅੰਦਰੋਂ ਵਿਕਾਰ ਨਾਸ ਹੋ ਜਾਣਗੇ॥ ੧॥ ਰਹਾਉ॥

## ਰਾਜੁ ਮਾਲੁ ਜੋਬਨੁ ਸਭੁ ਛਾਂਵ॥ ਰਥਿ ਫਿਰੰਦੈ ਦੀਸਹਿ ਥਾਵ॥

ਜਿਨ੍ਹਾਂ ਰਾਜਸੀ ਪਦਾਰਥਾਂ ਵਿਚ ਤੂੰ ਲੱਗ ਰਿਹਾ ਹੈਂ, ਇਹ ਮਾਲ ਤੇ ਜੋਬਨ ਆਦਿਕ ਸਾਰੇ ਪਦਾਰਥ ਛਾਂ (ਪ੍ਰਛਾਵੇਂ) ਵਾਂਗੂ ਹਨ। ਜਿਵੇਂ ਸੂਰਜ ਦਾ ਰਥ ਫਿਰਦਾ ਹੈ, ਤਾਂ ਥਾਵ ਨਿਗਾਹ ਆਉਂਦੇ ਹਨ ਤੇ ਪ੍ਰਛਾਵਾਂ ਚਲਾ ਜਾਂਦਾ ਹੈ ਏਸੇ ਤਰ੍ਹਾਂ ਪਦਾਰਥ ਨਾਸਵੰਤ ਹਨ।

ਜਿਸ ਵੇਲੇ ਪ੍ਰਾਲਬਧ ਰੂਪੀ ਰਥ ਫਿਰਿਆ ਤਿਸ ਵੇਲੇ ਪਦਾਰਥਾਂ ਰੂਪੀ ਛਾਂ ਨਹੀਂ ਰਹਿੰਦੀ ਥਾਂ ਹੀ ਦਿੱਸਦੇ ਹਨ ਜਾਂ ਕੇਵਲ ਪੁਰਸ਼ ਤਾਂ ਨਿਗਾਹ ਆਉਂਦੇ ਹਨ ਪਰਤਾਪ ਰੂਪੀ ਛਾਇਆਂ ਨਹੀਂ ਰਹਿੰਦੀ ।

## ਦੇਹ ਨ ਨਾਉ ਨ ਹੋਵੈ ਜਾਤਿ॥ ਓਥੈ ਦਿਹੁ ਐਥੈ ਸਭ ਰਾਤਿ॥ ੨॥

ਪ੍ਰਲੋਕ ਵਿਚ ਦੇਹ ਨੇ ਨਾਲ ਨਹੀਂ ਜਾਣਾ, ਨਾ ਹੀ ਚੰਗੇ ਵੱਡੇ ਨਾਮ ਨੇ ਮਨਜ਼ੂਰ ਹੋਣਾ ਹੈ, ਨਾ ਹੀ ਜਾਤੀ ਨੇ ਨਾਲ ਜਾ ਕੇ ਸਹਾਇਕ ਹੋਣਾ ਹੈ, ਇਸ ਲਈ ਇਨ੍ਹਾਂ ਦਾ ਹੰਕਾਰ ਤਿਆਗ ਦਿਓ। ਓਥੈ=ਪ੍ਰਲੋਕ ਵਿਚ ਦਿਹੁ=ਦਿਨ ਭਾਵ ਚਾਨਣ ਹੈ, ਅਰਥਾਤ- ਨਿਆਂ ਹੈ ਐਥੈ=ਇਸ ਲੋਕ ਵਿਚ ਸਾਰੇ ਰਾਤ ਵਾਂਙੂ ਅੰਧ ਧੁੰਧ ਭਾਵ ਕੁ ਨਿਆਂ ਹੈ॥ ੨॥

ਅਗਲੀਆਂ ਤੁਕਾਂ ਵਿਚ ਯੱਗ ਦਾ ਪਰਕਾਰ ਦੱਸਦੇ ਹਨ-

## ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ॥

ਬਹੁਤਿਆਂ ਸੁਆਦਾਂ ਦੀ ਜੋ ਤ੍ਰਿਸ਼ਨਾ ਹੈ ਏਹ ਸਮਧਾ=ਲਕੜੀਆਂ ਕਰ, ਕਾਮ ਨੂੰ ਘਿਉ ਕਰ, ਕ੍ਰੋਧ ਨੂੰ ਤੇਲ

ਕਰ ਇਤਆਦਿਕ ਸਭਨਾਂ ਨੂੰ ਦ੍ਰਿਸ਼ਟੀ ਰੂਪੀ ਅੱਗ ਨਾਲ ਮੇਲ ਕੇ-

**ਹੋਮ ਜਗ ਅਰੁ ਪਾਠ ਪੁਰਾਣ॥ ਜੋ ਤਿਸੁ ਭਾਵੈ ਸੋ ਪਰਵਾਣ ॥੩॥**

ਹੋਮ=ਹਮਨ ਕਰਦੇ ਇਸ ਤਰ੍ਹਾਂ ਦਾ ਯੱਗ ਕਰ। ਫਿਰ ਹਰਦਾਸ ਨੇ ਪੁਛਿਆ, ਪੁਰਾਣਾਂ ਦਾ ਪਾਠ ਕੇਹੜਾ ਕਰਾਂ? *ਉੱਤਰ:*-ਜੋ ਗੱਲ ਉਸ ਪ੍ਰਭੂ ਨੂੰ ਭਾਉਂਦੀ ਹੈ, ਓਸੇ ਨੂੰ ਪ੍ਰਾਵਣ ਕਰ, ਅਰਥਾਤ- ਉਸ ਦੇ ਭਾਣੇ 'ਪਰ ਸ਼ਾਕਰ ਰਹਿਣਾ ਕਰ, ਏਹੋ ਪੁਰਾਣਾ ਦਾ ਪਾਠ ਪੜ੍ਹਨਾ ਕਰ॥ ੩॥

**ਤਪੁ ਕਾਗਦੁ ਤੇਰਾ ਨਾਮੁ ਨੀਸਾਨੁ॥ ਜਿਨ ਕਉ ਲਿਖਿਆ ਏਹੁ ਨਿਧਾਨੁ॥**

ਤਪ ਕਰਨੇ ਰੂਪੀ ਕਾਗਜ਼ ਹੈ ਜਿਸ ਉਤੇ ਜੰਤਰ ਲਿਖਦੇ ਹਨ, ਉਸ ਪਰਮੇਸ਼ਰ ਦਾ ਨਾਮ ਹੀ ਨੀਸਾਨੁ=ਲੇਖ ਹੈ, ਅਰਥਾਤ- ਜੰਤਰ ਦੇ ਅਖੱਰ ਹਨ। ਜਿਸ ਦੇ ਮੱਥੇ 'ਪਰ ਚੰਗਾ ਲੇਖ ਲਿਖਿਆ ਹੋਇਆ ਹੈ ਉਸ ਨੂੰ ਇਹ ਨਿਧਾਨੁ=ਖਜ਼ਾਨਾ ਪਰਾਪਤ ਹੁੰਦਾ ਹੈ।

**ਸੇ ਧਨਵੰਤ ਦਿਸਹਿ ਘਰਿ ਜਾਇ॥**

**ਨਾਨਕ ਜਨਨੀ ਧੰਨੀ ਮਾਇ ॥੪॥੩॥੮॥**

ਪ੍ਰਲੋਕ ਘਰ ਵਿਚ ਜਾ ਕੇ ਉਹ ਸੁਖ ਧਨ ਵਾਲੇ ਧਨਾਢ ਨਿਗਾਹ ਆਉਂਦੇ ਹਨ, ਵਾ:- ਆਤਮ ਧਨ ਵਾਲੇ ਧਨਾਢ ਦਿੱਸਦੇ ਹਨ। ਗੁਰੂ ਜੀ ਕਥਨ ਕਰਦੇ ਹਨ- ਉਹਨਾਂ ਦੇ ਜਨਣੇ ਵਾਲੀ ਮਾਤਾ ਧੰਨਤਾ ਦੇ ਜੋਗ ਹੈ॥ ੪॥ ੩॥ ੮॥

## ਮਲਾਰ ਮਹਲਾ ੧ ॥

ਇਕ ਪਖੰਡੀ ਬਨ ਵਿਚ ਸਮਾਧੀ ਲਗਾਈ ਬੈਠਾ ਸੀ, ਉਸ ਦੇ ਪਾਸ ਕੂੰਜ ਫਿਰ ਰਹੀ ਸੀ ਗੁਰੂ ਜੀ ਨੇ ਵਿਚਾਰਿਆ ਜੇਕਰ ਇਸ ਨੂੰ ਕੁਝ ਕਿਹਾ ਤਾਂ ਗੱਲ ਨਾ ਪੈ ਜਾਵੇ ਯੁਗਤੀ ਨਾਲ ਕੂੰਜ ਨੂੰ ਮੁਖ ਰੱਖ ਕੇ ਅਨੁਕਤੀ ਅਲੰਕਾਰ ਨਾਲ ਉਸ ਨੂੰ ਉਪਦੇਸ਼ ਦੇਂਦੇ ਹਨ।

**ਬਾਗੇ ਕਾਪੜ ਬੋਲੈ ਬੈਣ॥ ਲੰਮਾ ਨਕੁ ਕਾਲੇ ਤੇਰੇ ਨੈਣ॥**

ਹੇ ਕੂੰਜ ! ਤੇਰੇ ਕਪੜੇ=ਖੰਭ ਚਿੱਟੇ ਹਨ, ਸੁੰਦਰ ਬਚਨਾਂ ਨੂੰ ਬੋਲਦੀ ਹੈਂ। ਤੇਰਾ ਨੱਕ ਲੰਮਾ ਹੈ, ਨੇਤ੍ਰ ਤੇਰੇ ਕਾਲੇ ਹਨ। ਹੇ ਭੈਣ ! ਤੈਂਨੇ ਕਦੇ ਸਾਹਿਬ ਨੂੰ ਭੀ ਦੇਖਿਆ ਹੈ ਕਿ ਨਹੀਂ। ਇਹ ਗੱਲਾਂ ਸੁਣਦਿਆਂ ਸਾਰ ਉਸ ਦੀ ਸਮਾਧੀ ਖੁਲ੍ਹ ਗਈ ਤੇ ਗੁਰੂ ਜੀ ਨੂੰ ਸਾਹਮਣੇ ਖਲੋਤਿਆਂ ਵੇਖ ਕੇ ਕਿਹਾ-ਮਹਾਂ ਪੁਰਸ਼ੋ! ਆਪ ਜੀ ਨੇ ਕੀ ਕਿਹਾ ਹੈ? ਮੁੜ ਕੇ ਸੁਣਾਓ। ਤਾਂ ਗੁਰੂ ਜੀ ਨੇ ਕਿਹਾ-

ਬਾਗੇ ਕਾਪੜ=ਤੇਰੇ ਕਪੜੇ ਚਿੱਟੇ ਹਨ, ਅਰਥਾਤ- ਚੰਗਾ ਭੇਖ ਧਾਰਿਆ ਹੋਇਆ ਹੈ,

ਵਾ:-ਸਰੇਸ਼ਟ ਕਰਮ ਕਰਦਾ ਨਿਗਾਹ ਆ ਰਿਹਾ ਹੈਂ, ਮਿੱਠੇ ਬਚਨ ਬੋਲਦਾ ਹੈਂ। ਜਸ ਰੂਪੀ ਨੱਕ ਤੇਰਾ ਲੰਮਾ ਹੈ, ਅਰਥਾਤ-ਸਭ ਜਗ੍ਹਾਂ ਤੇਰਾ ਜਸ ਹੋ ਰਿਹਾ ਹੈ। ਸੁਰਤੀ ਸਿਮ੍ਰਤੀ ਰੂਪ ਤੇਰੇ ਕਾਲੇ ਨੇਤ੍ਰ ਹਨ, ਭਾਵ-ਸੁਰਤੀ ਸਿੰਮ੍ਰਤੀਆਂ ਨੂੰ ਪੜ੍ਹਿਆ ਹੋਇਆ ਹੈਂ।

**ਕਬਹੂੰ ਸਾਹਿਬੁ ਦੇਖਿਆ ਭੈਣ ॥੧॥**

ਪਰ ਇਹ ਦੱਸ ਹੇ ਭੈਣੇ ! ਤੂੰ ਕਦੇ ਸਾਹਿਬੁ=ਮਾਲਕ ਪ੍ਰਭੂ ਨੂੰ ਭੀ ਦੇਖਿਆ ਹੈ ਜਾਂ ਨਹੀਂ। ਅਗੋਂ ਉਸ ਨੇ

ਕਿਹਾ-ਸੁਆਮੀ ਜੀ ! ਸਾਹਿਬ ਨੂੰ ਤਾਂ ਨਹੀਂ ਵੇਖਿਆ, ਪਰ ਇਤਨੀ ਸਮਰੱਥਾ ਮੇਰੇ ਵਿੱਚ ਹੈ-

**ਊਡਾਂ ਊਡਿ ਚੜਾਂ ਅਸਮਾਨਿ ॥ ਸਾਹਿਬ ਸੰਮ੍ਰਿਥ ਤੇਰੈ ਤਾਣਿ ॥**

ਊਡਾਂ=ਨੇਤੀ ਧੋਤੀ ਆਦਿਕ ਕਰਮ ਕਰਦਾ ਹਾਂ, ਉੱਡ ਕੇ ਅਸਮਾਨ ਉਤੇ ਭੀ ਚੜ੍ਹਦਾ ਹਾਂ, ਅਰਥਾਤ-ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਂਦਾ ਹਾਂ।

*ਅਥਵਾ:*-ਸਾਧਨਾਂ ਦੇ ਕਰਨ ਵਿਚ ਉਡਦਾ ਹਾਂ ਤੇ ਰਿਧੀਆਂ ਸਿਧੀਆਂ ਦੇ ਬਲ ਕਰਕੇ ਉੱਡ ਕੇ ਅਕਾਸ਼ ਵਿਚ ਚੜ੍ਹ ਜਾਂਦਾ ਹਾਂ। ਪਰ ਹੇ ਸਰਬ ਕਲਾ ਸਮਰਥ ਸਾਹਿਬ=ਸਤਿਗੁਰੋ ! ਆਪ ਜੀ ਦੇ ਬਲ ਕਰਕੇ ਚੜ੍ਹਦਾ ਹਾਂ, ਮੇਰੇ ਆਪਣੇ ਵਿਚ ਕੋਈ ਤਾਕਤ ਨਹੀਂ ਹੈ।

**ਜਲਿ ਥਲਿ ਡੂੰਗਰਿ ਦੇਖਾਂ ਤੀਰ ॥ ਥਾਨ ਥਨੰਤਰਿ ਸਾਹਿਬੁ ਬੀਰ ॥ ੨ ॥**

ਹੇ ਬੀਰ=ਸੂਰਬੀਰ ਸਤਿਗੁਰੋ ! ਤੁਹਾਡੀ ਕਿਰਪਾ ਨਾਲ ਜਲਾਂ ਥਲਾਂ ਡੂਗਰਾਂ ਤੇ ਤੀਰ=ਕਿਨਾਰਿਆਂ ਨੂੰ ਦੇਖਦਾ ਹਾਂ ਅਤੇ ਸਾਰਿਆਂ ਅਸਥਾਨਾਂ ਨੂੰ ਤੇ ਥਾਨਾਂ ਅੰਦਰ ਰਹਿਣ ਵਾਲੇ ਥਨੰਤਰੀ ਜੀਵਾਂ ਨੂੰ ਦੇਖਦਾ ਹਾਂ। ਇਹ ਗੱਲ ਸੁਣ ਕੇ ਅਗੋਂ ਗੁਰੂ ਜੀ ਸਮਝਾਂਦੇ ਹਨ-

**ਜਿਨਿ ਤਨੁ ਸਾਜਿ ਦੀਏ ਨਾਲਿ ਖੰਭ ॥ ਅਤਿ ਤ੍ਰਿਸਨਾ ਉਡਣੈ ਕੀ ਡੰਝ ॥**

ਜਿਸ ਪ੍ਰਭੂ ਨੇ ਇਸ ਤੇਰੇ ਸਰੀਰ ਨੂੰ ਸਾਜ ਕੇ ਨਾਲ ਇੰਦ੍ਰੀਆਂ ਰੂਪੀ,

*ਵਾ:*-ਪ੍ਰਾਣਾਂ ਰੂਪੀ ਖੰਭ ਦਿੱਤੇ ਹਨ। *ਅਥਵਾ:*-ਸਿਧੀਆਂ ਰੂਪੀ ਜਾਂ ਪ੍ਰਾਲਬਧ ਰੂਪੀ ਖੰਭ ਦਿੱਤੇ ਹਨ। ਉਸ ਨੂੰ ਛੱਡ ਕੇ ਤੈਨੂੰ ਪਦਾਰਥਾਂ ਦੀ ਅਤੀ ਅੰਤ ਤ੍ਰਿਸ਼ਨਾ ਲੱਗ ਰਹੀ ਹੈ ਅਤੇ ਅਕਾਸ਼ ਵਿਚ ਉੱਡਣ ਦੀ ਡੰਝ=ਸਰਧਾ (ਚਾਹ) ਲੱਗ ਰਹੀ ਹੈ, ਇਹ ਤੇਰੇ ਲਈ ਠੀਕ ਨਹੀਂ। ਇਹ ਗੱਲ ਸੁਣ ਕੇ ਉਸ ਫਕੀਰ ਨੇ ਕਿਹਾ-

**ਨਦਰਿ ਕਰੇ ਤਾਂ ਬੰਧਾਂ ਧੀਰ ॥ ਜਿਉ ਵੇਖਾਲੇ ਤਿਉ ਵੇਖਾਂ ਬੀਰ ॥ ੩ ॥**

ਹੇ ਗੁਰੋ! ਜੇ ਆਪ ਕ੍ਰਿਪਾ ਦ੍ਰਿਸ਼ਟੀ ਕਰੋ ਤਾਂ ਹੀ ਮੈਂ ਧੀਰਜ ਨੂੰ ਬੰਨ੍ਹਾਂਗਾ। ਹੇ ਬੀਰ=ਸੂਰਬੀਰ ਗੁਰੋ! ਜਿਵੇਂ ਆਪ ਦਿਖਾਓਗੇ ਤਿਵੇਂ ਮੈਂ ਪ੍ਰਭੂ ਨੂੰ ਵੇਖਾਂਗਾ॥ ੩ ॥

ਗੁਰੂ ਜੀ ਨੇ ਕਿਹਾ- ਜੇ ਉਸ ਪ੍ਰਭੂ ਦੇ ਦੇਖਣ ਦੀ ਇੱਛਾ ਹੈ ਤਾਂ ਸਰੀਰ ਦੇ ਅਤੇ ਰਿਧੀਆਂ ਸਿਧੀਆਂ ਦੇ ਹੰਕਾਰ ਨੂੰ ਤਿਆਗ ਦੇ, ਕਿਉਂਕਿ ਪ੍ਰਲੋਕ ਵਿਚ-

**ਨ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ॥**
**ਪਉਣੈ ਪਾਣੀ ਅਗਨੀ ਕਾ ਸਨਬੰਧ ॥**

ਇਹ ਅਸਥੂਲ ਸਰੀਰ ਨਾਲ ਨਹੀਂ ਜਾਵੇਗਾ, ਨਾ ਹੀ ਰਿਧੀਆਂ ਸਿਧੀਆਂ ਅਤੇ ਪਦਾਰਥਾਂ ਰੂਪੀ ਖੰਭ ਜਾਣਗੇ। ਇਹ ਸਰੀਰ ਤਾਂ ਹਵਾ ਪਾਣੀ ਅੱਗ ਆਦਿਕ ਤੱਤਾਂ ਦਾ ਸਨਬੰਧ ਹੈ। ਭਾਵ- ਤੱਤਾਂ ਦੇ ਮਿਲਾਪ ਤੋਂ ਰਚਿਆ ਹੋਇਆ ਹੈ।

**ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥**
**ਸਚਿ ਸਮਾਵੈ ਏਹੁ ਸਰੀਰੁ ॥ ੪ ॥ ੪ ॥ ੯ ॥**

ਗੁਰੂ ਜੀ ਕਥਨ ਕਰਦੇ ਹਨ—ਪੂਰਬਲੇ ਕਰਮ ਚੰਗੇ ਹੋਣ ਤਾਂ ਪੀਰੁ=ਪੂਜਨੀਕ ਗੁਰਾਂ ਨੂੰ ਧਾਰਨ ਕਰਕੇ ਨਾਮ ਨੂੰ ਜਪਣਾ ਕਰ ਤਾਂ ਇਸ ਸਰੀਰ ਦੇ ਹੁੰਦਿਆਂ ਹੀ ਸੱਚ ਸਰੂਪ ਵਿਚ ਸਮਾਅ ਜਾਵੇਂਗਾ॥ ੪॥ ੪॥ ੯॥

## ਮਲਾਰ ਮਹਲਾ ੩ ਚਉਪਦੇ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

**ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ॥**

ਉਹ ਨਿਰੰਕਾਰ ਆਪ ਹੀ ਆਕਾਰ ਰੂਪ ਹੁੰਦਾ ਹੈ, ਅਕਾਰ ਰੂਪ ਹੋ ਕੇ ਆਪ ਹੀ ਜੀਵਾਂ ਨੂੰ ਕਰਮਾਂ ਅਨੁਸਾਰ ਭਰਮ ਵਿਚ ਭੁਲਾਉਂਦਾ ਹੈ।

**ਕਰਿ ਕਰਿ ਕਰਤਾ ਆਪੇ ਵੇਖੈ ਜਿਤੁ ਭਾਵੈ ਤਿਤੁ ਲਾਏ॥**

ਕਰਤਾ ਪੁਰਖ ਵਾਹਿਗੁਰੂ ਆਪ ਹੀ ਜੀਵਾਂ ਨੂੰ ਉਤਪੰਨ ਕਰ ਕਰਕੇ ਵੇਖਦਾ ਹੈ, ਜਿਸ ਤਰਫ ਚਾਹੁੰਦਾ ਹੈ, ਓਸੇ ਤਰਫ ਜੀਵਾਂ ਨੂੰ ਲਗਾਉਂਦਾ ਹੈ।

**ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ॥ ੧॥**

ਜਿਸ ਪਾਸੋਂ ਆਪਣਾ ਹੁਕਮ ਮਨਾਉਂਦਾ ਹੈ ਉਸ ਸੇਵਕ ਨੂੰ ਏਹੋ ਹੁਕਮ ਮੰਨਣ ਦੀ ਵਡਿਆਈ ਦੇਂਦਾ ਹੈ॥ ੧॥

**ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ॥**

ਜੋ ਪ੍ਰਭੂ ਆਪਣੇ ਭਾਣੇ ਨੂੰ ਆਪ ਹੀ ਜਾਣਦਾ ਹੈ, ਉਹ ਗੁਰਾਂ ਦੀ ਕਿਰਪਾ ਨਾਲ ਲਖਿਆ ਜਾਂਦਾ ਹੈ।

**ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ॥ ੧॥ ਰਹਾਉ॥**

ਇਹ ਜੋ ਸਕਤਿ=ਮਾਇਆ ਹੈ ਇਸ ਵਲੋਂ ਬਿਰਤੀ ਉਲਟ ਕੇ ਸਿਵੈ=ਕਲਿਆਣ ਸਰੂਪ ਪਰਮੇਸ਼ਰ ਦੇ ਘਰ ਵਿਚ ਆ ਜਾਵੇ ਤਾਂ ਹੀ ਏਹ ਜੀਵ ਜੀਵਤ ਭਾਵ ਤੋਂ ਮਰ ਰਹਿੰਦਾ ਹੈ॥ ੧॥ ਰਹਾਉ॥

**ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ॥**

ਜੀਵ ਵੇਦਾਂ ਨੂੰ ਪੜ੍ਹ ਪੜ੍ਹ ਕੇ ਵਾਦੁ ਵਖਾਣੈ=ਝਗੜਿਆਂ ਨੂੰ ਕਥਨ ਕਰਦਾ ਹੈ, ਕੋਈ ਜੀਵ ਬ੍ਰਹਮਾ ਦੀ, ਕੋਈ ਵਿਸ਼ਨੂੰ ਦੀ ਅਤੇ ਕੋਈ ਸ਼ਿਵਾਂ ਦੀ ਉਪਾਸ਼ਨਾ ਵਿਚ ਲੱਗ ਰਿਹਾ ਹੈ।

**ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ॥**

ਇਹ ਮਾਇਆ ਤਿੰਨ ਗੁਣ ਰੂਪ ਹੈ ਜਿਸ ਨੇ ਸਾਰੇ ਸੰਸਾਰ ਨੂੰ ਭੁਲਾਇਆ ਹੋਇਆ ਹੈ, ਇਸ ਲਈ ਜੀਵ ਨੂੰ ਜਨਮ ਮਰਣ ਦਾ ਸੰਸਾ ਪਿਆ ਰਹਿੰਦਾ ਹੈ।

**ਗੁਰ ਪਰਸਾਦੀ ਏਕੋ ਜਾਣੈ ਚੂਕੈ ਮਨਹੁ ਅੰਦੇਸਾ॥ ੨॥**

ਗੁਰਾਂ ਦੀ ਕ੍ਰਿਪਾ ਨਾਲ ਇਕ ਅਦੁੱਤੀ ਸਰੂਪ ਨੂੰ ਜਾਣੇ, ਤਾਂ ਮਨ ਵਿਚੋਂ ਸਾਰੇ ਅੰਦੇਸਾ=ਸੰਸੇ ਚੂਕੈ=ਦੂਰ ਹੋ ਜਾਂਦੇ ਹਨ॥ ੨॥

ਪ੍ਰਭੂ ਅਗੇ ਬੇਨਤੀ ਕਰੋ:-

**ਹਮ ਦੀਨ ਮੂਰਖ ਅਵੀਚਾਰੀ ਤੁਮ ਚਿੰਤਾ ਕਰਹੁ ਹਮਾਰੀ॥**

ਹੇ ਪ੍ਰਭੂ! ਅਸੀਂ ਮੂਰਖ ਸ਼ੁਭ ਵਿਚਾਰ ਤੋਂ ਰਹਿਤ ਹਾਂ, ਸਾਡੇ ਤਾਰਨੇ ਦੀ ਚਿੰਤਾ ਤੁਸੀਂ ਆਪ ਹੀ ਕਰੋ।

**ਹੋਹੁ ਦਇਆਲ ਕਰਿ ਦਾਸੁ ਦਾਸਾ ਕਾ ਸੇਵਾ ਕਰੀ ਤੁਮਾਰੀ ॥**

ਦੀਨ ਦਿਆਲ ਹੋ ਕੇ ਮੈਨੂੰ ਦਾਸਾਂ ਦਾ ਦਾਸ ਕਰੋ, ਜਿਸ ਕਰਕੇ ਮੈਂ ਆਪ ਜੀ ਦੀ ਸੇਵਾ ਕਰਾਂ।

**ਏਕੁ ਨਿਧਾਨੁ ਦੇਹਿ ਤੂ ਅਪਣਾ ਅਹਿਨਿਸਿ ਨਾਮੁ ਵਖਾਣੀ॥ ੩ ॥**

ਜੇਕਰ ਹੇ ਪ੍ਰਭੂ ! ਤੂੰ ਆਪਣਾ ਨਾਮ ਰੂਪ ਨਿਧਾਨੁ=ਖਜ਼ਾਨਾ ਦੇ ਦੇਵੇਂ ਤਾਂ ਹੀ ਮੈਂ ਦਿਨ ਰਾਤ ਆਪ ਜੀ ਦੇ ਨਾਮ ਨੂੰ ਕਥਨ ਕਰਾਂ॥ ੩॥

**ਕਹਤ ਨਾਨਕੁ ਗੁਰ ਪਰਸਾਦੀ ਬੂਝਹੁ ਕੋਈ ਐਸਾ ਕਰੇ ਵੀਚਾਰਾ॥**

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਦੀ ਕਿਰਪਾ ਦੁਆਰੇ ਕੋਈ ਅਜੇਹੀ ਗੱਲ ਸਮਝੋ ਤੇ ਮਨ ਵਿਚ ਵਿਚਾਰਨਾ ਕਰੋ:-

**ਜਿਉ ਜਲ ਊਪਰਿ ਫੇਨੁ ਬੁਦਬੁਦਾ ਤੈਸਾ ਇਹੁ ਸੰਸਾਰਾ॥**

ਜਿਵੇਂ ਪਾਣੀ ਉਤੇ ਫੇਨੁ=ਝੱਗ ਤੇ ਬੁਲਬੁਲੇ ਉੱਠਦੇ ਹਨ ਤੇ ਮਿਟਦੇ ਹਨ, ਉਸੇ ਤਰ੍ਹਾਂ ਇਹ ਸਾਰਾ ਸੰਸਾਰ ਜੰਮਦਾ ਮਰਦਾ ਹੈ।

[ਪੰਨਾ ੧੨੫੮]

**ਜਿਸ ਤੇ ਹੋਆ ਤਿਸਹਿ ਸਮਾਣਾ ਚੂਕਿ ਗਇਆ ਪਾਸਾਰਾ॥ ੪ ॥ ੧ ॥**

ਜਿਸ ਪਰਮਾਤਮਾ ਤੋਂ ਇਹ ਜੀਵ ਉਤਪੰਨ ਹੋਇਆ ਹੈ, ਜਦ ਉਸ ਦੇ ਵਿਚ ਸਮਾਅ ਗਿਆ ਤਾਂ ਸਾਰਾ ਹੀ ਸੰਸਾਰ ਪਸਾਰਾ ਚੁੱਕ ਗਿਆ ॥ ੪॥ ੧॥

**ਮਲਾਰ ਮਹਲਾ ੩ ॥**

**ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ॥**

ਜਿਨ੍ਹਾਂ ਨੇ ਪ੍ਰਭੂ ਦੇ ਹੁਕਮ ਨੂੰ ਪਛਾਣ ਲਿਆ ਹੈ ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਹੰਗਤਾ ਮਮਤਾ ਨੂੰ ਜਲਾਇ=ਸਾੜ ਦਿੱਤਾ ਹੈ, ਉਹਨਾਂ ਨੂੰ ਹਰੀ ਨੇ ਆਪਣੇ ਨਾਲ ਮੇਲ ਲਿਆ ਹੈ।

**ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ॥**

ਉਹ ਦਿਨ ਰਾਤ ਸੱਚੀ ਭਗਤੀ ਕਰਦੇ ਹਨ ਅਤੇ ਸੱਚ ਸਰੂਪ ਵਿਖੇ ਚਿੱਤ ਬਿਰਤੀ ਨੂੰ ਲੱਗਾ ਰਹੇ ਹਨ।

**ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ॥ ੧ ॥**

ਸਤਿਗੁਰਾਂ ਦੇ ਉਪਦੇਸ਼ ਵਿਚ ਸਰੇਸ਼ਟ ਪ੍ਰੇਮ ਕਰਕੇ ਉਹ ਸੁਭਾਵਕ ਹੀ ਸੱਚੇ ਹਰੀ ਨੂੰ ਸਦਾ ਵੇਖਦੇ ਰਹਿੰਦੇ ਹਨ॥ ੧॥

**ਮਨ ਰੇ ਹੁਕਮੁ ਮੰਨਿ ਸੁਖੁ ਹੋਇ॥**

ਹੇ ਮਨ ! ਪ੍ਰਭੂ ਦੇ ਹੁਕਮ ਨੂੰ ਮੰਨ ਤਾਂ ਤੈਨੂੰ ਸੁਖ ਪਰਾਪਤ ਹੋਵੇਗਾ।

**ਪ੍ਰਭ ਭਾਣਾ ਅਪਣਾ ਭਾਵਦਾ**

**ਜਿਸੁ ਬਖਸੇ ਤਿਸੁ ਬਿਘਨੁ ਨ ਕੋਇ॥ ੧॥ ਰਹਾਉ॥**

ਕਿਉਂਕਿ ਪ੍ਰਭੂ ਨੂੰ ਆਪਣਾ ਭਾਣਾ ਮੰਨਣ ਵਾਲਾ ਪੁਰਸ਼ ਭਾਉਂਦਾ ਹੈ, ਜਿਸ ਨੂੰ ਭਾਣਾ ਮੰਨਣਾ ਬਖਸ਼ਦਾ ਹੈ, ਉਸ ਨੂੰ ਕੋਈ ਵਿਘਨ ਨਹੀਂ ਹੁੰਦਾ॥ ੧॥ ਰਹਾਉ॥

**ਤ੍ਰੈ ਗੁਣ ਸਭਾ ਧਾਤੁ ਹੈ ਨਾ ਹਰਿ ਭਗਤਿ ਨ ਭਾਇ॥**

ਇਹ ਸਾਰਾ ਸੰਸਾਰ ਤ੍ਰਿਗੁਣ ਆਤਮਕ ਧਾਤੁ=ਮਾਇਆ ਤੋਂ ਪੈਦਾ ਹੋਇਆ ਹੈ, ਇਸ ਮਾਇਆ ਵਿਚ ਲੱਗਣ ਨਾਲ ਨਾ ਹਰੀ ਦੀ ਭਗਤੀ ਹੁੰਦੀ ਹੈ ਨਾ ਹੀ ਭਾਇ=ਪ੍ਰੇਮ ਪ੍ਰਾਪਤ ਹੁੰਦਾ ਹੈ।

**ਗਤਿ ਮੁਕਤਿ ਕਦੇ ਨ ਹੋਵਈ ਹਉਮੈ ਕਰਮ ਕਮਾਹਿ॥**

ਜੋ ਹਉਮੈ ਦੇ ਸਹਿਤ ਹੋ ਕੇ ਕਰਮ ਕਮਾਉਂਦਾ ਹੈ, ਉਸ ਨੂੰ ਮੁਕਤੀ ਕਦੇ ਗਤਿ=ਪਰਾਪਤ ਨਹੀਂ ਹੁੰਦੀ।

**ਸਾਹਿਬ ਭਾਵੈ ਸੋ ਥੀਐ ਪਇਐ ਕਿਰਤਿ ਫਿਰਾਹਿ॥ ੨॥**

ਜੋ ਸਾਹਿਬ=ਮਾਲਕ ਪ੍ਰਭੂ ਨੂੰ ਭਾਉਂਦਾ ਹੈ ਓਹੀ ਕੁਝ ਹੁੰਦਾ ਹੈ, ਸਾਕਤ ਪੁਰਸ਼ ਕੀਤੇ ਕਰਮਾਂ ਅਨੁਸਾਰ ਜੂਨੀਆਂ ਵਿਚ ਪਿਆ ਫਿਰਦਾ ਹੈ॥ ੨॥

**ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ॥**

ਸਤਿਗੁਰਾਂ ਨਾਲ ਮਿਲਣ ਕਰਕੇ ਜਿਸ ਦਾ ਮਨ ਮਰ ਰਹਿੰਦਾ ਹੈ, ਉਸ ਦੇ ਮਨ ਵਿਚ ਹਰੀ ਨਾਮ ਆ ਕੇ ਵਸਦਾ ਹੈ।

**ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ॥**

ਫਿਰ ਉਸ ਦੀ ਕੀਮਤ ਕੁਝ ਨਹੀਂ ਪੈਂਦੀ ਅਤੇ ਉਸ ਦਾ ਕੁਝ ਜਸ ਭੀ ਨਹੀਂ ਕਿਹਾ ਜਾਂਦਾ।

**ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ॥ ੩॥**

ਉਸ ਦਾ ਚਉਥੈ=ਤੁਰੀਆ ਪਦ ਵਿਚ ਨਿਵਾਸ ਹੋਇਆ ਹੈ ਅਤੇ ਉਹ ਸੱਚੇ ਪ੍ਰਭੂ ਵਿਚ ਸਮਾਅ ਰਹਿੰਦਾ ਹੈ॥ ੩॥

**ਮੇਰਾ ਹਰਿ ਪ੍ਰਭੁ ਅਗਮੁ ਅਗੋਚਰੁ ਹੈ ਕੀਮਤਿ ਕਹਣੁ ਨ ਜਾਇ॥**

ਮੇਰਾ ਹਰੀ ਪ੍ਰਭੂ ਮਨ ਕਰਕੇ ਅਗੰਮ, ਇੰਦਰੀਆਂ ਕਰਕੇ ਅਗੋਚਰ ਹੈ, ਉਸ ਦੀ ਕੀਮਤ ਕਹੀ ਨਹੀਂ ਜਾਂਦੀ।

**ਗੁਰ ਪਰਸਾਦੀ ਬੁਝੀਐ ਸਬਦੇ ਕਾਰ ਕਮਾਇ॥**

ਗੁਰਾਂ ਦੀ ਕਿਰਪਾ ਨਾਲ ਸਬਦੇ=ਉਪਦੇਸ਼ ਦੀ ਕਾਰ ਕਮਾਈਏ ਜਾਂ ਉਪਦੇਸ਼ ਦੁਆਰਾ ਸਾਧਨਾਂ ਦੀ ਕਾਰ ਕਮਾਉਣ ਕਰਕੇ ਉਸ ਨੂੰ ਬੁਝੀਐ=ਜਾਣੀਦਾ ਹੈ।

**ਨਾਨਕ ਨਾਮੁ ਸਲਾਹਿ ਤੂ ਹਰਿ ਹਰਿ ਦਰਿ ਸੋਭਾ ਪਾਇ॥ ੪॥ ੨॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ! ਤੂੰ ਉਸ ਪ੍ਰਭੂ ਦੇ ਨਾਮ ਨੂੰ ਸਲਾਹੁਣਾ ਕਰ, ਤਾਂ ਹਰੀ ਦੇ ਦਰਬਾਰ

ਵਿਚ ਹਰ ਤਰ੍ਹਾਂ ਕਰਕੇ ਸ਼ੋਭਾ ਪਾਵੇਂਗਾ॥ ੪॥ ੨॥

## ਮਲਾਰ ਮਹਲਾ ੩ ॥

**ਗੁਰਮੁਖਿ ਕੋਈ ਵਿਰਲਾ ਬੂਝੈ ਜਿਸ ਨੋ ਨਦਰਿ ਕਰੇਇ॥**

ਜਿਸ ਉਤੇ ਵਾਹਿਗੁਰੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਉਹ ਕੋਈ ਵਿਰਲਾ ਹੀ ਗੁਰਮੁਖ ਗੁਰਾਂ ਦੁਆਰੇ ਉਸ ਨੂੰ ਬੁਝਦਾ ਹੈ।

**ਗੁਰ ਬਿਨੁ ਦਾਤਾ ਕੋਈ ਨਾਹੀ ਬਖਸੇ ਨਦਰਿ ਕਰੇਇ॥**

ਗੁਰੂ ਤੋਂ ਬਿਨਾਂ ਹੋਰ ਕੋਈ ਨਾਮ ਦਾ ਦਾਤਾ ਨਹੀਂ ਹੈ, ਜਿਸ ਉਤੇ ਕ੍ਰਿਪਾ ਦ੍ਰਿਸ਼ਟੀ ਕਰਦੇ ਹਨ ਉਸ ਨੂੰ ਨਾਮ ਬਖ਼ਸ਼ਦੇ ਹਨ।

**ਗੁਰ ਮਿਲਿਐ ਸਾਂਤਿ ਊਪਜੈ ਅਨਦਿਨੁ ਨਾਮੁ ਲਏਇ॥੧॥**

ਗੁਰੂ ਨਾਲ ਮਿਲ ਕੇ ਰਾਤ ਦਿਨ ਪ੍ਰਭੂ ਦੇ ਨਾਮ ਨੂੰ ਲਈਏ ਤਾਂ ਮਨ ਵਿਚ ਸ਼ਾਂਤੀ ਉਤਪੰਨ ਹੁੰਦੀ ਹੈ॥ ੧॥

**ਮੇਰੇ ਮਨ ਹਰਿ ਅੰਮ੍ਰਿਤ ਨਾਮੁ ਧਿਆਇ ॥**

ਹੇ ਮੇਰੇ ਮਨ ! ਹਰੀ ਨਾਮ ਅੰਮ੍ਰਿਤ ਨੂੰ ਮਨ ਵਿਚ ਧਿਆਉਣਾ ਕਰ।

**ਸਤਿਗੁਰੁ ਪੁਰਖੁ ਮਿਲੈ ਨਾਉ ਪਾਈਐ ਹਰਿ ਨਾਮੇ ਸਦਾ ਸਮਾਇ ॥੧ ॥ਰਹਾਉ ॥**

ਸਤਿਗੁਰ ਪੁਰਖਾਂ ਦੇ ਮਿਲਣ ਕਰਕੇ ਨਾਮ ਪ੍ਰਾਪਤ ਹੁੰਦਾ ਹੈ ਅਤੇ ਨਾਮ ਕਰਕੇ ਸਦਾ ਹਰੀ ਵਿਚ ਸਮਾਇਆ ਰਹਿੰਦਾ ਹੈ॥ ੧॥ ਰਹਾਉ॥

**ਮਨਮੁਖ ਸਦਾ ਵਿਛੁੜੇ ਫਿਰਹਿ ਕੋਇ ਨ ਕਿਸ ਹੀ ਨਾਲਿ॥**

ਮਨਮੁਖ ਪੁਰਸ਼ ਹਰੀ ਤੋਂ ਵਿਛੜੇ ਹੋਏ ਸਦਾ ਜੂਨੀਆਂ ਵਿਚ ਫਿਰਦੇ ਹਨ, ਕਿਉਂਕਿ ਕਿਸੇ ਭੀ ਮਨਮੁਖ ਦੇ ਨਾਲ ਕੋਈ ਸ਼ੁਭ ਗੁਣ ਨਹੀਂ ਹੈ।

**ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮ ਕਾਲਿ॥**

ਉਹਨਾਂ ਦੇ ਅੰਦਰ ਹਉਮੈ ਦਾ ਵੱਡਾ ਰੋਗ ਹੈ, ਇਸ ਲਈ ਉਹਨਾਂ ਦੇ ਸਿਰ ਉਤੇ ਜਮ ਕਾਲ ਡੰਡੇ ਮਾਰਦਾ ਹੈ।

**ਗੁਰਮਤਿ ਸਤਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮ੍ਾਲਿ ॥੨॥**

ਗੁਰਮਤੀਏ ਸਤਸੰਗਤ ਤੋਂ ਕਦੇ ਭੀ ਵਿਛੜਦੇ ਨਹੀਂ ਹਨ, ਸਦਾ ਰਾਤ ਦਿਨ ਵਾਹਿਗੁਰੂ ਨਾਮ ਨੂੰ ਸੰਭਾਲਦੇ ਰਹਿੰਦੇ ਹਨ॥ ੨॥

**ਸਭਨਾ ਕਰਤਾ ਏਕੁ ਤੂ ਨਿਤ ਕਰਿ ਦੇਖਹਿ ਵੀਚਾਰੁ॥**

ਹੇ ਪ੍ਰਭੂ ! ਇਕ ਤੂੰ ਹੀ ਸਾਰਿਆਂ ਦਾ ਕਰਤਾ ਹੈਂ ਅਤੇ ਨਿਤਾਪ੍ਰਤੀ ਵਿਚਾਰ ਕੇ ਸਾਰਿਆਂ ਦੇ ਕਰਮਾਂ ਨੂੰ ਵੇਖਦਾ ਹੈਂ।

**ਇਕਿ ਗੁਰਮੁਖਿ ਆਪਿ ਮਿਲਾਇਆ ਬਖਸੇ ਭਗਤਿ ਭੰਡਾਰ॥**

ਇਕਨਾਂ ਗੁਰਮੁਖਾਂ ਨੂੰ ਭਗਤੀ ਰੂਪ ਭੰਡਾਰਾ ਬਖਸ਼ ਕੇ ਤੁਸਾਂ ਨੇ ਆਪਣੇ ਨਾਲ ਮਿਲਾਇਆ ਹੈ।

**ਤੂ ਆਪੇ ਸਭੁ ਕਿਛੁ ਜਾਣਦਾ ਕਿਸੁ ਆਗੈ ਕਰੀ ਪੂਕਾਰ ॥੩॥**

ਜਾਂ ਤੂੰ ਆਪ ਹੀ ਸਭ ਕੁਝ ਜਾਣਦਾ ਹੈਂ, ਤਾਂ ਮੈਂ ਕਿਸ ਦੇ ਅਗੇ ਜਾ ਕੇ ਪੁਕਾਰ ਕਰਾਂ॥ ੩॥

**ਹਰਿ ਹਰਿ ਨਾਮੁ ਅੰਮ੍ਰਿਤੁ ਹੈ ਨਦਰੀ ਪਾਇਆ ਜਾਇ॥**

ਹੇ ਹਰਿ ਹਰਿ ! ਆਪ ਜੀ ਦਾ ਨਾਮ ਅੰਮ੍ਰਿਤ ਰੂਪ ਹੈ, ਗੁਰਾਂ ਦੀ ਨਦਰੀ=ਕਿਰਪਾ ਦ੍ਰਿਸ਼ਟੀ ਨਾਲ ਪਾਇਆ ਜਾਂਦਾ ਹੈ।

**ਅਨਦਿਨੁ ਹਰਿ ਹਰਿ ਉਚਰੈ ਗੁਰ ਕੈ ਸਹਜਿ ਸੁਭਾਇ॥**

ਜੇਹੜਾ ਪੁਰਸ਼ ਗੁਰਾਂ ਵਿਖੇ ਸਰੇਸ਼ਟ ਪ੍ਰੇਮ ਕਰਕੇ ਰਾਤ ਦਿਨ ਹਰਿ ਹਰਿ ਨਾਮ ਉਚਾਰਦਾ ਹੈ, ਉਸ ਦਾ ਸਹਜਿ ਸੁਭਾਇ=ਸ਼ਾਂਤੀ ਸੁਭਾਅ ਹੁੰਦਾ ਹੈ।

**ਨਾਨਕ ਨਾਮੁ ਨਿਧਾਨੁ ਹੈ ਨਾਮੇ ਹੀ ਚਿਤੁ ਲਾਇ॥੪॥੩॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਨਿਧੀਆਂ ਦਾ ਖਜ਼ਾਨਾ ਹੈ, ਇਸ ਲਈ ਤੂੰ ਨਾਮ ਸਿਮਰਨ ਵਿਚ ਹੀ ਚਿਤ ਬਿਰਤੀ ਨੂੰ ਲਗਾਉਣਾ ਕਰ॥ ੪॥ ੩॥

## ਮਲਾਰ ਮਹਲਾ ੩॥

**ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ॥**

ਸਦਾ ਸੁਖ ਦਾਤੇ ਜੋ ਗੁਰੂ ਹਨ ਉਹਨਾਂ ਨੂੰ ਸਲਾਹੁਣਾ ਕਰ, ਗੁਰੂ ਜੀ ਉਸ ਨਰਾਇਣ ਪ੍ਰਭੂ ਦੇ ਸਰੂਪ ਹਨ।

*ਅਥਵਾ:*-ਸਦਾ ਸੁਖਦਾਤਾ ਜੋ ਪ੍ਰਭੂ ਹੈ ਉਸ ਨਰਾਇਣ ਨੂੰ ਗੁਰਾਂ ਦੁਆਰੇ ਸਦਾ ਸਲਾਹੁਣਾ ਕਰ।

**ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥**

ਜਿਸ ਨੇ ਗੁਰੂ ਦੀ ਕ੍ਰਿਪਾ ਦੁਆਰੇ ਪਰਮ ਪਦ ਨੂੰ ਪਾਇਆ ਹੈ, ਉਸ ਮਨੁੱਖ ਦੀ ਵਡਿਆਈ ਵੱਡੀ ਹੁੰਦੀ ਹੈ।

**ਅਨਦਿਨੁ ਗੁਣ ਗਾਵੈ ਨਿਤ ਸਾਚੇ ਸਚਿ ਸਮਾਵੈ ਸੋਈ ॥੧॥**

ਜੋ ਰਾਤ ਦਿਨ ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹੈ ਓਹੀ ਮਨੁੱਖ ਸੱਚ ਸਰੂਪ ਵਿਚ ਸਮਾਉਂਦਾ ਹੈ॥ ੧॥

**ਮਨ ਰੇ ਗੁਰਮੁਖਿ ਰਿਦੈ ਵੀਚਾਰਿ॥**

ਹੇ ਮਨ ! ਗੁਰਾਂ ਦੁਆਰੇ ਹਿਰਦੇ ਵਿਚ ਗੁਰਬਾਣੀ ਨੂੰ ਵਿਚਾਰਨਾ ਕਰ।

**ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ ਚਲਣੁ ਰਿਦੈ ਸਮ੍ਾਲਿ॥੧॥ਰਹਾਉ॥**

ਝੂਠੇ ਕੁਟੰਬ ਦੇ ਮੋਹ ਨੂੰ ਪਦਾਰਥਾਂ ਦੀ ਹੰਗਤਾ ਮਮਤਾ ਨੂੰ, ਬਿਖੁ=ਵਿਸ਼ੇ ਵਿਕਾਰਾਂ ਨੂੰ, ਮਾਇਆ ਦੀ ਤ੍ਰਿਸ਼ਨਾ ਨੂੰ ਤਿਆਗ ਦੇ ਅਤੇ ਚਲਣੁ=ਮਰਨੇ ਨੂੰ ਹਿਰਦੇ ਵਿਚ ਚੇਤੇ ਰੱਖ॥ ੧॥ ਰਹਾਉ॥

## ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ॥

ਇਕ ਸਤਿਗੁਰ ਹੀ ਰਾਮ ਨਾਮ ਦੇ ਦਾਤੇ ਹਨ, ਗੁਰੂ ਤੋਂ ਬਿਨਾਂ ਅਜੇਹਾ ਹੋਰ ਕੋਈ ਦਾਤਾ ਨਹੀਂ ਹੈ।

[ਪੰਨਾ ੧੨੫੯]

## ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ॥

ਜੋ ਗੁਰੂ ਸੱਚੇ ਨਾਮੀ ਵਿਚ ਆਪ ਸਮਾਏ ਹੋਏ ਹਨ, ਉਹ ਗੁਰੂ ਨਾਮ ਦਾਨ ਦੇ ਕੇ ਜੀਵਾਂ ਨੂੰ ਤ੍ਰਿਪਤਾਸੇ= ਤ੍ਰਿਪਤ ਕਰਦੇ ਹਨ ਜਾਂ ਜਿਨ੍ਹਾਂ ਨੂੰ ਗੁਰੂ ਜੀਵਣ ਦਾਨ ਦੇਂਦੇ ਹਨ ਉਹ ਤ੍ਰਿਪਤ ਹੁੰਦੇ ਹਨ ਅਤੇ ਸੱਚੇ ਨਾਮੀ ਵਿਚ ਸਮਾਅ ਜਾਂਦੇ ਹਨ।

## ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ ॥੨॥

ਜਿਨ੍ਹਾਂ ਨੇ ਰਾਤ ਦਿਨ ਇਕ ਰਸ ਹਿਰਦੇ ਅੰਦਰ ਹਰੀ ਨੂੰ ਰਵਿਆ=ਸਿਮਰਿਆ ਹੈ, ਉਹਨਾਂ ਦੀ ਸਹਜੇ ਹੀ ਸਮਾਧੀ ਲੱਗੀ ਰਹਿੰਦੀ ਹੈ॥ ੨॥

## ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਨੀ॥

ਸਤਿਗੁਰਾਂ ਦੇ ਸ਼ਬਦ ਦੁਆਰਾ ਜਿਸ ਨੇ ਇਸ ਚੰਚਲ ਮਨ ਨੂੰ ਭੇਦਿਆ=ਵਿੰਨਿਆ ਹੈ, ਉਸ ਦੇ ਹਿਰਦੇ ਵਿਚ ਸੱਚੀ ਨਾਮ ਬਾਣੀ ਪਰਾਪਤ ਹੋਈ ਹੈ।

## ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ॥

ਮੇਰਾ ਪ੍ਰਭੂ ਅਲਖ ਸਰੂਪ ਹੈ ਆਪਣੇ ਆਪ ਜਾਣਿਆ ਨਹੀਂ ਜਾਂਦਾ, ਮੁਖੀ ਗੁਰੂ ਹੀ ਉਸ ਅਕਥ ਪ੍ਰਭੂ ਦੀ ਕਹਾਣੀ ਨੂੰ ਕਥਨ ਕਰਦੇ ਹਨ।

## ਆਪੇ ਦਇਆ ਕਰੇ ਸੁਖਦਾਤਾ ਜਪੀਐ ਸਾਰਿੰਗਪਾਣੀ॥ ੩ ॥

ਸੁਖਾਂ ਦੇ ਦੇਣ ਵਾਲਾ ਪ੍ਰਭੂ ਆਪ ਹੀ ਆਪਣੀ ਦਇਆ ਦ੍ਰਿਸ਼ਟੀ ਕਰੇ, ਤਾਂ ਹੀ ਪਾਣੀ=ਹੱਥਾਂ ਵਿਚ ਸਾਰਿੰਗ ਨਾਮੇ ਧਨੁੱਖ ਦੇ ਧਾਰਨ ਵਾਲੇ ਦਾ ਨਾਮ ਜਪਿਆ ਜਾਂਦਾ ਹੈ॥ ੩॥

## ਆਵਣ ਜਾਣਾ ਬਹੁੜਿ ਨ ਹੋਵੈ ਗੁਰਮੁਖਿ ਸਹਜਿ ਧਿਆਇਆ॥

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਸਹਜੇ ਨਾਮ ਨੂੰ ਧਿਆਇਆ ਹੈ, ਉਸ ਦਾ ਮੁੜ ਕੇ ਸੰਸਾਰ ਵਿਚ ਆਉਣਾ ਜਾਣਾ ਨਹੀਂ ਹੁੰਦਾ।

## ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ॥

ਗੁਰਾਂ ਦੇ ਮਨ ਹੀ=ਮੰਤ੍ਰ ਦੇ ਮਨਨ ਕਰਨ ਨਾਲ ਜਿਸ ਵੇਲੇ ਮਨ ਮਨਹੀ=ਮਨੌਤ ਵਲੋਂ ਸਮਾਇਆ= ਸਮਾਅ ਗਿਆ, ਭਾਵ ਹਟ ਗਿਆ ਤਾਂ ਸੁਆਮੀ=ਪਰਮਾਤਮਾ ਮਿਲ ਗਿਆ।

## ਸਾਚੇ ਹੀ ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ॥ ੪ ॥

ਸਚੁ=ਨਿਸਚੇ ਕਰਕੇ ਜਿਨ੍ਹਾਂ ਨੇ ਹਿਰਦੇ ਵਿਚੋਂ ਆਪਾ ਭਾਵ ਹੰਕਾਰ ਗਵਾਇਆ ਹੈ, ਉਹ ਸੱਚੇ ਨਾਮ ਕਰਕੇ ਹੀ ਸੱਚ ਮੁਚ ਸੱਚ ਵਿਚ ਪਤੀਜ ਗਏ ਹਨ॥ ੪॥

**ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ॥**

ਜਿਨ੍ਹਾਂ ਦੇ ਮਨ ਵਿਚ ਇਕੋ ਇਕ ਸੁਆਮੀ ਪਰਮਾਤਮਾ ਵਸਦਾ ਹੈ, ਉਹਨਾਂ ਨੂੰ ਹੋਰ ਕੋਈ ਦੂਜਾ ਦਿੱਸਦਾ ਨਹੀਂ ਹੈ।

**ਏਕੋ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ॥**

ਇਕ ਨਾਮ ਅੰਮ੍ਰਿਤ ਹੀ ਮਿੱਠਾ ਹੈ ਅਤੇ ਓਹੀ ਜਗਤ ਵਿਚ ਨਿਰਮਲ ਤੇ ਸੱਚਾ ਹੈ।

**ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ॥੫॥੪॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਦੇ ਮੱਥੇ 'ਪਰ ਧੁਰ ਤੋਂ ਸਰੇਸ਼ਟ ਲੇਖ ਲਿਖਿਆ ਹੋਇਆ ਹੁੰਦਾ ਹੈ, ਓਹੀ ਗੁਰਮੁਖ ਪ੍ਰਭੂ=ਸਮਰੱਥ ਗੁਰਾਂ ਤੋਂ ਨਾਮ ਜਪਣਾ ਪਾਂਦੇ ਹਨ॥ ੫॥ ੪॥

## ਮਲਾਰ ਮਹਲਾ ੩॥

**ਗਣ ਗੰਧਰਬ ਨਾਮੇ ਸਭਿ ਉਧਰੇ ਗੁਰ ਕਾ ਸਬਦੁ ਵੀਚਾਰਿ ॥**

ਜਿਤਨੇ ਕੁ ਗਣ ਗੰਧਰਬ ਆਦਿਕ ਹਨ, ਉਹ ਸਾਰੇ ਹੀ ਗੁਰਾਂ ਦਾ ਉਪਦੇਸ਼ ਵਿਚਾਰ ਕੇ ਨਾਮ ਨੂੰ ਜਪ ਕੇ ਸੰਸਾਰ ਤੋਂ ਤਰੇ ਹਨ।

**ਹਉਮੈ ਮਾਰਿ ਸਦ ਮੰਨਿ ਵਸਾਇਆ ਹਰਿ ਰਾਖਿਆ ਉਰਿ ਧਾਰਿ॥**

ਜਿਨ੍ਹਾਂ ਨੇ ਹਉਮੈ ਨੂੰ ਮਾਰ ਕੇ ਸਦੀਵਕਾਲ ਨਾਮ ਨੂੰ ਮਨ ਵਿਚ ਵਸਾਇਆ ਹੈ, ਉਹਨਾਂ ਨੇ ਹਿਰਦੇ ਵਿਚ ਹਰੀ ਨੂੰ ਧਾਰਨ ਕਰ ਰੱਖਿਆ ਹੈ।

**ਜਿਸਹਿ ਬੁਝਾਏ ਸੋਈ ਬੂਝੈ ਜਿਸ ਨੋ ਆਪੇ ਲਏ ਮਿਲਾਇ॥**

ਜਿਸ ਨੂੰ ਸਮਝਾਂਦਾ ਹੈ ਓਹੀ ਮਨੁੱਖ ਪਰਮਾਤਮਾ ਨੂੰ ਬੁਝਦਾ ਹੈ ਅਤੇ ਜਿਸ ਨੂੰ ਆਪਣੇ ਨਾਲ ਮਿਲਾਉਂਦਾ ਹੈ ਉਹੀ ਮਿਲਦਾ ਹੈ।

**ਅਨਦਿਨੁ ਬਾਣੀ ਸਬਦੇ ਗਾਂਵੈ ਸਾਚਿ ਰਹੈ ਲਿਵਲਾਇ॥੧॥**

ਜੋ ਰਾਤ ਦਿਨ ਗੁਰ ਉਪਦੇਸ਼ ਬਾਣੀ ਨੂੰ ਗਾਉਂਦਾ ਹੈ, ਉਹੀ ਸੱਚ ਸਰੂਪ ਵਿਚ ਲਿਵ ਲਗਾ ਰਹਿੰਦਾ ਹੈ॥ ੧॥

**ਮਨ ਮੇਰੇ ਖਿਨੁ ਖਿਨੁ ਨਾਮੁ ਸਮ੍ਹਾਲਿ॥**

ਹੇ ਮੇਰੇ ਮਨ ! ਤੂੰ ਖਿਨ ਖਿਨ ਕਾਲ ਵਿਚ ਨਾਮ ਨੂੰ ਸਿਮਰਨਾ ਕਰ।

**ਗੁਰ ਕੀ ਦਾਤਿ ਸਬਦ ਸੁਖੁ ਅੰਤਰਿ ਸਦਾ ਨਿਬਹੈ ਤੇਰੈ ਨਾਲਿ॥੧॥ਰਹਾਉ॥**

ਗੁਰਾਂ ਦੀ ਜੋ ਸ਼ਬਦ ਰੂਪੀ ਦਾਤ ਹੈ ਉਸ ਦੀ ਪ੍ਰਾਪਤੀ ਹੋਣ ਕਰਕੇ ਤੇਰੇ ਅੰਦਰ ਸੁਖ ਹੋਵੇਗਾ ਅਤੇ ਉਹ ਦਾਤ ਸਦੀਵ ਕਾਲ ਤੇਰੇ ਨਾਲ ਨਿਬੇਗੀ, ਅਰਥਾਤ—ਅੰਤ ਵੇਲੇ ਤੇਰੀ ਸਹਾਇਤਾ ਕਰੇਗੀ॥ ੧॥ ਰਹਾਉ॥

**ਮਨਮੁਖ ਪਾਖੰਡੁ ਕਦੇ ਨ ਚੂਕੈ ਦੂਜੈ ਭਾਇ ਦੁਖੁ ਪਾਏ॥**

ਮਨਮੁਖਾਂ ਦੇ ਹਿਰਦੇ ਵਿਚੋਂ ਕਦੇ ਪਖੰਡ ਦੂਰ ਨਹੀਂ ਹੁੰਦਾ, ਇਸ ਲਈ ਉਹ ਦਵੈਤ ਭਾਵ ਕਰਕੇ ਦੁੱਖ ਪਾਂਦੇ ਹਨ।

**ਨਾਮੁ ਵਿਸਾਰਿ ਬਿਖਿਆ ਮਨਿ ਰਾਤੇ ਬਿਰਥਾ ਜਨਮੁ ਗਵਾਏ॥**

ਵਾਹਿਗੁਰੂ ਨਾਮ ਨੂੰ ਭੁਲਾਉਣ ਕਰਕੇ ਉਹਨਾਂ ਦੇ ਮਨ ਵਿਸ਼ਿਆਂ ਵਿਚ, ਵਾ:-ਮਾਇਆ ਵਿਚ ਰੱਤੇ ਹੋਏ ਹਨ, ਇਸ ਲਈ ਅਮੋਲਕ ਜਨਮ ਨੂੰ ਉਹਨਾਂ ਨੇ ਵਿਅਰਥ ਗੁਆ ਲਿਆ ਹੈ।

**ਇਹ ਵੇਲਾ ਫਿਰਿ ਹਥਿ ਨ ਆਵੈ ਅਨਦਿਨੁ ਸਦਾ ਪਛੁਤਾਏ॥**

ਇਹ ਮਨੁੱਖ ਜਨਮ ਦਾ ਵੇਲਾ ਫਿਰ ਉਹਨਾਂ ਦੇ ਹੱਥ ਨਹੀਂ ਆਵੇਗਾ ਤੇ ਸਦਾ ਰਾਤ ਦਿਨ ਪਛਤਾਂਦੇ ਰਹਿਣਗੇ।

**ਮਰਿ ਮਰਿ ਜਨਮੈ ਕਦੇ ਨ ਬੂਝੈ ਵਿਸਟਾ ਮਾਹਿ ਸਮਾਏ॥ ੨॥**

ਜੋ ਗੁਰਾਂ ਦੁਆਰੇ ਕਦੇ ਭੀ ਸਮਝਦੇ ਨਹੀਂ ਹਨ, ਉਹ ਵਾਰੰਵਾਰ ਜੰਮਦੇ ਮਰਦੇ ਰਹਿੰਦੇ ਹਨ ਅਤੇ ਅੰਤ ਨੂੰ ਮਰ ਕੇ ਗੰਦਗੀ ਵਿਚ ਸਮਾਂਦੇ ਹਨ॥ ੨॥

**ਗੁਰਮੁਖਿ ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ॥**

ਜੇ ਗੁਰਮੁਖ ਗੁਰਾਂ ਦੇ ਉਪਦੇਸ਼ ਨੂੰ ਵਿਚਾਰ ਕੇ ਨਾਮ ਸਿਮਰਨ ਵਿਚ ਰੱਤੇ ਹਨ, ਉਹ ਸੰਸਾਰ ਤੋਂ ਤਰ ਗਏ ਹਨ।

**ਜੀਵਨ ਮੁਕਤਿ ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਿ ਧਾਰਿ॥**

ਜਿਨ੍ਹਾਂ ਨੇ ਹਰੀ ਨਾਮ ਨੂੰ ਧਿਆਇਆ ਹੈ ਤੇ ਹਰੀ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ, ਉਹ ਜੀਵਨ ਮੁਕਤ ਅਵਸਥਾ ਦੇ ਸਹਿਤ ਹਨ।

**ਮਨੁ ਤਨੁ ਨਿਰਮਲੁ ਨਿਰਮਲ ਮਤਿ ਊਤਮ ਊਤਮ ਬਾਣੀ ਹੋਈ॥**

ਉਹਨਾਂ ਦਾ ਮਨ ਨਿਰਮਲ ਹੈ, ਤਨ ਨਿਰਮਲ ਹੈ, ਮਤਿ=ਬੁੱਧੀ ਉੱਤਮ ਹੈ ਅਤੇ ਬਾਣੀ ਭੀ ਉੱਤਮ ਹੋਈ ਹੈ।

**ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ॥ ੩॥**

ਉਹਨਾਂ ਨੇ ਇਕੋ ਇਕ ਅਦੁੱਤੀ ਪ੍ਰਭੂ ਪੁਰਖ ਨੂੰ ਜਾਣ ਲਿਆ ਹੈ, ਪ੍ਰਭੂ ਤੋਂ ਬਿਨਾਂ ਉਹਨਾਂ ਨੂੰ ਹੋਰ ਕੋਈ ਦੂਜਾ ਦਿੱਸਦਾ ਨਹੀਂ ਹੈ॥ ੩॥

**ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ॥**

ਪ੍ਰਭੂ ਆਪ ਜੀਵਾਂ ਨੂੰ ਉਤਪੰਨ ਕਰਦਾ ਹੈ ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ ਅਤੇ ਆਪ ਹੀ ਨਦਰਿ=ਕਿਰਪਾ ਦ੍ਰਿਸ਼ਟੀ ਕਰਦਾ ਹੈ। ਇਸ ਤਰ੍ਹਾਂ ਨਿਸਚੇ ਕਰਨ ਨਾਲ ਉਹਨਾਂ ਦਾ-

**ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ ਸਮੇਇ॥**

ਮਨ ਅਤੇ ਤਨ ਗੁਰਾਂ ਦੀ ਬਾਣੀ ਪੜ੍ਹਨ ਵਿਚ ਰੱਤਾ ਗਿਆ ਹੈ ਅਤੇ ਸੁਰਤ ਸੇਵਾ ਕਰਨ ਵਿਚ ਸਮਾਅ ਗਈ ਹੈ।

**ਅੰਤਰਿ ਵਸਿਆ ਅਲਖ ਅਭੇਵਾ ਗੁਰਮੁਖਿ ਹੋਇ ਲਖਾਇ॥**

ਜੋ ਅਲਖ ਪ੍ਰਭੂ ਅੰਤਰਿ=ਅੰਤਹਕਰਣ ਵਿਚ ਵਸਿਆ ਹੋਇਆ ਹੈ, ਉਸ ਅਭੇਵਾ=ਅਭੇਦ ਪ੍ਰਭੂ ਦੇ ਗੁਰਮੁਖ ਲੋਕ ਲਖਾਇਕ ਹੋਏ ਹਨ।

**ਨਾਨਕ ਜਿਸੁ ਭਾਵੈ ਤਿਸੁ ਆਪੇ ਦੇਵੈ ਭਾਵੈ ਤਿਵੈ ਚਲਾਇ॥ ੪॥ ੫॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਚਾਹੁੰਦਾ ਹੈ ਉਸ ਨੂੰ ਪ੍ਰਭੂ ਆਪ ਹੀ ਗੁਰਾਂ ਦੁਆਰੇ ਨਾਮ ਗਿਆਨ ਦੇਂਦਾ ਹੈ, ਜਿਵੇਂ ਚਾਹੁੰਦਾ ਹੈ ਤਿਵੇਂ ਤੋਰਦਾ ਹੈ॥ ੪॥ ੫॥

## ਮਲਾਰ ਮਹਲਾ ੩ ਦੁਤੁਕੇ ॥

**ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁਥਾਨੁ॥**

ਸਤਿਗੁਰਾਂ ਦੀ ਕ੍ਰਿਪਾ ਨਾਲ ਹੀ ਏਹ ਜੀਵ ਸਰੀਰ ਘਰ ਦੇ ਦਰੁ=ਅੰਦਰ ਸੁਥਾਨੁ=ਸ੍ਰੇਸ਼ਟ ਅਸਥਾਨ ਜੋ ਅੰਤਹਕਰਣ ਹੈ, ਉਸ ਵਿਚ ਮਹਲੁ=ਸਰੂਪ ਨੂੰ ਜਾ ਪਾਂਦਾ ਹੈ।

**ਗੁਰ ਸਬਦੀ ਚੂਕੈ ਅਭਿਮਾਨੁ॥ ੧॥**

ਜੇਕਰ ਗੁਰਾਂ ਦੇ ਉਪਦੇਸ਼ ਦੁਆਰਾ ਅੰਦਰੋਂ ਅਭਿਮਾਨੁ=ਹੰਕਾਰ ਚੁਕ ਜਾਵੇ॥ ੧॥

**ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮੁ॥**

ਜਿਨ੍ਹਾਂ ਨੂੰ ਲਿਲਾਟਿ=ਮੱਥੇ 'ਪਰ ਧੁਰ ਤੋਂ ਨਾਮ ਪ੍ਰਾਪਤ ਹੋਣ ਦਾ ਲੇਖ ਲਿਖਿਆ ਹੋਇਆ ਹੈ।

**ਅਨਦਿਨੁ ਨਾਮੁ ਸਦਾ ਸਦਾ ਧਿਆਵਹਿ**

**ਸਾਚੀ ਦਰਗਹ ਪਾਵਹਿ ਮਾਨੁ॥ ੧॥ ਰਹਾਉ॥**

ਉਹ ਰਾਤ ਦਿਨ ਸਦਾ ਸਦਾ ਵਾਹਿਗੁਰੂ ਨਾਮ ਨੂੰ ਸਿਮਰਦੇ ਹਨ ਅਤੇ ਨਾਮ ਦੇ ਪ੍ਰਤਾਪ ਕਰਕੇ ਸੱਚੀ ਦਰਗਾਹ ਵਿਚ ਮਾਨੁ=ਆਦਰ ਪਾਂਦੇ ਜਨ॥ ੧॥ ਰਹਾਉ॥

**ਮਨ ਕੀ ਬਿਧਿ ਸਤਿਗੁਰ ਤੇ ਜਾਣੈ**

**ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ॥**

ਚੰਚਲ ਮਨ ਦੇ ਵਸੀਕਾਰ ਕਰਨ ਦੀ ਵਿਧੀ ਸਤਿਗੁਰਾਂ ਤੋਂ ਜਾਣੇ, ਤਾਂ ਰਾਤ ਦਿਨ ਸਦਾ ਹਰੀ ਨਾਲ ਧਿਆਨ ਲੱਗਾ ਰਹਿੰਦਾ ਹੈ।

[ਪੰਨਾ ੧੨੬੦]

**ਗੁਰ ਸਬਦਿ ਰਤੇ ਸਦਾ ਬੈਰਾਗੀ**

**ਹਰਿ ਦਰਗਹ ਸਾਚੀ ਪਾਵਹਿ ਮਾਨੁ॥ ੨॥**

ਜੋ ਗੁਰ ਉਪਦੇਸ਼ ਵਿਚ ਰੱਤੇ ਹਨ ਉਹ ਸਦਾ ਸੰਸਾਰ ਤੋਂ ਵੈਰਾਗੀ ਹਨ ਅਤੇ ਉਹ ਹਰੀ ਦੀ ਸੱਚੀ ਦਰਗਾਹ ਵਿਚ ਮਾਨੁ=ਇੱਜ਼ਤ ਪਾਂਦੇ ਹਨ॥ ੨॥

**ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ॥**

ਵਾਹਿਗੁਰੂ ਦੇ ਹੁਕਮ ਦਾ ਬੰਧਾ ਹੋਇਆ ਜੋ ਏਹ ਮਨ ਖੇਡ ਰਿਹਾ ਹੈ, ਉਹ ਇਕ ਖਿਨ ਵਿਚ ਦਸੋ ਦਿਸ਼ਾਂ ਵਿਚ ਫਿਰ ਆਉਂਦਾ ਹੈ।

**ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ**
**ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ॥ ੩ ॥**

ਸੱਚਾ ਹਰੀ ਪ੍ਰਭੂ ਜਾਂ ਆਪ ਕ੍ਰਿਪਾ ਦ੍ਰਿਸ਼ਟੀ ਕਰੇ, ਤਾਂ ਏਹ ਚੰਚਲ ਮਨ ਗੁਰਾਂ ਦੁਆਰੇ ਤਤਕਾਲ=ਸ਼ੀਘਰ ਹੀ ਵਸੀਕਾਰ ਹੋ ਆਉਂਦਾ ਹੈ॥ ੩॥

**ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ॥**

ਇਸ ਚੰਚਲ ਮਨ ਦੇ ਵਸੀਕਾਰ ਕਰਨ ਦੀ ਵਿਧੀ ਨੂੰ ਇਹ ਮਨ=ਜੀਵ ਤਾਂ ਹੀ ਜਾਣ ਸਕਦਾ ਹੈ ਜੇਕਰ ਗੁਰ ਸ਼ਬਦ ਦੁਆਰਾ ਸ਼ੁਭ ਵਿਚਾਰ ਦੇ ਸਹਿਤ ਸਰੂਪ ਨੂੰ ਬੂਝੈ=ਸਮਝਣਾ ਕਰੇ।

ਜਾਂ ਸ਼ਬਦ ਦਾ ਵਿਚਾਰਨਾ ਬੁਝੇ।

**ਨਾਨਕ ਨਾਮੁ ਧਿਆਇ ਸਦਾ ਤੂ ਭਵਸਾਗਰੁ ਜਿਤੁ ਪਾਵਹਿ ਪਾਰਿ ॥੪ ॥੬ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਤੂੰ ਸਦਾ ਨਾਮ ਨੂੰ ਧਿਆਉਣਾ ਕਰ, ਜਿਸ ਨਾਮ ਦੇ ਆਸਰੇ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਪਾਵੇਂਗਾ॥ ੪॥ ੬॥

**ਮਲਾਰ ਮਹਲਾ ੩ ॥**

**ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ ਘਟਿ ਘਟਿ ਰਹਿਆ ਸਮਾਈ॥**

ਜੀਵ, ਪਿੰਡੁ=ਸਰੀਰ ਅਤੇ ਪ੍ਰਾਣ ਸਭ ਉਸ ਦੇ ਬਣਾਏ ਹੋਏ ਹਨ, ਉਹੀ ਪਰਮਾਤਮਾ ਘਟਾਂ ਘਟਾਂ ਵਿਚ ਸਮਾਈ ਕਰ ਰਿਹਾ ਹੈ।

**ਏਕਸੁ ਬਿਨੁ ਮੈ ਅਵਰੁ ਨ ਜਾਣਾ ਸਤਿਗੁਰਿ ਦੀਆ ਬੁਝਾਈ॥ ੧ ॥**

ਇਕ ਪ੍ਰਭੂ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਜਾਣਦਾ ਨਹੀਂ ਹਾਂ, ਮੈਨੂੰ ਸਤਿਗੁਰਾਂ ਨੇ ਆਪ ਸਮਝਾ ਦਿੱਤਾ ਹੈ॥ ੧॥

**ਮਨ ਮੇਰੇ ਨਾਮਿ ਰਹਉ ਲਿਵ ਲਾਈ॥**
**ਅਦਿਸਟੁ ਅਗੋਚਰੁ ਅਪਰੰਪਰੁ ਕਰਤਾ**
**ਗੁਰ ਕੈ ਸਬਦਿ ਹਰਿ ਧਿਆਈ॥ ੧ ॥ ਰਹਾਉ ॥**

ਹੇ ਮੇਰੇ ਮਨ ! ਤੂੰ ਉਸ ਨਾਮਿ=ਨਾਮੀ ਪਰਮਾਤਮਾ ਵਿਚ ਲਿਵ ਲਾਈ=ਸਮਾਧੀ ਲਗਾ ਕੇ ਇਸਥਿਤ ਹੋ ਰਹਿਣਾ ਕਰ। ਜੋ ਕਰਤਾ ਪੁਰਖ ਇਨ੍ਹਾਂ ਅੱਖਾਂ ਕਰਕੇ ਅਦਿਸਟੁ=ਦਿੱਸਣੇ ਤੋਂ ਰਹਿਤ ਹੈ, ਇੰਦਰੀਆਂ ਕਰਕੇ ਅਗੋਚਰ ਹੈ, ਅਪਰੰਪਰੁ=ਸੰਸਾਰ ਤੋਂ ਪਰਾ ਰੂਪ ਹੈ। ਐਸੇ ਹਰੀ ਨੂੰ ਗੁਰ ਉਪਦੇਸ਼ ਦੁਆਰਾ ਧਿਆਉਣਾ ਕਰ॥ ੧॥ ਰਹਾਉ॥

**ਮਨੁ ਤਨੁ ਭੀਜੈ ਏਕ ਲਿਵ ਲਾਗੈ ਸਹਜੇ ਰਹੇ ਸਮਾਈ॥**

ਜਿਨ੍ਹਾਂ ਦੀ ਲਿਵ ਇਕ ਪ੍ਰਭੂ ਵਿਚ ਲੱਗੀ ਹੈ, ਉਹਨਾਂ ਦਾ ਮਨ ਤਨ ਪ੍ਰੇਮ ਵਿਚ ਭਿੱਜ ਗਿਆ ਹੈ ਅਤੇ

ਉਹ ਸਹਜੇ=ਗਿਆਨ ਵਿਚ ਸਮਾਈ ਕਰ ਰਹੇ ਹਨ।

**ਗੁਰ ਪਰਸਾਦੀ ਭ੍ਰਮੁ ਭਉ ਭਾਗੈ ਏਕ ਨਾਮਿ ਲਿਵ ਲਾਈ॥ ੨ ॥**

ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਨੇ ਇਕ ਨਾਮੀ ਪਰਮਾਤਮਾ ਦੇ ਨਾਮ ਸਿਮਰਨ ਵਿਚ ਲਿਵ ਲਗਾਈ ਹੈ, ਉਹਨਾਂ ਦੇ ਅੰਦਰੋਂ ਭਰਮ ਤੇ ਭਉ=ਡਰ ਨਸ ਜਾਂਦੇ ਹਨ॥ ੨ ॥

**ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ॥**

ਜਦੀ ਇਹ ਜੀਵ ਗੁਰ ਬਚਨਾਂ ਦੁਆਰੇ ਸੱਚੀ ਭਗਤੀ ਦੀ ਕਾਰ ਨੂੰ ਕਮਾਉਂਦਾ ਹੈ, ਤਦ ਹੀ ਆਤਮ ਵਿਛੈਣੀ ਮਤੀ ਤੇ ਗਤੀ=ਮੁਕਤੀ ਪਾਈਦੀ ਹੈ।

**ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ ॥ ੩ ॥**

ਕਰੋੜਾਂ ਦੇ ਵਿਚੋਂ ਜਿਸ ਕਿਸੇ ਨੂੰ ਗੁਰਾਂ ਨੇ ਸਮਝਾਇਆ ਹੈ, ਤਿਸੀ ਨੇ ਰਾਮ ਨਾਮ ਦੇ ਸਿਮਰਨ ਵਿਚ ਲਿਵ=ਬਿਰਤੀ ਜੋੜੀ ਹੈ।

*ਅਥਵਾ:*-ਕ੍ਰੋੜਾਂ ਵਿਚੋਂ ਕਿਸੇ ਨੂੰ ਗੁਰਾਂ ਨੇ ਸਮਝਾਇਆ ਹੈ, ਜਿਸ ਨੂੰ ਸਮਝਾਇਆ ਹੈ ਉਸ ਨੇ ਰਾਮ= ਵਿਆਪਕ ਨਾਮੀ ਵਿਚ ਬਿਰਤੀ ਲਗਾਈ ਹੈ॥ ੩ ॥

**ਜਹ ਜਹ ਦੇਖਾ ਤਹ ਏਕੋ ਸੋਈ ਇਹ ਗੁਰਮਤਿ ਬੁਧਿ ਪਾਈ॥**

ਜਿਥੇ ਜਿਥੇ ਵੇਖਦਾ ਹਾਂ ਓਥੇ ਇਕ ਓਹੀ ਦਿੱਸਦਾ ਹੈ, ਗੁਰਾਂ ਦੀ ਮਤਿ=ਸਿੱਖਿਆ ਤੋਂ ਮੈਂ ਇਹ ਬੁੱਧੀ ਪਾਈ ਹੈ।

**ਮਨੁ ਤਨੁ ਪ੍ਰਾਨ ਧਰੀ ਤਿਸੁ ਆਗੈ ਨਾਨਕ ਆਪੁ ਗਵਾਈ ॥ ੪ ॥ ੭ ॥**

ਗੁਰੂ ਜੀ ਕਥਨ ਕਰਦੇ ਹਨ—ਉਸ ਦੇ ਅਗੇ ਮੈਂ ਆਪਣਾ ਮਨ ਤਨ ਤੇ ਪ੍ਰਾਣਾਂ ਨੂੰ ਭੇਟਾ ਧਰਦਾ ਹਾਂ ਅਤੇ ਆਪਾ ਭਾ ਹੰਕਾਰ ਨੂੰ ਗਵਾ ਦੇਂਦਾ ਹਾਂ॥ ੪ ॥ ੭ ॥

**ਮਲਾਰ ਮਹਲਾ ੩ ॥**

**ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ ਸਬਦੇ ਪਾਇਆ ਜਾਈ॥**

ਦੁੱਖਾਂ ਦੇ ਦੂਰ ਕਰਨ ਵਾਲਾ ਮੇਰਾ ਸੱਚਾ ਪ੍ਰਭੂ ਗੁਰਾਂ ਦੇ ਉਪਦੇਸ਼ ਕਰਕੇ ਪਾਇਆ ਜਾਂਦਾ ਹੈ।

**ਭਗਤੀ ਰਾਤੇ ਸਦ ਬੈਰਾਗੀ ਦਰਿ ਸਾਚੈ ਪਤਿ ਪਾਈ॥ ੧ ॥**

ਜੋ ਪੁਰਸ਼ ਭਗਤੀ ਵਿਚ ਰੱਤੇ ਹੋਏ ਸਦਾ ਹੀ ਸੰਸਾਰ ਤੋਂ ਵੈਰਾਗੀ ਰਹਿੰਦੇ ਹਨ, ਉਹਨਾਂ ਨੇ ਸਤਸੰਗ ਰੂਪ ਸੱਚੇ ਦਰਬਾਰ ਵਿਚ ਪਤਿ=ਇੱਜ਼ਤ ਪਾਈ ਹੈ॥ ੧ ॥

**ਮਨ ਰੇ ਮਨ ਸਿਉ ਰਹਉ ਸਮਾਈ॥**

ਹੇ ਮਨ ! ਗੁਰਾਂ ਦੇ ਮਨ=ਮੰਤ੍ਰ ਨਾਲ ਸਮਾਅ ਰਹਿਣਾ ਕਰ।

ਵਾ:-ਮਨ=ਸ਼ਰੋਮਣੀ ਪਰਮੇਸ਼ਰ ਨਾਲ ਸਮਾਅ ਰਹਿਣਾ ਕਰ।

**ਗੁਰਮੁਖਿ ਰਾਮ ਨਾਮਿ ਮਨੁ ਭੀਜੈ ਹਰਿ ਸੇਤੀ ਲਿਵ ਲਾਈ॥ ੧ ॥ ਰਹਾਉ ॥**

ਗੁਰਮੁਖਿ=ਗੁਰਾਂ ਦੁਆਰੇ ਰਾਮ ਨਾਮ ਦੇ ਸਿਮਰਨ ਵਿਚ ਮਨ ਭਿੱਜ ਜਾਵੇ ਤਾਂ ਹਰੀ ਨਾਲ ਲਿਵ ਲੱਗ ਜਾਂਦੀ ਹੈ॥ ੧ ॥ ਰਹਾਉ॥

**ਮੇਰਾ ਪ੍ਰਭੁ ਅਤਿ ਅਗਮ ਅਗੋਚਰੁ ਗੁਰਮਤਿ ਦੇਇ ਬੁਝਾਈ॥**

ਮੇਰਾ ਪ੍ਰਭੂ ਸਾਰਿਆਂ ਤੋਂ ਅਤਿ=ਵੱਡਾ ਹੈ ਮਨ ਕਰਕੇ ਅਗਮ ਹੈ ਤੇ ਇੰਦਰੀਆਂ ਕਰਕੇ ਅਗੋਚਰ ਹੈ, ਗੁਰੂ ਸਾਹਿਬ ਜੀ ਸਿੱਖਿਆ ਦੇ ਕੇ ਉਸ ਦੀ ਪ੍ਰਾਪਤੀ ਸਮਝਾ ਦੇਂਦੇ ਹਨ।

**ਸਚੁ ਸੰਜਮੁ ਕਰਣੀ ਹਰਿ ਕੀਰਤਿ ਹਰਿ ਸੇਤੀ ਲਿਵ ਲਾਈ॥ ੨ ॥**

ਜਿਸ ਨੇ ਸੱਚੇ ਸੰਜਮ ਦੇ ਸਹਿਤ ਹਰੀ ਦੀ ਕੀਰਤਿ ਰੂਪ ਕਰਨੀ ਕੀਤੀ ਹੈ, ਉਸ ਨੇ ਹਰੀ ਦੇ ਨਾਲ ਲਿਵ= ਬਿਰਤੀ ਲਗਾਈ ਹੈ॥ ੨ ॥

**ਆਪੇ ਸਬਦੁ ਸਚੁ ਸਾਖੀ ਆਪੇ ਜਿਨ੍ ਜੋਤੀ ਜੋਤਿ ਮਿਲਾਈ॥**

ਉਹ ਪਰਮੇਸ਼ਰ ਆਪ ਸਬਦੁ=ਉਪਦੇਸ਼ ਰੂਪ ਹੈ, *ਵਾ :-* ਉਪਦੇਸ਼ ਦਾ ਦਾਤਾ ਗੁਰੂ ਰੂਪ ਹੈ ਆਪ ਹੀ ਸੱਚਾ ਸਾਖੀ=ਚੇਤਨ ਰੂਪ ਹੈ, ਜਿਸ ਜੋਤੀ ਨੇ ਸਾਰਿਆਂ ਵਿਚ ਆਪਣੀ ਜੋਤ ਮਿਲਾਈ ਹੋਈ ਹੈ।

**ਦੇਹੀ ਕਾਚੀ ਪਉਣੁ ਵਜਾਏ ਗੁਰਮੁਖਿ ਅੰਮ੍ਰਿਤੁ ਪਾਈ ॥ ੩ ॥**

ਜਿਸ ਕੱਚੀ ਦੇਹੀ ਨੂੰ ਪੌਣ ਦੇਵਤਾ ਵਜਾਏ=ਚਲਾ ਰਿਹਾ ਹੈ, ਉਸ ਦੇਹ ਦੇ ਵਿਚ ਹੀ ਗੁਰਮੁਖਾਂ ਨੇ ਅੰਮ੍ਰਿਤ ਦ੍ਰਿਸ਼ਟੀ, ਅਰਥਾਤ ਬ੍ਰਹਮ ਦ੍ਰਿਸ਼ਟੀ ਪਾਈ ਹੈ॥ ੩ ॥

*ਪ੍ਰਸ਼ਨ:-* ਉਹ ਬ੍ਰਹਮ ਕੈਸਾ ਹੈ? *ਗੁਰ ਉੱਤਰ:-*

**ਆਪੇ ਸਾਜੇ ਸਭ ਕਾਰੈ ਲਾਏ ਸੋ ਸਚੁ ਰਹਿਆ ਸਮਾਈ॥**

ਉਹ ਆਪ ਹੀ ਜੀਵਾਂ ਨੂੰ ਸਾਜਦਾ ਹੈ, ਆਪ ਹੀ ਸਾਰਿਆਂ ਕੰਮਾਂ ਵਿਚ ਲਗਾਂਦਾ ਹੈ, ਫਿਰ ਉਹ ਆਪ ਹੀ ਸਾਰਿਆਂ ਵਿਚ ਸਮਾਅ ਰਿਹਾ ਹੈ।

**ਨਾਨਕ ਨਾਮ ਬਿਨਾ ਕੋਈ ਕਿਛੁ ਨਾਹੀ ਨਾਮੇ ਦੇਇ ਵਡਾਈ ॥ ੪ ॥ ੮ ॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਤੋਂ ਬਿਨਾਂ ਕੋਈ ਸ਼ੁਭ ਗੁਣ ਕਿਸੇ ਨੂੰ ਪ੍ਰਾਪਤ ਨਹੀਂ ਹੁੰਦਾ, ਉਹ ਪਰਮਾਤਮਾ ਨਾਮ ਜਪਣ ਵਾਲਿਆਂ ਨੂੰ ਵਡਿਆਈ ਦੇਂਦਾ ਹੈ।। ੪।। ੮।।

**ਮਲਾਰ ਮਹਲਾ ੩ ॥**

**ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ॥**

ਹਉਮੈ ਅਤੇ ਬਿਖ ਰੂਪ ਵਿਸ਼ਿਆਂ ਵਿਚ ਜੀਵ ਦਾ ਮਨ ਮੋਹਿਆ ਹੋਇਆ ਹੈ, ਇਸ ਲਈ ਇਸ ਨੇ ਅਜਗਰ=ਅਸਹੈ ਪਾਪਾਂ ਦਾ ਭਾਰ ਲਦਣਾ ਕੀਤਾ ਹੈ।

**ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ॥ ੧ ॥**

ਜਿਸ ਵੇਲੇ ਗੁਰਾਂ ਨੇ ਉਪਦੇਸ਼ ਰੂਪੀ ਗਾਰੜੂ ਮੰਤ੍ਰ ਮੂੰਹ ਵਿਚ ਪਾਇਆ ਤਾਂ ਹਰੀ ਨੇ ਹਉਮੈ ਰੂਪੀ ਵਿਹੁ ਮਾਰ ਦਿੱਤੀ ॥ ੧ ॥

## ਮਨ ਰੇ ਹਉਮੈ ਮੋਹੁ ਦੁਖੁ ਭਾਰੀ॥

ਹੇ ਮਨ ! ਹੰਗਤਾ ਮਮਤਾ ਤੇ ਮੋਹ ਦਾ ਬੜਾ ਭਾਰੀ ਦੁੱਖ ਹੈ।

## ਇਹੁ ਭਵਜਲੁ ਜਗਤੁ ਨ ਜਾਈ ਤਰਣਾ
## ਗੁਰਮੁਖਿ ਤਰੁ ਹਰਿ ਤਾਰੀ॥ ੧ ॥ ਰਹਾਉ ॥

ਇਸ ਕਰਕੇ ਸੰਸਾਰ ਸਮੁੰਦਰ ਤੋਂ ਤਰਿਆ ਨਹੀਂ ਜਾਂਦਾ, ਗੁਰਾਂ ਦੁਆਰੇ ਹਰੀ ਜਪਣੇ ਰੂਪ ਾਰੀ=ਨੌਕਾ ਲੈ ਕੇ ਸੰਸਾਰ ਤੋਂ ਤਰਨਾ ਕਰ॥ ੧॥ ਰਹਾਉ॥

## ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ॥

ਸਾਰਿਆਂ ਅਕਾਰੀ=ਸਰੀਰਾਂ ਵਿਚ ਤ੍ਰਿਗੁਣ ਆਤਮਕ ਮਾਇਆ ਦੇ ਮੋਹ ਦਾ ਪਸਾਰਾ ਵਰਤ ਰਿਹਾ ਹੈ।

## ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥ ੨ ॥

ਸਤਸੰਗਤ ਵਿਚੋਂ ਤੁਰੀਆ ਪਦ ਰੂਪ ਗੁਣ ਨੂੰ ਪਾਈਏ ਤਾਂ ਨਦਰੀ=ਪਰਮਾਤਮਾ ਸੰਸਾਰ ਤੋਂ ਪਾਰ ਉਤਾਰਦਾ ਹੈ॥ ੨ ॥

## ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ॥

ਜਿਵੇਂ ਸਾਰੀਆਂ ਸੁਗੰਧੀਆਂ ਵਿਚੋਂ ਚੰਦਨ ਦੀ ਸੁਗੰਧੀ ਸ੍ਰੇਸ਼ਟ ਹੈ, ਕਿਉਂਕਿ ਉਹ ਆਪਣੀ ਬਹੁਤੀ ਵਾਸ਼ਨਾ ਨੂੰ ਬਹਕਾਰਿ=ਮਾਹਿਕਾ ਕੇ (ਫਲਾ ਕੇ) ਹੋਰਨਾਂ ਨੂੰ ਭੀ ਚੰਦਨ ਕਰ ਦੇਂਦਾ ਹੈ। ਤਿਵੇਂ ਸੰਸਾਰਕ ਸੁਗੰਧੀਆਂ ਵਿਚੋਂ ਭਗਤੀ ਰੂਪ ਚੰਦਨ ਦੀ ਸੁਗੰਧੀ ਸਰੇਸ਼ਟ ਹੈ, ਜਿਸ ਭਗਤੀ ਦੀ ਵਾਸ਼ਨਾ ਬਹੁਤ ਹੀ ਬਹਕਾਰਿ=ਮਹਿਕ ਰਹੀ ਹੈ, ਅਰਥਾਤ ਮਿਲ ਰਹੀ ਹੈ।

[ਪੰਨਾ ੧੨੬੧]

## ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥ ੩ ॥

ਹਰੀ ਦੇ ਸੰਤ ਜਨਾਂ ਦੀ ਕਰਨੀ ਸਭ ਤੋਂ ਉਤਮ ਹੈ, ਕਿਉਂਕਿ ਉਹ ਸੰਤ ਜਨ ਆਪਣੀ ਕਰਨੀ ਨਾਲ ਜਗਤ ਵਿਚ ਹਰੀ ਦੀ ਕੀਰਤੀ ਨੂੰ ਬਿਸਥਾਰਿ=ਫੈਲਾਉਂਦੇ ਹਨ॥ ੩॥

## ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੇਰੇ ਹਰਿ ਹਰਿ ਹਰਿ ਉਰ ਧਾਰਿ॥

ਹੇ ਕ੍ਰਿਪਾ ਦੀ ਖਾਨ ਠਾਕੁਰ ! ਮੇਰੇ 'ਪਰ ਕ੍ਰਿਪਾ ਦ੍ਰਿਸ਼ਟੀ ਕਰ, ਤਾਂ ਕਿ ਮੈਂ ਹਰੀ ਜੋ ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਹੈ ਉਸ ਦੇ ਨਾਮ ਨੂੰ ਹਿਰਦੇ ਵਿਚ ਧਾਰੀ ਰੱਖਾਂ।

## ਨਾਨਕ ਸਤਿਗੁਰੁ ਪੂਰਾ ਪਾਇਆ
## ਮਨਿ ਜਪਿਆ ਨਾਮੁ ਮੁਰਾਰਿ॥ ੪ ॥ ੯ ॥

ਗੁਰੂ ਜੀ ਕਥਨ ਕਰਦੇ ਹਨ- ਜਿਨ੍ਹਾਂ ਨੇ ਪੂਰਿਆਂ ਸਤਿਗੁਰਾਂ ਨੂੰ ਪਾਇਆ ਹੈ, ਉਨ੍ਹਾਂ ਨੇ ਮਨ ਵਿਚ ਮੁਰਾਰੀ ਦਾ ਨਾਮ ਜਪਿਆ ਹੈ॥ ੪॥ ੯॥

## ਮਲਾਰ ਮਹਲਾ ੩ ਘਰੁ ੨

## ੧ਓ ਸਤਿਗੁਰ ਪ੍ਰਸਾਦਿ॥

## ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ॥

**ਉਥਾਨਕਾ:**-ਇਕ ਬੇਣੀ ਨਾਮੇ ਪੰਡਿਤ ਵਿਦਿਆ ਦੇ ਹੰਕਾਰ ਕਰਕੇ ਸਾਰਿਆਂ ਨਾਲ ਚਰਚਾ ਕਰਦਾ ਹੋਇਆ ਗੋਇੰਦਵਾਲ ਗੁਰੂ ਜੀ ਪਾਸ ਆ ਪਹੁੰਚਿਆ, ਆ ਕੇ ਆਖਦਾ ਹੈ ਮੇਰੇ ਨਾਲ ਚਰਚਾ ਕਰੋ। ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ—ਪੰਡਿਤੁ ਇਸੁ ਮਨ ਕਾ ਕਰਹੁ ਬੀਚਾਰੁ॥

ਪਹਿਲੇ ਤੂੰ ਇਸ ਮਨ ਦਾ ਵਿਚਾਰ ਕਰ। ਇਹ ਮਨ ਗਿਰਹੀ=ਗ੍ਰਹਸਤੀ ਹੈ? ਕਿ ਇਹ ਮਨ ਉਦਾਸੀ ਹੈ?

## ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥

ਕਿ ਇਹ ਮਨ ਅਵਰਨੁ=ਝੱਲਾ ਹੈ? ਯਾਂ ਇਹ ਮਨ ਸਦਾ ਅਵਿਨਾਸੀ=ਅਮਰ ਹੈ?

## ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ॥

ਕਿ ਇਹ ਮਨ ਚੰਚਲ ਹੈ? ਕਿ ਇਹ ਮਨ ਵੈਰਾਗਵਾਨ ਹੈ?

## ਇਸੁ ਮਨ ਕਉ ਮਮਤਾ ਕਿਥਹੁ ਲਾਗੀ॥ ੧ ॥

ਹੇ ਪੰਡਿਤ ! ਇਸ ਮਨ ਨੂੰ ਪਦਾਰਥਾਂ ਦੀ ਮਮਤਾ ਕਿਥੋਂ ਲੱਗੀ ਹੈ? ॥ ੧ ॥ ਪੰਡਿਤ ਜੀ ਚੁਪ ਕਰ ਗਏ, ਉੱਤਰ ਨਾ ਦੇ ਸਕੇ। ਤਾਂ ਗੁਰੂ ਜੀ ਨੇ ਕਿਹਾ-ਹੇ ਪੰਡਿਤ ! ਇਹ ਮਨ ਗ੍ਰਹਿਸਤੀਆਂ ਨਾਲ ਮਿਲ ਕੇ ਗ੍ਰਹਿਸਤੀ ਰੂਪ ਹੋ ਰਿਹਾ ਹੈ, ਉਦਾਸੀਆਂ ਨਾਲ ਮਿਲ ਕੇ ਉਦਾਸੀ ਹੋ ਰਿਹਾ ਹੈ, ਝੱਲਿਆਂ ਨਾਲ ਮਿਲ ਕੇ ਝੱਲਾ ਹੋ ਰਿਹਾ ਹੈ, ਅਬਿਨਾਸੀਆਂ ਨਾਲ ਮਿਲ ਕੇ ਨਾਸ ਤੋਂ ਰਹਿਤ ਹੋ ਰਿਹਾ ਹੈ, ਚੰਚਲਾਂ ਨਾਲ ਮਿਲ ਕੇ ਚੰਚਲ ਹੋ ਰਿਹਾ ਹੈ, ਵੈਰਾਗੀਆਂ ਨਾਲ ਮਿਲ ਕੇ ਵੈਰਾਗੀ ਹੋ ਰਿਹਾ ਹੈ।

*ਯਥਾ:*-ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ॥

ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥ ੮੬॥ *(ਪੰਨਾ ੧੩੬੯)*

## ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ॥

ਹੇ ਪੰਡਿਤ ! ਤੂੰ ਇਸ ਮਨ ਦੇ ਵਸੀਕਾਰ ਕਰਨ ਦਾ ਵੀਚਾਰ ਕਰ।

## ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥ ੧ ॥ ਰਹਾਉ॥

ਅਵਰੁ=ਹੋਰ ਬਹੁਤਾ ਸਾਰਾ ਕੀ ਪੜ੍ਹਦਾ ਹੈਂ ਤੇ ਪਾਪਾਂ ਦੇ ਭਾਰੁ=ਬੋਝ ਨੂੰ ਉਠਾਂਦਾ ਹੈਂ॥ ੧ ॥ ਰਹਾਉ॥

## ਮਾਇਆ ਮਮਤਾ ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥

ਜਿਸ ਕਰਤੇ ਪੁਰਖ ਨੇ ਆਪਣੇ ਹੁਕਮ ਕਰਕੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਓਸੇ ਨੇ ਮਾਇਆ ਦੀ ਮਮਤਾ ਲਗਾਈ ਹੋਈ ਹੈ।

## ਗੁਰ ਪਰਸਾਦੀ ਬੂਝਹੁ ਭਾਈ॥ ਸਦਾ ਰਹਹੁ ਹਰਿ ਕੀ ਸਰਣਾਈ॥ ੨ ॥

ਹੇ ਭਾਈ ! ਗੁਰਾਂ ਦੀ ਕ੍ਰਿਪਾ ਦੁਆਰਾ ਇਸ ਗੱਲ ਨੂੰ ਬੁਝਣਾ ਕਰੋ ਅਤੇ ਸਦੀਵ ਕਾਲ ਹਰੀ ਦੀ ਸ਼ਰਨ

ਵਿਚ ਰਹਿਣਾ ਕਰੋ॥ ੨॥

ਪੁਨਾ- ਉਸ ਨੇ ਕਿਹਾ, ਆਪ ਜੀ ਦੇ ਮੱਤ ਵਿਚ ਪੰਡਿਤ ਕੌਣ ਹੈ? *ਗੁਰ ਉੱਤਰ:-*

**ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥ਅਨਦਿਨੁ ਏਕੋ ਨਾਮੁ ਵਖਾਣੈ॥**

ਸਾਡੇ ਮੱਤ ਵਿਚ ਅਸਲ ਪੰਡਿਤ ਓਹੀ ਹੈ ਜੋ ਰਜੋ, ਸਤੋ, ਤਮੋ ਰੂਪ ਤਿੰਨਾਂ ਗੁਣਾਂ ਦੀ ਪੰਡ ਨੂੰ ਉਤਾਰਦਾ ਹੈ, ਅਰਥਾਤ- ਤਿੰਨਾਂ ਗੁਣਾਂ ਦੇ ਅਭਿਮਾਨ ਤੋਂ ਰਹਿਤ ਹੁੰਦਾ ਹੈ ਅਤੇ ਰਾਤ ਦਿਨ ਇਕ ਨਾਮ ਨੂੰ ਹੀ ਕਥਨ ਕਰਦਾ ਹੈ।

**ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸੁ ਧਰੇਇ॥**

ਪੁਨਾ-ਪੂਰਿਆਂ ਸਤਿਗੁਰਾਂ ਦੀ ਉਹ ਸਿੱਖਿਆ ਲੈਂਦਾ ਹੈ। ਫਿਰ ਸਤਿਗੁਰਾਂ ਅੱਗੇ ਆਪਣਾ ਸਿਰ ਧਰੇਇ=ਧਰ ਦੇਂਦਾ, ਅਰਥਾਤ ਅਰਪਣ ਕਰ ਦੇਂਦਾ ਹੈ।

**ਸਦਾ ਅਲਗੁ ਰਹੈ ਨਿਰਬਾਣੁ॥ ਸੋ ਪੰਡਿਤੁ ਦਰਗਹ ਪਰਵਾਣੁ॥ ੩॥**

ਸਦਾ ਲਈ ਸੰਸਾਰ ਤੋਂ ਅਲਗੁ=ਨਿਰਲੇਪ ਹੋ ਕੇ ਨਿਰਬਾਣੁ=ਨਿਰਬੰਧ ਹੋ ਰਹਿੰਦਾ ਹੈ। ਓਹੀ ਅਸਲ ਪੰਡਿਤ ਪ੍ਰਭੂ ਦੀ ਦਰਗਾਹ ਵਿਚ ਪ੍ਰਮਾਣੀਕ ਹੁੰਦਾ ਹੈ॥ ੩॥

**ਸਭਨਾਂ ਮਹਿ ਏਕੋ ਏਕੁ ਵਖਾਣੈ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ॥**

ਜੋ ਸਾਰਿਆਂ ਜੀਵਾਂ ਵਿਚ ਇਕੋ ਇਕ ਅਦੁੱਤੀ ਪਰਮਾਤਮਾ ਨੂੰ ਵਖਾਵੈ=ਕਥਨ ਕਰਦਾ ਹੈ, ਜਾਂ ਸਤਿਗੁਰਾਂ ਦੁਆਰੇ ਇਕ ਨੂੰ ਜਾਣੇ ਤਾਂ ਉਸ ਇਕ ਅਦੁੱਤੀ ਸਰੂਪ ਪਰਮਾਤਮਾ ਨੂੰ ਸਾਰਿਆਂ ਵਿਚ ਵੇਖਦਾ ਹੈ।

**ਜਾ ਕਉ ਬਖਸੇ ਮੇਲੇ ਸੋਇ॥ ਐਥੈ ਓਥੈ ਸਦਾ ਸੁਖੁ ਹੋਇ॥ ੪॥**

ਜਿਸ ਨੂੰ ਪਰਮਾਤਮਾ ਬਖ਼ਸ਼ਦਾ ਹੈ ਉਸ ਨੂੰ ਸਤਿਗੁਰਾਂ ਨਾਲ ਮੇਲਦਾ ਹੈ। ਓਸੇ ਨੂੰ ਐਥੈ-ਓਥੈ=ਲੋਕ ਪ੍ਰਲੋਕ ਵਿਚ ਹਮੇਸ਼ਾ ਸੁਖ ਪ੍ਰਾਪਤ ਹੁੰਦਾ ਹੈ॥ ੪॥

**ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ॥**

ਗੁਰੂ ਜੀ ਕਥਨ ਕਰਦੇ ਹਨ—ਕੋਈ ਕੌਣ ਸੀ ਵਿਧੀ ਨੂੰ ਕਿਸ ਪ੍ਰਕਾਰ ਕਰ ਸਕਦਾ ਹੈ। ਅਰਥਾਤ-ਆਪਣੇ ਆਪ ਕੋਈ ਕੁਝ ਨਹੀਂ ਕਰ ਸਕਦਾ ।

**ਸੋਈ ਮੁਕਤਿ ਜਾ ਕਉ ਕਿਰਪਾ ਹੋਇ॥ ਅਨਦਿਨੁ ਹਰਿ ਗੁਣ ਗਾਵੈ ਸੋਇ॥**

ਜਿਸ 'ਪਰ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਉਹ ਰਾਤ ਦਿਨ ਹਰੀ ਦੇ ਗੁਣ ਗਾਉਂਦਾ ਹੈ ਅੰਤ ਨੂੰ ਓਹੀ ਮੁਕਤ ਸਰੂਪ ਹੁੰਦਾ ਹੈ।

**ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ॥ ੫॥ ੧॥ ੧੦॥**

ਉਸ ਉਤੇ ਫਿਰ ਛੇ ਸ਼ਾਸਤ੍ਰਾਂ ਦੀ ਤੇ ਚਾਰ ਬੇਦਾਂ ਦੀ ਕੂਕ, ਭਾਵ ਆਗਿਆ ਨਹੀਂ ਹੁੰਦੀ॥ ੫॥ ੧॥ ੧੦॥

**ਮਲਾਰ ਮਹਲਾ ੩॥**

**ਭ੍ਰਮਿ ਭ੍ਰਮਿ ਜੋਨਿ ਮਨਮੁਖ ਭਰਮਾਈ॥ ਜਮਕਾਲੁ ਮਾਰੇ ਨਿਤ ਪਤਿ ਗਵਾਈ॥**

ਭਰਮ ਦਾ ਭਰਮਾਇਆ ਹੋਇਆ ਮਨਮੁਖ ਪੁਰਸ਼ ਜੂਨੀਆਂ ਵਿਚ ਭਰਮਦਾ ਹੈ। ਨਿਤਾ ਪ੍ਰਤੀ ਪਤਿ= ਇੱਜ਼ਤ ਗਵਾ ਕੇ ਜਮਕਾਲ ਡੰਡਿਆਂ ਦੀ ਮਾਰ ਕਰਦਾ ਹੈ।

**ਸਤਿਗੁਰ ਸੇਵਾ ਜਮ ਕੀ ਕਾਣਿ ਚੁਕਾਈ॥**

**ਹਰਿ ਪ੍ਰਭੁ ਮਿਲਿਆ ਮਹਲੁ ਘਰੁ ਪਾਈ॥ ੧ ॥**

ਗੁਰਮੁਖਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਜਮਾਂ ਦੀ ਕਾਨ ਚੁਕਾਈ=ਦੂਰ ਕਰ ਦਿੱਤੀ ਹੈ। ਕਿਉਂਕਿ ਉਨ੍ਹਾਂ ਗੁਰਮੁਖਾਂ ਨੂੰ ਹਰੀ ਪ੍ਰਭੂ ਮਿਲਿਆ ਹੈ, *ਪ੍ਰਸ਼ਨ*-ਕਿਥੇ ਮਿਲਿਆ ਹੈ? *ਉੱਤਰ:*- ਉਨ੍ਹਾਂ ਨੇ ਅੰਤਹਕਰਣ ਰੂਪੀ ਘਰ ਦੇ ਵਿਚ ਹੀ ਮਹਲੁ=ਸਰੂਪ ਦੀ ਪ੍ਰਾਪਤੀ ਪਾਈ ਹੈ॥ ੧॥

**ਪ੍ਰਾਣੀ ਗੁਰਮੁਖਿ ਨਾਮੁ ਧਿਆਇ॥**

ਹੇ ਪ੍ਰਾਣੀ ! ਗੁਰਮੁਖ ਬਣ ਕੇ ਗੁਰਾਂ ਦੁਆਰੇ ਨਾਮ ਨੂੰ ਧਿਆਉਣਾ ਕਰ।

**ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ॥ ੧ ॥ ਰਹਾਉ ॥**

ਮਨਮੁਖਾਂ ਨੇ ਦੁਬਿਧਾ=ਦਵੈਤ ਵਿਚ ਲੱਗ ਕੇ ਅਮੋਲਕ ਜਨਮ ਪਦਾਰਥ ਨੂੰ ਖੋ ਦਿੱਤਾ ਹੈ ਅਤੇ ਕਉਡੀ= ਮਾਇਆ ਦੇ ਬਦਲੇ ਨਿਸਫਲ ਜਾ ਰਿਹਾ ਹੈ॥ ੧॥ ਰਹਾਉ॥

**ਕਰਿ ਕਿਰਪਾ ਗੁਰਮੁਖਿ ਲਗੈ ਪਿਆਰੁ ॥ਅੰਤਰਿ ਭਗਤਿ ਹਰਿ ਹਰਿ ਉਰਿ ਧਾਰੁ ॥**

ਪ੍ਰਭੂ ਦੀ ਕ੍ਰਿਪਾ ਹੋਣ ਕਰਕੇ ਜਿਸ ਗੁਰਮੁਖ ਦਾ ਮੁਖੀ ਗੁਰਾਂ ਵਿਚ ਪਿਆਰ ਲੱਗਦਾ ਹੈ ਤੇ ਹਿਰਦੇ ਅੰਦਰ ਹਰਿ ਹਰਿ ਦੀ ਭਗਤੀ ਨੂੰ ਧਾਰਦਾ ਹੈ। ਅਤੇ-

**ਭਵਜਲੁ ਸਬਦਿ ਲੰਘਾਵਣਹਾਰੁ॥ ਦਰਿ ਸਾਚੈ ਦਿਸੈ ਸਚਿਆਰੁ॥ ੨ ॥**

ਸੰਸਾਰ ਸਮੁੰਦਰ ਤੋਂ ਪਾਰ ਲੰਘਾਉਣ ਵਾਲਾ ਗੁਰ ਸ਼ਬਦ ਜਿਸ ਨੂੰ ਮਿਲਿਆ ਹੈ। ਓਹੀ ਸੱਚੇ ਦਰਬਾਰ ਵਿਚ ਸਚਿਆਰ ਰੂਪ ਦਿੱਸਦਾ ਹੈ॥ ੨॥

**ਬਹੁ ਕਰਮ ਕਰੇ ਸਤਿਗੁਰੁ ਨਹੀ ਪਾਇਆ॥**

ਜੋ ਬਹੁਤਿਆਂ ਕਰਮਾਂ ਨੂੰ ਕਰਦਾ ਹੈ ਤੇ ਸਤਿਗੁਰਾਂ ਦੇ ਉਪਦੇਸ਼ ਨੂੰ ਨਹੀਂ ਪਾਇਆ।

**ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ॥**

ਉਹ ਜੀਵ ਗੁਰਾਂ ਤੋਂ ਬਿਨਾਂ ਮਾਇਆ ਵਿਚ ਬਹੁਤ ਸਾਰਾ ਭ੍ਰਮ ਕੇ ਭੁਲ ਰਿਹਾ ਹੈ।

**ਹਉਮੈ ਮਮਤਾ ਬਹੁ ਮੋਹੁ ਵਧਾਇਆ॥**

**ਦੂਜੈ ਭਾਇ ਮਨਮੁਖਿ ਦੁਖੁ ਪਾਇਆ॥ ੩ ॥**

ਇਸ ਜੀਵ ਨੇ ਹੰਗਤਾ ਮਮਤਾ ਕਰਕੇ ਬਹੁਤ ਹੀ ਮੋਹ ਵਧਾਇਆ ਹੋਇਆ ਹੈ। ਇਸ ਲਈ ਮਨਮੁਖ ਨੇ ਦਵੈਤ ਭਾਵ ਕਰਕੇ ਦੁੱਖ ਹੀ ਦੁੱਖ ਪਾਇਆ ਹੈ॥ ੩॥

**ਆਪੇ ਕਰਤਾ ਅਗਮ ਅਥਾਹਾ॥ ਗੁਰ ਸਬਦੀ ਜਪੀਐ ਸਚੁ ਲਾਹਾ॥**

ਉਹ ਅਗਮ ਅਥਾਹ ਪ੍ਰਭੂ ਆਪ ਹੀ ਸਾਰਿਆਂ ਦਾ ਕਰਤਾ ਹੈ। ਗੁਰਾਂ ਦੇ ਉਪਦੇਸ਼ ਦੁਆਰਾ ਉਸ ਨੂੰ ਜਪੀਏ

ਤਾਂ ਸੱਚਾ ਲਾਭ ਪ੍ਰਾਪਤ ਹੁੰਦਾ ਹੈ।

**ਹਾਜਰੁ ਹਜੂਰਿ ਹਰਿ ਵੇਪਰਵਾਹਾ॥**

**ਨਾਨਕ ਗੁਰਮੁਖਿ ਨਾਮਿ ਸਮਾਹਾ॥ ੪ ॥ ੨ ॥ ੧੧ ॥**

ਬੇ-ਪ੍ਰਵਾਹ ਹਰੀ ਹਾਜ਼ਰਾ ਹਜ਼ੂਰ ਹੈ, ਅਰਥਾਤ ਨੇੜੇ ਤੋਂ ਨੇੜੇ ਹੈ। ਗੁਰੂ ਜੀ ਕਥਨ ਕਰਦੇ ਹਨ- ਗੁਰਮੁਖ ਜਨ ਗੁਰਾਂ ਦੁਆਰੇ ਉਸ ਨਾਮਿ=ਨਾਮੀ ਪਰਮਾਤਮਾ ਦੇ ਸਮਾਹਾ=ਸਮਾਹੜੇ (ਅਨੰਦ) ਨੂੰ ਮਾਣਦੇ ਹਨ॥ ੪ ॥ ੨ ॥ ੧੧ ॥

[ਪੰਨਾ ੧੨੬੨]

**ਮਲਾਰ ਮਹਲਾ ੩ ॥**

**ਜੀਵਤ ਮੁਕਤ ਗੁਰਮਤੀ ਲਾਗੇ॥ ਹਰਿ ਕੀ ਭਗਤਿ ਅਨਦਿਨੁ ਸਦ ਜਾਗੇ॥**

ਜੋ ਗੁਰ ਸਿੱਖਿਆ ਵਿਚ ਲੱਗ ਕੇ ਰਾਤ ਦਿਨ ਹਰੀ ਦੀ ਭਗਤੀ ਕਰਨ ਵਿਚ ਸਦਾ ਜਾਗਦੇ ਹਨ, ਉਹ ਪੁਰਸ਼ ਜੀਉਂਦੇ ਮੁਕਤ ਰੂਪ ਹਨ, ਅਰਥਾਤ ਜੀਵਨ ਮੁਕਤ ਅਵਸਥਾ ਵਾਲੇ ਹਨ।

**ਸਤਿਗੁਰੁ ਸੇਵਹਿ ਆਪੁ ਗਵਾਇ॥**

**ਹਉ ਤਿਨ ਜਨ ਕੇ ਸਦ ਲਾਗਉ ਪਾਇ॥ ੧ ॥**

ਜੋ ਆਪਾ ਭਾਵ ਹੰਕਾਰ ਨੂੰ ਗਵਾ ਕੇ ਸਤਿਗੁਰਾਂ ਨੂੰ ਸੇਂਵਦੇ ਹਨ। ਹਉ=ਮੈਂ ਉਨ੍ਹਾਂ ਗੁਰਮੁਖ ਜਨਾਂ ਦੇ ਪਾਇ=ਚਰਨੀਂ ਸਦਾ ਲੱਗਦਾ ਹਾਂ॥ ੧ ॥

**ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ॥**

**ਗੁਰ ਕਾ ਸਬਦੁ ਮਹਾ ਰਸੁ ਮੀਠਾ**

**ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥ ੧ ॥ ਰਹਾਉ ॥**

ਹਉ=ਮੈਂ ਹਰੀ ਦੇ ਗੁਣ ਗਾ ਕੇ ਸਦਾ ਜੀਊਂਦਾ ਹਾਂ। ਗੁਰਾਂ ਦਾ ਉਪਦੇਸ਼ ਮਹਾ=ਵੱਡਾ ਰਸ ਦੇਣ ਵਾਲਾ ਮਿੱਠਾ ਹੈ, ਉਸ ਦੁਆਰੇ ਹਰੀ ਨਾਮੀ ਦੇ ਨਾਮ ਨੂੰ ਜਪ ਕੇ ਮੁਕਤੀ ਦੀ ਗਤਿ=ਪ੍ਰਾਪਤੀ ਪਾਈ ਹੈ॥ ੧ ॥ ਰਹਾਉ ॥

**ਮਾਇਆ ਮੋਹੁ ਅਗਿਆਨੁ ਗੁਬਾਰੁ॥ ਮਨਮੁਖ ਮੋਹੇ ਮੁਗਧ ਗਵਾਰ॥**

ਅਗਿਆਨ ਰੂਪ ਗੁਬਾਰੁ=ਹਨੇਰੇ ਕਰਕੇ ਮਾਇਆ ਦਾ ਮੋਹ ਪ੍ਰਬਲ ਹੋ ਰਿਹਾ ਹੈ। ਮਨਮੁਖ ਗਵਾਰ=ਮੂਰਖ, ਮੁਗਧ=ਜੜ੍ਹ ਉਸ ਵਿਚ ਮੋਹੇ ਗਏ ਹਨ।

**ਅਨਦਿਨੁ ਧੰਧਾ ਕਰਤ ਵਿਹਾਇ॥ ਮਰਿ ਮਰਿ ਜੰਮਹਿ ਮਿਲੈ ਸਜਾਇ॥ ੨ ॥**

ਰਾਤ ਦਿਨ ਧੰਧਾ ਕਰਦਿਆਂ ਹੀ ਉਹਨਾਂ ਦੀ ਉਮਰਾ ਵਿਹਾਇ=ਬੀਤਦੀ ਜਾਂਦੀ ਹੈ। ਵਾਰੰਵਾਰ ਮਰ ਮਰ ਕੇ ਜੰਮਦੇ ਹਨ ਤੇ ਜਮ ਆਦਿਕਾਂ ਦੀ ਸਜਾ ਮਿਲਦੀ ਹੈ॥ ੨ ॥

**ਗੁਰਮੁਖਿ ਰਾਮ ਨਾਮਿ ਲਿਵ ਲਾਈ॥ ਕੂੜੈ ਲਾਲਚਿ ਨਾ ਲਪਟਾਈ॥**

ਗੁਰਮੁਖਾਂ ਨੇ ਰਾਮ ਨਾਮ ਦੇ ਸਿਮਰਨ ਵਿਚ ਬਿਰਤੀ ਲਗਾਈ ਹੋਈ ਹੈ। ਉਹ ਝੂਠਿਆਂ ਪਦਾਰਥਾਂ ਦੇ ਲਾਲਚ ਵਿਚ ਲੰਪਟ ਨਹੀਂ ਹੁੰਦੇ।

**ਜੋ ਕਿਛੁ ਹੋਵੈ ਸਹਜਿ ਸੁਭਾਇ ॥ ਹਰਿ ਰਸੁ ਪੀਵੈ ਰਸਨ ਰਸਾਇ ॥ ੩ ॥**

ਸਹਜਿ ਸੁਭਾਇ=ਸੁਤੇ ਸਿਧ ਜੋ ਕੁਝ ਹੁੰਦਾ ਹੈ, ਉਸ ਵਿਚ ਅਨੰਦ ਰਹਿੰਦੇ ਹਨ ਅਤੇ ਰਸਨਾ ਨੂੰ ਰਸਾ ਕੇ ਹਰੀ ਰਸ ਨੂੰ ਪੀਂਦੇ ਰਹਿੰਦੇ ਹਨ॥ ੩ ॥

**ਕੋਟਿ ਮਧੇ ਕਿਸਹਿ ਬੁਝਾਈ ॥ ਆਪੇ ਬਖਸੇ ਦੇ ਵਡਿਆਈ ॥**

ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੂੰ ਇਸ ਗੱਲ ਦੀ ਸਮਝ ਆਈ ਹੈ। ਜਿਨ੍ਹਾਂ ਨੂੰ ਸਮਝ ਆਈ ਹੈ ਉਹਨਾਂ ਨੂੰ ਆਪ ਹੀ ਵਡਿਆਈ ਬਖ਼ਸ਼ ਦੇਂਦਾ ਹੈ।

**ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ ॥**

**ਨਾਨਕ ਹਰਿ ਹਰਿ ਨਾਮਿ ਸਮਾਈ ॥ ੪ ॥ ੩ ॥ ੧੨ ॥**

ਜੋ ਧੁਰ ਰੂਪ ਪਰਮਾਤਮਾ ਨਾਲ ਮਿਲਿਆ ਹੈ ਉਹ ਕਦੇ ਵਿਛੜ ਨਹੀਂ ਜਾਂਦਾ। ਗੁਰੂ ਜੀ ਕਥਨ ਕਰਦੇ ਹਨ-ਉਸ ਦੀ ਅੰਤ ਨੂੰ ਹਰਿ ਹਰਿ ਨਾਮੀ ਵਿਚ ਸਮਾਈ=ਅਭੇਦਤਾ ਹੋਈ ਹੈ॥ ੪ ॥ ੩ ॥ ੧੨ ॥

**ਮਲਾਰ ਮਹਲਾ ੩ ॥**

**ਰਸਨਾ ਨਾਮੁ ਸਭੁ ਕੋਈ ਕਹੈ ॥ ਸਤਿਗੁਰੁ ਸੇਵੇ ਤਾ ਨਾਮੁ ਲਹੈ ॥**

ਸਭ ਕੋਈ ਰਸਨਾ ਨਾਲ ਵਾਹਿਗੁਰੂ ਨਾਮ ਕਹੈ=ਕਹਿੰਦਾ, ਅਰਥਾਤ ਜਪਦਾ ਹੈ ਪਰ ਸਤਿਗੁਰਾਂ ਨੂੰ ਸੇਵੇ ਤਾਂ ਨਾਮ ਦਾ ਫਲ ਲੈਂਦਾ ਹੈ।

**ਬੰਧਨ ਤੋੜੇ ਮੁਕਤਿ ਘਰਿ ਰਹੈ ॥ ਗੁਰ ਸਬਦੀ ਅਸਥਿਰੁ ਘਰਿ ਬਹੈ ॥ ੧ ॥**

ਸੰਸਾਰਕ ਬੰਧਨਾਂ ਨੂੰ ਤੋੜ ਕੇ ਮੁਕਤੀ ਘਰ ਵਿਚ ਰਹਿੰਦਾ ਹੈ। ਗੁਰ ਉਪਦੇਸ਼ ਵਾਲਾ ਗੁਰਮੁਖ ਪਰਮਾਤਮਾ ਰੂਪ ਅਚੱਲ ਘਰ ਵਿਚ ਬੈਠਦਾ ਹੈ॥ ੧ ॥

**ਮੇਰੇ ਮਨ ਕਾਹੇ ਰੋਸੁ ਕਰੀਜੈ ॥**

ਹੇ ਮੇਰੇ ਮਨ ! ਤੂੰ ਕਿਸ ਵਾਸਤੇ ਰੋਸੁ=ਗੁੱਸਾ ਕਰਦਾ ਹੈਂ।

**ਲਾਹਾ ਕਲਜੁਗਿ ਰਾਮ ਨਾਮੁ ਹੈ**

**ਗੁਰਮਤਿ ਅਨਦਿਨੁ ਹਿਰਦੈ ਰਵੀਜੈ ॥ ੧ ॥ ਰਹਾਉ ॥**

ਕਲਜੁਗ ਵਿਚ ਰਾਮ ਦਾ ਨਾਮ ਹੀ ਲਾਭ ਦੇਣ ਵਾਲਾ ਹੈ, ਗੁਰਮਤੀਏ ਰਾਤ ਦਿਨ ਹਿਰਦੇ ਵਿਚ ਰਾਮ ਨਾਮ ਨੂੰ ਰਵੀਜੈ=ਉਚਾਰਦੇ ਹਨ॥ ੧ ॥ ਰਹਾਉ ॥

**ਬਾਬੀਹਾ ਖਿਨੁ ਖਿਨੁ ਬਿਲਲਾਇ ॥ ਬਿਨੁ ਪਿਰ ਦੇਖੇ ਨੀਦ ਨ ਪਾਇ ॥**

ਜਗਿਆਸੂ ਦਾ ਚਿੱਤ ਰੂਪ ਪਪੀਹਾ ਖਿਨ ਖਿਨ ਕਾਲ ਵਿਰਲਾਪ ਕਰਦਾ ਹੈ। ਪਿਰੀ ਦੇ ਵੇਖੇ ਤੋਂ ਬਿਨਾਂ ਸ਼ਾਂਤੀ ਰੂਪ ਨੀਂਦ ਨੂੰ ਨਹੀਂ ਪਾਂਦਾ।

**ਇਹੁ ਵੇਛੋੜਾ ਸਹਿਆ ਨ ਜਾਇ ॥ ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ ॥ ੨ ॥**

ਇਹ ਪਤੀ ਪਰਮਾਤਮਾ ਦਾ ਵਿਛੋੜਾ ਸਹਾਰਿਆ ਨਹੀਂ ਜਾਂਦਾ। ਪੂਰੇ ਸਤਿਗੁਰੂ ਮਿਲਣ ਤਾਂ ਪਤੀ ਪਰਮਾਤਮਾ ਸੁਭਾਵਕ ਹੀ ਮਿਲ ਪੈਂਦਾ ਹੈ॥ ੨ ॥

**ਨਾਮ ਹੀਣੁ ਬਿਨਸੈ ਦੁਖੁ ਪਾਇ ॥ ਤ੍ਰਿਸਨਾ ਜਲਿਆ ਭੂਖ ਨ ਜਾਇ ॥**

ਨਾਮ ਹੀਣ ਪੁਰਸ਼ ਦੁੱਖ ਪਾ ਕੇ ਮਰਦਾ ਹੈ। ਤ੍ਰਿਸ਼ਨਾ ਦੀ ਅੱਗ ਵਿਚ ਜਲਿਆ=ਸੜਨ ਕਰਕੇ ਪਦਾਰਥਾਂ ਦੀ ਭੁੱਖ ਨਹੀਂ ਜਾਂਦੀ ।

**ਵਿਣੁ ਭਾਗਾ ਨਾਮੁ ਨ ਪਾਇਆ ਜਾਇ ॥**
**ਬਹੁ ਬਿਧਿ ਥਾਕਾ ਕਰਮ ਕਮਾਇ ॥ ੩ ॥**

ਉਤਮ ਭਾਗਾਂ ਤੋਂ ਬਿਨਾਂ ਪ੍ਰਭੂ ਦਾ ਨਾਮ ਨਹੀਂ ਪਾਇਆ ਜਾਂਦਾ। ਮਨਮੁਖ ਪੁਰਸ਼ ਬਹੁਤ ਤਰ੍ਹਾਂ ਦੇ ਕਰਮ ਕਮਾਂਦਾ ਥੱਕ ਗਿਆ ਹੈ॥ ੩ ॥

**ਤ੍ਰੈ ਗੁਣ ਬਾਣੀ ਬੇਦ ਬੀਚਾਰੁ ॥ ਬਿਖਿਆ ਮੈਲੁ ਬਿਖਿਆ ਵਾਪਾਰੁ ॥**

ਤਿੰਨ ਗੁਣ ਰੂਪ ਜੋ ਬੇਦ ਬਾਣੀ ਹੈ ਉਸ ਨੂੰ ਵਿਚਾਰਦਾ ਹੈ। ਜੋ ਵਿਸ਼ੇ ਮੈਲ ਰੂਪ ਹਨ ਉਨਾਂ ਵਿਸ਼ਿਆਂ ਦਾ ਹੀ ਵਪਾਰ ਕਰਦਾ ਹੈ। ਯਾਂ ਵਿਸ਼ਿਆਂ ਦਾ ਵਪਾਰ ਕਰਨ ਨਾਲ ਅੰਤਹਕਰਣ ਨੂੰ ਵਿਸ਼ਿਆਂ ਦੀ ਮੈਲ ਲੱਗ ਰਹੀ ਹੈ।

**ਮਰਿ ਜਨਮਹਿ ਫਿਰਿ ਹੋਹਿ ਖੁਆਰੁ ॥ ਗੁਰਮੁਖਿ ਤੁਰੀਆ ਗੁਣੁ ਉਰਿਧਾਰੁ ॥ ੪ ॥**

ਏਸੇ ਕਰਕੇ ਮਨਮੁਖ ਜਨਮ ਮਰਨ ਵਿਚ ਮੁੜ ਮੁੜ ਕੇ ਖੁਆਰੁ=ਖਰਾਬ ਹੁੰਦਾ ਹੈ, ਪਰ ਗੁਰਮੁਖਾਂ ਨੇ ਤਿੰਨ ਗੁਣਾਂ ਤੋਂ ਰਹਿਤ ਹੋ ਕੇ ਤੁਰੀਆ ਗੁਣ ਨੂੰ ਹਿਰਦੇ ਵਿਚ ਧਾਰਿਆ ਹੈ॥ ੪ ॥

**ਗੁਰੁ ਮਾਨੈ ਮਾਨੈ ਸਭੁ ਕੋਇ ॥ ਗੁਰ ਬਚਨੀ ਮਨੁ ਸੀਤਲੁ ਹੋਇ ॥**

ਜੋ ਗੁਰਾਂ ਦੇ ਮੰਤ੍ਰ ਨੂੰ ਮੰਨਦਾ ਹੈ ਉਸ ਨੂੰ ਸਭ ਕੋਈ ਮੰਨਦਾ ਹੈ। ਗੁਰਾਂ ਦੇ ਉਪਦੇਸ਼ ਕਰਕੇ ਮਨ ਸੀਤਲੁ= ਠੰਢਾ ਹੁੰਦਾ ਹੈ।

**ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ ॥**
**ਨਾਨਕ ਗੁਰਮੁਖਿ ਵਿਰਲਾ ਕੋਇ ॥ ੫ ॥ ੪ ॥ ੧੩ ॥ ੯ ॥ ੧੩ ॥ ੨੨ ॥**

ਉਸ ਪੁਰਸ਼ ਦੀ ਚਾਰਿਆਂ ਜੁਗਾਂ ਵਿਚ ਨਿਰਮਲ ਸੋਭਾ ਹੁੰਦੀ ਹੈ। ਗੁਰੂ ਜੀ ਕਥਨ ਕਰਦੇ ਹਨ- ਕੋਈ ਵਿਰਲਾ ਹੀ ਅਜੇਹਾ ਗੁਰਮੁਖ ਹੈ॥ ੫ ॥ ੪ ॥ ੧੩ ॥ ੯ ॥ ੧੩ ॥ ੨੨ ॥*

---

*ਇਸ ਸ਼ਬਦ ਦੇ ਪੰਜ ਪਾਦ ਹੋਣ ਕਰਕੇ ੫ ਲਿਖਿਆ ਹੈ।
ਚਾਰ ਸ਼ਬਦ ਤੀਜੇ ਪਾਤਸ਼ਾਹ ਜੀ ਦੇ ਹਨ ਦੂਜੇ ਘਰ ਦੇ, ਇਸ ਕਰਕੇ ੪ ਲਿਖਿਆ ਹੈ।
ਨੌਂ ਸ਼ਬਦ ਤੀਜੇ ਪਾਤਸ਼ਾਹ ਜੀ ਦੇ ਪਹਿਲੇ ਘਰ ਦੇ ਹਨ, ਇਸ ਕਰਕੇ ੯ ਲਿਖਿਆ ਹੈ।
ਕੁਲ ਤੇਰ੍ਹਾਂ ਸ਼ਬਦ ਤੀਜੇ ਪਾਤਸ਼ਾਹ ਜੀ ਦੇ ਹਨ।
ਸ਼ੁਰੂ ਵਿਚ ਨੌਂ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ, ਇਸ ਕਰਕੇ ੯ ਲਿਖਿਆ ਹੈ ।
ਨੌਂ ਅਤੇ ਤੇਰਾਂ ਬਾਈ ਹੁੰਦੇ ਹਨ, ਇਸ ਕਰਕੇ ੨੨ ਅੰਕ ਲਿਖਿਆ ਹੈ ।

## ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ

## ੴ ਸਤਿਗੁਰ ਪ੍ਰਸਾਦਿ॥

**ਅਨਦਿਨੁ ਹਰਿ ਹਰਿ ਧਿਆਇਓ ਹਿਰਦੈ ਮਤਿ ਗੁਰਮਤਿ ਦੂਖ ਵਿਸਾਰੀ॥**

ਰਾਤ ਦਿਨ ਹਿਰਦੇ ਵਿਚ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ, ਮਤਿ=ਬੁੱਧੀ ਵਿਚ ਗੁਰ ਸਿੱਖਿਆ ਧਾਰ ਕੇ ਦੁੱਖਾਂ ਦੀ ਪੰਗਤੀ ਭੁਲਾ ਦਿੱਤੀ ਹੈ।

**ਸਭ ਆਸਾ ਮਨਸਾ ਬੰਧਨ ਤੂਟੇ ਹਰਿ ਹਰਿ ਪ੍ਰਭਿ ਕਿਰਪਾ ਧਾਰੀ॥ ੧ ॥**

ਹਰੀ ਪ੍ਰਭੂ ਨੇ ਹਰ ਤਰ੍ਹਾਂ ਨਾਲ ਕਿਰਪਾ ਦ੍ਰਿਸ਼ਟੀ ਕੀਤੀ ਹੈ, ਇਸ ਲਈ ਆਸਾ ਤੇ ਮਨਸਾ=ਵਾਸ਼ਨਾ ਦੇ ਸਾਰੇ ਬੰਧਨ ਟੁੱਟ ਗਏ ਹਨ॥ ੧॥

**ਨੈਨੀ ਹਰਿ ਹਰਿ ਲਾਗੀ ਤਾਰੀ॥**

ਹਰ ਵੇਲੇ ਨੈਨੀ=ਅੱਖਾਂ ਦੀ ਤਾਰੀ=ਤਾੜੀ (ਬਿਰਤੀ) ਹਰਿ ਹਰਿ ਵਿਚ ਲੱਗੀ ਰਹਿੰਦੀ ਹੈ।

**ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ**
**ਜਨੁ ਹਰਿ ਭੇਟਿਓ ਬਨਵਾਰੀ॥ ੧ ॥ ਰਹਾਉ ॥**

ਪੂਰਿਆਂ ਸਤਿਗੁਰਾਂ ਨੂੰ ਵੇਖ ਕੇ ਮੇਰਾ ਮਨ ਖਿੜ ਗਿਆ ਹੈ, ਸੰਸਾਰ ਬਨ ਦਾ ਮਾਲਕ ਹਰੀ ਮੈਂ ਸੇਵਕ ਜਨ ਨੂੰ ਮਿਲ ਪਿਆ ਹੈ॥ ੧॥ ਰਹਾਉ॥

[ਪੰਨਾ ੧੨੬੩]

**ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ॥**

ਮੇਰੇ ਐਸੇ ਹਰਿ ਹਰਿ ਦਾ ਨਾਮ ਜਿਨ੍ਹਾਂ ਨੇ ਭੁਲਾ ਦਿੱਤਾ ਹੈ, ਉਸ ਦੇ ਜੰਮਨ ਕਰਕੇ ਕੁਲ ਵਿਚ ਗਾਰੀ= ਕਲੰਕ ਲੱਗ ਗਿਆ ਹੈ ਯਾਂ ਉਸ ਦੀ ਕੁਲ ਵਿਚ ਗਾਰੀ=ਘਾਰੀ ਲੱਗ ਗਈ ਹੈ।

**ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ॥੨ ॥**

ਹੇ ਹਰੀ ! ਉਸ ਦੇ ਕੁਲ ਵਿਚ ਅੱਗੇ ਕਿਸੇ ਜ਼ਨਾਨੀ ਨੂੰ ਪ੍ਰਸੂਤਾ ਨਾ ਕਰੋ, ਅਰਥਾਤ— ਕਿਸੇ ਮਨਮੁਖ ਨੂੰ ਪੈਦਾ ਨਾ ਕਰੋ, ਉਸ ਦੀ ਮਹਤਾਰੀ=ਮਾਂ ਨੂੰ ਬਿਧਵਾ=ਰੰਡੀ ਕਰ ਦਿਓ, ਤਾਂ ਕਿ ਕਿਸੇ ਨੂੰ ਜੰਮੇ ਹੀ ਨਾ॥ ੨॥

**ਹਰਿ ਹਰਿ ਆਨਿ ਮਿਲਾਵਹੁ ਗੁਰੁ ਸਾਧੂ ਜਿਸੁ ਅਹਿਨਿਸਿ ਹਰਿ ਉਰਿਧਾਰੀ॥**

ਹੇ ਹਰਿ ਹਰਿ ! ਆਪ ਆ ਕੇ ਮੈਨੂੰ ਸਾਧੂ=ਸ੍ਰੇਸ਼ਟ ਗੁਰਾਂ ਨਾਲ ਮਿਲਾਵੋ, ਜਿਸ ਗੁਰੂ ਨੇ ਦਿਨ ਰਾਤ ਹਰਿ ਹਰਿ ਦੀ ਪਰੀਤੀ ਹਿਰਦੇ ਵਿਚ ਧਾਰੀ ਹੋਈ ਹੈ।

**ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ॥ ੩ ॥**

ਗੁਰੂ ਦਾ ਦਰਸ਼ਨ ਵੇਖ ਕੇ ਗੁਰੂ ਦਾ ਸਿੱਖ ਇਉਂ ਬਿਗਸੈ=ਪ੍ਰਸੰਨ ਹੁੰਦਾ ਹੈ, ਜਿਵੇਂ ਬੱਚਾ ਆਪਣੀ ਮਹਤਾਰੀ=ਮਾਂ ਨੂੰ ਵੇਖ ਕੇ ਪ੍ਰਸੰਨ ਹੁੰਦਾ ਹੈ॥ ੩॥

## ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥

ਜੀਵ ਰੂਪ ਧਨ=ਇਸਤ੍ਰੀ ਦਾ ਤੇ ਪਿਰ=ਪਤੀ ਪਰਮਾਤਮਾ ਦਾ ਇਕ ਅੰਤਹਕਰਣ ਦੇ ਨਾਲ ਹੀ ਵਾਸਾ ਹੈ, ਜੀਵ ਅੰਤਹਕਰਣ ਵਸਿਸ਼ਟ ਹੈ, ਸਾਖੀ ਅੰਤਹਕਰਣ ਉਪਹਿਤ ਹੈ। ਪਰ ਦੋਹਾਂ ਦੇ ਵਿਚਕਾਰ ਹਉਮੈ ਰੂਪੀ ਕਰਾਰੀ=ਤਕੜੀ ਭੀਤਿ=ਕੰਧ ਹੈ, ਇਸ ਕਰਕੇ ਦੋਹਾਂ ਦਾ ਮਿਲਾਪ ਨਹੀਂ ਹੁੰਦਾ।

## ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥ ੪ ॥ ੧ ॥

ਗੁਰੂ ਜੀ ਕਥਨ ਕਰਦੇ ਹਨ- ਧੰਨ ਗੁਰੂ ਹਨ ਜਿਸ ਵੇਲੇ ਪੂਰਿਆਂ ਗੁਰਾਂ ਨੇ ਹਉਮੈ ਦੀ ਕੰਧ ਤੋੜੀ ਹੈ ਤਾਂ ਮੈਂ ਸੇਵਕ ਜਨ ਨੂੰ ਸੰਸਾਰ ਬਨ ਦੇ ਮਾਲਕ ਪ੍ਰਭੂ ਮਿਲ ਪਏ॥ ੪ ॥ ੧ ॥

**ਉਥਾਨਕਾ:**-ਗੁਰੂ ਜੀ ਪਾਸ ਰਹਿ ਕੇ ਦੋ ਬ੍ਰਾਹਮਣ ਗੁਰਬਾਣੀ ਦੀਆਂ ਪੋਥੀਆਂ ਲਿਖ ਲਿਖ ਕੇ ਆਏ ਹੋਏ ਸਿੱਖਾਂ ਨੂੰ ਵੰਡਦੇ ਸਨ, ਸਿੱਖ ਆਪਣੀ ਇੱਛਾ ਅਨੁਸਾਰ ਜੋ ਕੁਝ ਭੇਟਾ ਦੇ ਜਾਣ ਉਹ ਕਬੂਲ ਕਰ ਲੈਂਦੇ ਸਨ। ਇਕ ਦਿਨ ਲਾਂਬਿਓਂ ਹੋਰਨਾਂ ਬ੍ਰਾਹਮਣਾਂ ਨੇ ਆ ਕੇ ਕਿਹਾ-ਤੁਸੀਂ ਏਥੇ ਗੁਰ ਚਰਨਾਂ ਵਿਚ ਕਿਉਂ ਬੱਝੇ ਬੈਠੇ ਹੋ, ਅਜ਼ਾਦੀ ਵਿਚ ਫਿਰ ਕੇ ਤੀਰਥ ਯਾਤਰਾ ਕਰਕੇ ਮੌਜਾਂ ਮਾਣੋ। ਉਨ੍ਹਾਂ ਤੋਂ ਇਹ ਗੱਲ ਸੁਣ ਕੇ ਪਾਸ ਦੇ ਰਹਿਣ ਵਾਲੇ ਬ੍ਰਾਹਮਣਾਂ ਨੇ ਗੁਰੂ ਜੀ ਨੂੰ ਆ ਕੇ ਦੱਸਿਆ ਕਿ ਸਾਨੂੰ ਬਾਹਰੋਂ ਆਏ ਹੋਏ ਬ੍ਰਾਹਮਣਾਂ ਨੇ ਕਿਹਾ ਹੈ ਤੁਸੀਂ ਤੀਰਥ ਯਾਤਰਾ ਕਰੋ ਆਪ ਜੀ ਦਾ ਕੀ ਹੁਕਮ ਹੈ, ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ:-ਤੀਰਥਿ ਅਠਸਠਿ ਮਜਨੁ ਨਾਈ॥

ਜੋ ਪੁਰਸ਼ ਨਾਮ ਜਪਦਾ ਹੈ ਉਸ ਦੇ ਚਰਨਾਂ ਵਿਚ ਅਠਾਠ ਤੀਰਥ ਆਪ ਆ ਕੇ ਮਜਨੁ=ਇਸ਼ਨਾਨ ਕਰਦੇ ਹਨ। ਤੁਸੀਂ ਤਾਂ ਨਾਮ ਜਪਦੇ ਹੋ ਤੁਹਾਨੂੰ ਬਾਹਰ ਭਟਕਣ ਦੀ ਕੋਈ ਲੋੜ ਨਹੀਂ ਹੈ।

## ਮਲਾਰ ਮਹਲਾ ੪ ॥

## ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥

ਗੰਗਾ, ਜਮਨਾ, ਗੋਦਾਵਰੀ ਤੇ ਸੁਰਸਤੀ ਆਦਿਕ ਜੋ ਭੀ ਤੀਰਥ ਹਨ, ਉਹ ਸੰਤਾਂ ਦੀ ਧੂੜੀ ਲੈਣ ਵਾਸਤੇ ਉਦਮ ਕਰਦੇ ਹਨ ਅਤੇ ਇੰਞ ਕਹਿੰਦੇ ਹਨ :-

## ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ
## ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ ੧ ॥

ਪਾਪਾਂ ਰੂਪੀ ਮੈਲ ਨਾਲ ਭਰੇ ਹੋਏ ਜੀਵ ਸਾਡੇ ਵਿਚ ਆ ਕੇ ਪੈਂਦੇ ਹਨ, ਭਾਵ- ਸਾਡੇ ਵਿਚ ਇਸ਼ਨਾਨ ਕਰਕੇ ਆਪਣੀ ਮੈਲ ਸਾਨੂੰ ਦੇ ਜਾਂਦੇ ਹਨ ਅਤੇ ਸਾਡੀ ਮੈਲ ਸੰਤਾਂ ਦੀ ਚਰਨ ਧੂੜੀ ਨਾਸ ਕਰਦੀ ਹੈ॥ ੧ ॥

## ਤੀਰਥਿ ਅਠਸਠਿ ਮਜਨੁ ਨਾਈ॥

ਅਠਾਠ ਤੀਰਥਾਂ ਦੇ ਮਜਨੁ=ਇਸ਼ਨਾਨ ਦੀ ਨਾਈ=ਵਡਿਆਈ ਸੰਤ ਚਰਨ ਧੂੜੀ ਵਿਚ ਹੈ ਯਾਂ ਜੋ ਪੁਰਸ਼ ਨਾਈ=ਨਾਮ ਜਪਦਾ ਹੈ, ਉਸ ਦੇ ਚਰਨਾਂ ਵਿਚ ਅਠਾਠ ਤੀਰਥ ਇਸ਼ਨਾਨ ਕਰਦੇ ਹਨ।

ਅਥਵਾ:-ਜੋ ਨਾਮ ਜਪਦਾ ਹੈ ਉਸ ਨੂੰ ਘਰ ਬੈਠਿਆਂ ਅਠਾਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ।

## ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ॥ ੧ ॥ ਰਹਾਉ ॥

ਸਤਸੰਗਤ ਦੇ ਚਰਨਾਂ ਦੀ ਧੂੜ ਉੱਡ ਕੇ ਜਿਸ ਦੇ ਨੇਤ੍ਰਾਂ ਵਿਚ ਪਈ ਹੈ, ਉਸ ਨੇ ਦੁਰਮਤਤਾ ਰੂਪੀ ਸਾਰੀ ਮੈਲ ਅੱਖਾਂ ਚੋਂ ਗੁਆ ਦਿੱਤੀ ਹੈ ॥ ੧ ॥ ਰਹਾਉ॥

## ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ॥

ਰਾਜੇ ਦਲੀਪ ਦੇ ਪੁਤ੍ਰ ਭਗੀਰਥ ਨੇ ਹਿਮਾਲਯ ਦੇ ਗੋ ਕਰਣ ਅਸਥਾਨ 'ਪਰ ਘੋਰ ਤਪ ਕਰਨ ਨਾਲ ਬ੍ਰਹਮਾ ਨੂੰ ਪ੍ਰਸੰਨ ਕਰਕੇ, (ਕਪਿਲ ਰਿਖੀ ਦੇ ਕ੍ਰੋਧ ਅਗਨੀ ਨਾਲ ਭਸਮ ਹੋਇ ਹੋਇ ਰਾਜੇ ਸਗਰ ਦੇ ੬੦ ਹਜ਼ਾਰ ਪੁਤ੍ਰਾਂ ਦੀ ਗਤੀ ਕਰਨ ਲਈ ਜਾਹਰ ਨਵੀ=ਗੰਗਾ ਆਣੀ=ਲਿਆਉਣਾ ਕੀਤੀ ਹੈ ਬ੍ਰਹਮਾ ਨੇ ਗੰਗਾ ਦਾ ਵਾਇਦਾ ਕਰਕੇ ਇਕ ਗੱਲ ਆਖੀ ਕਿ ਅਕਾਸ਼ ਤੋਂ ਆਈ ਗੰਗਾ ਨੂੰ ਸ਼ਿਵਾਂ ਤੋਂ ਬਿਨਾਂ ਕੋਈ ਨਹੀਂ ਝੱਲ ਸਕਦਾ ਤੂੰ ਪਹਿਲੇ ਸ਼ਿਵ ਜੀ ਨੂੰ ਪ੍ਰਸੰਨ ਕਰ ਇਹ ਗੱਲ ਸੁਣ ਕੇ ਭਗੀਰਥ ਨੇ ਸ਼ਿਵ ਜੀ ਦਾ ਤਪ ਕੀਤਾ ਸ਼ਿਵ ਜੀ ਨੂੰ ਪ੍ਰਸੰਨ ਕਰਕੇ ਉਸ ਤੋਂ ਮਨਵਾਇਆ ਬ੍ਰਹਮਾ ਨੇ ਗੰਗਾ ਨੂੰ ਭੇਜਣਾ ਹੈ ਪਰ ਝੱਲਣਾ ਤੁਸਾਂ ਨੇ ਹੈ, ਸ਼ਿਵਾਂ ਨੇ ਕਿਹਾ- ਫਿਕਰ ਨਾ ਕਰ ਮੈਂ ਝੱਲਾਂਗਾ, ਬ੍ਰਹਮਾ ਨੂੰ ਕਹੋ ਗੰਗਾ ਨੂੰ ਭੇਜ ਦੇ। ਭਗੀਰਥ ਨੇ ਫੇਰ ਬ੍ਰਹਮਾ ਨੂੰ ਜਾ ਕੇ ਕਿਹਾ, ਬ੍ਰਹਮਾ ਨੇ ਭਗੀਰਥ ਦੀ ਬੇਨਤੀ ਪ੍ਰਵਾਨ ਕਰਕੇ ਜਦ ਗੰਗਾ ਨੂੰ ਭੇਜਿਆ ਤਾਂ ਸ਼ਿਵਾਂ ਨੇ ਆਪਣੇ ਜੜ੍ਹਾਵਾਂ ਦਾ ਜੂੜਾ ਅਜੇਹਾ ਫਲਾਇਆ ਕਿ ਗੰਗਾ ਨੂੰ ਇਕ ਹਜ਼ਾਰ ਬਰਸ ਬਾਹਰ ਨਿਕਲਣ ਦਾ ਰਾਹ ਹੀ ਨਾ ਲੱਭਿਆ, ਅੰਤ ਨੂੰ ਭਗੀਰਥ ਦੀ ਪ੍ਰਾਰਥਨਾ ਮੰਨ ਕੇ ਸ਼ਿਵਾਂ ਨੇ ਇਕ ਜੜ੍ਹਾਂਵ ਉਚੀ ਕਰਕੇ ਗੰਗਾ ਕੱਢੀ, ਜਿਸ ਦੇ ਸਤ ਪ੍ਰਵਾਹ ਹੋ ਕੇ ਵਗ ਪਏ,

*ਹ੍ਰਾਇਨੀ, ਪਾਵਿਨੀ ਅਤੇ ਨਲਿਨੀ ਇਹ ਤਿੰਨ ਪਰਵਾਹ ਪੂਰਬ ਵੱਲ ਚਲੇ।*
*ਵੰਕੁ, ਸੀਤਾ ਅਤੇ ਸਿੰਧ ਨਾਮਕ ਤਿੰਨ ਪਰਵਾਹ ਪੱਛਮ ਵੱਲ ਚਲੇ।*

ਇਕ ਪਰਵਾਹ ਭਗੀਰਥ ਦੇ ਰਥ ਪਿਛੇ ਤੁਰਿਆ ਜਿਥੋਂ ਦੀ ਭਗੀਰਥ ਦਾ ਰਥ ਗਿਆ। ਪਿਛੇ ਪਿਛੇ ਹੀ ਗੰਗਾ ਦਾ ਪਰਵਾਹ ਵਹਿਣ ਲੱਗ ਪਿਆ। ਇਸੇ ਪਰਵਾਹ ਦਾ ਨਾਮ ਭਗੀਰਥੀ ਗੰਗਾ ਹੈ।

ਅਤੇ ਕੇਦਾਰ ਨਾਥ ਤੀਰਥ ਨੂੰ ਸ਼ਿਵ ਜੀ ਨੇ ਥਾਪਿਆ ਹੈ।*

*ਅਥਵਾ:*-ਮਹ ਸਾਈ=ਸੰਡੇ ਦੇ ਮਾਲਕ ਸ਼ਿਵਾਂ ਨੇ ਕੇਦਾਰ ਨਾਥ ਨੂੰ ਥਾਪਿਆ ਹੈ, ਅਤੇ-

## ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ॥ ੨ ॥

ਕਾਂਸ਼ੀ ਪੁਰੀ ਨੂੰ ਬਣਾਇਆ ਹੈ, ਕ੍ਰਿਸ਼ਨ ਜੀ ਨੇ ਜਿਸ ਬਿੰਦ੍ਰਾਬਨ ਤੇ ਗੋਕਲ ਵਿਚ ਗਊਆਂ ਚਰਾਈਆਂ ਹਨ, ਇਤਆਦਿਕ ਸਾਰਿਆਂ ਤੀਰਥਾਂ ਨੇ ਹਰੀ ਦੇ ਸੇਵਕ ਜਨਾਂ ਨਾਲ ਮਿਲ ਕੇ, ਭਾਵ- ਉਹਨਾਂ ਦੇ ਚਰਨਾਂ ਦੀ ਧੂੜ

---

**ਜੋ ਗੜਵਾਲਾ ਰਿਆਸਤ ਯੂ. ਪੀ. ਵਿਚ ਰੁਦ੍ਰ ਹਿਮਾਲੇ ਦੀ ਬਰਫਾਨੀ ਧਾਰਾ ਵਿਚ ਮਹਾਂ ਪੰਥ ਦੀ ਚੋਟੀ ਤਲੇ ਇਕ ਟਿੱਲੇ ਉਤੇ ਹੈ, ਇਸ ਦੀ ਬਲੰਦੀ ੧੧੭੫੩ ਫੁਟ ਹੈ ਏਥੇ ਸਦਾ ਸ਼ਿਵ ਦਾ ਮੰਦਰ ਹੈ ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਂ ਦੇਵ ਹੈ, ਦੱਸਿਆ ਜਾਂਦਾ ਹੈ ਕਿ ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵਜੀ ਇਸ ਥਾਂ ਝੋਟਾ ਬਣ ਕੇ ਆਏ ਹਨ। ਅਰਜਨ ਤੋਂ ਹਾਰ ਖਾ ਕੇ ਸ਼ਿਵਜੀ ਨੇ ਝੋਟੇ ਦੀ ਸ਼ਕਲ ਵਿਚ ਇਥੇ ਆ ਕੇ ਪਨਾਹ ਲਈ ਹੈ, ਧੜ ਪਹਾੜ ਵਿਚ ਧਸ ਗਿਆ ਕੇਵਲ ਪਿਠ ਬਾਹਰ ਦਿਖਾਈ ਦੇਂਦੀ ਰਹੀ ਹੈ, ਲੋਕ ਓਸੇ ਦੀ ਪੂਜਾ ਕਰਦੇ ਹਨ। ਕਈਆਂ ਤੋਂ ਇਹ ਭੀ ਸੁਣਿਆਂ ਹੈ ਭਸਮਾਂਗਦ ਦੈਂਤ ਤੋਂ ਡਰਦੇ ਹੋਈ ਸ਼ਿਵਜੀ ਸੰਡਾ ਬਣਕੇ ਕੇਦਾਰ ਨਾਥ ਮੇਂ ਨਿਕਲੇ ਹਨ। ਰਹੋ ਵਿਚਾਰ,*

ਲੈ ਕੇ ਸੋਭਾ ਪਾਈ ਹੈ॥ ੨॥

**ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥**

ਜਿਤਨੇ ਭੀ ਦੇਵੀ ਦੇਵਤਿਆਂ ਨੇ ਤੀਰਥ ਥਾਪੇ=ਬਣਾਏ ਹਨ, ਉਹ ਸਾਰੇ ਹੀ ਸੰਤਾਂ ਦੀ ਚਰਨ ਧੂੜੀ ਲੈਣ ਵਾਸਤੇ ਲੋਚਹਿ=ਲੋਚਾ (ਇੱਛਾ) ਕਰਦੇ ਹਨ ਅਤੇ ਇਸ ਤਰ੍ਹਾਂ ਕਹਿੰਦੇ ਹਨ-

**ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ॥ ੩॥**

ਜੇ ਕੋਈ ਗੁਰ=ਵੱਡਾ ਸਾਧੂ=ਸਰੇਸ਼ਟ ਹਰੀ ਦਾ ਸੰਤ ਮਿਲ ਜਾਵੇ, ਤਾਂ ਉਸ ਦੀ ਚਰਨ ਧੂੜੀ ਲੈ ਕੇ ਮੈਂ ਆਪਣੇ ਮੂੰਹ 'ਪਰ ਲਾਵਣਾ ਕਰਾਂ॥ ੩॥

**ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ**
**ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥**

ਮੇਰੇ ਸੁਆਮੀ ਦੀ ਰੱਚੀ ਹੋਈ ਜਿੰਨੀ ਕੁ ਸ੍ਰਿਸ਼ਟੀ ਤੁਹਾਡੀ ਦ੍ਰਿਸ਼ਟੀ ਵਿਚ ਆਉਂਦੀ ਹੈ, ਉਤਨੀ ਸਾਰੀ ਸ੍ਰਿਸ਼ਟੀ ਸੰਤਾਂ ਦੀ ਚਰਨ ਧੂੜ ਤਾਂਹੀਂ ਲੋਚੈ=ਚਾਹੁੰਦੀ ਹੈ।

**ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ**
**ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ- ਜਿਸ ਦੇ ਲਿਲਾਟਿ=ਮੱਥੇ 'ਪਰ ਸਰੇਸ਼ਟ ਲੇਖ ਲਿਖਿਆ ਹੁੰਦਾ ਹੈ। ਉਸ ਨੂੰ ਸੰਤਾਂ ਦੀ ਚਰਨ ਧੂੜੀ ਦੇ ਕੇ ਹਰੀ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ॥ ੪॥ ੨॥

**ਮਲਾਰ ਮਹਲਾ ੪ ॥**

**ਤਿਸੁ ਜਨ ਕਉ ਹਰਿ ਮੀਠ ਲਗਾਨਾ ਜਿਸੁ ਹਰਿ ਹਰਿ ਕ੍ਰਿਪਾ ਕਰੈ॥**

ਜਿਸ ਉਤੇ ਹਰੀ ਹਰ ਤਰ੍ਹਾਂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਪੁਰਸ਼ ਨੂੰ ਹਰਿ ਹਰਿ ਨਾਮ ਮਿੱਠਾ ਲੱਗਦਾ ਹੈ।

**ਤਿਸ ਕੀ ਭੂਖ ਦੂਖ ਸਭਿ ਉਤਰੈ ਜੋ ਹਰਿ ਗੁਣ ਹਰਿ ਉਚਰੈ॥ ੧॥**

ਜੋ ਹਰ ਤਰ੍ਹਾਂ ਹਰਿ ਹਰਿ ਦੇ ਗੁਣਾਂ ਨੂੰ ਉਚਾਰਦਾ ਹੈ, ਉਸ ਦੀ ਪਦਾਰਥਾਂ ਦੀ ਭੁਖ ਤੇ ਸਰੀਰ ਦੇ ਸਾਰੇ ਦੁੱਖ ਉਤਰ ਜਾਂਦੇ, ਭਾਵ ਨਵਿਰਤ ਹੋ ਜਾਂਦੇ ਹਨ॥ ੧॥

**ਜਪਿ ਮਨ ਹਰਿ ਹਰਿ ਹਰਿ ਨਿਸਤਰੈ॥**

ਹੇ ਪਿਆਰੇ ਭਾਈ ! ਮਨ, ਬਾਣੀ, ਸਰੀਰ ਦੁਆਰਾ ਹਰਿ ਹਰਿ ਨਾਮ ਨੂੰ ਜਪਦਿਆਂ ਹੀ ਸੰਸਾਰ ਸਮੁੰਦਰ ਤੋਂ ਨਿਸਤਰੈ=ਤਰਨਾ ਹੁੰਦਾ ਹੈ।

**ਗੁਰ ਕੇ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ॥੧॥ਰਹਾਉ॥**

ਜਿਹੜਾ ਪੁਰਸ਼ ਗੁਰਾਂ ਦੇ ਬਚਨਾਂ ਨੂੰ ਕਰਨ=ਕੰਨੀ ਸੁਣ ਕੇ ਹਰੀ ਨਾਮ ਨੂੰ ਧਿਆਉਂਦਾ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਂਦਾ ਹੈ॥ ੧॥ ਰਹਾਉ॥

**ਤਿਸੁ ਜਨ ਕੇ ਹਮ ਹਾਟਿ ਬਿਹਾਝੇ ਜਿਸੁ ਹਰਿ ਹਰਿ ਕ੍ਰਿਪਾ ਕਰੈ॥**

ਜਿਸ ਉਤੇ ਹਰਿ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਸ ਪੁਰਸ਼ ਦੇ ਹੱਟ ਦੇ ਅਸੀਂ ਬਿਹਾਝੇ=ਖਰੀਦੇ ਹੋਏ, ਭਾਵ ਮੁੱਲ ਲੀਤੇ ਹੋਏ ਦਾਸ ਹਾਂ।

**ਹਰਿ ਜਨ ਕਉ ਮਿਲਿਆਂ ਸੁਖੁ ਪਾਈਐ ਸਭ ਦੁਰਮਤਿ ਮੈਲੁ ਹਰੈ॥੨॥**

ਹਰੀ ਦੇ ਸੰਤ ਜਨਾਂ ਨੂੰ ਮਿਲਦਿਆਂ ਹੀ ਸੁਖ ਪ੍ਰਾਪਤ ਹੁੰਦਾ ਹੈ, ਹਰੀ ਦੇ ਸੰਤ ਜਨ ਸਾਰੀ ਦੁਰਮਤਿ=ਖੋਟੀ ਮਤ ਰੂਪੀ ਮੈਲ ਨੂੰ ਹਰੈ=ਦੂਰ ਕਰ ਦੇਂਦੇ ਹਨ॥ ੨॥

**ਹਰਿ ਜਨ ਕਉ ਹਰਿ ਭੂਖ ਲਗਾਨੀ ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ॥**

ਹਰੀ ਦੇ ਸੰਤ ਜਨਾਂ ਨੂੰ ਹਰੀ ਨਾਮ ਦੀ ਭੁਖ ਲੱਗੀ ਰਹਿੰਦੀ ਹੈ, ਜਾਂ ਉਹ ਹਰੀ ਗੁਣਾਂ ਨੂੰ ਬਿਚਾਰਨ ਤਾਂ ਹੀ ਉਹ ਸੰਤ ਜਨ ਤ੍ਰਿਪਤ ਹੁੰਦੇ ਹਨ।

**ਹਰਿ ਕਾ ਜਨੁ ਹਰਿ ਜਲ ਕਾ ਮੀਨਾ ਹਰਿ ਬਿਸਰਤ ਫੂਟਿ ਮਰੈ॥੩॥**

ਹਰੀ ਦਾ ਸੇਵਕ ਜਨ ਹਰੀ ਨਾਮ ਜਲ ਦਾ ਮੀਨਾ=ਮੱਛ ਹੈ, ਹਰੀ ਦੇ ਬਿਸਰਤ=ਭੁਲਦਿਆਂ ਹੀ ਉਹ ਫੂਟਿ=ਦੁੱਖੀ ਹੋ ਕੇ ਮਰਦਾ ਹੈ॥ ੩॥

**ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ ਕੈ ਜਾਨੈ ਜਿਸੁ ਮਨਿ ਧਰੈ॥**

ਜਿਸ ਹਰੀ ਨੇ ਏਹ ਪ੍ਰੀਤੀ ਲਗਾਈ ਹੈ, ਉਹ ਹਰੀ ਹੀ ਇਸ ਦੇ ਅਨੰਦ ਨੂੰ ਜਾਣਦਾ ਹੈ, ਕੈ=ਜਾਂ ਉਹ ਪੁਰਸ਼ ਜਾਣਦਾ ਹੈ ਜਿਸ ਨੇ ਪ੍ਰੀਤੀ ਨੂੰ ਆਪਣੇ ਮਨ ਵਿਚ ਧਾਰਿਆ ਹੈ।

**ਜਨੁ ਨਾਨਕੁ ਹਰਿ ਦੇਖਿ ਸੁਖੁ ਪਾਵੈ ਸਭ ਤਨ ਕੀ ਭੂਖ ਟਰੈ॥੪॥੩॥**

ਗੁਰੂ ਜੀ ਕਥਨ ਕਰਦੇ ਹਨ—ਦਾਸ ਹਰੀ ਦਾ ਦਰਸ਼ਨ ਦੇਖ ਕੇ ਸੁਖ ਪਾਂਦਾ ਹੈ, ਕਿਉਂਕਿ ਦਰਸ਼ਨ ਕਰਦਿਆਂ ਹੀ ਸਰੀਰ ਦੀ ਸਾਰੀ ਭੁਖ ਮਿਟ ਜਾਂਦੀ ਹੈ॥ ੪॥ ੩॥

**ਮਲਾਰ ਮਹਲਾ ੪ ॥**

**ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ ਸਿਰਿ ਕਾਰ ਲਿਖਾਵੈ॥**

ਪ੍ਰਭੂ ਨੇ ਜਿੰਨੇ ਕੁ ਸੂਖਮ ਅਸਥੂਲ ਜੀਆ ਜੰਤ ਕੀਤੇ ਹਨ, ਉਹ ਸਾਰੇ ਦੇ ਸਾਰੇ ਸਿਰ ਉਤੇ ਹੁਕਮ ਰੂਪੀ ਕਾਰ ਲਿਖਾ ਕੇ ਆਏ ਹਨ।

**ਹਰਿ ਜਨ ਕਉ ਹਰਿ ਦੀਨ੍ਹ ਵਡਾਈ ਹਰਿ ਜਨੁ ਹਰਿ ਕਾਰੈ ਲਾਵੈ॥੧॥**

ਹਰੀ ਦੇ ਜੋ ਸੰਤ ਜਨ ਹਨ ਉਹਨਾਂ ਨੂੰ ਹਰੀ ਨੇ ਵਡਿਆਈ ਦਿੱਤੀ ਹੈ, ਉਹ ਹਰੀ ਦੇ ਸੰਤ ਜਨ ਐਸੇ ਹਨ, ਜੋ ਸਾਰਿਆਂ ਨੂੰ ਹਰੀ ਨਾਮ ਜਪਣ ਦੀ ਕਾਰ ਵਿਚ ਲਗਾਉਂਦੇ ਹਨ ॥ ੧॥

**ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ॥**

ਸਤਿਗੁਰ ਦੇਵ ਜੀ ਹਰਿ ਹਰਿ ਨਾਮ ਨੂੰ ਦ੍ਰਿੜ ਕਰਵਾਉਂਦੇ ਹਨ।

[ਪੰਨਾ ੧੨੬੪]

**ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ**
**ਹਰਿ ਭਉਜਲੁ ਜਗਤੁ ਤਰਾਵੈ॥ ੧॥ ਰਹਾਉ॥**

ਹੇ ਮੇਰੇ ਭਾਈਓ ! ਗੁਰੂ ਦੇ ਸਿੱਖ ਹੋ ਕੇ ਹਰੀ ਨਾਮ ਨੂੰ ਜਪੋ, ਕਿਉਂਕਿ ਹਰੀ ਨਾਮ ਹੀ ਸੰਸਾਰ ਸਮੁੰਦਰ ਤੋਂ ਪਾਰ ਤਰਾਉਂਦਾ ਹੈ॥ ੧॥ ਰਹਾਉ॥

**ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ॥**

ਜੇਹੜਾ ਪੁਰਸ਼ ਗੁਰੂ ਨੂੰ ਪੂਜਦਾ ਅਤੇ ਸੇਂਵਦਾ ਹੈ, ਉਹ ਪੁਰਸ਼ ਮੇਰੇ ਹਰੀ ਪ੍ਰਭੂ ਨੂੰ ਭਾਉਂਦਾ ਹੈ।

**ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ॥ ੨॥**

ਸਤਿਗੁਰਾਂ ਦੀ ਪੂਜਾ ਕਰਕੇ ਹਰੀ ਦੀ ਸੇਵਾ ਕਰੋ, ਤਾਂ ਹਰੀ ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਕੇ ਸੰਸਾਰ ਤੋਂ ਤਾਰ ਲਵੇਗਾ॥ ੨॥

**ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥**

ਅਗਿਆਨ ਕਰਕੇ ਅੰਨ੍ਹੇ ਜੀਵ ਭਰਮ ਕਰਕੇ ਵਾਹਿਗੁਰੂ ਤੋਂ ਭੁਲੇ ਫਿਰਦੇ ਹਨ ਅਤੇ ਭ੍ਰਮ ਭ੍ਰਮ ਕਰਕੇ ਠਾਕੁਰ ਪੂਜਾ ਲਈ ਫੁਲ ਤੋੜਦੇ ਤੇ ਤੁੜਾਂਦੇ ਹਨ।

**ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥ ੩॥**

ਨਿਰਜੀਉ=ਪੱਥਰਾਂ ਨੂੰ ਪੂਜਦੇ ਹਨ, ਮੜੀਆਂ ਨੂੰ ਸੇਂਵਦੇ ਹਨ, ਇਸ ਤਰ੍ਹਾਂ ਦੇ ਕਰਤੱਬ ਨੂੰ ਕਰਕੇ ਆਪਣੀ ਸਾਰੀ ਕੀਤੀ ਕਮਾਈ ਨੂੰ ਵਿਅਰਥ ਗਵਾਂਦੇ ਹਨ॥ ੩॥

**ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥**

ਜੋ ਬ੍ਰਹਮ ਨੂੰ ਬਿੰਦੇ=ਜਾਣਦਾ ਹੈ, ਭਾਵ ਬ੍ਰਹਮ ਨੇਸਟੀ ਹੈ ਅਤੇ ਸਿੱਖ ਦੇ ਸੰਸਿਆਂ ਦੀ ਨਵਿਰਤੀ ਕਰਨ ਲਈ ਹਰਿ ਹਰਿ ਦੀ ਕਥਾ ਸੁਣਾਂਦਾ ਹੈ, ਓਹੀ ਅਸਲ ਸਤਿਗੁਰੂ ਕਹੀਂਦਾ ਹੈ।

**ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ**
**ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥ ੪॥**

ਉਸ ਗੁਰੂ ਨੂੰ ਸਤਿ=ਨਿਸਚੇ ਨਾਲ ਬਹੁ ਬਿਧਿ=ਬਹੁਤ ਤਰ੍ਹਾਂ ਦੇ ਸੂਤੀ ਪਾਟ=ਕਪੜੇ ਅਤੇ ਪਟੰਬਰ=ਰੇਸ਼ਮੀ ਛਾਦਨ=ਬਸਤ੍ਰ ਭੇਟਾ ਕਰੋ ਤੇ ਹੋਰ ਬਹੁਤ ਤਰ੍ਹਾਂ ਦੀਆਂ ਸਮਗਰੀਆਂ ਸ਼ਰਧਾ ਨਾਲ ਉਹਨਾਂ ਦੇ ਮੂੰਹ ਵਿਚ ਸੰਚਹੁ=ਪਾਵੋ, ਉਸ ਤੋਂ ਜੋ ਪੁੰਨ ਪੈਦਾ ਹੋਵੇਗਾ, ਉਸ ਪੁੰਨ ਦੀ ਫਿਰ ਕਦੇ ਭੀ ਤੋਟ ਨਹੀਂ ਆਵੇਗੀ॥ ੪॥

**ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥**

ਉਹ ਸਤਿਗੁਰ ਦੇਵ ਜੀ ਪ੍ਰਤੱਖ ਹਰੀ ਦੀ ਮੂਰਤੀ ਹਨ, ਅਰਥਾਤ- ਹਰੀ ਦਾ ਸਰੂਪ ਹਨ ਜੋ ਅੰਮ੍ਰਿਤ ਰੂਪ ਮਿੱਠੇ ਬਚਨਾਂ ਨੂੰ ਸੁਣਾਂਵਦਾ ਹੈ।

**ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ॥ ੫ ॥ ੪ ॥**

ਗੁਰੂ ਜੀ ਕਥਨ ਕਰਦੇ ਹਨ-ਉਸ ਪੁਰਸ਼ ਦੇ ਸਭ ਤੋਂ ਚੰਗੇ ਭਾਗ ਹਨ, ਜੋ ਹਰੀ ਸਰੂਪ ਗੁਰ ਚਰਨਾਂ ਵਿਚ ਚਿੱਤ ਬਿਰਤੀ ਨੂੰ ਲਗਾਉਂਦਾ ਹੈ॥ ੫॥ ੪॥

## ਮਲਾਰ ਮਹਲਾ ੪ ॥

**ਜਿਨ੍ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ ਤੇ ਸੰਤ ਭਲੇ ਭਲ ਭਾਂਤਿ॥**

ਜਿਨ੍ਹਾਂ ਦੇ ਹਿਰਦੇ ਵਿਚ ਮੇਰਾ ਸਤਿਗੁਰ ਵਸਿਆ ਹੈ ਜਾਂ ਸਤਿ=ਤ੍ਰੈ ਕਾਲ ਅਬਾਧ ਗੁਰੂ=ਚੇਤਨ ਪਰਮਾਤਮਾ ਵਸਿਆ ਹੈ, ਭਲੀ ਪ੍ਰਕਾਰ ਉਹ ਸੰਤ ਸਭ ਤੋਂ ਭਲੇ=ਚੰਗੇ ਹਨ। ਵਾ:-ਉਹ ਸੰਤ ਸਭ ਤੋਂ ਚੰਗੇ ਹਨ ਤੇ ਭਲੀ ਪ੍ਰਕਾਰ ਉਹਨਾਂ ਨੂੰ ਭਾਂਤਿ=ਪ੍ਰਕਾਸ਼ ਭਾਵ ਗਿਆਨ ਹੋਇਆ ਹੈ।

**ਤਿਨ੍ ਦੇਖੇ ਮੇਰਾ ਮਨੁ ਬਿਗਸੈ ਹਉ ਤਿਨ ਕੈ ਸਦ ਬਲਿ ਜਾਂਤ॥ ੧ ॥**

ਉਹਨਾਂ ਦਾ ਦਰਸ਼ਨ ਕਰਕੇ ਮੇਰਾ ਮਨ ਖਿੜਦਾ ਹੈ, ਇਸ ਲਈ ਮੈਂ ਉਹਨਾਂ ਤੋਂ ਸਦੀਵ ਕਾਲ ਬਲਿਹਾਰ ਜਾਂਦਾ ਹਾਂ॥ ੧॥

**ਗਿਆਨੀ ਹਰਿ ਬੋਲਹੁ ਦਿਨੁ ਰਾਤਿ॥**

ਉਸ ਗਿਆਨੀ ਨਾਲ ਮਿਲ ਕੇ ਦਿਨ ਰਾਤ ਹਰੀ ਨਾਮ ਬੋਲਣਾ ਕਰੋ। ਕਿਉਂਕਿ-

**ਤਿਨ੍ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ ॥ ੧ ॥ ਰਹਾਉ ॥**

ਉਸ ਦੀ ਸਾਰੀ ਤ੍ਰਿਸ਼ਨਾ ਰੂਪ ਭੁਖ ਉਤਰ ਗਈ ਹੈ, ਜੋ ਗੁਰ ਸਿੱਖਿਆ ਲੈ ਕੇ ਰਾਮ ਨਾਮ ਰੂਪੀ ਰਸ ਨੂੰ ਖਾਂਦਾ ਹੈ॥ ੧॥ ਰਹਾਉ॥

**ਹਰਿ ਕੇ ਦਾਸ ਸਾਧ ਸਖਾ ਜਨ ਜਿਨ ਮਿਲਿਆ ਲਹਿ ਜਾਇ ਭਰਾਂਤਿ॥**

ਜੋ ਹਰੀ ਦੇ ਦਾਸ ਸਾਧੂ ਹਨ ਉਹ ਮੈਂ ਜਨ ਦੇ ਸਖਾ=ਮਿੱਤ੍ਰ ਹਨ, ਜਿਨ੍ਹਾਂ ਦੇ ਮਿਲਿਆਂ ਹੀ ਭ੍ਰਾਂਤੀ ਲਹਿ ਜਾਂਦੀ ਹੈ।

**ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ**
**ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ॥ ੨ ॥**

ਜਿਵੇ ਹੰਸ ਦੁੱਧ ਪਾਣੀ ਨੂੰ ਵਖੋ ਵਖਰਾ ਚੁਣ ਕੱਢਦਾ ਹੈ, ਤਿਵੇਂ ਸੰਤ ਦੇਹੀ=ਸਰੀਰ ਵਿਚੋਂ ਹਉਮੈ ਅਤੇ ਤਾਤਿ=ਤੱਤ ਵਸਤੂ, ਭਾਵ ਆਤਮ ਵਸਤੂ ਨੂੰ ਚੁਣ ਕੇ ਵਖੋ ਵਖਰਾ ਕੱਢ ਦੇਂਦਾ ਹੈ॥ ੨॥

**ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ॥**

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦੀ ਪ੍ਰੀਤੀ ਨਹੀਂ ਹੈ, ਉਹ ਕਪਟੀ ਪੁਰਸ਼ ਨਿਤਾਪ੍ਰਤੀ ਕਪਟ ਨੂੰ ਹੀ ਕਮਾਉਂਦੇ ਹਨ।

**ਤਿਨ ਕਉ ਕਿਆ ਕੋਈ ਦੇਇ ਖਵਾਲੈ**
**ਓਇ ਆਪਿ ਬੀਜਿ ਆਪੇ ਹੀ ਖਾਂਤਿ॥ ੩ ॥**

ਉਨ੍ਹਾਂ ਨੂੰ ਕੀ ਕੋਈ ਦੇਂਦਾ ਤੇ ਖੁਆਉਂਦਾ ਹੈ, ਉਹ ਆਪਣੇ ਪਾਪ ਰੂਪ ਬੀਜ ਨੂੰ ਬੀਜ ਕੇ, ਪੁਨਾ ਆਪ ਹੀ ਉਸ ਦੇ ਫਲ ਨੂੰ ਖਾਂਦੇ ਹਨ। ਅਰਥਾਤ ਉਨ੍ਹਾਂ ਨੂੰ ਕਿਸੇ ਨੇ ਕੀ ਦੁੱਖ ਦੇਣਾ ਹੈ, ਉਹ ਆਪਣੇ ਪਾਪ ਰੂਪ ਕਰਮਾਂ ਕਰਕੇ ਸਦਾ ਹੀ ਦੁੱਖੀ ਰਹਿੰਦੇ ਹਨ॥ ੩॥

**ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ॥**

ਜੋ ਹਰੀ ਦਾ ਚਿੰਨ੍ਹ ਹੈ ਓਹੀ ਹਰੀ ਦੇ ਸੰਤ ਜਨ ਦਾ ਹੈ, ਕਿਉਂਕਿ ਹਰੀ ਨੇ ਆਪਣੇ ਆਪ ਆਪਣੇ ਸੇਵਕ ਸੰਤ ਜਨ ਵਿਚ ਰੱਖਿਆ ਹੋਇਆ ਹੈ।

**ਧਨੁ ਧੰਨੁ ਗੁਰੂ ਨਾਨਕੁ ਸਮਦਰਸੀ**
**ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥ ੪॥ ੫॥**

ਸਮ ਦ੍ਰਿਸ਼ਟੀ ਸੁਭਾਅ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਧੰਨ ਧੰਨ ਹਨ, ਜਿਨ੍ਹਾਂ ਨੇ ਨਿੰਦਿਆ ਉਸਤਤੀ ਰੂਪ ਤਰੀ=ਨਦੀ ਤੋਂ ਆਪ ਤਰਨਾ ਕੀਤਾ ਹੈ ਤੇ ਹੋਰਨਾਂ ਨੂੰ ਤਰਾਂਤਿ=ਤਾਰਨਾ ਕੀਤਾ ਹੈ।

ਵਾ:-ਤਰਾਂਤਿ=ਸ਼ੀਘਰ ਹੀ ਤਰਨਾ ਕੀਤਾ ਹੈ॥ ੪॥ ੫॥

**ਮਲਾਰ ਮਹਲਾ ੪॥**

**ਅਗਮੁ ਅਗੋਚਰੁ ਨਾਮੁ ਹਰਿ ਊਤਮੁ ਹਰਿ ਕਿਰਪਾ ਤੇ ਜਪਿ ਲਇਆ॥**

ਜੋ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਹਰੀ ਹੈ, ਉਸ ਦਾ ਨਾਮ ਉੱਤਮ ਹੈ, ਹਰੀ ਦੀ ਕ੍ਰਿਪਾ ਕਰਕੇ ਮੈਂ ਨੇ ਉਸ ਨਾਮ ਨੂੰ ਜਪ ਲਿਆ ਹੈ।

**ਸਤਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ॥ ੧॥**

ਵੱਡਿਆਂ ਭਾਗਾਂ ਕਰਕੇ ਸੰਤਾਂ ਦੀ ਸਤਸੰਗਤ ਕਰਨੀ ਪਾਈ ਹੈ ਅਤੇ ਸੰਤਾਂ ਦਾ ਸੰਗ ਕਰਕੇ ਹੀ ਮੈਂ ਸੰਸਾਰ ਤੋਂ ਪਾਰ ਹੋਇਆ ਹਾਂ॥ ੧॥

**ਮੇਰੈ ਮਨਿ ਅਨਦਿਨੁ ਅਨਦੁ ਭਇਆ॥**

ਮੇਰੇ ਮਨ ਵਿਚ ਇਕ ਰਸ ਰਾਤ ਦਿਨ ਆਨੰਦ ਪ੍ਰਾਪਤ ਹੋਇਆ ਹੈ।

**ਗੁਰ ਪਰਸਾਦਿ ਨਾਮੁ ਹਰਿ ਜਪਿਆ**
**ਮੇਰੇ ਮਨ ਕਾ ਭ੍ਰਮੁ ਭਉ ਗਇਆ॥ ੧॥ ਰਹਾਉ॥**

ਗੁਰਾਂ ਦੀ ਕ੍ਰਿਪਾ ਨਾਲ ਮੈਂ ਹਰੀ ਨਾਮ ਨੂੰ ਜਪਿਆ ਹੈ ਅਤੇ ਮੇਰੇ ਮਨ ਦਾ ਭਰਮ ਤੇ ਭਉ=ਡਰ ਮਿਟ ਗਿਆ ਹੈ॥ ੧॥ ਰਹਾਉ॥

**ਜਿਨ ਹਰਿ ਗਾਇਆ ਜਿਨ ਹਰਿ ਜਪਿਆ**
**ਤਿਨ ਸੰਗਤਿ ਹਰਿ ਮੇਲਹੁ ਕਰਿ ਮਇਆ॥**

ਜਿਨ੍ਹਾਂ ਨੇ ਰਾਗ ਦੁਆਰਾ ਹਰੀ ਗੁਣਾਂ ਨੂੰ ਗਾਇਆ ਹੈ ਤੇ ਜਿਨ੍ਹਾਂ ਨੇ ਬਾਣੀ ਦੁਆਰਾ ਹਰੀ ਨਾਮ ਨੂੰ ਜਪਿਆ ਹੈ, ਹੇ ਹਰੀ ! ਮਾਇਆ=ਦਇਆ ਦ੍ਰਿਸ਼ਟੀ ਕਰਕੇ ਮੈਨੂੰ ਉਹਨਾਂ ਦੀ ਸੰਗਤ ਵਿਚ ਮੇਲਣਾ ਕਰੋ।

**ਤਿਨ ਕਾ ਦਰਸੁ ਦੇਖਿ ਸੁਖੁ ਪਾਇਆ ਦੁਖੁ ਹਉਮੈ ਰੋਗੁ ਗਇਆ॥ ੨॥**

ਉਹਨਾਂ ਦਾ ਦਰਸ਼ਨ ਦੇਖ ਕੇ ਮੇਰੇ ਮਨ ਨੇ ਸੁਖ ਪਾਇਆ ਹੈ ਅਤੇ ਦੁਖਦਾਈ ਹਉਮੈ ਰੂਪੀ ਰੋਗ ਭੀ ਦੂਰ ਹੋ ਗਿਆ ਹੈ॥ ੨॥

**ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ॥**

ਜੇਹੜੇ ਪੁਰਸ਼ ਰਾਤ ਦਿਨ ਹਿਰਦੇ ਵਿਚ ਹਰੀ ਨਾਮ ਨੂੰ ਧਿਆਉਂਦੇ ਹਨ, ਉਹਨਾਂ ਦਾ ਸਾਰਾ ਮਨੁੱਖਾ ਜਨਮ ਸਫਲ ਹੋਇਆ ਹੈ।

**ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ॥ ੩॥**

ਉਹ ਗੁਰਮੁਖ ਆਪ ਤਰੇ ਹਨ ਅਤੇ ਸਾਰੀ ਸ੍ਰਿਸ਼ਟੀ ਤਾਰੀ ਹੈ, ਉਹਨਾਂ ਦੀ ਕੁਲ ਦੇ ਸਾਰੇ ਜੀਵ ਭੀ ਪਾਰ ਉਤਰ ਗਏ ਹਨ॥ ੩॥

**ਤੁਧੁ ਆਪੇ ਆਪਿ ਉਪਾਇਆ ਸਭੁ ਜਗੁ ਤੁਧੁ ਆਪੇ ਵਸਿ ਕਰਿ ਲਇਆ॥**

ਹੇ ਹਰੀ ! ਤੁਸਾਂ ਨੇ ਆਪਣੇ ਆਪ ਤੋਂ ਸਾਰਾ ਜਗਤ ਪੈਦਾ ਕੀਤਾ ਹੈ ਅਤੇ ਤੁਸਾਂ ਨੇ ਆਪਣੇ ਵਸ ਵਿਚ ਹੀ ਸਾਰਿਆਂ ਨੂੰ ਕਰ ਲਿਆ ਹੈ।

[ਪੰਨਾ ੧੨੬੫]

**ਜਨ ਨਾਨਕ ਕਉ ਪ੍ਰਭਿ ਕਿਰਪਾ ਧਾਰੀ**
**ਬਿਖੁ ਡੁਬਦਾ ਕਾਢਿ ਲਇਆ॥ ੪॥ ੬॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਸੇਵਕ ਜਨ ਉਤੇ ਤੁਸਾਂ ਨੇ ਕਿਰਪਾ ਦ੍ਰਿਸ਼ਟੀ ਧਾਰਨਾ ਕੀਤੀ ਹੈ, ਮੈਂ ਜ਼ਹਿਰ ਦੇ ਸਮੁੰਦਰ ਸੰਸਾਰ ਵਿਚ ਡੁਬਦਾ ਜਾਂਦਾ ਸਾਂ ਪਰ ਤੁਸਾਂ ਨੇ ਬਾਹਰ ਕੱਢ ਲਿਆ ਹੈ॥ ੪॥ ੬॥

## ਮਲਾਰ ਮਹਲਾ ੪॥

**ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੂਖ ਨ ਜਾਈ॥**

ਜਿਨ੍ਹਾਂ ਨੇ ਗੁਰਾਂ ਦੀ ਕ੍ਰਿਪਾ ਦੁਆਰੇ ਨਾਮ ਅੰਮ੍ਰਿਤ ਨਹੀਂ ਪੀਤਾ, ਉਹਨਾਂ ਦੇ ਅੰਦਰੋਂ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਭੁਖ ਜਾਂਦੀ ਨਹੀਂ ਹੈ।

**ਮਨਮੁਖ ਮੂੜ੍ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ॥**

ਉਹ ਮਨਮੁਖ ਮੂਰਖ ਹੰਕਾਰੀ ਤ੍ਰਿਸ਼ਨਾ ਦੀ ਅੱਗ ਵਿਚ ਹੀ ਸੜਦੇ ਹਨ ਅਤੇ ਹੰਗਤਾ ਮਮਤਾ ਵਿਚ ਹੀ ਦੁੱਖ ਪਾਂਦੇ ਹਨ।

**ਆਵਤ ਜਾਤ ਬਿਰਥਾ ਜਨਮੁ ਗਵਾਇਆ ਦੁਖਿ ਲਾਗੈ ਪਛੁਤਾਈ॥**

ਉਹਨਾਂ ਨੇ ਵਿਅਰਥ ਕੰਮਾਂ ਵਿਚ ਆਉਂਦਿਆਂ ਜਾਂਦਿਆਂ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗਵਾ ਲਿਆ ਹੈ, ਜਿਸ ਵੇਲੇ ਦੁੱਖ ਆ ਕੇ ਲੱਗਦਾ ਹੈ ਤਾਂ ਪਛਤਾਂਦੇ ਹਨ।

**ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ॥ ੧॥**

ਜਿਸ ਪ੍ਰਭੂ ਤੋਂ ਪੈਦਾ ਹੋਏ ਹਨ, ਉਸ ਨੂੰ ਸਿਮਰਦੇ ਨਹੀਂ ਹਨ, ਉਸ ਦੇ ਜੀਊਣੇ ਨੂੰ ਧ੍ਰਿਕਾਰ ਹੈ, ਪੁਨਾ- ਉਸ ਦੇ ਖਾਣੇ ਨੂੰ ਭੀ ਧ੍ਰਿਕਾਰ ਹੈ॥ ੧॥

**ਪ੍ਰਾਣੀ ਗੁਰਮੁਖਿ ਨਾਮੁ ਧਿਆਈ॥**

ਹੇ ਪ੍ਰਾਣੀ ! ਤੂੰ ਗੁਰਮੁਖਿ=ਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਉਣਾ ਕਰ।

**ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ॥ ੧॥ ਰਹਾਉ॥**

ਹਰਿ ਹਰਿ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਕੇ ਪੂਰਿਆਂ ਗੁਰਾਂ ਨਾਲ ਮੇਲੇ ਤਾਂ ਹੀ ਗੁਰਮੁਖ ਜਗਿਆਸੂ ਦੀ ਹਰਿ ਹਰਿ ਨਾਮੀ ਵਿਚ ਸਮਾਈ ਹੁੰਦੀ ਹੈ॥ ੧॥ ਰਹਾਉ॥

**ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ॥**

ਮਨਮੁਖ ਪੁਰਸ਼ ਦਾ ਅਮੋਲਕ ਮਨੁੱਖਾ ਜਨਮ ਵਿਅਰਥ ਹੋ ਰਿਹਾ ਹੈ, ਆਵਤ ਜਾਤ=ਆਉਣੇ ਜਾਣ ਵਿਚ, ਭਾਵ ਜਨਮ ਮਰਨ ਵਿਚ ਲਜਾਵਾਨ ਹੁੰਦਾ ਹੈ।

**ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ॥**

ਮਨਮੁਖ ਹੰਕਾਰੀ ਕਾਮ, ਕ੍ਰੋਧ ਆਦਿਕਾਂ ਵਿਚ ਡੁਬ ਰਹੇ ਹਨ ਅਤੇ ਹੰਗਤਾ ਮਮਤਾ ਵਿਚ ਜਲਿਜਾਈ=ਸੜ ਜਾਂਦੇ ਹਨ।

**ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ॥**

ਵਿਕਾਰਾਂ ਵਿਚ ਮਧਿਮ ਮਤੀ ਹੋਣ ਕਰਕੇ ਆਤਮ ਵਿਛੈਲੀ ਬੁੱਧੀ ਪ੍ਰਾਪਤ ਨਹੀਂ ਹੁੰਦੀ, ਇਸੇ ਕਰਕੇ ਉਹਨਾਂ ਨੂੰ ਸਿਧਿ ਨ=ਮੁਕਤੀ ਨਹੀਂ ਮਿਲਦੀ, ਲੋਭ ਦੀ ਲਹਿਰ ਕਰਕੇ ਦੁੱਖ ਨੂੰ ਪਾਂਦੇ ਹਨ।

**ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ॥ ੨॥**

ਨਿਗੁਰੇ ਪੁਰਸ਼ ਨੇ ਗੁਰੂ ਤੋਂ ਬਿਨਾਂ ਬੜਾ ਦੁੱਖ ਪਾਇਆ ਹੈ, ਜਿਸ ਵੇਲੇ ਜਮ ਫੜਦਾ ਹੈ ਤਾਂ ਬਹੁਤ ਹੀ ਵਿਰਲਾਪ ਕਰਦਾ ਹੈ॥ ੨॥

**ਹਰਿ ਕਾ ਨਾਮੁ ਅਗੋਚਰੁ ਪਾਇਆ ਗੁਰਮੁਖਿ ਸਹਜਿ ਸੁਭਾਈ॥**

ਗੁਰਮੁਖਾਂ ਨੇ ਗੁਰਾਂ ਦੁਆਰੇ ਹਰੀ ਅਗੋਚਰ ਦਾ ਨਾਮ ਸਹਜਿ ਸੁਭਾਈ=ਸੁਤੇ ਸਿਧ ਪਾਉਣਾ ਕੀਤਾ ਹੈ।

**ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਹਰਿ ਗੁਣ ਗਾਈ॥**

ਗੁਰਮੁਖਾਂ ਦੇ ਘਟ ਅੰਦਰ ਨਾਮ ਨਿਧੀਆਂ ਦਾ ਖ਼ਜ਼ਾਨਾ ਵਸਿਆ ਹੈ, ਗੁਰਮੁਖਾਂ ਦੀ ਰਸਨਾ ਵੀ ਹਰੀ ਗੁਣਾਂ ਨੂੰ ਗਾਉਂਦੀ ਹੈ।

**ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ॥**

ਗੁਰਮੁਖ ਰਾਤ ਦਿਨ ਹਮੇਸ਼ਾ ਅਨੰਦ ਰਹਿੰਦੇ ਹਨ, ਗੁਰਮੁਖਾਂ ਨੇ ਇਕ ਅਦੁੱਤੀ ਬ੍ਰਹਮ ਦੇ ਵਿਚ ਬਿਰਤੀ ਲਗਾਈ ਹੈ।

**ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ॥ ੩॥**

ਗੁਰਮੁਖਾਂ ਨੇ ਜਿਹੜਾ ਸਹਿਜੇ ਹੀ ਨਾਮ ਪਦਾਰਥ ਪਾਇਆ ਹੈ, ਇਹ ਸਤਿਗੁਰਾਂ ਦੀ ਵਡਿਆਈ ਹੈ॥ ੩॥

**ਸਤਿਗੁਰ ਤੇ ਹਰਿ ਹਰਿ ਮਨਿ ਵਸਿਆ ਸਤਿਗੁਰ ਕਉ ਸਦ ਬਲਿ ਜਾਈ॥**

ਸਤਿਗੁਰਾਂ ਦੇ ਉਪਦੇਸ਼ ਦੁਆਰਾ ਹਰਿ ਹਰਿ ਨਾਮ ਮਨ ਵਿਚ ਵਸਿਆ ਹੈ, ਏਸੇ ਕਰਕੇ ਸਤਿਗੁਰਾਂ ਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ।

**ਮਨੁ ਤਨੁ ਅਰਪਿ ਰਖਉ ਸਭੁ ਆਗੈ ਗੁਰ ਚਰਣੀ ਚਿਤੁ ਲਾਈ॥**

ਗੁਰਾਂ ਅੱਗੇ ਆਪਣਾ ਮਨ ਤਨ ਸਾਰਾ ਅਰਪਣ ਕਰਕੇ ਰੱਖਣਾ ਕਰੋ ਅਤੇ ਗੁਰ-ਚਰਨਾਂ ਵਿਚ ਚਿੱਤ-ਬਿਰਤੀ ਨੂੰ ਲਗਾਣਾ ਕਰੋ।

**ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ॥**

ਹੇ ਪੂਰਨ ਗੁਰੋ ! ਆਪਣੀ ਕ੍ਰਿਪਾ ਦ੍ਰਿਸ਼ਟੀ ਕਰੋ ਤੇ ਆਪਣੇ ਨਾਲ ਮਿਲਾ ਲੈਣਾ ਕਰੋ।

**ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ॥ ੪॥ ੭॥**

ਅਸੀਂ ਲੋਹੇ ਵਾਂਙੂ ਪਾਪਾਂ ਕਰਕੇ ਭਾਰੇ ਹਾਂ, ਹੇ ਗੁਰੋ ! ਆਪ ਜੀ ਪਾਸ ਭਗਤੀ ਰੂਪ ਨੌਕਾ ਤੇ ਨਾਮ ਗਿਆਨ ਰੂਪੀ ਜਹਾਜ਼ ਹੈ, ਉਸ ਦੁਆਰੇ ਮੈਨੂੰ ਪਾਰ ਲੰਘਾ ਦਿਓ॥ ੪॥ ੭॥

## ਮਲਾਰ ਮਹਲਾ ੪ ਪੜਤਾਲ ਘਰੁ ੩

## ੧ਓ ਸਤਿਗੁਰ ਪ੍ਰਸਾਦਿ॥

**ਹਰਿ ਜਨ ਬੋਲਤ ਸ੍ਰੀਰਾਮ ਨਾਮਾ ਮਿਲਿ ਸਾਧਸੰਗਤਿ ਹਰਿ ਤੋਰ॥ ੧॥ ਰਹਾਉ॥**

ਇਸ ਸ਼ਬਦ ਦੁਆਰਾ ਉਸ ਪਰਮੇਸ਼ਰ ਦੀ ਪੜਤਾਲ ਕਰਾਉਂਦੇ ਹਨ ਅਤੇ ਹਰੀ ਦੇ ਸੇਵਕ ਜਨਾਂ ਦਾ ਨਿਸਚਾ ਦਰਸਾਉਂਦੇ ਹਨ।

ਹਰੀ ਦੇ ਸੰਤ ਜਨ ਸ੍ਰੀ ਰਾਮ ਨਾਮ ਨੂੰ ਬੋਲਦੇ ਰਹਿੰਦੇ ਹਨ ਅਤੇ ਹਰੀ ਦੀ ਸਤਸੰਗਤ ਨਾਲ ਮਿਲ ਕੇ ਹਰੀ ਨੂੰ ਤੋਰ=ਤੋਲਦੇ, ਭਾਵ ਵਿਚਾਰਦੇ ਰਹਿੰਦੇ ਹਨ॥ ੧॥ ਰਹਾਉ॥

**ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀ ਚੋਰ ॥੧॥**

ਹੇ ਭਾਈ ! ਬਾਣੀ ਦੁਆਰਾ ਹਰੀ ਨਾਮ ਧਨ ਨੂੰ ਬਨਜਹੁ=ਖਰੀਦੋ, ਮਨ ਕਰਕੇ ਹਰੀ ਨਾਮ ਧਨ ਨੂੰ ਸੰਚਹੁ= ਇਕੱਠਾ ਕਰੋ, ਜਿਸ ਹਰੀ ਨਾਮ ਧਨ ਨੂੰ ਕੋਈ ਚੋਰ ਲੱਗਦਾ ਨਹੀਂ ਹੈ॥ ੧॥

**ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥**

ਜਿਵੇਂ ਘਨਿਹਰ=ਬੱਦਲ ਦੀ ਘੋਰ=ਧੁਨ ਨੂੰ ਸੁਣ ਕੇ ਚਾਤ੍ਰਿਕ ਅਤੇ ਮੋਰ ਦਿਨ ਰਾਤ ਬੋਲਦੇ ਹਨ।

ਤਿਵੇਂ ਗੁਰੂ ਰੂਪ ਬੱਦਲ ਦੀ ਬਾਣੀ ਨੂੰ ਸੁਣ ਕੇ ਚਾਤ੍ਰਿਕ=ਜਗਿਆਸੂ ਦਿਨ ਰਾਤ ਪ੍ਰਸੰਨ ਹੋਇਆ ਬੋਲਦਾ ਹੈ ਅਤੇ ਮਨ ਰੂਪੀ ਮੋਰ ਭੀ ਪ੍ਰਸੰਨ ਹੋਇਆ ਬੋਲਦਾ ਹੈ॥ ੨॥

ਉਹਨਾਂ ਦੀ ਨਿਗਾਹ ਵਿਚ :-

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥**

ਮ੍ਰਿਗ=ਹਰਨ, ਮੀਨ=ਮੱਛ, ਪੰਖੇਰੂ=ਪੰਛੀ ਆਦਿਕ ਜੋ ਭੀ ਬੋਲਦਾ ਹੈ, ਉਹ ਹਰੀ ਤੋਂ ਬਿਨਾਂ ਹੋਰ ਕਿਸੇ ਦਾ ਜਾਪ ਨਹੀਂ ਕਰਦਾ। ਅਰਥਾਤ ਏਹ ਸਾਰੇ ਹਰੀ ਸੁਆਮੀ ਦਾ ਹੀ ਜਾਪ ਕਰਦੇ ਹਨ॥ ੩ ॥

**ਨਾਨਕ ਜਨ ਹਰਿ ਕੀਰਤਿ ਗਾਈ**

**ਛੂਟਿ ਗਇਓ ਜਮ ਕਾ ਸਭ ਸੋਰ॥੪॥੧॥੮॥**

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨਾਂ ਨੇ ਕੇਵਲ ਹਰੀ ਦੀ ਕੀਰਤੀ ਗੈਣ ਕੀਤੀ ਹੈ, ਇਸ ਕਰਕੇ ਉਹਨਾਂ ਦੇ ਮਗਰੋਂ ਜਮਾਂ ਦਾ ਸਾਰਾ ਸ਼ੋਰ ਸ਼ਰਾਬਾ ਛੁੱਟ ਗਿਆ ਹੈ॥ ੪ ॥ ੧ ॥ ੮ ॥

**ਮਲਾਰ ਮਹਲਾ ੪ ॥**

**ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ॥**

ਬਡਭਾਗੀ=ਵੱਡਿਆਂ ਭਾਗਾਂ ਵਾਲੇ ਪੁਰਸ਼ ਮਨ ਕਰਕੇ ਰਾਮ ਨੂੰ ਬੋਲਦੇ ਹਨ, ਤਨ ਕਰਕੇ ਰਾਮ ਨੂੰ ਬੋਲਦੇ ਹਨ, ਬਾਣੀ ਦੁਆਰਾ ਰਾਮ ਨੂੰ ਬੋਲਦੇ ਹਨ ਅਤੇ ਓਸੇ ਰਾਮ ਨੂੰ ਹੀ ਖੋਜਦੇ ਹਨ।

**ਹਰਿ ਕਾ ਪੰਥੁ ਕੋਊ ਬਤਾਵੈ ਹਉ ਤਾ ਕੈ ਪਾਇ ਲਾਗੀ॥੧॥ਰਹਾਉ॥**

ਜੇਹੜਾ ਕੋਈ ਮੈਨੂੰ ਹਰੀ ਦਾ ਰਸਤਾ ਦੱਸੇਗਾ, ਹਉ=ਮੈਂ ਉਸ ਦੇ ਚਰਨੀਂ ਲਗਾਂਗੀ॥ ੧ ॥ ਰਹਾਉ ॥

**ਹਰਿ ਹਮਾਰੋ ਮੀਤੁ ਸਖਾਈ ਹਮ ਹਰਿ ਸਿਉ ਪ੍ਰੀਤਿ ਲਾਗੀ॥**

ਹਰੀ ਹੀ ਸਾਡਾ ਸਖਾਈ=ਪਿਆਰਾ ਮਿੱਤਰ ਹੈ। ਅਥਵਾ:-ਹਰੀ ਸਾਡਾ ਇਸ ਲੋਕ ਦਾ ਮਿਤ੍ਰ ਹੈ ਅਤੇ ਪ੍ਰਲੋਕ ਦਾ ਭੀ ਸਖਾਈ=ਸਖਾ (ਮ੍ਰਿਤ) ਹੈ, ਸਾਡੀ ਹਰੀ ਨਾਲ ਪ੍ਰੀਤੀ ਲੱਗ ਰਹੀ ਹੈ।

[ਪੰਨਾ ੧੨੬੬]

**ਹਰਿ ਹਮ ਗਾਵਹਿ ਹਰਿ ਹਮ ਬੋਲਹਿ**

**ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ॥੧॥**

ਅਸੀਂ ਹਰੀ ਦੇ ਗੁਣ ਗਾਉਂਦੇ ਹਾਂ, ਅਸੀਂ ਹਰੀ ਦੇ ਜਸ ਨੂੰ ਬੋਲਦੇ ਹਾਂ, ਅਉਰੁ=ਹੋਰ ਦੂਜੀ ਪ੍ਰੀਤੀ ਅਸਾਂ ਨੇ ਤਿਆਗ ਦਿੱਤੀ ਹੈ॥ ੧ ॥

**ਮਨ ਮੋਹਨ ਮੋਰੋ ਪ੍ਰੀਤਮ ਰਾਮੁ ਹਰਿ ਪਰਮਾਨੰਦੁ ਬੈਰਾਗੀ॥**

ਜੋ ਮਨ ਦੇ ਮੋਹਨ ਵਾਲਾ ਰਾਮ ਪਰਮ ਅਨੰਦ ਸਰੂਪ ਤੇ ਸੰਸਾਰ ਵਲੋਂ ਵੈਰਾਗੀ ਹੈ, ਓਹੀ ਹਰੀ ਰਾਮ ਮੇਰਾ ਅਸਲ ਪ੍ਰੀਤਮ ਹੈ।

**ਹਰਿ ਦੇਖੇ ਜੀਵਤ ਹੈ ਨਾਨਕੁ**

**ਇਕ ਨਿਮਖ ਪਲੋ ਮੁਖਿ ਲਾਗੀ॥੨॥੨॥੯॥੯॥੧੩॥੯॥੩੧॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਦੇ ਦੇਖਣ ਕਰਕੇ ਹੀ ਮੇਰਾ ਜੀਵਨ ਹੁੰਦਾ ਹੈ, ਇਸ ਲਈ ਬੇਨਤੀ

ਕਰਦਾ ਹਾਂ-ਹੇ ਹਰੀ ! ਪਲ ਦਾ ਇਕ ਨਿਮਖ ਮਾਤ੍ਰ ਤੂੰ ਮੇਰੇ ਮੂੰਹ ਲਗਨਾ ਕਰ, ਅਰਥਾਤ ਦਰਸ਼ਨ ਦੇਣਾ ਕਰ॥ ੨॥ ੨॥ ੯॥ ੯॥ ੧੩॥ ੯॥ ੩੧॥*

## ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧
## ੴ ਸਤਿਗੁਰ ਪ੍ਰਸਾਦਿ॥

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ॥**

ਹੇ ਪੁਰਸ਼ਾ ! ਮਨ ਕਰਕੇ ਤੂੰ ਕੀ ਸੋਚਦਾ ਹੈਂ, ਬਾਣੀ ਕਰਕੇ ਤੂੰ ਕੀ ਚਿਤਵਦਾ ਹੈਂ ਅਤੇ ਤਨ ਕਰਕੇ ਤੂੰ ਕੀ ਉਪਾਏ=ਜਤਨ ਕਰਦਾ ਹੈਂ।

**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ॥ ੧॥**

ਜਿਸ ਦੀ ਸਹਾਇਤਾ ਆਪ ਗੋਪਾਲ ਪ੍ਰਭੂ ਕਰਦਾ ਹੈ, ਦੱਸੋ ਖਾਂ ਉਸ ਪੁਰਸ਼ ਨੂੰ ਕਿਸੇ ਦੀ ਕੀ ਪਰਵਾਹ ਹੈ, ਅਰਥਾਤ ਕੋਈ ਪਰਵਾਹ ਨਹੀਂ ਹੈ॥ ੧॥

**ਬਰਸੈ ਮੇਘੁ ਸਖੀ ਘਰਿ ਪਾਹੁਨ ਆਏ॥**
**ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵ ਨਿਧਿ ਨਾਮਿ ਸਮਾਏ॥ ੧॥ ਰਹਾਉ॥**

ਹੇ ਸਖੀ ! ਜਿਸ ਵੇਲੇ ਗੁਰੂ ਰੂਪ ਬੱਦਲ ਨੇ ਉਪਦੇਸ਼ ਯਾਂ ਨਾਮ ਰੂਪ ਜਲ ਦੀ ਵਰਖਾ ਕੀਤੀ, ਤਾਂ ਮੋਹਿ ਦੀਨ=ਮੈਂ ਗਰੀਬ ਦੇ ਘਰ ਵਿਚ ਪਾਹੁਨ ਆਏ=ਪ੍ਰਾਹੁਣੇ ਮਹਾਤਮਾ ਆਏ, ਵਾ:-ਸ਼ੁਭ ਗੁਣਾਂ ਰੂਪੀ ਪ੍ਰਾਹੁਣੇ ਆਏ, ਉਹ ਪ੍ਰਾਹੁਣੇ ਮਹਾਤਮਾ ਕੈਸੇ ਹਨ? ਉੱਤਰ:-ਜਿਨ੍ਹਾਂ ਨੇ ਮੋਹ ਆਦਿਕਾਂ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ, ਪੁਨਾ-ਨੌਂ ਨਿਧੀਆਂ ਦੇ ਦੇਣ ਵਾਲਾ ਜੋ ਕ੍ਰਿਪਾ ਦੀ ਨਿਧੀ ਠਾਕੁਰ ਸੁਆਮੀ ਹੈ ਉਸ ਨਾਮੀ ਪਰਮਾਤਮਾ ਵਿਚ ਸਮਾਏ ਹੋਏ ਹਨ॥ ੧॥ ਰਹਾਉ॥

ਅੱਗੇ ਬੇਨਤੀ ਕਰਦਾ ਹੈ:-

**ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ॥**

ਸ੍ਰਵਣ ਕਰਨੇ ਰੂਪ ਅਨੇਕ ਤਰ੍ਹਾਂ ਦੇ ਸਲੂਣੇ ਭੋਜਨ ਤੇ ਮਨਨ ਕਰਨੇ ਰੂਪ ਬਹੁਤ ਤਰ੍ਹਾਂ ਦੇ ਮਿੱਠੇ ਭੋਜਨ ਅਤੇ ਨਿਧਿਆਸਣ ਕਰਨੇ ਰੂਪ ਬਹੁਤੇ ਸਵਾਦੀ ਭੋਜਨ ਤਿਆਰ ਕੀਤੇ ਹਨ।

**ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ॥ ੨॥**

---

*ਦੂਜਾ ਅੰਕ ਸ਼ਬਦ ਸਮਾਪਤੀ ਦੇ ਦੋ ਪਾਦ ਹਨ।*
*੨ ਅੰਕ ਦੂਜਾ ਇਹ ਜਨਾਉਂਦਾ ਹੈ ਕਿ ਦੋ ਪੜਤਾਲਾਂ ਆਈਆਂ ਹਨ।*
*ਦੋ ਪੜਤਾਲਾਂ ਤੇ ੭ ਸ਼ਬਦ ਪਿਛਲੇ।*
*ਇਹ ਸਾਰੇ ਨੌਂ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਆਏ ਹਨ।*
*੯ ਸ਼ਬਦ ਪਹਿਲੀ ਪਾਤਸ਼ਾਹ ਜੀ ਦੇ ਆਏ ਹਨ।*
*੧੩ ਸ਼ਬਦ ਤੀਜੀ ਪਾਤਸ਼ਾਹ ਜੀ ਦੇ ਆਏ ਹਨ।*
*੯ ਸ਼ਬਦ ਚੌਥੀ ਪਾਤਸ਼ਾਹ ਜੀ ਦੇ ਆਏ ਹਨ।*
*੩੧ ਕੁਲ ਜੋੜ ਸਾਰਿਆਂ ਸ਼ਬਦਾਂ ਦਾ ਇਥੋਂ ਤੱਕ ਆਇਆ ਹੈ।*

ਪੂਰਬ ਕਹੀ ਹੋਈ ਪਾਕ-ਸਾਲ=ਰਸੋਈ ਦੀ ਜਗ੍ਹਾਂ ਬੁੱਧੀ ਸੋਚ=ਵਿਚਾਰ ਕੇ ਸੋਚ ਪਵਿਤ੍ਰਾ=ਪਵਿੱਤ੍ਰ ਤੋਂ ਪਵਿੱਤ੍ਰ ਕੀਤੀ ਹੈ, ਹੇ ਹਰੀ ਰਾਜੇ ! ਹੁਣ ਤਾਂ ਆਪ ਭੋਗ ਲਗਾਉਣਾ ਕਰੋ। ਅਰਥਾਤ—ਪ੍ਰਤੱਖ ਦਰਸ਼ਨ ਦੇ ਕੇ ਮੇਰੇ ਸਾਧਨ ਸਫਲ ਕਰ ਦਿਓ॥ ੨॥

**ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ ਅਪਨਾਏ॥**

ਕਾਮ ਕ੍ਰੋਧ ਆਦਿਕ ਦੁਸ਼ਟ ਬਿਦਾਰੇ=ਨਾਸ ਹੋ ਗਏ ਹਨ, ਸਾਜਨ=ਸੱਤ ਸੰਤੋਖ ਆਦਿਕ ਸ਼ੁਭ ਗੁਣ ਰਹਸੇ=ਅਨੰਦ ਹੋਏ ਹਨ, ਕਿਉਂਕਿ ਇਸ ਮੇਰੇ ਮੰਦਿਰ=ਸਰੀਰ ਨੂੰ ਆਪਣਾ ਘਰ ਜਾਣ ਕੇ ਇਸ ਦੇ ਮੰਦਿਰ= ਅੰਦਰ ਆ ਕੇ ਸਖਿਆਤਕਾਰ ਹੋਏ ਹਨ।

**ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ॥ ੩॥**

ਜਿਸ ਵੇਲੇ ਲਾਲੁ=ਪਿਆਰਾ ਰੰਗੀਓ=ਅਨੰਦ ਸਰੂਪ ਪ੍ਰਭੂ ਮੇਰੇ ਅੰਤਹਕਰਣ ਰੂਪੀ ਘਰ ਵਿਚ ਆ ਕੇ ਸਖਿਆਤਕਾਰ ਹੋਇਆ ਤਾਂ ਮੈਂ ਸਾਰੇ ਸੁਖ ਪਾਏ ਹਨ॥ ੩॥

**ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ॥**

ਮੱਥੇ 'ਪਰ ਧੁਰ ਦੇ ਲੇਖਾਂ ਦੇ ਲਿਖੇ ਅਨੁਸਾਰ ਮੈਂ ਸੰਤ ਸਭਾ ਵਿਚ ਜਾ ਕੇ ਪੂਰਿਆਂ ਗੁਰਾਂ ਦੀ ਓਟ ਲੀਤੀ ਹੈ। ਗੁਰ ਕ੍ਰਿਪਾ ਦੁਆਰੇ ਹੀ-

**ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ ॥੪॥੧॥**

ਗੁਰੂ ਜੀ ਕਥਨ ਕਰਦੇ ਹਨ—ਜਦ ਦਾ ਮੈਂ ਰੰਗੀਲਾ=ਅਨੰਦੀ ਪਤੀ ਪਰਮਾਤਮਾ ਪਾਇਆ ਹੈ ਤਦ ਤੋਂ ਦਾਸ ਨੂੰ ਮੁੜ ਕਦੇ ਆ ਕੇ ਦੁੱਖ ਨਹੀਂ ਲੱਗਾ॥ ੪॥ ੧॥

**ਮਲਾਰ ਮਹਲਾ ੫॥**

**ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ॥**

ਜਦੋਂ ਬੱਚਾ ਖੀਰ=ਦੁੱਧ ਦੇ ਅਧਾਰਿ=ਆਸਰੇ ਹੁੰਦਾ ਹੈ, ਤਦੋਂ ਉਸ ਨੂੰ ਖੀਰੈ=ਦੁੱਧ ਤੋਂ ਬਿਨਾਂ ਰਿਹਾ ਨਹੀਂ ਜਾਂਦਾ।

**ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ॥ ੧॥**

ਉਸ ਦੀ ਸਾਰ ਸਮ੍ਹਾਲਿ=ਖਬਰਸਾਰ ਰੱਖਣ ਵਾਲੀ ਮਾਂ ਜਦ ਉਸ ਦੇ ਮੂੰਹ ਵਿਚ ਆਪਣਾ ਥਣ ਨੀਰੈ= ਚੁਘਾਂਦੀ ਹੈ, ਉਹ ਬੱਚਾ ਤ੍ਰਿਪਤ ਹੋ ਕੇ ਅਘਾਈ=ਰੱਜ ਜਾਂਦਾ ਹੈ॥ ੧॥

**ਹਮ ਬਾਰਿਕ ਪਿਤਾ ਪ੍ਰਭੁ ਦਾਤਾ॥**

ਹੇ ਦਾਤੇ ਪ੍ਰਭੂ ! ਆਪ ਸਾਡੇ ਪਿਤਾ ਰੂਪ ਹੋ ਅਸੀਂ ਤੇਰੇ ਬਾਰਿਕ=ਬੱਚੇ ਹਾਂ।

**ਭੂਲਹਿ ਬਾਰਿਕ ਅਨਿਕ ਲਖ ਬਰੀਆ**

**ਅਨ ਠਉਰ ਨਾਹੀ ਜਹ ਜਾਤਾ॥ ੧॥ ਰਹਾਉ॥**

ਅਨੇਕਾਂ ਤੇ ਲੱਖਾਂ ਵਾਰੀ ਅਸੀਂ ਬੱਚੇ ਭੁਲਣ ਵਾਲੇ ਹਾਂ, ਆਪ ਜੀ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਹੈ ਜਿਥੇ

ਅਸੀਂ ਚਲੇ ਜਾਈਏ॥ ੧॥ ਰਹਾਉ॥

**ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥**

ਜਿਵੇਂ ਵਿਚਾਰੇ ਬਾਲਕ ਦੀ ਬੁੱਧੀ ਚੰਚਲ ਹੁੰਦੀ ਹੈ, ਇਸ ਲਈ ਉਹ ਸੱਪ ਤੇ ਅੱਗ ਵਿਚ ਹੱਥ ਪਾ ਦੇਂਦਾ ਹੈ।

**ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ॥ ੨॥**

ਜਦ ਮਾਂ ਪਿਉ ਬੱਚੇ ਨੂੰ ਗਲ ਨਾਲ ਲੱਗਾ ਕੇ ਰੱਖਦੇ ਹਨ ਤਦ ਉਸ ਸਹਜੇ ਹੀ ਅਨੰਦ ਨਾਲ ਖੇਡਦਾ ਹੈ। ਇਸੇ ਤਰ੍ਹਾਂ ਹੇ ਪ੍ਰਭੂ ! ਅਸੀਂ ਭੀ ਚੰਚਲ ਬੱਚੇ ਹਾਂ, ਕਾਮ ਕ੍ਰੋਧ ਆਦਿਕ ਸੱਪਾਂ ਵਿਚ ਤੇ ਤ੍ਰਿਸ਼ਨਾ ਰੂਪ ਅੱਗ ਵਿਚ ਮਨ ਬੁੱਧੀ ਰੂਪ ਹੱਥ ਮੇਲ ਦੇਂਦੇ ਹਾਂ, ਜਿਸ ਵੇਲੇ ਮਾਂ ਪਿਉ ਵਾਂਙੂ ਤੁਸੀਂ ਆਪਣੇ ਗਲ ਨਾਲ ਲੱਗਾ ਰੱਖਦੇ ਹੋ, ਉਸ ਵੇਲੇ ਅਸੀਂ ਸਹਜੇ ਅਨੰਦ ਨਾਲ ਖੇਡਦੇ ਹਾਂ॥ ੨॥

**ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥**

ਹੇ ਮੇਰੇ ਸੁਆਮੀ ! ਜਿਸ ਦਾ ਤੂੰ ਪਿਤਾ ਹੈਂ, ਉਸ ਬੱਚੇ ਨੂੰ ਕੈਸੀ ਭੁਖ ਹੈ, ਭਾਵ- ਉਸ ਬੱਚੇ ਨੂੰ ਕਿਸੇ ਪਦਾਰਥ ਦੀ ਤ੍ਰਿਸ਼ਨਾ ਨਹੀਂ ਹੈ।

**ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥ ੩॥**

ਕਿਉਂਕਿ ਆਪ ਜੀ ਦੇ ਘਰ ਵਿਚ ਨੌਂ ਨਿਧੀਆਂ ਦੇ ਦੇਣ ਵਾਲਾ ਨਾਮ ਰੂਪ ਖਜ਼ਾਨਾ ਹੈ, ਇਸ ਕਰਕੇ ਬੱਚਾ ਜਗਿਆਸੂ ਜੋ ਭੀ ਮਨ ਵਿਚ ਬਾਂਛੈ=ਚਾਹੁੰਦਾ ਹੈ, ਓਹੀ ਪਦਾਰਥ ਲੈਸੀ=ਲੈਂਦਾ ਹੈ॥ ੩॥

**ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥**

ਹੇ ਕ੍ਰਿਪਾਲੂ ਪਿਤਾ ਪਰਮਾਤਮਾ ! ਤੂੰ ਆਪਣੀ ਏਹ ਆਗਿਆ ਬੇਦਾਂ ਸ਼ਾਸਤ੍ਰਾਂ ਵਿਚ,

ਵਾ:-ਗੁਰਾਂ ਨੂੰ ਪ੍ਰਗਟ ਕਰ ਦਿੱਤੀ ਹੈ, ਕਿ ਬਾਰਿਕ ਜਗਿਆਸੂ ਜੋ ਮੂੰਹੋਂ ਮੰਗੇ ਉਸ ਨੂੰ ਓਹੀ ਪਦਾਰਥ ਦੇਣਾ ਹੈ।

**ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥੪॥੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਬੇ-ਸਮਝ ਬੱਚਾ ਤੇਰੇ ਦਰਸ਼ਨ ਨੂੰ ਚਾਹੁੰਦਾ ਹਾਂ ਅਤੇ ਇਹ ਭੀ ਕ੍ਰਿਪਾ ਕਰੋ, ਕਿ ਆਪ ਜੀ ਦੇ ਪਵਿੱਤ੍ਰ ਚਰਨ ਮੇਰੇ ਹਿਰਦੇ ਵਿਚ ਸਦਾ ਵਸਦੇ ਰਹਿਣ॥ ੪॥ ੨॥

**ਮਲਾਰ ਮਹਲਾ ੫॥**

**ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ॥**

ਸਾਰੀਆਂ ਵਿਧੀਆਂ ਜੋੜ ਕੇ ਪ੍ਰਭੂ ਨਾਲ ਮਿਲਣ ਦਾ ਆਹਰੁ=ਉਦਮ ਕੀਤਾ ਹੈ ਜਾਂ ਸਭ ਤਰ੍ਹਾਂ ਕਰਕੇ ਪਰਮੇਸ਼ਰ ਨਾਲ ਜੁਰਿ=ਜੁੜਨ ਦਾ ਆਹਰੁ=ਉਦਮ ਕੀਤਾ ਹੈ,

*ਅਥਵਾ:*-ਸਾਰਿਆਂ ਸਾਧਨਾਂ ਵਿਚ ਜੁੜਨ ਦਾ ਪਹਿਲੇ ਉਦਮ ਕੀਤਾ ਹੈ, ਫੇਰ ਸਾਰਾ ਅੰਦੇਸਾ=ਸੰਸਾ ਛੱਡ ਦਿੱਤਾ ਹੈ।

**ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ॥ ੧॥**



ਠਾਕੁਰ=ਪਰਮਾਤਮਾ ਦਾ ਭਰੋਸਾ ਰੱਖ ਕੇ ਸਰੂਪ ਰੂਪੀ ਘਰ ਦੀ ਪ੍ਰਾਪਤੀ ਦਾ ਸਾਰਾ ਕੰਮ ਅਰੰਭ ਦਿੱਤਾ ਹੈ॥ ੧॥

**ਸੁਨੀਐ ਬਾਜੈ ਬਾਜ ਸੁਹਾਵੀ॥**

ਨਾਮਾਂ ਰੂਪ ਵਾਜਿਆਂ ਦੀ ਸੋਭਨੀਕ ਬਾਜ=ਧੁਣੀ ਸੁਣੀ ਹੈ।

**ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ ਸੁਹਲਾਵੀ॥ ੧ ॥ ਰਹਾਉ॥**

ਗਿਆਨ ਰੂਪ ਭੋਰੁ=ਦਿਨ ਦੇ ਹੁੰਦਿਆਂ ਹੀ ਮੈਂ ਪਤੀ ਪਰਮਾਤਮਾ ਦਾ ਮੂੰਹ ਦੇਖਿਆ ਹੈ, ਇਸ ਲਈ ਅੰਤਹਕਰਣ ਰੂਪ ਘਰ ਵਿਚ ਸੁਹਲਾਵੀ=ਸੋਭਨੀਕ ਮੰਗਲ=ਅਨੰਦ ਹੋਇਆ ਹੈ॥ ੧॥ ਰਹਾਉ॥

**ਮਨੂਆ ਲਾਇ ਸਵਾਰੇ ਥਾਨਾਂ ਪੂਛਉ ਸੰਤਾ ਜਾਏ॥**

ਮਨ ਨੂੰ ਭਗਤੀ ਵਿਚ ਲੱਗਾ ਕੇ ਅੰਤਹਕਰਣ ਰੂਪ ਅਸਥਾਨ ਨੂੰ, ਵਾ:-ਇੰਦ੍ਰੀਆਂ ਨੂੰ ਸਵਾਰਨਾ ਕੀਤਾ ਹੈ, ਵਾ:-ਸਤਸੰਗ ਅਸਥਾਨ 'ਪਰ ਜਾ ਕੇ ਆਪਣੇ ਆਪ ਨੂੰ ਸੇਵਾ ਵਿਚ ਲੱਗਾ ਕੇ ਮਨ ਨੂੰ ਸਵਾਰਨਾ ਕੀਤਾ, ਤੇ ਸੰਤਾਂ ਪਾਸ ਜਾ ਕੇ ਰਸਤਾ ਪੁਛਿਆ ਹੈ।

**ਖੋਜਤ ਖੋਜਤ ਮੈ ਪਾਹੁਨ ਮਿਲਿਓ ਭਗਤਿ ਕਰਉ ਨਿਵਿ ਪਾਏ॥ ੨॥**

ਢੂੰਢਦਿਆਂ ਢੂੰਢਦਿਆਂ ਮੈਨੂੰ ਪਰਮੇਸ਼ਰ ਪ੍ਰਾਹੁਣਾ ਮਿਲਿਆ ਹੈ, ਇਸ ਲਈ ਮੈਂ ਉਸ ਦੇ ਚਰਨਾਂ ਉਤੇ ਨਿਉਂਕੇ ਭਗਤੀ ਕਰਦੀ ਹਾਂ (ਸੇਵਾ ਕਰਦੀ ਹਾਂ)॥ ੨॥

[ਪੰਨਾ ੧੨੬੭]

**ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ ਗਾਇਆ॥**

ਜਿਸ ਵੇਲੇ ਪ੍ਰਿਅ=ਪਤੀ ਪਰਮਾਤਮਾ ਗ੍ਰਿਹਿ=ਅੰਤਹਰਕਣ ਰੂਪ ਆਸਣ 'ਪਰ ਆ ਕੇ ਵਸੇ, ਤਿਸ ਵੇਲੇ ਮੈਨੇ ਮੰਗਲੁ=ਖੁਸ਼ੀ ਦਾ ਗੀਤ ਗਾਉਣਾ ਕੀਤਾ।

**ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ॥ ੩॥**

ਮੇਰੇ ਮਿਤ੍ਰ ਮਹਾਤਮਾ ਸਾਜਨ=ਜਗਿਆਸੂ ਸਾਰੇ ਸੁਹੇਲੇ=ਸੋਭਨੀਕ, ਵਾ:-ਸੁਖੀ ਹੋਏ ਹਨ, ਪ੍ਰਭੂ ਨੇ ਬ੍ਰਹਮ ਨੇਸਠੀ ਬ੍ਰਹਮ ਸਰੋਤਰੀ ਪੂਰੇ ਗੁਰੂ ਨਾਲ ਮਿਲਾ ਦਿੱਤਾ ਹੈ॥ ੩॥

**ਸਖੀ ਸਹੇਲੀ ਭਏ ਅਨੰਦਾ ਗੁਰਿ ਕਾਰਜ ਹਮਰੇ ਪੂਰੇ॥**

ਹੇ ਮੇਰੀਆਂ ਪਿਆਰੀਆਂ ਸਖੀਓ ! ਮੈਨੂੰ ਸਾਰੇ ਅਨੰਦ ਪ੍ਰਾਪਤ ਹੋਏ ਹਨ, ਗੁਰਾਂ ਨੇ ਸਾਡੇ ਸਾਰੇ ਕੰਮ ਪੂਰੇ ਕਰ ਦਿੱਤੇ ਹਨ।

**ਕਹੁ ਨਾਨਕ ਵਰੁ ਮਿਲਿਆ ਸੁਖਦਾਤਾ ਛੋਡਿ ਨ ਜਾਈ ਦੂਰੇ॥ ੪॥ ੩॥**

ਗੁਰੂ ਜੀ ਕਥਨ ਕਰਦੇ ਹਨ—ਮੈਨੂੰ ਸੁਖਾਂ ਦੇ ਦੇਣ ਵਾਲਾ ਪਤੀ ਪਰਮਾਤਮਾ ਮਿਲਿਆ ਹੈ, ਜੋ ਛੱਡ ਕੇ ਦੂਰ ਨਹੀਂ ਜਾਂਦਾ, ਭਾਵ ਜੁਦਾ ਨਹੀਂ ਹੁੰਦਾ ॥ ੪॥ ੩॥

## ਮਲਾਰ ਮਹਲਾ ੫ ॥

## ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥

ਜੋ ਪਰਮਾਤਮਾ ਇਕ ਖਿਨ ਵਿਚ ਰਾਜੇ ਤੋਂ ਕੀੜਾ ਤੇ ਕੀੜੇ (ਗਰੀਬ) ਤੋਂ ਸੁਰਪਤਿ=ਦੇਵਤਿਆਂ ਦਾ ਪਤੀ ਇੰਦਰ ਕਰ ਦਿੰਦਾ ਹੈ, ਅਜੇਹੇ ਸਮਰੱਥ ਪ੍ਰਭੂ ਨੂੰ ਛੱਡ ਕੇ ਏਹ ਜੀਵ ਦੋਖ=ਪਾਪ ਕਰਮ ਕਰਕੇ ਜਠਰ=ਪੇਟ ਨੂੰ ਭਰਦੇ ਹਨ, ਅਰਥਾਤ ਪੇਟ ਦੀ ਪਾਲਨਾ ਕਰਦੇ ਹਨ।

## ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥ ੧ ॥

ਕਿਰਪਾ ਦੇ ਸਮੁੰਦਰ ਪਰਮਾਤਮਾ ਨੂੰ ਛੱਡ ਕੇ ਆਨ ਕਉ=ਹੋਰਨਾਂ ਨੂੰ ਪੂਜਦੇ ਹਨ, ਉਹ ਹਰਤੇ=ਹਰੀ ਤੋਂ ਬੇਮੁਖ ਹੋਣ ਕਰਕੇ ਆਤਮਘਾਤੀ ਹਨ॥ ੧੨ ॥

*ਅਥਵਾ:*-ਕਾਮ ਕ੍ਰੋਧ ਆਦਿਕ ਵਿਸ਼ਿਆਂ ਦੇ ਹਰਤੇ=ਦਬਾਏ ਹੋਏ ਹੋਣ ਕਰਕੇ ਆਤਮਘਾਤੀ ਹਨ।

## ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥

ਜੋ ਹਰੀ ਨੂੰ ਬਿਸਰਤ=ਭੁਲਾ ਕੇ ਤੇ ਹਰ ਤਰ੍ਹਾਂ ਦੇ ਵਿਸ਼ਿਆਂ ਵਿਚ ਰਤ=ਪ੍ਰੀਤੀ ਕਰਦੇ ਹਨ, ਉਹ ਦੁੱਖੀ ਹੋ ਕੇ ਦੁੱਖਾਂ ਵਿਚ ਹੀ ਮਰਦੇ ਹਨ।

## ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥ ੧ ॥ ਰਹਾਉ ॥

ਬਹੁਤ ਸਾਰੀਆਂ ਜੂਨੀਆਂ ਵਿਚ ਅਨੇਕਾਂ ਵਾਰੀ ਭ੍ਰਮਹਿ=ਫਿਰਦੇ ਹਨ, ਉਹ ਕਿਸੇ ਗੁਰਮੁਖ ਜਨ ਮਹਾਤਮਾ ਦੀ ਟੇਕ=ਓਟ ਨਹੀਂ ਧਾਰਦੇ॥ ੧ ॥ ਰਹਾਉ ॥

## ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥

ਸੁਆਮੀ ਪਰਮਾਤਮਾ ਨੂੰ ਤਿਆਗ ਕੇ ਜੋ ਹੋਰਨਾਂ ਨੂੰ ਚਿਤਵਤ=ਵੇਖਦੇ ਹਨ ਜਾਂ ਯਾਦ ਕਰਦੇ ਰਹਿੰਦੇ ਹਨ, ਖਰ ਤੇ=ਉਹ ਗਧੇ ਪੁਰਸ਼ ਮਨ ਕਰਕੇ ਮੂੜ, ਬਾਣੀ ਕਰਕੇ ਮੁਗਧ ਤੇ ਤਨ ਕਰਕੇ ਖਲ=ਮੂਰਖ ਹਨ।

## ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥ ੨ ॥

ਸ਼ਕਾਮ ਕਰਮਾਂ ਰੂਪੀ ਕਾਗਜ਼ਾਂ ਦੀ ਨੌਕਾ ਸੰਸਾਰ ਸਮੁੰਦਰ ਤੋਂ ਕਦੋਂ ਪਾਰ ਲੰਘ ਸਕਦੀ ਹੈ ਤੇ ਜੀਵ ਨੂੰ ਪਾਰ ਕਰ ਸਕਦੀ ਹੈ, ਏਹ ਸੰਸਾਰੀ ਪੁਰਸ਼ ਵਿਅਰਥ ਹੀ ਕਹਿੰਦੇ ਹਨ ਕਿ ਅਸੀਂ ਸੰਸਾਰ ਸਮੁੰਦਰ ਤੋਂ ਤਰ ਗਏ ਹਾਂ॥ ੨ ॥

## ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥

ਸ਼ਿਵ ਜੀ ਤੇ ਬਿਰੰਚਿ=ਬ੍ਰਹਮਾ, ਅਸੁਰ=ਰਾਖਸ਼, ਸੁਰ=ਦੇਵਤੇ ਜਿਤਨੇ ਭੀ ਹਨ, ਏਹ ਸਾਰੇ ਕਾਲ ਦੀ ਅੱਗ ਵਿਚ ਜਰਤੇ=ਸੜ ਰਹੇ ਹਨ।

## ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ ॥ ੩ ॥ ੪ ॥

ਗੁਰੂ ਜੀ ਕਥਨ ਕਰਦੇ ਹਨ—ਹੇ ਕਰਤੇ ਪੁਰਖ ! ਮੈਂ ਆਪ ਜੀ ਦੇ ਚਰਨ ਕਮਲਾਂ ਦੀ ਸ਼ਰਨ ਵਿਚ ਆਇਆ ਹਾਂ, ਹੇ ਪ੍ਰਭੂ ! ਆਪ ਧੱਕਾ ਦੇ ਕੇ ਮੈਨੂੰ ਆਪਣੇ ਤੋਂ ਦੂਰ ਨਾ ਸੁਟਣਾ॥ ੩ ॥ ੪ ॥

## ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧

## ੧ਓ ਸਤਿਗੁਰ ਪ੍ਰਸਾਦਿ॥

**ਪ੍ਰਭ ਮੇਰੇ ਓਇ ਬੈਰਾਗੀ ਤਿਆਗੀ॥**

ਜਗਿਆਸੂ ਆਖਦਾ ਹੈ—ਮੇਰੇ ਪ੍ਰਭੂ ਪਰਮਾਤਮਾ ਦੇ ਪਿਆਰੇ ਜੋ ਸੰਤ ਹਨ, ਉਹ ਪੂਰੇ ਵੈਰਾਗੀ ਤੇ ਪਦਾਰਥਾਂ ਦੇ ਤਿਆਗੀ ਹਨ।

**ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ॥ ੧ ॥ ਰਹਾਉ॥**

ਹਉ=ਮੈਂ ਉਸ ਮਹਾਤਮਾ ਤੋਂ ਬਿਨਾਂ ਇਕ ਖਿਣ ਭਰ ਵੀ ਰਹਿ ਨਹੀਂ ਸਕਦਾ, ਕਿਉਂਕਿ ਮੇਰੀ ਪ੍ਰੀਤੀ ਉਹਨਾਂ ਦੇ ਚਰਨਾਂ ਨਾਲ ਲੱਗ ਗਈ ਹੈ॥ ੧ ॥ ਰਹਾਉ॥

**ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ ਸੰਤ ਪ੍ਰਸਾਦਿ ਮੋਹਿ ਜਾਗੀ॥**

ਉਹਨਾਂ ਸੰਤਾਂ ਦੇ ਸੰਗ ਕਰਕੇ ਮੈਨੂੰ ਪ੍ਰਭੂ ਪਰਮਾਤਮਾ ਚਿਤਿ ਆਵੈ=ਚੇਤੇ ਆਉਂਦਾ ਹੈ ਅਤੇ ਸੰਤਾਂ ਦੀ ਕ੍ਰਿਪਾ ਕਰਕੇ ਮੇਰੀ ਬੁੱਧੀ ਜਾਗ ਪਈ ਹੈ।

**ਸੁਨਿ ਉਪਦੇਸੁ ਭਏ ਮਨ ਨਿਰਮਲ ਗੁਨ ਗਾਏ ਰੰਗਿ ਰਾਂਗੀ ॥ ੧ ॥**

ਸੰਤਾਂ ਦੇ ਉਪਦੇਸ਼ ਨੂੰ ਸੁਣ ਕੇ ਮੇਰੇ ਮਨ ਆਦਿਕ ਇੰਦ੍ਰੀਏ ਨਿਰਮਲ ਹੋ ਗਏ ਹਨ, ਪ੍ਰਭੂ ਦੇ ਗੁਣ ਗਾਉਣ ਕਰਕੇ ਪ੍ਰੇਮ ਰੰਗ ਵਿਚ ਬੁੱਧੀ ਰੰਗੀ ਗਈ ਹੈ॥ ੧ ॥

**ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡਭਾਗੀਂ॥**

ਇਹ ਮਨ ਦੇ ਕੇ ਸੰਤਾਂ ਨੂੰ ਮੈਂ ਆਪਣਾ ਮਿੱਤਰ ਕੀਤਾ ਹੈ, ਮੇਰੇ ਵੱਡਿਆਂ ਭਾਗਾਂ ਕਰਕੇ ਸੰਤ ਮੇਰੇ 'ਪਰ ਕ੍ਰਿਪਾਲੂ ਹੋਏ ਹਨ।

**ਮਹਾ ਸੁਖੁ ਪਾਇਆ ਬਰਨਿ ਨ ਸਾਕਉ ਰੇਨੁ ਨਾਨਕ ਜਨ ਪਾਗੀ॥੨ ॥੧ ॥੫ ॥**

ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਦੇ ਚਰਨਾਂ ਦੀ ਧੂੜੀ ਵਿਚ ਪਾਗੀ=ਰਪ ਕੇ (ਤਦਾਕਾਰ ਹੋ ਕੇ) ਵੱਡਾ ਸੁਖ ਪਾਇਆ ਹੈ, ਜਿਸ ਸੁਖ ਨੂੰ ਮੈਂ ਬਰਨਿ=ਕਥਨ ਨਹੀਂ ਕਰ ਸਕਦਾ॥ ੨ ॥ ੧ ॥ ੫ ॥

**ਮਲਾਰ ਮਹਲਾ ੫ ॥ ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ॥**

ਜਗਿਆਸੂ ਆਖਦਾ ਹੈ-ਹੇ ਮਾਈ=ਮਾਤਾ ਪਿਤਾ ਰੂਪ ਸੰਤੋ! ਮੈਨੂੰ ਪ੍ਰੀਤਮ ਪਰਮਾਤਮਾ ਨਾਲ ਮਿਲਾ ਦਿਓ।

**ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ॥ ੧ ॥ ਰਹਾਉ॥**

ਜਿਸ ਦੇ ਅੰਤਹਕਰਣ ਰੂਪ ਘਰ ਵਿਚ ਲਾਲੁ=ਪਿਆਰਾ ਪ੍ਰਭੂ ਆ ਕੇ ਵਸਿਆ ਹੈ, ਭਾਵ-ਸਖਿਆਤਕਾਰ ਹੋਇਆ ਹੈ ਉਹ ਮਹਾਤਮਾ ਰੂਪ ਸਾਰੀਆਂ ਸਖੀਆਂ ਹਿਰਦੇ ਵਿਚ ਸੁਖ ਭਰ ਕੇ ਸ਼ਾਂਤੀ ਰੂਪ ਨੀਂਦ ਵਿਚ ਸੁਤੀਆਂ ਹਨ। ਅਥਵਾ:-ਉਹ ਸਾਰੀਆਂ ਇੰਦੀਆਂ ਰੂਪ ਸਖੀਆਂ ਭਰਿ=ਭਲੀ ਪ੍ਰਕਾਰ ਸੁਖ ਦੀ ਨੀਂਦ ਵਿਚ ਸੁਤੀਆਂ ਹਨ॥ ੧ ॥ ਰਹਾਉ॥

**ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ॥**

ਮੇਰੇ ਵਿਚ ਤਾਂ ਬਹੁਤ ਸਾਰੇ ਔਗੁਣ ਹਨ ਤੇ ਪ੍ਰਭੂ ਸਦਾ ਦਿਆਲੂ ਸੁਭਾਅ ਵਾਲਾ ਹੈ, ਮੈਂ ਗੁਣ ਹੀਣੀ ਵਿਚ ਕੀ ਚਤਰਾਈ ਹੈ, ਭਾਵ-ਕੋਈ ਚਤਰਾਈ ਨਹੀਂ ਹੈ।

**ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ॥ ੧ ॥**

ਜੋ ਸਖੀਆਂ ਪਤੀ ਪਰਮਾਤਮਾ ਨਾਲ ਰਤੀਆਂ ਹਨ, ਜੇਕਰ ਮੈਂ ਉਹਨਾਂ ਨਾਲ ਬਰਾਬਰੀ ਕਰਾਂ ਤਾਂ ਏਹ ਹਉਮੈ ਦੀ ਢੀਠ ਤਾਹੀ ਹੈ, ਭਾਵ ਜਿਦ ਵਾਲੀ ਗੱਲ ਹੈ॥ ੧ ॥

**ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ॥**

ਮੈਂ ਨਿਮਾਣੀ ਹੋ ਕੇ ਇਕ ਗੁਰਾਂ ਦੀ ਸ਼ਰਨ ਤੱਕੀ ਹੈ, ਜੋ ਸਤਿਗੁਰੂ ਪੁਰਖ ਸੁਖਾਂ ਦੇ ਦੇਣ ਵਾਲੇ ਹਨ।

**ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ**
**ਨਾਨਕ ਸੁਖਿਰੈਨਿ ਬਿਹਾਈ॥ ੨ ॥ ੨ ॥ ੬ ॥**

ਇਕ ਨਿਮਖ ਕਾਲ ਵਿਚ ਭਾਵ ਥੋੜ੍ਹੇ ਸਮੇਂ ਵਿਚ ਹੀ ਗੁਰਾਂ ਨੇ ਮੇਰਾ ਸਾਰਾ ਦੁੱਖ ਕੱਟ ਦਿੱਤਾ ਹੈ, ਗੁਰੂ ਜੀ ਕਥਨ ਕਰਦੇ ਹਨ—ਹੁਣ ਮੇਰੀ ਅਵਸਥਾ ਰੂਪੀ ਰਾਤ ਸੁਖਾਂ ਵਿਚ ਬਿਹਾਈ=ਬੀਤ ਰਹੀ ਹੈ॥ ੨ ॥ ੨ ॥ ੬ ॥

ਜਗਿਆਸੂ ਪਰੇਮ ਨਾਲ ਸਤਿਗੁਰਾਂ ਅਗੇ ਬੇਨਤੀ ਕਰਦਾ ਹੈ-

**ਮਲਾਰ ਮਹਲਾ ੫ ॥**

**ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ॥**

ਹੇ ਗੁਰੂ ਜੀ ! ਬੱਦਲ ਵਾਂਗੂ ਆਪ ਉਪਦੇਸ਼ ਜਲ ਦੀ ਵਰਖਾ ਕਰੋ, ਤਿਲ ਮਾਤ੍ਰ ਵੀ ਬਿਲਮੁ ਨ ਲਾਉ=ਦੇਰ ਨਾ ਲਗਾਓ।

**ਬਰਸੁ ਪਿਆਰੇ ਮਨਹਿ ਸਧਾਰੇ**
**ਹੋਇ ਅਨਦੁ ਸਦਾ ਮਨਿ ਚਾਉ॥ ੧ ॥ ਰਹਾਉ॥**

ਹੇ ਪਿਆਰੇ ਗੁਰੋ! ਨਾਮ ਜਲ ਵਰਸਨਾ ਕਰੋ, ਆਪ ਹੀ ਮਨ ਦੇ ਸੁਧਾਰਨੇ ਵਾਲੇ ਹੋ, ਜਿਸ ਨਾਮ ਜਲ ਨੂੰ ਪੀ ਕੇ ਮਨਿ ਚਾਉ=ਪਰਮਾਤਮਾ ਦਾ ਸਦਾ ਹੀ ਅਨੰਦ ਹੋਵੇ॥ ੧॥ ਰਹਾਉ॥

**ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ॥**

ਹੇ ਮੇਰੇ ਸੁਆਮੀ ਪਰਮਾਤਮਾ! ਸਾਨੂੰ ਇਕ ਆਪ ਜੀ ਦੀ ਧਰ=ਓਟ ਹੈ, ਤੁਸਾਂ ਨੇ ਆਪਣੇ ਮਨ ਵਿਚੋਂ ਸਾਨੂੰ ਕਿਉਂ ਬਿਸਾਰੇ=ਭੁਲਾ ਦਿੱਤਾ ਹੈ।

[ਪੰਨਾ ੧੨੬੮]

**ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ॥ ੧ ॥**

ਪਹਿਲੇ ਮੈਂ ਇਸਤ੍ਰੀ ਰੂਪ ਸਾਂ, ਭਾਵ-ਘਰ ਵਾਲੀ ਪਟਰਾਣੀ ਬਣੀ ਬੈਠੀ ਸਾਂ, ਹੁਣ ਮੈਂ ਹੰਕਾਰ ਨੂੰ ਤਿਆਗ ਕੇ ਚੇਰੀ=ਦਾਸੀ ਦੀ ਨਿਆਈਂ ਹੋ ਗਈ ਹਾਂ, ਕਿਉਂਕਿ ਭਰਤਾਰੇ=ਪਤੀ ਦੇ ਮਿਲੇ ਤੋਂ ਬਿਨਾਂ ਸ਼ੋਭਾ ਨਹੀਂ ਹੈ॥ ੧ ॥

**ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ॥**

ਜਿਸ ਵੇਲੇ ਮੇਰੇ ਠਾਕੁਰ ਨੇ ਬੇਨਤੀ ਨੂੰ ਸੁਣਿਆ, ਤਾਂ ਬੇਗਿ=ਸ਼ੀਘਰ (ਜਲਦੀ) ਕ੍ਰਿਪਾ ਦ੍ਰਿਸ਼ਟੀ ਨੂੰ ਧਾਰ ਕੇ ਆ ਗਿਆ ।

**ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ॥ ੨ ॥ ੩ ॥ ੭ ॥**

ਗੁਰੂ ਜੀ ਕਥਨ ਕਰਦੇ ਹਨ—ਹੁਣ ਮੇਰਾ ਸ਼ੋਭਨੀਕ ਸੋਹਾਗ ਬਣਿਆ ਹੈ, ਪਤਿ=ਪਤੀ ਪਰਮਾਤਮਾ ਦੇ ਸੰਗ ਕਰਕੇ ਸ਼ੋਭਾ ਤੇ ਸਾਰੇ ਅਚਾਰੇ=ਕਰਤੱਬ ਭਲੇ=ਚੰਗੇ ਹੋ ਗਏ ਹਨ॥ ੨ ॥ ੩ ॥ ੭ ॥

**ਮਲਾਰ ਮਹਲਾ ੫ ॥**

**ਪ੍ਰੀਤਮ ਸਾਚਾ ਨਾਮੁ ਧਿਆਇ॥**

ਸੱਚੇ ਪ੍ਰੀਤਮ ਪਰਮਾਤਮਾ ਦੇ ਨਾਮ ਨੂੰ ਮੈਂ ਧਿਆਉਣਾ ਕੀਤਾ ਹੈ।

**ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ ॥੧ ॥ਰਹਾਉ ॥**

ਅਤੇ ਹਿਰਦੇ ਵਿਚ ਗੁਰਾਂ ਦੀ ਮੂਰਤੀ ਦਾ ਧਿਆਨ ਵਸਾਉਣ ਕਰਕੇ ਸੰਸਾਰ ਸਮੁੰਦਰ ਦੇ ਦੁੱਖ ਜਨ ਦਰਦ ਸਭ ਬਿਨਸ ਗਏ ਹਨ॥ ੧॥ ਰਹਾਉ॥

**ਦੁਸਮਨ ਹਤੇ ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ॥ ੧ ॥**

ਜੋ ਦੁਸ਼ਮਨ ਤੇ ਦੋਖੀ ਵਿਆਪੇ ਹੋਏ ਸਨ, ਉਹ ਸਾਰੇ ਹਤੇ=ਮਾਰ ਦਿੱਤੇ ਹਨ,

*ਅਥਵਾ:*-ਦੁਸ਼ਮਨ ਹਤੇ=ਮਾਰ ਦਿੱਤੇ ਹਨ ਤੇ ਦੋਖੀ ਭੀ ਬਿਪਤਾ ਵਿਚ ਵਿਆਪੇ ਹਨ, ਹਰੀ ਦੀ ਸ਼ਰਨ ਵਿਚ ਜਾਂ ਹਰੀ ਸਰੂਪ ਗੁਰਾਂ ਦੀ ਸ਼ਰਨ ਵਿਚ ਆਇਆ ਹਾਂ।

**ਰਾਖਨਹਾਰੈ ਹਾਥ ਦੇ ਰਾਖਿਓ ਨਾਮੁ ਪਦਾਰਥੁ ਪਾਇਆ॥ ੧ ॥**

ਗੁਰਾਂ ਪਾਸੋਂ ਨਾਮ ਪਦਾਰਥ ਪਾਇਆ ਹੈ, ਇਸ ਲਈ ਰੱਖਣਹਾਰ ਪਰਮਾਤਮਾ ਨੇ ਕਿਰਪਾ ਦਾ ਹੱਥ ਦੇ ਕੇ ਰੱਖ ਲਿਆ ਹੈ॥ ੧॥

**ਕਰਿ ਕਿਰਪਾ ਕਿਲਵਿਖ ਸਭਿ ਕਾਟੇ ਨਾਮੁ ਨਿਰਮਲੁ ਮਨਿ ਦੀਆ॥**

ਪਰਮਾਤਮਾ ਨੇ ਕਿਰਪਾ ਦ੍ਰਿਸ਼ਟੀ ਕਰਕੇ ਸਾਰਿਆਂ ਕਿਲਵਿਖ=ਪਾਪਾਂ ਨੂੰ ਕੱਟ ਦਿੱਤਾ ਹੈ ਅਤੇ ਨਿਰਮਲੁ=ਪਵਿੱਤਰ ਨਾਮ ਨੂੰ ਮਨ ਵਿਚ ਵਸਾ ਦਿੱਤਾ ਹੈ।

**ਗੁਣ ਨਿਧਾਨੁ ਨਾਨਕ ਮਨਿ ਵਸਿਆ ਬਾਹੁੜਿ ਦੂਖ ਨ ਥੀਆ॥੨ ॥੪ ॥੮ ॥**

ਗੁਰੂ ਜੀ ਕਥਨ ਕਰਦੇ ਹਨ—ਜਦ ਤੋਂ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਪ੍ਰਭੂ ਮਨ ਵਿਚ ਵਸਿਆ ਹੈ, ਤਦ ਤੋਂ ਮੁੜ ਕੇ ਦੁੱਖ ਨਹੀਂ ਹੋਇਆ॥ ੨॥ ੪॥ ੮॥

## ਮਲਾਰ ਮਹਲਾ ੫ ॥

**ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥**

ਹੇ ਮੇਰੇ ਪ੍ਰਭੂ ! ਆਪ ਮੇਰੇ ਪ੍ਰਾਣਾਂ ਤੋਂ ਭੀ ਪਿਆਰੇ ਪ੍ਰੀਤਮ ਹੋ।

**ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ ਧਾਰੇ ॥ ੧ ॥ ਰਹਾਉ ॥**

ਹੇ ਦਿਆਲੂ ਸੁਭਾਅ ਵਾਲੇ ਪ੍ਰਭੂ ! ਕ੍ਰਿਪਾ ਦ੍ਰਿਸ਼ਟੀ ਧਾਰ ਕੇ ਆਪਣੀ ਪ੍ਰੇਮਾ ਭਗਤੀ ਅਤੇ ਨਾਮ ਸਿਮਰਨ ਦੇਣਾ ਕਰੋ॥ ੧॥ ਰਹਾਉ॥

**ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥**

ਹੇ ਪ੍ਰੀਤਮ ! ਆਪ ਜੀ ਦੇ ਚਰਨਾਂ ਦਾ ਸਿਮਰਨ (ਧਿਆਨ) ਕਰਦਾ ਹਾਂ ਅਤੇ ਹਿਰਦੇ ਵਿਚ ਭੀ ਤੁਹਾਡੀ ਆਸਾ ਰੱਖਦਾ ਹਾਂ।

**ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥ ੧ ॥**

ਮਨ ਵਿਚ ਦਰਸ਼ਨ ਦੀ ਪਿਆਸਾ ਰੱਖ ਕੇ ਪੂਰਿਆਂ ਸੰਤ ਜਨਾਂ ਦੇ ਪਾਸ ਬੇਨਤੀ ਕਰਦਾ ਹਾਂ ॥ ੧॥

**ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ ॥**

ਹੇ ਹਰੀ ! ਤੈਥੋਂ ਵਿਛੁੜਨੇ ਕਰਕੇ ਮਰਨਾ ਤੇ ਤੇਰੇ ਮਿਲਾਪ ਹੋਣ ਨਾਲ ਜੀਊਣਾ ਹੁੰਦਾ ਹੈ, ਇਸ ਲਈ ਮੈਂ ਸੇਵਕ ਜਨ ਨੂੰ ਆਪਣਾ ਦਰਸ਼ਨ ਦੇਣਾ ਕਰੋ।

**ਨਾਮ ਅਧਾਰੁ ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ ॥ ੨ ॥ ੫ ॥ ੯ ॥**

ਗੁਰੂ ਜੀ ਕਥਨ ਕਰਦੇ ਹਨ— ਇਸ ਤਰ੍ਹਾਂ ਬੇਨਤੀ ਕਰ, ਮੇਰੇ ਜੀਵਣ ਦਾ ਅਧਾਰੁ=ਆਸਰਾ ਜੋ ਨਾਮ ਧਨ ਹੈ, ਹੇ ਪ੍ਰਭੂ ! ਕ੍ਰਿਪਾ ਕਰਕੇ ਉਹ ਮੈਨੂੰ ਦੇਣਾ ਕਰ॥ ੨॥ ੫॥ ੯॥

## ਮਲਾਰ ਮਹਲਾ ੫ ॥

**ਅਬ ਅਪਨੇ ਪ੍ਰੀਤਮ ਸਿਉ ਬਨਿ ਆਈ ॥**

ਹੁਣ ਮੇਰੀ ਆਪਣੇ ਪ੍ਰੀਤਮ ਪ੍ਰਭੂ ਨਾਲ ਪ੍ਰੀਤੀ ਬਣ ਆਈ ਹੈ।

**ਰਾਜਾ ਰਾਮੁ ਰਮਤ ਸੁਖੁ ਪਾਇਓ ਬਰਸੁ ਮੇਘ ਸੁਖਦਾਈ ॥ ੧ ॥ ਰਹਾਉ ॥**

ਜਿਸ ਵੇਲੇ ਗੁਰੂ ਰੂਪ ਬੱਦਲ ਨੇ ਸੁਖ ਦੇਣ ਵਾਲੀ ਉਪਦੇਸ਼ ਜਲ ਦੀ ਵਰਖਾ ਕੀਤੀ ਤਾਂ ਸਾਰਿਆਂ ਦਾ ਰਾਜਾ ਜੋ ਰਾਮ ਹੈ, ਉਸ ਨੂੰ ਰਮਤ=ਉਚਾਰ ਕੇ ਸੁਖ ਪਾਉਣਾ ਕੀਤਾ ॥ ੧॥ ਰਹਾਉ॥

**ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ ॥**

ਗੁਰਾਂ ਪਾਸੋਂ ਨਾਮ ਰੂਪ ਨੌਂ ਨਿਧੀ ਪਾਈ ਹੈ, ਇਸ ਕਰਕੇ ਸੁਖਾਂ ਦਾ ਸਮੁੰਦਰ ਪਰਮਾਤਮਾ ਇਕ ਪਲ ਮਾਤ੍ਰ ਵੀ ਮੈਨੂੰ ਭੁਲਦਾ ਨਹੀਂ ਹੈ।

**ਉਦੌਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ ॥ ੧ ॥**

ਜਿਸ ਵੇਲੇ ਭਾਵੀ=ਭਵਿਛਤ ਕਾਲ ਦੇ ਪੂਰਨ ਕਰਮਾਂ ਦਾ ਸੰਜੋਗ ਉਦੌਤੁ=ਉਦੇ (ਪ੍ਰਗਟ) ਹੋਇਆ ਤਾਂ ਹੀ ਸਹਾਇਤਾ ਕਰਨ ਵਾਲੇ ਪੂਰੇ ਸੰਤ ਆ ਕੇ ਮਿਲੇ॥ ੧॥

**ਸੁਖ ਉਪਜੇ ਦੂਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ॥**

ਸੰਤਾਂ ਦੀ ਸਿੱਖਿਆ ਦੁਆਰੇ ਜਿਸ ਵੇਲੇ ਪਾਰਬ੍ਰਹਮ ਵਿਚ ਬਿਰਤੀ ਜੋੜੀ, ਤਾਂ ਸੁਖਾਂ ਦੇ ਉਪਜਣੇ ਕਰਕੇ ਸਾਰੇ ਦੁੱਖ ਨਾਸ ਹੋ ਗਏ।

**ਤਰਿਓ ਸੰਸਾਰੁ ਕਠਿਨ ਭੈ ਸਾਗਰੁ**
**ਹਰਿ ਨਾਨਕ ਚਰਨ ਧਿਆਈ ॥੨॥੬॥੧੦॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਦੇ ਚਰਨਾਂ ਦਾ ਧਿਆਉਣ ਲਗਾਉਣ ਵਾਲੇ ਹੋ ਕੇ ਕਠਿਨ ਭੈਦਾਇਕ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ ਹਾਂ॥ ੨॥ ੬॥ ੧੦॥

**ਮਲਾਰ ਮਹਲਾ ੫॥**

**ਘਨਿਹਰ ਬਰਸਿ ਸਗਲ ਜਗੁ ਛਾਇਆ॥**

ਜਿਸ ਪਰਮਾਤਮਾ ਨੇ ਸਾਰੇ ਜਗਤ ਨੂੰ ਛਾਇਆ=ਬਣਾਇਆ ਹੈ, ਓਹੀ ਪਰਮਾਤਮਾ ਗੁਰੂ ਰੂਪ ਘਨਿਹਰ= ਬੱਦਲ ਹੋ ਕੇ ਵਸਿਆ ਹੈ।

*ਅਥਵਾ:*-ਜਿਸ ਵੇਲੇ ਗੁਰੂ ਰੂਪ ਬੱਦਲ ਨੇ ਉਪਦੇਸ਼ ਜਲ ਨੂੰ ਵਰਸਿਆ ਤਾਂ ਪਰਮਾਤਮਾ ਨੂੰ ਸਾਰੇ ਜਗਤ ਵਿਚ ਛਾਇਆ ਹੋਇਆ ਨਿਸਚੇ ਕੀਤਾ।

**ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ ॥੧॥ਰਹਾਉ॥**

ਮੇਰੇ ਉਤੇ ਪ੍ਰੀਤਮ ਪ੍ਰਭੂ ਜੀ ਜਦ ਕ੍ਰਿਪਾਲੂ ਹੋਏ ਤਾਂ ਅਨੰਦ ਦਾਇਕ ਮੰਗਲਾਂ ਨੂੰ ਤੇ ਸੰਸਾਰ ਸੁਖ ਨੂੰ ਪਾਉਣਾ ਕੀਤਾ॥ ੧॥ ਰਹਾਉ॥

**ਮਿਟੇ ਕਲੇਸ ਤ੍ਰਿਸਨ ਸਭ ਬੂਝੀ ਪਾਰਬ੍ਰਹਮੁ ਮਨਿ ਧਿਆਇਆ॥**

ਮਨ ਵਿਚ ਪਾਰਬ੍ਰਹਮ ਨੂੰ ਧਿਆਉਣਾ ਕੀਤਾ ਹੈ, ਇਸ ਲਈ ਸਾਰੇ ਕਲੇਸ਼ ਮਿਟ ਗਏ ਹਨ ਅਤੇ ਸਾਰੀ ਤ੍ਰਿਸ਼ਨਾ ਅੱਗ ਵੀ ਬੁਝ ਗਈ ਹੈ।

**ਸਾਧਸੰਗਿ ਜਨਮ ਮਰਨ ਨਿਵਾਰੇ ਬਹੁਰਿ ਨ ਕਤਹੂ ਧਾਇਆ॥੧॥**

ਸਤ ਸੰਗਤ ਨੂੰ ਕਰਕੇ ਜਨਮ ਮਰਨ ਨੂੰ ਨਵਿਰਤ ਕਰ ਲਿਆ ਹੈ, ਹੁਣ ਮੁੜ ਕੇ ਮਨ ਕਿਸੇ ਤਰਫ ਦੌੜਦਾ ਨਹੀਂ ਹੈ॥ ੧॥

**ਮਨੁ ਤਨੁ ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ॥**

ਨਿਰੰਜਨ ਦੇ ਨਾਮ ਵਿਚ ਮਨ ਤਨ ਰੱਤਾ ਗਿਆ ਅਤੇ ਉਸ ਪ੍ਰਭੂ ਦੇ ਪਵਿੱਤ੍ਰ ਚਰਨ ਕਮਲਾਂ ਵਿਚ ਚਿੱਤ ਬਿਰਤੀ ਨੂੰ ਲਗਾਇਆ ਹੈ।

**ਅੰਗੀਕਾਰੁ ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ ॥੨॥੭॥੧੧॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਮੈਂ ਦਾਸ ਚਰਨਾਂ ਦੀ ਸ਼ਰਨ ਵਿਚ ਆਇਆ, ਤਾਂ ਆਪਣੇ ਪ੍ਰਭੂ ਨੇ ਆਪਣਾ ਸੇਵਕ ਜਾਣ ਕੇ ਅੰਗੀਕਾਰੁ=ਪੱਖ ਕੀਤਾ ਹੈ॥ ੨ ॥ ੭॥ ੧੧॥

## ਮਲਾਰ ਮਹਲਾ ੫ ॥

**ਬਿਛੁਰਤ ਕਿਉ ਜੀਵੇ ਓਇ ਜੀਵਨ॥**

ਹੇ ਜੀਵਨ ਰੂਪ ਪਰਮਾਤਮਾ! ਤੇਰੇ ਵਿਛੁੜਨੇ ਕਰਕੇ ਉਹ ਗੁਰਮੁਖ ਸੰਤ ਜਨ ਕਿਵੇਂ ਜੀਊਣਗੇ?

**ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ॥੧॥ਰਹਾਉ॥**

ਜਿਨ੍ਹਾਂ ਸੰਤਾਂ ਦੇ ਚਿਤ ਵਿਚ ਤੇਰੇ ਨਾਲ ਮਿਲਣ ਦੀ ਆਸ ਹੈ ਅਤੇ ਤੇਰੇ ਚਰਨ ਕਮਲਾਂ ਦੇ ਪ੍ਰੇਮ ਰਸ ਪੀਣ ਦਾ ਉਲਾਸ=ਉਤਸ਼ਾਹ ਹੈ॥ ੧ ॥ ਰਹਾਉ॥

**ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ॥**

ਹੇ ਪ੍ਰੀਤਮ ਪਰਮਾਤਮਾ ! ਜਿਨ੍ਹਾਂ ਨੂੰ ਆਪ ਜੀ ਦੇ ਨਾਮ ਸਿਮਰਨ ਦੀ ਪਿਆਸ ਲੱਗ ਰਹੀ ਹੈ, ਉਹਨਾਂ ਦੇ ਅੰਦਰ ਅੰਤਰੁ ਨਾਹੀ=ਭੇਦ ਬੁੱਧੀ ਨਹੀਂ ਹੈ।

**ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀਂ ॥੧॥**

ਜਿਨ੍ਹਾਂ ਨੂੰ ਮੇਰਾ ਪਿਆਰਾ ਰਾਮ ਬਿਸਰੈ=ਭੁਲ ਜਾਂਦਾ ਹੈ, ਸੇ ਮੂਏ=ਉਹ ਮੁਰਦੇ ਪੁਰਸ਼ ਜੰਮਦੇ ਮਰਦੇ ਰਹਿੰਦੇ ਹਨ। *ਅਥਵਾ*-ਉਹ ਬਾਰੰਬਾਰ ਮਰ ਮਰ ਜਾਂਦੇ ਹਨ॥ ੧ ॥

[ਪੰਨਾ ੧੨੬੯]

**ਮਨਿ ਤਨਿ ਰਵਿ ਰਹਿਆ ਜਗਦੀਸੁਰ ਪੇਖਤ ਸਦਾ ਹਜੂਰੇ॥**

ਹੇ ਜਗਤ ਦੇ ਮਾਲਕ ਰੂਪ ਪ੍ਰਭੂ! ਤੂੰ ਸਭ ਦੇ ਮਨ ਤਨ ਦੇ ਵਿਚ ਮਿਲ ਰਿਹਾ ਹੈਂ, ਮੈਂ ਤੈਨੂੰ ਸਦਾ ਹੀ ਹਾਜ਼ਰ ਹਜ਼ੂਰ ਵੇਖਦਾ ਹਾਂ।

**ਨਾਨਕ ਰਵਿ ਰਹਿਓ ਸਭ ਅੰਤਰਿ ਸਰਬ ਰਹਿਆ ਭਰਪੂਰੇ॥੨॥੮॥੧੨॥**

ਗੁਰੂ ਜੀ ਕਥਨ ਕਰਦੇ ਹਨ—ਤੂੰ ਸਾਰਿਆਂ ਅੰਦਰ ਮਿਲ ਰਿਹਾ ਹੈਂ ਅਤੇ ਸਾਰੀ ਜੜ੍ਹ ਸ੍ਰਿਸ਼ਟੀ ਵਿਚ ਵੀ ਭਰਪੂਰ ਹੋ ਰਿਹਾ ਹੈਂ।

*ਅਥਵਾ:*-ਤੂੰ ਸਾਰਿਆਂ ਅੰਦਰ ਅਧਿਸ਼ਠਾਨ ਰੂਪ ਹੋ ਕੇ ਰਵ ਰਿਹਾ ਹੈਂ ਤੇ ਸਾਰਾ ਸੰਸਾਰ ਤੇਰੇ ਵਿਚ ਕਲਪਤ ਹੋ ਕੇ ਭਰਪੂਰ ਹੋ ਰਿਹਾ ਹੈ॥ ੨ ॥ ੮॥ ੧੨॥

## ਮਲਾਰ ਮਹਲਾ ੫ ॥

**ਹਰਿ ਕੈ ਭਜਨਿ ਕਉਨ ਕਉਨ ਨ ਤਾਰੇ॥**

ਹਰੀ ਦੇ ਭਜਨ ਸਿਮਰਨ ਨੇ ਕੇਹੜੇ ਕੇਹੜੇ ਨਹੀਂ ਤਾਰੇ? ਅਰਥਾਤ—ਹਰੀ ਦੇ ਸਿਮਰਨ ਨੇ ਸਾਰੇ ਜੀਵ ਤਾਰ ਦਿੱਤੇ ਹਨ।

**ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ॥੧॥ਰਹਾਉ॥**

ਖਗ ਤਨ=ਪੰਛੀ ਸਰੀਰ ਵਾਲਾ ਕਾਗ ਭਸੁੰਡ, ਸਮੁੰਦਰ ਵਿਚ ਸੈਲ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਮੱਛ ਦੇ ਸਰੀਰ ਉਤੇ ਬੈਠੇ ਸਨ ਉਹ ਮੀਨ ਤਨ=ਮੱਛ ਸਰੀਰ, ਰਾਵਣ ਦਾ ਭੇਜਿਆ ਹੋਇਆ ਮਰੀਚ ਦੈਂਤ ਸੋਨੇ ਦਾ ਹਰਨ ਬਣ ਕੇ ਕੁਟੀਆ ਦੇ ਅਗੋਂ ਨਿਕਲਿਆ ਤੇ ਸੀਤਾ ਨੇ ਰਾਮਚੰਦਰ ਜੀ ਨੂੰ ਕਿਹਾ, ਉਹ ਹਰਨ ਜਾ ਰਿਹਾ ਹੈ ਮੈਨੂੰ ਲਿਆ ਕੇ ਦਿਓ ਉਹ ਹਰਨ ਸਰੀਰ, ਬਰਾਹ ਤਨ=ਸੂਰ ਦਾ ਸਰੀਰ ਜਿਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਿਕਾਰ ਖੇਡ ਕੇ ਮਾਰਿਆ ਸੀ, ਇਤਆਦਿਕ ਸਾਰੇ ਸਰੀਰ ਸੰਤਾਂ ਦੇ ਸੰਗ ਨੇ ਤਾਰ ਦਿੱਤੇ ਹਨ।

ਅਥਵਾ-ਜਿਸ ਭਗਵਾਨ ਨੇ,

ਖਗ ਤਨ=ਹੰਸ ਅਵਤਾਰ ਧਾਰਿਆ ਹੈ। ਮੀਨ ਤਨ=ਮੱਛ ਅਵਤਾਰ ਧਾਰਿਆ ਹੈ।

ਮ੍ਰਿਗ ਤਨ=ਸ੍ਰਿੰਗੀ ਅਵਤਾਰ ਧਾਰਿਆ ਹੈ। ਬਰਾਹ ਤਨ=ਸੂਰ ਅਵਤਾਰ ਧਾਰਿਆ ਹੈ।

ਉਸੇ ਭਗਵਾਨ ਨੇ ਸੰਸਾਰੀ ਜੀਵਾਂ ਦੇ ਤਾਰਨ ਲਈ ਸਾਧ ਰੂਪ ਧਾਰਿਆ ਹੈ, ਜਿਸ ਨੇ ਨਿੱਤ ਅਵਤਾਰ ਸਮਝ ਕੇ ਸੰਤਾਂ ਦਾ ਸੰਗ ਦੁਆਰਾ ਭਗਵਾਨ ਦਾ ਦਰਸ਼ਨ ਕੀਤਾ ਹੈ, ਉਹਨਾਂ ਨੂੰ ਸੰਤਾਂ ਨੇ ਤਾਰ ਦਿੱਤਾ ਹੈ॥ ੧॥ ਰਹਾਉ॥

**ਦੇਵ ਕੁਲ ਦੈਤ ਕੁਲ ਜਖ੍ਹ ਕਿੰਨਰ ਨਰ ਸਾਗਰ ਉਤਰੇ ਪਾਰੇ॥**

ਦੇਵਤਿਆਂ ਦੀ ਕੁਲ ਦੇ, ਦੈਂਤਾਂ ਦੀ ਕੁਲ ਦੇ, ਜਖ੍ਹ=ਕੁਮੇਰ ਦੀ ਕੁਲ ਦੇ, ਕਿੰਨਰ=ਦੇਵਤਿਆਂ ਦੇ ਗੱਵਈਏ ਰਾਗੀ ਅਤੇ ਨਰ=ਮਨੁੱਖ ਸਾਰੇ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ।

**ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ॥ ੧॥**

ਸੰਤਾਂ ਦੀ ਸੰਤਸੰਗਤ ਵਿਚ ਮਿਲ ਕੇ ਜੋ ਜੋ ਭੀ ਭਜਨ ਸਿਮਰਨ ਕਰਦਾ ਹੈ, ਉਸ ਦੇ ਸਾਰੇ ਦੁੱਖ ਬਿਦਾਰੇ=ਦੂਰ ਕਰ ਦਿੱਤੇ ਹਨ॥ ੧॥

**ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ॥**

ਕਾਮ ਕ੍ਰੋਧ ਤੇ ਵਿਸ਼ਿਆਂ ਦੇ ਜੋ ਬੜੇ ਰਸ ਹਨ, ਇਨ੍ਹਾਂ ਸਾਰਿਆਂ ਤੋਂ ਸਤਸੰਗੀ ਪੁਰਸ਼ ਨਿਰਾਰੇ=ਅਸੰਗ ਹੋਏ ਹਨ।

**ਦੀਨ ਦਇਆਲ ਜਪਹਿ ਕਰੁਣਾ ਮੈ**

**ਨਾਨਕ ਸਦ ਬਲਿਹਾਰੇ॥ ੨॥ ੯॥ ੧੩॥**

ਜੋ ਪੁਰਸ਼ ਦੀਨ ਦਿਆਲ ਕਰੁਣਾ ਮੈ=ਕ੍ਰਿਪਾ ਸਰੂਪ ਵਾਹਿਗੁਰੂ ਨੂੰ ਜਪਦੇ ਹਨ, ਗੁਰੂ ਜੀ ਕਥਨ ਕਰਦੇ ਹਨ—ਮੈਂ ਸਦਾ ਉਨ੍ਹਾਂ ਤੋਂ ਬਲਹਾਰ ਜਾਂਦਾ ਹਾਂ ॥ ੨॥ ੯॥ ੧੩॥

**ਮਲਾਰ ਮਹਲਾ ੫॥**

**ਆਜੁ ਮੈ ਬੈਸਿਓ ਹਰਿ ਹਾਟ॥**

ਆਜ=ਅੱਜ ਇਸ ਮਨੁੱਖ ਜਨਮ ਵਿਚ ਮੈਂ ਹਰੀ ਦੀ ਹੱਟੀ ਸਤਸੰਗ ਵਿਚ ਬੈਠਾ ਹਾਂ।

**ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ॥ ੧॥ ਰਹਾਉ॥**

ਨਾਮ ਦੀ ਰਾਸ ਵਾਲੇ ਜੋ ਸੰਤ ਹਨ ਉਨ੍ਹਾਂ ਨਾਲ ਸਾਝੀ=ਭਾਈਵਾਲੀ ਕੀਤੀ ਹੈ, ਵਾ:-ਨਾਮੁ=ਪ੍ਰਸਿੱਧ ਸ਼ਰਧਾ ਰੂਪੀ ਰਾਸ ਕਰਕੇ ਸੰਤ ਜਨਾਂ ਨਾਲ ਭਾਈਵਾਲੀ ਕੀਤੀ ਹੈ, ਇਸ ਕਰਕੇ ਜਮਾਂ ਦੇ ਘਾਟ 'ਪਰ ਮੈਂ ਨਹੀਂ ਜਾਵਾਂਗਾ॥ ੧॥ ਰਹਾਉ॥

**ਧਾਰਿ ਅਨੁਗ੍ਰਹੁ ਪਾਰਬ੍ਰਹਮਿ ਰਾਖੇ ਭ੍ਰਮ ਕੇ ਖੁਲ੍ਹੇ ਕਪਾਟ॥**

ਅਨੁਗ੍ਰਹੁ=ਕਿਰਪਾ ਦ੍ਰਿਸ਼ਟੀ ਧਾਰ ਕੇ ਪਾਰਬ੍ਰਹਮ ਨੇ ਰੱਖ ਲਿਆ ਹੈ ਅਤੇ ਭਰਮ ਦੇ ਕਪਾਟ=ਤਖਤੇ ਖੁਲ੍ਹ ਗਏ ਹਨ।

**ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ॥ ੧॥**

ਬੇ ਸੁਮਾਰ=ਗਿਣਤੀ ਤੋਂ ਰਹਿਤ ਜੋ ਪ੍ਰਭੂ ਹੈ ਉਸ ਸ਼ਾਹ ਨੂੰ ਪਾਇਆ ਹੈ ਅਤੇ ਉਸ ਦੇ ਚਰਨਾਂ ਦੇ ਪ੍ਰੇਮ ਰੂਪ ਨਿਧੀ ਦਾ ਲਾਭ ਖੱਟ ਲਿਆ ਹੈ ਯਾਂ ਨਿਧੀ ਰੂਪ ਚਰਨਾਂ ਦਾ ਲਾਭ ਖੱਟ ਲਿਆ ਹੈ।

**ਸਰਨਿ ਗਹੀ ਅਚੁਤ ਅਬਿਨਾਸੀ ਕਿਲਬਿਖ ਕਾਢੇ ਹੈ ਛਾਂਟਿ॥**

ਅਚੁਤ=ਆਗਿੜ ਅਬਿਨਾਸੀ ਦੀ ਸ਼ਰਨ ਗ੍ਰਹਿਣ ਕਰਕੇ ਛਾਂਟੀ ਕਰਕੇ, ਅਰਥਾਤ—ਨਿਰਣਾ ਕਰਕੇ ਕਿਲਬਿਖ=ਪਾਪਾਂ ਨੂੰ ਬਾਹਰ ਕੱਢ ਦਿੱਤਾ ਹੈ।

**ਕਲਿ ਕਲੇਸ ਮਿਟੇ ਦਾਸ ਨਾਨਕ ਬਹੁਰਿ ਨ ਜੋਨੀ ਮਾਟ॥੨॥੧੦॥੧੪॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਦਾਸ ਦੇ ਕਲਪਣਾ ਕਲੇਸ਼ ਸਾਰੇ ਮਿਟ ਗਏ ਹਨ, ਮਾਟ=ਮਟਕ ਦੇ ਕੇ ਫਿਰ ਜੂਨੀਆਂ ਵਿਚ ਨਹੀਂ ਆਵਾਂਗਾ।

*ਅਥਵਾ:*-ਜੂਨੀਆਂ ਦੁਆਰੇ ਫੇਰ ਇਸ ਮਾਟ=ਮਟਕੇ ਸਰੀਰ ਵਿਚ ਨਹੀਂ ਆਵਾਂਗਾ ॥ ੨॥ ੧੦॥ ੧੪॥

**ਮਲਾਰ ਮਹਲਾ ੫॥**

**ਬਹੁ ਬਿਧਿ ਮਾਇਆ ਮੋਹ ਹਿਰਾਨੋ॥**

ਮਾਇਆ ਦਾ ਮੋਹ ਬਹੁਤ ਤਰ੍ਹਾਂ ਨਾਲ ਆਪਣੀ ਤਰਫ ਹਿਰਾਨੋ=ਖਿੱਚ ਰਿਹਾ ਹੈ।

*ਅਥਵਾ:*-ਹਿਰਾਨੋ=ਦੁੱਖ ਦੇ ਰਿਹਾ ਹੈ।

**ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ ॥੧॥ ਰਹਾਉ॥**

ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਸੇਵਕ ਹੈ, ਜੋ ਚਿਰਾਨੋ=ਚਿਰੰਕਾਲ ਦਾ ਪੂਰਨ ਭਗਤ ਹੈ।

*ਅਥਵਾ:*-ਜੋ ਚਿਰਾਨੋ=ਚਰਨਾਂ ਦਾ ਪੂਰਨ ਭਗਤ ਹੈ।

*ਵਾ:*-ਚਿਰਾਨੋ=ਅਨਾਦੀ ਪ੍ਰਭੂ ਦਾ ਜੋ ਪੂਰਨ ਭਗਤ ਹੈ॥ ੧॥ ਰਹਾਉ॥

**ਇਤ ਉਤ ਡੋਲਿ ਡੋਲਿ ਸ੍ਰਮੁ ਪਾਇਓ ਤਨੁ ਧਨੁ ਹੋਤ ਬਿਰਾਨੋ॥**

ਜਿਸ ਤਨ ਧਨ ਲਈ, ਇਧਰ ਉਧਰ ਭਟਕ ਭਟਕ ਕੇ ਸ੍ਰਮੁ=ਕਸ਼ਟ ਪਾਇਆ ਹੈ, ਉਹ ਤਨ ਤੇ ਧਨ ਅੰਤ ਨੂੰ ਬਿਰਾਨੋ=ਬਿਗਾਨਾ ਹੋ ਜਾਂਦਾ ਹੈ।

**ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ॥ ੧॥**

ਲੋਕਾਂ ਪਾਸੋਂ ਦੁਰਾਇ=ਛਪਾ ਕੇ ਇਹ ਜੀਵ ਠੱਗੀਆਂ ਕਰਦਾ ਹੈ, ਜੋ ਪ੍ਰਭੂ ਅੰਗ ਸੰਗ ਹੋਤੌ=ਹੁੰਦਾ ਹੈ, ਉਸ ਨੂੰ ਤਾਂ ਜਾਣਦਾ ਹੀ ਨਹੀਂ ॥ ੧ ॥

**ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ ਆਨੋ ॥**

ਮ੍ਰਿਗ=ਹਰਨ, ਪੰਛੀ, ਮੀਨ=ਮੱਛ ਆਦਿਕ ਨੀਚ ਜੂਨੀਆਂ ਦੇ ਸੰਕਟ=ਦੁੱਖਾਂ ਵਿਚ ਫਿਰ ਦੀਨ ਹੋ ਕੇ ਇਹ ਜੀਵ ਆਨੋ=ਆਉਂਦਾ ਹੈ। ਇਨ੍ਹਾਂ ਜੂਨੀਆਂ ਦੇ ਦੁੱਖਾਂ ਵਿਚ ਉਹ ਪਰਮੇਸ਼ਰ ਫਿਰ ਲਿਆਉਂਦਾ ਹੈ।

**ਕਹੁ ਨਾਨਕ ਪਾਹਨ ਪ੍ਰਭ ਤਾਰਹੁ**

**ਸਾਧਸੰਗਤਿ ਸੁਖ ਮਾਨੋ ॥ ੨ ॥ ੧੧ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਪਾਹਨ=ਪੱਥਰ ਵਾਂਙੂ ਪਾਪਾਂ ਕਰਕੇ ਭਾਰੀ ਹਾਂ ਆਪ ਤਾਰ ਲਓ ਅਤੇ ਆਪਣੀ ਸਤਸੰਗਤ ਬਖ਼ਸ਼ੋ ਤੁਹਾਡੀ ਸਤਸੰਗਤ ਵਿਚ ਹੀ ਮੈਂ ਸੁਖ ਮੰਨਦਾ ਹਾਂ ॥ ੨ ॥ ੧੧ ॥ ੧੫ ॥

**ਮਲਾਰ ਮਹਲਾ ੫ ॥**

**ਦੁਸਟ ਮੁਏ ਬਿਖੁ ਖਾਈ ਰੀ ਮਾਈ ॥**

ਹੇ ਭਾਈ ! ਕਾਮ ਕ੍ਰੋਧ ਆਦਿਕ ਦੁਸ਼ਟ ਨਾਮ ਰੂਪ ਜ਼ਹਿਰ ਨੂੰ ਖਾ ਕੇ ਮਰ ਗਏ ਹਨ।

ਵਾ:-ਵਿਸ਼ਿਆਂ ਨੂੰ ਖਾਣ ਵਾਲੇ ਜੋ ਕਾਮ ਆਦਿਕ ਦੁਸ਼ਟ ਸਨ ਉਹ ਮਰ ਗਏ ਹਨ।

**ਜਿਸ ਕੇ ਜੀਅ ਤਿਨ ਹੀ ਰਖਿ ਲੀਨੇ**

**ਮੇਰੇ ਪ੍ਰਭ ਕਉ ਕਿਰਪਾ ਆਈ ॥ ੧ ॥ ਰਹਾਉ ॥**

ਜਿਸ ਪ੍ਰਭੂ ਦੇ ਇਹ ਸਾਰੇ ਜੀਵ ਪੈਦਾ ਕੀਤੇ ਹੋਏ ਹਨ, ਓਸੇ ਨੇ ਸਾਨੂੰ ਰੱਖ ਲੀਤਾ ਹੈ, ਮੇਰੇ ਉਤੇ ਪ੍ਰਭੂ ਦੀ ਕ੍ਰਿਪਾ ਆ ਗਈ ਹੈ ॥ ੧ ॥ ਰਹਾਉ ॥

**ਅੰਤਰਜਾਮੀ ਸਭ ਮਹਿ ਵਰਤੈ ਤਾਂ ਭਉ ਕੈਸਾ ਭਾਈ ॥**

ਹੇ ਭਾਈ ! ਜਦ ਅੰਤਰਜਾਮੀ ਪਰਮਾਤਮਾ ਹੀ ਸਾਰਿਆਂ ਵਿਚ ਵਰਤਦਾ ਹੈ, ਤਾਂ ਮੈਨੂੰ ਕਾਹਦਾ ਡਰ ਹੈ।

**ਸੰਗਿ ਸਹਾਈ ਛੋਡਿ ਨ ਜਾਈ ਪ੍ਰਭੁ ਦੀਸੈ ਸਭਨੀ ਠਾਈਂ ॥ ੧ ॥**

ਜੋ ਸਭ ਦਾ ਸੰਗੀ ਤੇ ਸਹਾਇਤਾ ਕਰਨ ਵਾਲਾ ਹੈ, ਉਹ ਕਦੇ ਭੀ ਛੱਡ ਕੇ ਨਹੀਂ ਜਾਂਦਾ, ਉਹ ਪ੍ਰਭੂ ਸਾਰੀਆਂ ਜਗ੍ਹਾਂ 'ਪਰ ਵਿਆਪਕ ਦਿੱਸਦਾ ਹੈ ॥ ੧ ॥

**ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ ॥**

ਉਹ ਅਨਾਥਾਂ ਦਾ ਨਾਥੁ=ਸੁਆਮੀ ਹੈ, ਦੀਨਾਂ ਦੇ ਦੁੱਖ ਨਾਸ ਕਰਨ ਵਾਲਾ ਹੈ, ਉਸ ਨੇ ਆਪ ਹੀ ਆਪਣੇ ਲੜਿ=ਪਲੇ ਨਾਲ ਮੈਨੂੰ ਲਾ ਲਿਆ ਹੈ।

**ਹਰਿ ਕੀ ਓਟ ਜੀਵਹਿ ਦਾਸ ਤੇਰੇ ਨਾਨਕ ਪ੍ਰਭ ਸਰਣਾਈ ॥ ੨ ॥ ੧੨ ॥ ੧੬ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਤੇਰੇ ਦਾਸ ਤੇਰੀ ਓਟ ਵਿਚ ਹੀ ਜੀਊਂਦੇ ਹਨ, ਹੇ ਪ੍ਰਭੂ ! ਜੋ ਤੇਰੀ ਸ਼ਰਨ ਵਿਚ ਆਏ ਹਨ ਅਸਲ ਦਾਸ ਓਹੀ ਹਨ ॥ ੨ ॥ ੧੨ ॥ ੧੬ ॥

## ਮਲਾਰ ਮਹਲਾ ੫ ॥

## ਮਨ ਮੇਰੇ ਹਰਿ ਕੇ ਚਰਨ ਰਵੀਜੈ ॥

ਮੇਰੇ ਮਨ ਨੇ ਹੇ ਹਰੀ ! ਆਪ ਜੀ ਦੇ ਚਰਨਾਂ ਦਾ ਰਵੀਜੈ=ਸਿਮਰਨ ਕੀਤਾ ਹੈ।

## ਦਰਸ ਪਿਆਸ ਮੇਰੋ ਮਨੁ ਮੋਹਿਓ

## ਹਰਿ ਪੰਖ ਲਗਾਇ ਮਿਲੀਜੈ ॥ ੧ ॥ ਰਹਾਉ ॥

ਤੇਰੇ ਦਰਸ਼ਨ ਦੀ ਪਿਆਸ=ਚਾਹ ਨੇ ਮੇਰੇ ਮਨ ਨੂੰ ਮੋਹ ਲਿਆ ਹੈ, ਹੇ ਹਰੀ ! ਇਹ ਕਿਰਪਾ ਕਰ ਮੈਂ ਗਿਆਨ ਵੈਰਾਗ ਰੂਪੀ ਖੰਭ ਲੱਗਾ ਕੇ ਆਪ ਜੀ ਨਾਲ ਮਿਲ ਜਾਵਾਂ ॥ ੧ ॥ ਰਹਾਉ ॥

## ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ ॥

ਬੇਦਾਂ ਸ਼ਾਸਤ੍ਰਾਂ ਦੁਆਰੇ ਢੂੰਢਦਿਆਂ ਢੂੰਢਦਿਆਂ ਮੈਂ ਏਹ ਰਸਤਾ ਪਾਇਆ ਹੈ, ਕਿ ਸੰਤਾਂ ਦੀ ਸੇਵਾ ਕਰਨੀ ਚਾਹੀਦੀ ਹੈ।

## ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ ॥ ੧ ॥

ਹੇ ਮੇਰੇ ਸੁਆਮੀ ! ਕ੍ਰਿਪਾ ਦ੍ਰਿਸ਼ਟੀ ਧਾਰਨਾ ਕਰ, ਤਾਂ ਕਿ ਤੇਰੇ ਨਾਮ ਅੰਮ੍ਰਿਤ ਰਸ ਨੂੰ ਹੀ ਪੀਂਦਾ ਰਹਾਂ ॥ ੧ ॥

## ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥

ਤ੍ਰਾਹਿ ਤ੍ਰਾਹਿ=ਰੱਖ ਲੌ ਰੱਖ ਲੌ ਐਸੇ ਕਰਦੇ ਹੋਏ ਤੁਹਾਡੀ ਸ਼ਰਨ ਵਿਚ ਆਏ ਹਾਂ, ਤ੍ਰਿਸ਼ਨਾ ਦੀ ਅੱਗ, ਵਾ:-ਹਉਮੈ ਦੀ ਅੱਗ ਵਿਚ ਜਲਤਉ=ਸੜਦੇ ਹੋਏ 'ਪਰ ਕ੍ਰਿਪਾ ਦ੍ਰਿਸ਼ਟੀ ਕਰੋ।

## ਕਰੁ ਗਹਿ ਲੇਹੁ ਦਾਸ ਅਪੁਨੇ ਕਉ ਨਾਨਕ ਅਪੁਨੋ ਕੀਜੈ ॥੨ ॥੧੩ ॥੧੭ ॥

ਆਪਣੇ ਦਾਸ ਨੂੰ ਮਨ ਰੂਪੀ ਕਰੁ=ਹੱਥ ਤੋਂ ਫੜ ਲਓ, ਗੁਰੂ ਜੀ ਕਥਨ ਕਰਦੇ ਹਨ—ਮੈਨੂੰ ਆਪਣਾ ਦਾਸ ਕਰ ਲਓ ਜਾਂ ਆਪਣੇ ਵਿਚ ਅਭੇਦ ਕਰ ਲਵੋ ॥ ੨ ॥ ੧੩ ॥ ੧੭ ॥

[ਪੰਨਾ ੧੨੭੦]

## ਮਲਾਰ ਮਃ ੫ ॥

## ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥

ਭਗਤਾਂ ਨਾਲ ਜੋ ਬਛਲੁ=ਪਿਆਰ ਕਰਨਾ ਹੈ ਏਹੀ ਪ੍ਰਭੂ ਦਾ ਅਸਲੀ ਆਪਣਾ ਬਿਰਦਾਇਓ=ਧਰਮ, ਜਾਂ ਪ੍ਰਣ ਹੈ।

## ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥ ੧ ॥ ਰਹਾਉ ॥

ਇਸ ਕਰਕੇ ਪ੍ਰਭੂ ਨੇ ਨਿੰਦਕਾਂ ਨੂੰ ਮਾਰਕੇ ਚਰਨਾਂ ਦੇ ਤਲੇ ਸੁੱਟਿਆ ਹੈ ਅਤੇ ਆਪਣਾ ਜਾਣ ਕੇ ਆਪਣੇ ਭਗਤ ਦਾ ਜਸ ਸਾਰੇ ਸੰਸਾਰ ਵਿਚ ਵਰਤਾਇਓ=ਫਲਾ ਦਿੱਤਾ ਹੈ ॥ ੧ ॥ ਰਹਾਉ ॥

ਕਹੇ ਨੂੰ ਸਪੱਸ਼ਟ ਕਰਦੇ ਹਨ-

**ਜੈ ਜੈਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ ॥**

ਸਾਰੇ ਜਗਤ ਵਿਚ ਭਗਤਾਂ ਦਾ ਜੈ ਜੈ ਕਾਰ ਕੀਤਾ ਹੈ ਅਤੇ ਜੀਵਾਂ ਦੇ ਹਿਰਦੇ ਵਿਚ ਦਇਆ ਨੂੰ ਪਾ ਦਿੱਤਾ ਹੈ। ਜਿਸ 'ਤੇ ਸਾਰੇ ਜੀਵ ਭਗਤਾਂ 'ਪਰ ਦਇਆ ਕਰਦੇ ਹਨ।

**ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥ ੧ ॥**

ਆਪਣੇ ਦਾਸ ਨੂੰ ਆਪਣੇ ਗੱਲ ਨਾਲ ਲੱਗਾ ਕੇ ਰੱਖਿਆ ਹੈ, ਉਸ ਨੂੰ ਪ੍ਰਤਖ ਤੱਤੀ ਹਵਾ, ਵਾ:-ਪ੍ਰਸੂਤ ਪੈਣ ਰੂਪੀ ਤੱਤੀ ਹਵਾ, ਵਾ:-ਮਾਇਆ ਦੀ ਤੱਤੀ ਹਵਾ ਲੱਗਦੀ ਨਹੀਂ ਹੈ॥ ੧ ॥

**ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥**

ਮੇਰੇ ਸੁਆਮੀ ਪਰਮਾਤਮਾ ਨੇ ਭਗਤਾਂ ਦਾ ਅੰਗੀਕਾਰੁ=ਪੱਖ ਕੀਤਾ ਹੈ ਅਤੇ ਉਹਨਾਂ ਦਾ ਭਰਮ ਤੇ ਡਰ ਮਿਟਾ ਕੇ ਅਚੁਤ ਸੁਖ ਪ੍ਰਾਪਤ ਕਰ ਦਿੱਤਾ ਹੈ।

**ਮਹਾ ਅਨੰਦ ਕਰਹੁ ਦਾਸ ਹਰਿ ਕੇ**
**ਨਾਨਕ ਬਿਸ੍ਵਾਸੁ ਮਨਿ ਆਇਓ ॥ ੨ ॥ ੧੪ ॥ ੧੮ ॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਦੇ ਮਨ ਵਿਚ ਭਰੋਸਾ ਆਇਆ ਹੈ, ਉਹ ਹਰੀ ਦੇ ਦਾਸ ਮਹਾਂ ਅਨੰਦ ਲੈਣਾ ਕਰਦੇ ਹਨ। *ਅਥਵਾ:*- ਹਰੀ ਦੇ ਦਾਸ ਮਹਾਂ ਅਨੰਦ ਲੈਣਾ ਕਰਦੇ ਹਨ ਇਹ ਗੱਲ ਵੇਖ ਕੇ ਮੇਰੇ ਮਨ ਵਿਚ ਵੀ ਬਿਸ੍ਵਾਸੁ=ਭਰੋਸਾ ਆ ਗਿਆ ਹੈ॥ ੨ ॥ ੧੪ ॥ ੧੮ ॥

**ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨**
**ੴ ਸਤਿਗੁਰ ਪ੍ਰਸਾਦਿ ॥**

**ਗੁਰਮੁਖਿ ਦੀਸੈ ਬ੍ਰਹਮ ਪਸਾਰੁ ॥**

ਗੁਰਮੁਖਿ=ਗੁਰਾਂ ਦੁਆਰੇ ਸਾਰਾ ਸੰਸਾਰ ਪਸਾਰਾ ਬ੍ਰਹਮ ਰੂਪ ਦਿੱਸਦਾ ਹੈ।

**ਗੁਰਮੁਖਿ ਤ੍ਰੈ ਗੁਣੀਆਂ ਬਿਸਥਾਰੁ ॥ ਗੁਰਮੁਖਿ ਨਾਦ ਬੇਦ ਬੀਚਾਰੁ ॥**

ਗੁਰਮੁਖਿ=ਗੁਰਾਂ ਦੁਆਰੇ ਇਹ ਭੀ ਨਿਸਚੇ ਕੀਤਾ ਹੈ ਕਿ ਸਾਰਾ ਸੰਸਾਰ ਵਿਸਤਾਰ ਰਜੋ, ਸਤੋ, ਤਮੋ ਰੂਪ ਤ੍ਰਿੰਨ ਗੁਣਾਂ ਰਚਿਤ ਹੈ। ਮੁਖੀ ਗੁਰਾਂ ਦਾ ਨਾਦ=ਉਪਦੇਸ਼ ਹੀ ਵੇਦਾਂ ਦਾ ਵਿਚਾਰ ਹੈ।

*ਅਥਵਾ:*-ਮੁਖੀ ਗੁਰੂ ਬੇਦਾਂ ਦੁਆਰੇ ਨਾਦ=ਬ੍ਰਹਮ ਦਾ ਵਿਚਾਰ ਕਰਦੇ ਹਨ।

**ਬਿਨੁ ਗੁਰ ਪੂਰੇ ਘੋਰ ਅੰਧਾਰੁ ॥ ੧ ॥**

ਪੂਰਿਆਂ ਗੁਰਾਂ ਤੋਂ ਬਿਨਾਂ ਘੋਰ=ਭਿਆਨਕ ਅਗਿਆਨ ਦਾ ਹਨੇਰਾ ਬਣਿਆ ਰਹਿੰਦਾ ਹੈ॥ ੧ ॥

**ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ ॥**

ਹੇ ਮੇਰੇ ਮਨ ! ਧੰਨ ਗੁਰੂ ਧੰਨ ਗੁਰੂ ਕਰਦਿਆਂ ਹੀ ਨਿਤ ਸੁਖ ਪਰਾਪਤ ਹੁੰਦਾ ਹੈ।

**ਗੁਰ ਉਪਦੇਸਿ ਹਰਿ ਹਿਰਦੈ ਵਸਿਓ**
**ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ ॥ ੧ ॥ ਰਹਾਉ ॥**

ਗੁਰਾਂ ਦੇ ਉਪਦੇਸ਼ ਦੁਆਰਾ ਹੀ ਹਿਰਦੇ ਵਿਚ ਹਰੀ ਆ ਕੇ ਵਸਦਾ ਹੈ, ਇਸ ਲਈ ਅੰਦਰ ਸਵਾਸ ਜਾਂਦਿਆਂ ਬਾਹਰ ਸ੍ਵਾਸ ਆਉਂਦਿਆਂ, ਵਾ:-ਸ੍ਵਾਸ ਲੈਂਦਿਆ ਤੇ ਗਿਰਾਸਿ=ਭੋਜਨ ਖਾਂਦਿਆਂ ਆਪਣੇ ਖਸਮੁ=ਮਾਲਕ ਪਰਮੇਸ਼ਰ ਨੂੰ ਧਿਆਉਣਾ ਚਾਹੀਦਾ ਹੈ॥ ੧ ॥ ਰਹਾਉ ॥

**ਗੁਰ ਕੇ ਚਰਣ ਵਿਟਹੁ ਬਲਿ ਜਾਉ ॥ ਗੁਰ ਕੇ ਗੁਣ ਅਨਦਿਨੁ ਨਿਤ ਗਾਉ ॥**

ਮੈਂ ਗੁਰੂ ਦੇ ਚਰਨਾਂ ਉਤੋਂ ਬਲਿਹਾਰ ਜਾਂਦਾ ਹਾਂ, ਤੁਸੀਂ ਬਲਿਹਾਰ ਜਾਣਾ ਕਰੋ।

ਮੈਂ ਗੁਰੂ ਨੂੰ ਰਾਤ ਦਿਨ ਨਿਤਾਪ੍ਰਤੀ ਗਾਉਂਦਾ ਹਾਂ, ਤੁਸੀਂ ਗਾਵਣਾ ਕਰੋ।

**ਗੁਰ ਕੀ ਧੂੜਿ ਕਰਉ ਇਸਨਾਨੁ ॥ ਸਾਚੀ ਦਰਗਹ ਪਾਈਐ ਮਾਨੁ ॥ ੨ ॥**

ਮੈਂ ਗੁਰਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰਦਾ ਹਾਂ, ਤੁਸੀਂ ਭੀ ਇਸ਼ਨਾਨ ਕਰੋ।

ਤਾਂ ਹੀ ਸੱਚੀ ਦਰਗਾਹ ਵਿਚ ਮਾਨੁ=ਆਦਰ ਪਾਈਦਾ ਹੈ॥ ੨ ॥

**ਗੁਰੁ ਬੋਹਿਥੁ ਭਵਜਲ ਤਾਰਣਹਾਰੁ ॥ ਗੁਰਿ ਭੇਟਿਐ ਨ ਹੋਇ ਜੋਨਿ ਅਉਤਾਰੁ ॥**

ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਗੁਰੂ ਹੀ ਜਹਾਜ਼ ਹੈ, ਵਾ:-ਗੁਰਾਂ ਪਾਸ ਨਾਮ ਰੂਪੀ ਜਹਾਜ਼ ਹੈ। ਗੁਰੂ ਨਾਲ ਮਿਲਣ ਕਰਕੇ ਮੁੜ ਕੇ ਜੂਨੀਆਂ ਵਿਚ ਉਤਰਨਾ ਨਹੀਂ ਹੁੰਦਾ।

**ਗੁਰ ਕੀ ਸੇਵਾ ਸੋ ਜਨੁ ਪਾਏ ॥ ਜਾ ਕਉ ਕਰਮਿ ਲਿਖਿਆ ਧੁਰਿ ਆਏ ॥ ੩ ॥**

ਉਹ ਪੁਰਸ਼ ਗੁਰਾਂ ਦੀ ਸੇਵਾ ਪਾਂਦਾ ਹੈ। ਜਿਸ ਦੇ ਮੱਥੇ 'ਪਰ ਧੁਰ ਤੋਂ ਸ਼ੁਭ ਕਰਮਾਂ ਦਾ ਲੇਖ ਲਿਖਿਆ ਆਇਆ ਹੈ॥ ੩ ॥

**ਗੁਰੁ ਮੇਰੀ ਜੀਵਨਿ ਗੁਰੁ ਆਧਾਰੁ ॥ ਗੁਰੁ ਮੇਰੀ ਵਰਤਣਿ ਗੁਰੁ ਪਰਵਾਰੁ ॥**

ਗੁਰੂ ਹੀ ਮੇਰੀ ਜੀਵਨ ਬੂਟੀ ਹਨ, ਅਥਵਾ:-ਗੁਰੂ ਹੀ ਮੇਰੀ ਉਤਮ ਜੀਵਨੀ ਹਨ, ਗੁਰੂ ਹੀ ਮੇਰਾ ਆਧਾਰੁ=ਆਸਰਾ ਰੂਪ ਹਨ। ਗੁਰੂ ਨਾਲ ਹੀ ਮੇਰੀ ਵਰਤਣ ਹੈ, ਗੁਰੂ ਹੀ ਮੇਰਾ ਸਾਰਾ ਪਰਵਾਰ ਹੈ।

ਯਥਾ:- ਗੁਰਦੇਵ ਮਾਤਾ ਗੁਰਦੇਵ ਪਿਤਾ....... ॥

**ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ ॥**
**ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ ॥ ੪ ॥ ੧ ॥ ੧੯ ॥**

ਗੁਰੂ ਹੀ ਮੇਰਾ ਖਸਮੁ=ਮਾਲਕ ਹੈ, ਮੈਂ ਸਦਾ ਹੀ ਸਤਿਗੁਰਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ।

ਗੁਰੂ ਜੀ ਕਥਨ ਕਰਦੇ ਹਨ—ਗੁਰੂ ਹੀ ਪਾਰਬ੍ਰਹਮ ਸਰੂਪ ਹਨ ਜਿਨ੍ਹਾਂ ਦੀ ਕੀਮਤ ਪਾਈ ਨਹੀਂ ਜਾਂਦੀ ॥ ੪ ॥ ੧ ॥ ੧੯ ॥

**ਮਲਾਰ ਮਹਲਾ ੫ ॥**

**ਗੁਰ ਕੇ ਚਰਨ ਹਿਰਦੈ ਵਸਾਏ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਏ ॥**

ਅੰਨ੍ਹੈ:-ਜਿਸ ਵੇਲੇ ਪ੍ਰਭੂ ਨੇ ਆਪ ਕ੍ਰਿਪਾ ਦ੍ਰਿਸ਼ਟੀ ਕਰਕੇ ਗੁਰਾਂ ਨਾਲ ਮਿਲਾਇਆ ।

ਤਿਸ ਵੇਲੇ ਸੇਵਕ ਨੇ ਆਪਣੇ ਹਿਰਦੇ ਵਿਚ ਗੁਰਾਂ ਦੇ ਚਰਨ ਵਸਾਉਣਾ ਕੀਤੇ।

**ਅਪਨੇ ਸੇਵਕ ਕਉ ਲਏ ਪ੍ਰਭੁ ਲਾਇ ॥ ਤਾ ਕੀ ਕੀਮਤਿ ਕਹੀ ਨ ਜਾਇ ॥੧॥**

ਜਿਸ ਆਪਣੇ ਸੇਵਕ ਨੂੰ ਪ੍ਰਭੂ ਆਪਣੀ ਸੇਵਾ ਵਿਚ ਲੱਗਾ ਲੈਂਦਾ ਹੈ। ਉਸ ਸੇਵਕ ਦੀ ਕੀਮਤ ਕੁਝ ਕਹੀ ਨਹੀਂ ਜਾਂਦੀ ॥ ੧॥

**ਕਰਿ ਕਿਰਪਾ ਪੂਰਨ ਸੁਖਦਾਤੇ ॥**

ਹੇ ਪੂਰਨ ਸੁਖਾਂ ਦੇ ਦਾਤੇ ਪ੍ਰਭੂ ! ਤੂੰ ਸਾਡੇ 'ਤੇ ਕਿਰਪਾ ਦ੍ਰਿਸ਼ਟੀ ਕਰ। ਕਿਉਂਕਿ-

**ਤੁਮ੍ਹਰੀ ਕ੍ਰਿਪਾ ਤੇ ਤੂੰ ਚਿਤਿ ਆਵਹਿ ਆਠ ਪਹਰ ਤੇਰੈ ਰੰਗਿ ਰਾਤੇ ॥੧॥ਰਹਾਉ॥**

ਤੇਰੀ ਹੀ ਕ੍ਰਿਪਾ ਤੇ ਤੂੰ ਚਿੱਤ ਵਿਚ ਯਾਦ ਆਉਂਦਾ ਹੈਂ, ਜਿਨ੍ਹਾਂ ਉਤੇ ਤੇਰੀ ਕ੍ਰਿਪਾ ਹੋਈ ਹੈ ਉਹ ਅੱਠੇ ਪਹਿਰ ਤੇਰੇ ਰੰਗਿ=ਪ੍ਰੇਮ ਵਿਚ ਰਤੇ ਰਹਿੰਦੇ ਹਨ॥ ੧॥ ਰਹਾਉ॥

**ਗਾਵਣੁ ਸੁਨਣੁ ਸਭੁ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਾਚਿ ਸਮਾਣਾ ॥**

ਜੋ ਭੀ ਗਾਵਣਾ ਤੇ ਸੁਨਣਾ ਹੈ ਉਹ ਸਭ ਤੇਰੇ ਭਾਣੇ ਵਿਚ ਹੈ। ਹੇ ਸੱਚੇ ! ਜੋ ਆਪ ਜੀ ਦੇ ਹੁਕਮ ਨੂੰ ਬੁਝਦਾ ਹੈ ਉਹ ਤੇਰੇ ਸੱਚ ਸਰੂਪ ਵਿਚ ਸਮਾਅ ਜਾਂਦਾ ਹੈ।

**ਜਪਿ ਜਪਿ ਜੀਵਹਿ ਤੇਰਾ ਨਾਂਉ ॥ ਤੁਝ ਬਿਨੁ ਦੂਜਾ ਨਾਹੀ ਥਾਉ ॥੨॥**

ਸੰਤ ਜਨ ਤੇਰੇ ਨਾਮ ਜਪ ਨੂੰ ਜਪ ਕੇ ਜੀਉਂਦੇ ਹਨ। ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਥਾਂ ਨਹੀਂ ਹੈ। ਅਰਥਾਤ—ਹੋਰ ਕੋਈ ਦੂਜਾ ਆਸਰਾ ਨਹੀਂ ਹੈ॥ ੨॥

**ਦੁਖ ਸੁਖ ਕਰਤੇ ਹੁਕਮੁ ਰਜਾਇ ॥ ਭਾਣੈ ਬਖਸ ਭਾਣੈ ਦੇਇ ਸਜਾਇ ॥**

ਹੇ ਕਰਤੇ ! ਦੁੱਖ ਭੀ ਤੇਰੇ ਹੁਕਮ ਵਿਚ ਹੈ ਅਤੇ ਸੁਖ ਭੀ ਤੇਰੀ ਰਜਾਇ=ਆਗਿਆ ਵਿਚ ਹੈ।

ਤੂੰ ਆਪਣੇ ਭਾਣੈ=ਹੁਕਮ ਵਿਚ ਬਖ਼ਸ਼ਦਾ ਹੈਂ ਅਤੇ ਹੁਕਮ ਵਿਚ ਹੀ ਸਜ਼ਾ ਦੇਂਦਾ ਹੈਂ।

**ਦੁਹਾਂ ਸਿਰਿਆਂ ਕਾ ਕਰਤਾ ਆਪਿ ॥ ਕੁਰਬਾਣੁ ਜਾਂਈ ਤੇਰੇ ਪਰਤਾਪ ॥੩॥**

ਹੇ ਕਰਤਾ ਪੁਰਖ ! ਲੋਕ ਪ੍ਰਲੋਕ ਰੂਪ ਦੋਹਾਂ ਸਿਰਿਆਂ ਦਾ ਤੂੰ ਆਪ ਹੀ ਮਾਲਕ ਹੈਂ। ਮੈਂ ਤੇਰੇ ਪ੍ਰਤਾਪ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੩॥

**ਤੇਰੀ ਕੀਮਤਿ ਤੂਹੈ ਜਾਣਹਿ ॥ ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ ॥**

ਤੇਰੀ ਜੋ ਕੀਮਤਿ=ਵੱਡਿਆਈ ਹੈ ਉਸ ਨੂੰ ਤੂੰ ਆਪ ਹੀ ਜਾਣਦਾ ਹੈਂ। ਤੂੰ ਆਪ ਹੀ ਗੁਰੂ ਰੂਪ ਹੋ ਕੇ ਵਖਾਣਹਿ=ਕਥਨ ਕਰਦਾ ਹੈਂ, ਆਪ ਹੀ ਜਗਿਆਸੂ ਰੂਪ ਹੋ ਕੇ ਸੁਣ ਕੇ ਬੁਝਦਾ ਹੈਂ।

**ਸੇਈ ਭਗਤ ਜੋ ਤੁਧੁ ਭਾਣੇ ॥**

**ਨਾਨਕ ਤਿਨ ਕੈ ਸਦ ਕੁਰਬਾਣੇ ॥੪॥੨॥੨੦॥**

ਅਸਲੀਅਤ ਵਿਚ ਭਗਤ ਓਹੀ ਹਨ ਜੋ ਆਪ ਜੀ ਨੂੰ ਭਾਉਂਦੇ ਹਨ।

ਗੁਰੂ ਜੀ ਕਥਨ ਕਰਦੇ ਹਨ—ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ॥ ੪॥ ੨॥ ੨੦॥

[ਪੰਨਾ ੧੨੭੧]

## ਮਲਾਰ ਮਹਲਾ ੫ ॥

**ਪਰਮੇਸਰੁ ਹੋਆ ਦਇਆਲੁ ॥ ਮੇਘੁ ਵਰਸੈ ਅੰਮ੍ਰਿਤ ਧਾਰ ॥**

ਜਿਸ ਵੇਲੇ ਪਰਮੇਸ਼ਰ ਆਪ ਦਿਆਲੂ ਹੋਇਆ, ਤਾਂ ਗੁਰੂ ਬੱਦਲ ਨਾਮ ਰੂਪ ਅੰਮ੍ਰਿਤ ਧਾਰਾ ਨੂੰ ਵਰਸਦੇ ਹੋਏ।

**ਸਗਲੇ ਜੀਅ ਜੰਤ ਤ੍ਰਿਪਤਾਸੇ ॥ ਕਾਰਜ ਆਏ ਪੂਰੇ ਰਾਸੇ ॥ ੧ ॥**

ਸਾਰੇ ਸੂਖਮ ਅਸਥੂਲ ਜੀਆ ਜੰਤ, ਭਾਵ ਸਿੱਖ ਸੇਵਕ ਰੱਜ ਗਏ। ਪੂਰੇ=ਸਮੂਹ (ਸਾਰੇ) ਕਾਰਜ ਰਾਸ ਆ ਗਏ॥ ੧ ॥

**ਸਦਾ ਸਦਾ ਮਨ ਨਾਮੁ ਸਮ੍ਹਾਲਿ ॥**

ਮਨ=ਮੈਨੇ ਮਨ ਕਰਕੇ ਸਦਾ ਸਦਾ ਨਾਮ ਨੂੰ ਸਿਮਰਿਆ ਹੈ।

**ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥ ੧ ॥ ਰਹਾਉ ॥**

ਪੂਰਿਆਂ ਗੁਰਾਂ ਦੀ ਸੇਵਾ ਕਰਕੇ ਨਾਮ ਨੂੰ ਪਾਇਆ ਹੈ, ਇਹ ਨਾਮ ਲੋਕ ਪ੍ਰਲੋਕ ਵਿਚ ਮੇਰੇ ਨਾਲ ਨਿਭੇਗਾ ॥ ੧ ॥ ਰਹਾਉ ॥

**ਦੁਖੁ ਭੰਨਾ ਭੈ ਭੰਜਨਹਾਰ ॥ ਆਪਣਿਆ ਜੀਆ ਕੀ ਕੀਤੀ ਸਾਰ ॥**

ਭੈ ਭੰਜਨਹਾਰ=ਡਰ ਦੇ ਦੂਰ ਕਰਨ ਵਾਲੇ ਪ੍ਰਭੂ ਨੇ ਦੁੱਖ ਭੰਨ ਦਿੱਤਾ ਹੈ। *ਵਾ:*-ਭੰਨਣ ਵਾਲੇ ਪ੍ਰਭੂ ਨੇ ਜਨਮ ਦਾ ਦੁੱਖ ਭੰਨ ਦਿੱਤਾ ਹੈ ਤੇ ਮਰਨ ਦਾ ਭੈ=ਡਰ ਦੂਰ ਕਰ ਦਿੱਤਾ ਹੈ। ਉਸ ਨੇ ਆਪਣਿਆਂ ਜੀਵਾਂ ਦੀ ਆਪ ਹੀ ਸਾਰ ਸੰਭਾਲ ਕੀਤੀ ਹੈ।

**ਰਾਖਨਹਾਰ ਸਦਾ ਮਿਹਰਵਾਨ ॥ ਸਦਾ ਸਦਾ ਜਾਈਐ ਕੁਰਬਾਨ ॥ ੨ ॥**

ਰੱਖਿਆ ਕਰਨ ਵਾਲਾ ਹਰੀ ਸਦਾ ਮੇਹਰਵਾਨ ਹੈ, ਮੈਂ ਸਦਾ ਸਦਾ ਉਸ ਤੋਂ ਬਲਿਹਾਰ ਜਾਂਦਾ ਹਾਂ ਤੁਸੀਂ ਕੁਰਬਾਣ ਜਾਣਾ ਕਰੋ॥ ੨ ॥

**ਕਾਲੁ ਗਵਾਇਆ ਕਰਤੈ ਆਪਿ ॥ ਸਦਾ ਸਦਾ ਮਨ ਤਿਸ ਨੋ ਜਾਪਿ ॥**

ਕਰਤੇ ਪੁਰਖ ਨੇ ਆਪ ਹੀ ਕਾਲ ਦਾ ਡਰ ਗਵਾ ਦਿੱਤਾ ਹੈ, ਤੂੰ ਮਨ ਕਰਕੇ ਸਦਾ ਸਦਾ ਉਸ ਨੂੰ ਜਪਨਾ ਕਰ। *ਅਥਵਾ:*-ਮਨ=ਮੈਂ ਸਦੀਵ ਕਾਲ ਉਸ ਨੂੰ ਜਪਦਾ ਹਾਂ।

**ਦ੍ਰਿਸਟਿ ਧਾਰਿ ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ ਭਗਵੰਤ ॥ ੩ ॥**

ਜਿਸ ਨੇ ਕ੍ਰਿਪਾ ਦ੍ਰਿਸ਼ਟੀ ਧਾਰ ਕੇ ਸਾਰਿਆਂ ਜੀਵਾਂ ਦੀ ਰੱਖਿਆ ਕੀਤੀ ਹੈ। ਉਸ ਭਗਵੰਤ ਦੇ ਗੁਣਾਂ ਨੂੰ ਨਿਤਾ ਪ੍ਰਤੀ ਗਾਉਣਾ ਕਰੋ॥ ੩ ॥

**ਏਕੋ ਕਰਤਾ ਆਪੇ ਆਪ ॥ ਹਰਿ ਕੇ ਭਗਤ ਜਾਣਹਿ ਪਰਤਾਪ ॥**

ਇਕ ਕਰਤਾ ਪੁਰਖ ਹੀ ਆਪੇ ਆਪ=ਸੁਤੰਤਰ ਹੈ। *ਵਾ:*-ਆਪਣੇ ਆਪ ਤੋਂ ਸਭ ਨੂੰ ਪੈਦਾ ਕਰਦਾ

ਹੈ। ਉਸ ਹਰੀ ਦੇ ਪ੍ਰਤਾਪ ਨੂੰ ਭਗਤ ਲੋਕ ਹੀ ਜਾਣਦੇ ਹਨ।

**ਨਾਵੈ ਕੀ ਪੈਜ ਰਖਦਾ ਆਇਆ ॥**

**ਨਾਨਕੁ ਬੋਲੈ ਤਿਸ ਕਾ ਬੋਲਾਇਆ ॥੪॥੩॥੨੧॥**

ਆਪਣੇ ਨਾਮ ਦੀ ਪੈਜ=ਪਤ ਆਬਰੋ ਨੂੰ ਆਪ ਹੀ ਜੁਗਾਂ ਜੁਗਾਂ ਵਿਚ ਰੱਖਦਾ ਆਇਆ ਹੈ।

ਗੁਰੂ ਜੀ ਕਥਨ ਕਰਦੇ ਹਨ—ਸਭ ਕੋਈ ਉਸ ਦਾ ਬੁਲਾਇਆ ਹੋਇਆ ਬੋਲਦਾ ਹੈ। ਉਸ ਤੋਂ ਬਿਨਾਂ ਆਪਣੇ ਆਪ ਕੋਈ ਨਹੀਂ ਬੋਲ ਸਕਦਾ॥ ੪॥ ੩॥ ੨੧॥

**ਮਲਾਰ ਮਹਲਾ ੫ ॥**

**ਗੁਰ ਸਰਣਾਈ ਸਗਲ ਨਿਧਾਨ॥ ਸਾਚੀ ਦਰਗਹਿ ਪਾਈਐ ਮਾਨੁ॥**

ਗੁਰਾਂ ਦੀ ਸ਼ਰਨ ਵਿਚ ਆਉਣ ਕਰਕੇ ਸਾਰੇ ਨਿਧਾਨ=ਖਜ਼ਾਨੇ ਪ੍ਰਾਪਤ ਹੁੰਦੇ ਹਨ ਅਤੇ ਸੱਚੀ ਦਰਗਾਹ ਵਿਚ ਮਾਨੁ=ਆਦਰ ਪਾਈਦਾ ਹੈ।

**ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ॥ ਸਾਧਸੰਗਿ ਸਦ ਹਰਿ ਗੁਣ ਗਾਇ॥੧॥**

ਸਤਸੰਗਤ ਵਿਚ ਸਦਾ ਹਰੀ ਦੇ ਗੁਣ ਗਾਉਣ ਕਰਕੇ ਪੰਜ ਪ੍ਰਕਾਰ ਦਾ ਭਰਮ, ਜਮਾਂ ਦਾ ਭਉ=ਡਰ, ਜਨਮ ਮਰਨ ਦਾ ਦੁੱਖ, ਦਰਦ ਸਰੀਰ ਦਾ,

ਵਾ:-ਈਰਖਾ ਦਾ ਇਤਿਆਦਿਕ ਸਭ ਕੁਝ ਦੂਰ ਹੋ ਜਾਂਦਾ ਹੈ॥ ੧॥

**ਮਨ ਮੇਰੇ ਗੁਰੁ ਪੂਰਾ ਸਾਲਾਹਿ॥**

ਹੇ ਮੇਰੇ ਮਨ ! ਤੂੰ ਪੂਰਿਆਂ ਗੁਰਾਂ ਦਾ ਜਸ ਕਰ।

**ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ॥੧॥ ਰਹਾਉ॥**

ਨਿਧੀਆਂ ਦੇ ਖਜ਼ਾਨੇ ਵਾਹਿਗੁਰੂ ਨਾਮ ਨੂੰ ਦਿਨ ਰਾਤ ਜਪਣਾ ਕਰ, ਤਾਂ ਸਾਰੇ ਮਨ ਦੀ ਇੱਛਾ ਅਨੁਸਾਰ ਫਲ ਪਾ ਲਵੇਂਗਾ॥ ੧॥ ਰਹਾਉ॥

**ਸਤਿਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ॥**

ਜਿੰਨੇ ਵੱਡੇ ਸਤਿਗੁਰ ਹਨ ਉਤਨਾ ਵੱਡਾ ਹੋਰ ਕੋਈ ਨਹੀਂ ਹੈ। ਗੁਰੂ ਉਸ ਪਾਰਬ੍ਰਹਮ ਪਰਮੇਸ਼ਰ ਦਾ ਸਰੂਪ ਹਨ।

**ਜਨਮ ਮਰਣ ਦੂਖ ਤੇ ਰਾਖੈ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ॥੨॥**

ਜਿਸ ਨੂੰ ਜਨਮ ਮਰਨ ਦੇ ਦੁੱਖਾਂ ਤੋਂ ਗੁਰੂ ਹੱਥ ਦੇ ਕੇ ਰੱਖਦਾ ਹੈ। ਉਹ ਫਿਰ ਬਿਖ ਰੂਪ ਮਾਇਆ ਨੂੰ ਮੁੜਕੇ ਕਦੇ ਚੱਖਦਾ ਨਹੀਂ ਹੈ, ਅਰਥਾਤ-ਮਾਇਆ ਵਿਚ ਪ੍ਰੀਤੀ ਨਹੀਂ ਕਰਦਾ॥ ੨॥

**ਗੁਰ ਕੀ ਮਹਿਮਾ ਕਥਨੁ ਨ ਜਾਇ॥ ਗੁਰੁ ਪਰਮੇਸਰੁ ਸਾਚੈ ਨਾਇ॥**

ਗੁਰੂ ਜੀ ਦੀ ਮਹਿਮਾ ਕਥਨ ਨਹੀਂ ਕੀਤੀ ਜਾਂਦੀ ਕਿਉਂਕਿ ਸੱਚ ਨਾਮ ਸਿਮਰਨ ਦੇ ਪਰਤਾਪ ਕਰਕੇ ਗੁਰੂ ਪਰਮੇਸ਼ਰ ਸਰੂਪ ਹਨ।

**ਸਚੁ ਸੰਜਮੁ ਕਰਣੀ ਸਭੁ ਸਾਚੀ॥**

**ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ॥ ੩ ॥**

ਉਸ ਦਾ ਸੰਜਮ ਸੱਚਾ ਹੈ, ਉਸ ਦੀ ਨਿਸ਼ਕਾਮ ਕਰਮਾਂ ਦੀ ਕਰਣੀ,

ਵਾ:-ਸਾਰੀ ਭਗਤੀ ਕਰਨੀ ਵੀ ਸਾਚੀ=ਸਫਲੀ ਹੈ। ਉਹ ਮਨ ਵੀ ਨਿਰਮਲ ਹੈ ਜੇਹੜਾ ਮਨ ਗੁਰ ਸੇਵਾ ਨਾਲ ਰੱਚ ਮਿੱਚ ਗਿਆ ਹੈ॥ ੩॥

**ਗੁਰੁ ਪੂਰਾ ਪਾਈਐ ਵਡਭਾਗਿ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ॥**

ਵੱਡਿਆਂ ਭਾਗਾਂ ਕਰਕੇ ਪੂਰਾ ਗੁਰੂ ਪਾਈਦਾ ਹੈ। ਜਿਸ ਨੇ ਪੂਰਾ ਗੁਰੂ ਪਾ ਲਿਆ ਹੈ ਉਸ ਨੇ ਆਪਣੇ ਮਨ ਵਿਚੋਂ ਕਾਮ, ਕ੍ਰੋਧ, ਲੋਭ ਆਦਿਕਾਂ ਨੂੰ ਤਿਆਗ ਦਿੱਤਾ ਹੈ।

**ਕਰਿ ਕਿਰਪਾ ਗੁਰ ਚਰਣ ਨਿਵਾਸਿ॥**

**ਨਾਨਕ ਕੀ ਪ੍ਰਭ ਸਚੁ ਅਰਦਾਸਿ॥ ੪ ॥ ੪ ॥ ੨੨ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੇਰੀ ਏਹੋ ਸੱਚੀ ਅਰਦਾਸਿ=ਬੇਨਤੀ ਹੈ ਕਿ ਆਪ ਕ੍ਰਿਪਾ ਦ੍ਰਿਸ਼ਟੀ ਕਰਕੇ ਮੈਨੂੰ ਗੁਰ ਚਰਨਾਂ ਵਿਚ ਨਿਵਾਸ ਦਿਓ॥ ੪॥ ੪॥ ੨੨॥

ਇਕ ਸਿੱਖ ਨੇ ਆ ਕੇ ਬੇਨਤੀ ਕੀਤੀ ਆਪ ਜੀ ਦਾ ਮਨ ਕਿਵੇਂ ਇਸਥਿਤ ਹੋਇਆ ਹੈ? ਉੱਤਰ:-

**ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩**

**੧ਓ ਸਤਿਗੁਰ ਪ੍ਰਸਾਦਿ॥**

**ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ॥**

ਮਨਾਰਿ=ਸੁੰਦਰ ਗੁਰਾਂ ਨੂੰ ਮਨਾਰਿ=ਮਨਾ ਕੇ ਜਿਸ ਵੇਲੇ ਦਿਆਲੂ ਸੁਭਾਅ ਵਾਲੇ ਪਤੀ ਪਰਮਾਤਮਾ ਨਾਲ ਰੰਗੁ=ਪਰੇਮ ਕੀਤਾ।

**ਕੀਨੋ ਰੀ ਸਗਲ ਸੀਗਾਰ॥ ਤਜਿਓ ਰੀ ਸਗਲ ਬਿਕਾਰ॥**

**ਧਾਵਤੋ ਅਸਥਿਰੁ ਥੀਆ॥ ੧ ॥ ਰਹਾਉ ॥**

ਅਤੇ ਰੀ=ਹੇ ਸਖੀ ! ਸਾਰਿਆਂ ਸਾਧਨਾਂ ਰੂਪ ਸ਼ਿੰਗਾਰ ਨੂੰ ਕੀਤਾ, ਪੁਨਾ-ਰੀ=ਹੇ ਸਖੀ ! ਸਾਰੀਆਂ ਰੀ=ਇੰਦ੍ਰੀਆਂ ਦੇ ਸਮੂਹ ਵਿਕਾਰਾਂ ਨੂੰ ਤਿਆਗਿਆ ਤਿਸ ਵੇਲੇ ਏਹ ਧਾਵਤੋ=ਦੌੜਦਾ ਹੋਇਆ ਮਨ ਇਸਥਿਤ ਹੋ ਗਿਆ ॥ ੧॥ ਰਹਾਉ॥

**ਐਸੇ ਰੇ ਮਨ ਪਾਇ ਕੈ ਆਪੁ ਗਵਾਇ ਕੈ ਕਰਿ ਸਾਧਨ ਸਿਉ ਸੰਗੁ॥**

ਹੇ ਮਨ ! ਇਸ ਤਰ੍ਹਾਂ ਦੇ ਸੰਕਲਪ ਨੂੰ ਪਾ ਕੇ, ਵਾ:-ਇਸ ਤਰ੍ਹਾਂ ਦੇ ਗੁਣ ਪਾ ਕੇ ਤੇ ਆਪੁ=ਆਪਾ ਭਾ (ਹੰਕਾਰ) ਨੂੰ ਗੁਆ ਕੇ ਨਾਮ ਰਸੀਏ ਸੰਤਾਂ ਨਾਲ ਸੰਗੁ=ਸਬੰਧ ਰੱਖਣਾ ਕਰ।

**ਬਾਜੇ ਬਜਹਿ ਮ੍ਰਿਦੰਗ ਅਨਾਹਦ**

**ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥੧॥**

ਜਿਸ ਸਤਸੰਗ ਵਿਚ ਮ੍ਰਿਦੰਗ ਆਦਿਕ ਵਾਜੇ ਅਨਾਹਦ=ਇਕ ਰਸ ਵੱਜ ਰਹੇ ਹਨ ਅਤੇ ਰੀ=ਹੇ ਸਖੀ ! ਜਿਨ੍ਹਾਂ ਸੰਤਾਂ ਦੀ ਕੋਕਿਲ=ਜਿਹਵਾ ਰਾਮ ਨਾਮ ਰੂਪੀ ਮਿੱਠੇ ਬਚਨਾਂ ਨੂੰ ਬੋਲਦੀ ਹੋਈ ਅਤੀਅੰਤ ਸ਼ੋਭਨੀਕ ਹੋ ਰਹੀ ਹੈ॥ ੧॥

**ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ**

**ਪ੍ਰਿਅ ਅਮੋਘ ਤੈਸੇ ਹੀ ਸੰਗਿ ਸੰਤ ਬਨੇ॥**

ਹੇ ਪਿਰੀ ਪਰਮਾਤਮਾ ! ਜਿਸ ਤਰ੍ਹਾਂ ਤੇਰੇ ਦਰਸ਼ਨ ਦੀ ਸ਼ੋਭਾ ਅਤੀਅੰਤ ਅਪਾਰ=ਬੇਅੰਤ ਤੇ ਸਰੇਸ਼ਟ ਹੈ ਅਤੇ ਅਮੋਘ=ਸਫਲ ਹੈ, ਤਿਵੇਂ ਤੇਰੇ ਸੰਗੀ ਜੋ ਸੰਤ ਹਨ ਉਹਨਾਂ ਦੀ ਸ਼ੋਭਾ ਵੀ ਐਸੇ ਬਣ ਰਹੀ ਹੈ।

ਕਿਉਂਕਿ ਉਹ ਸੰਤ-

[ਪੰਨਾ ੧੨੭੨]

**ਭਵ ਉਤਾਰ ਨਾਮ ਭਨੇ॥ ਰਮ ਰਾਮ ਰਾਮ ਮਾਲ॥**

**ਮਨਿ ਫੇਰਤੇ ਹਰਿ ਸੰਗਿ ਸੰਗੀਆ॥**

**ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ॥੨॥੧॥੨੩॥**

ਭਵ=ਸੰਸਾਰ ਤੋਂ ਪਾਰ ਉਤਾਰਨ ਵਾਲੇ ਨਾਮਾਂ ਨੂੰ ਕਥਨ ਕਰਦੇ ਰਹਿੰਦੇ ਹਨ। ਪੁਨਾ-ਹਰੀ ਦੇ ਸੰਗੀਆਂ ਦੇ ਸੰਗਿ=ਨਾਲ ਮਿਲ ਕੇ ਰਾਮ ਰਾਮ ਰੂਪ ਨਾਮਾਂ ਦੇ ਰਮਨ ਕਰਨੇ ਰੂਪ ਮਾਲਾ ਨੂੰ ਮਨ ਕਰਕੇ ਫੇਰਦੇ ਰਹਿੰਦੇ ਹਨ। ਗੁਰੂ ਜੀ ਕਥਨ ਕਰਦੇ ਹਨ—ਐਹੋ ਜੇਹੇ ਸੰਤਾਂ ਦਾ ਉਹ ਪਿਰੀ ਪਰਮਾਤਮਾ ਪਿਆਰਾ ਪ੍ਰੀਤਮ ਹੋਇਆ ਹੈ॥ ੨॥ ੧॥ ੨੩॥ ਏਹ ਜੀਵ ਸੰਸਾਰ ਤੋਂ ਕਿਉਂ ਨਹੀਂ ਤਰਦਾ ? ਉੱਤਰ:-

**ਮਲਾਰ ਮਹਲਾ ੫॥**

**ਮਨੁ ਘਨੈ ਭ੍ਰਮੈ ਬਨੈ॥**

ਜੀਵ ਦਾ ਮਨ ਸੰਸਾਰ ਬਨ ਵਿਚ ਘਨੈ=ਬਹੁਤਾ ਭ੍ਰਮੈ=ਫਿਰ ਰਿਹਾ ਹੈ। ਅਤੇ-

**ਉਮਕਿਤ ਰਸਿ ਚਾਲੈ॥ ਪ੍ਰਭ ਮਿਲਬੇ ਕੀ ਚਾਹ॥੧॥ ਰਹਾਉ॥**

ਉਮਕਿਤ=ਉਛਲ ਕੇ, ਵਾ:-ਉਮੰਗ ਕਰਕੇ ਵਿਸ਼ੇ ਰਸਾਂ ਵਿਚ ਚਲਦਾ ਹੈ। ਇਸ ਕਰਕੇ ਇਸ ਜੀਵ ਨੂੰ ਪ੍ਰਭੂ ਨਾਲ ਮਿਲਣ ਦੀ ਕੀ ਇੱਛਾ ਹੈ, ਭਾਵ ਕੋਈ ਇੱਛਾ ਨਹੀਂ ਹੈ॥ ੧॥ ਰਹਾਉ॥

**ਤ੍ਰੈ ਗੁਨ ਮਾਈ ਮੋਹਿ ਆਈ ਕਹੰਉ ਬੇਦਨ ਕਾਹਿ॥੧॥**

ਤ੍ਰਿਗੁਣ ਆਤਮਕ ਮਾਇਆ ਇਸ ਨੂੰ ਮੋਹਨੇ ਆਈ ਹੈ ਏਹ ਆਪਣੀ ਬੇਦਨ=ਪੀੜਾ ਕਿਸ ਦੇ ਪਾਸ ਕਹੇ॥ ੧॥ ਏਹ ਜੀਵ ਕਿਵੇਂ ਤਰ ਸਕਦਾ ਹੈ? ਉੱਤਰ:-



**ਮਨੁ ਘਨੈ ਭ੍ਰਮੈ ਬਨੈ॥**

ਹੇ ਜੀਵ ! ਤੇਰਾ ਮਨ ਸੰਸਾਰ ਬਨ ਵਿਚ ਬਹੁਤਾ ਫਿਰ ਰਿਹਾ ਹੈ। ਤੂੰ

**ਉਮਕਿਤ ਰਸਿ ਚਾਲੈ॥**

ਉਮਕਿਤ=ਉਤਸ਼ਾਹ ਨਾਲ ਰਸਿ=ਪ੍ਰੇਮ ਵਿਚ ਮਸਤ ਹੋ ਕੇ ਸਤਸੰਗ ਵਿਚ ਚਲਣਾ ਕਰ।

**ਪ੍ਰਭ ਮਿਲਬੇ ਕੀ ਚਾਹ॥**

ਅਤੇ ਪ੍ਰਭੂ ਨਾਲ ਮਿਲਣ ਦੀ ਚਾਹ=ਇੱਛਾ ਕਰ।

ਸੰਤਾਂ ਅਗੇ ਵੀ ਬੇਨਤੀ ਕਰ, ਹੇ ਸੰਤੋ !

**ਤ੍ਰੈ ਗੁਨ ਮਾਈ ਮੋਹਿ ਆਈ ਕਹੰਉ ਬੇਦਨ ਕਾਹਿ॥ ੧॥**

ਤ੍ਰਿਗੁਣ ਆਤਮਕ ਮਾਇਆ ਮੋਂਹਦੀ ਆਈ ਹੈ, ਹੇ ਸੰਤੋ ! ਆਪ ਜੀ ਤੋਂ ਬਿਨਾਂ ਮੈਂ ਆਪਣੀ ਬੇਦਨ=ਪੀੜਾ ਕਿਸ ਦੇ ਅੱਗੇ ਕਹਾਂ॥ ੧॥

ਜਗਿਆਸੂ ਤੋਂ ਏਹ ਗੱਲ ਸੁਣ ਕੇ ਸੰਤਾਂ ਨੇ ਕਿਹਾ—

ਤੂੰ ਕੋਈ ਉਪਾਵ ਕੀਤਾ ਹੈ ਜਾਂ ਨਹੀਂ, ਜਗਿਆਸੂ ਨੇ ਕਿਹਾ—

## ਆਨ ਉਪਾਵ ਸਗਰ ਕੀਏ ਨਹਿ ਦੂਖ ਸਾਕਹਿ ਲਾਹਿ॥

ਮੈਂ ਹੋਰ ਸਾਰੇ ਉਪਾਵ=ਜਤਨ ਕੀਤੇ ਹਨ, ਪਰ ਉਹ ਇਸ ਦੁੱਖ ਨੂੰ ਲਾਹ ਨਹੀਂ ਸਕੇ।

ਅਗੋਂ ਫੇਰ ਸੰਤਾਂ ਨੇ ਕਿਹਾ—

## ਭਜੁ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੋਬਿੰਦਹਿ ਗਾਹਿ॥੨॥੨॥੨੪॥

ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਦੀ ਸ਼ਰਨ ਵਿਚ ਦੌੜ ਕੇ ਜਾ ਪਓ ਅਤੇ ਉਹਨਾਂ ਨਾਲ ਮਿਲ ਕੇ ਗੋਬਿੰਦ ਦੇ ਗੁਣ ਗਾਉਣਾ ਕਰ॥ ੨॥ ੨॥ ੨੪॥

## ਮਲਾਰ ਮਹਲਾ ੫॥

## ਪ੍ਰਿਅ ਕੀ ਸੋਭ ਸੁਹਾਵਨੀ ਨੀਕੀ॥

ਨੀਕੀ=ਭਲੀ ਪ੍ਰਕਾਰ ਪਤੀ ਪਰਮਾਤਮਾ ਦੀ ਸ਼ੋਭਾ ਵੱਡੀ ਸੁੰਦਰ ਤੇ ਸ਼ੋਭਨੀਕ ਹੈ।

*ਪ੍ਰਸ਼ਨ:*-ਉਸ ਸ਼ੋਭਾ ਨੂੰ ਕੋਈ ਗ੍ਰੈਣ ਕਰਦਾ ਹੈ ਕਿ ਨਹੀਂ ? *ਉੱਤਰ:*-

## ਹਾਹਾ ਹੂਹੂ ਗੰਧ੍ਰਬ ਅਪਸਰਾ
## ਅਨੰਦ ਮੰਗਲ ਰਸ ਗਾਵਨੀ ਨੀਕੀ॥੧॥ਰਹਾਉ॥

ਆਨੰਦ ਦਾਇਕ ਮੰਗਲਾਂ ਦੇ ਕਰਨ ਵਾਲਾ ਜੋ ਪਰਮੇਸ਼ਰ ਹੈ—ਉਸ ਦੀ ਨੀਕੀ=ਚੰਗੀ ਸ਼ੋਭਾ ਨੂੰ ਹਾਹਾ ਹੂਹੂ ਗੰਧਰਬ ਅਤੇ ਅਪੱਛਰਾਂ ਰਸ=ਪ੍ਰੇਮ ਸਹਿਤ ਗਾਂਵਦੀਆਂ ਹਨ॥ ੧॥ ਰਹਾਉ॥

## ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ
## ਬਹੁ ਬਿਧਿ ਰੂਪ ਦਿਖਾਵਨੀ ਨੀਕੀ॥੧॥

ਗੁਨਗ੍ਯ=ਸੁਭ ਗੁਣਾਂ ਦੇ ਗਿਆਤਾ ਜੋ ਮਹਾਤਮਾ ਹਨ ਉਹ ਬਹੁ ਬਿਧਿ=ਬਹੁਤ ਤਰ੍ਹਾਂ ਨਾਲ ਲਲਿਤ ਰਾਗਣੀ ਦੇ ਰੂਪ ਨੂੰ ਦਿਖਾ ਕੇ ਪਰਮੇਸ਼ਰ ਦੀ ਨੀਕੀ=ਚੰਗੀ ਸ਼ੋਭਾ ਨੂੰ ਅਨਿਕ ਭਾਂਤਿ=ਅਨੇਕ ਤਰ੍ਹਾਂ ਨਾਲ ਧੁਨਿਤ=ਉਚਾਰਦੇ ਹਨ॥ ੧॥

**ਗਿਰਿ ਤਰ ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ ਛਾਵਨੀ ਨੀਕੀ॥**

ਗਿਰਿ=ਪਹਾੜਾਂ, ਤਰ=ਬ੍ਰਿਛਾਂ, ਜਲਾਂ ਥਲਾਂ ਵਿਚ ਅਤੇ ਚੌਦਾਂ ਭਵਨਾਂ ਵਿਚ ਜਿਤਨੇ ਕੁ ਘਟ ਘਟ ਹਨ, ਉਹਨਾਂ ਸਾਰਿਆਂ ਵਿਚ ਲਾਲਨ=ਪਿਆਰੇ ਪਰਮਾਤਮਾ ਦੀ ਨੀਕੀ=ਚੰਗੀ ਸ਼ੋਭਾ ਭਰਪੂਰ ਹੋ ਕੇ ਛਾਵਨੀ=ਛਾ ਰਹੀ ਹੈ।

**ਸਾਧਸੰਗਿ ਰਾਮਈਆ ਰਸੁ ਪਾਇਓ**

**ਨਾਨਕ ਜਾ ਕੈ ਭਾਵਨੀ ਨੀਕੀ॥ ੨॥ ੩॥ ੨੫॥**

ਗੁਰੂ ਜੀ ਕਥਨ ਕਰਦੇ ਹਨ-ਸਤਸੰਗਤ ਦੁਆਰੇ ਉਸ ਪੁਰਸ਼ ਨੇ ਰਮਈਏ ਰਸ ਨੂੰ ਪਾਉਣਾ ਕੀਤਾ ਹੈ, ਜਿਸ ਦੇ ਹਿਰਦੇ ਵਿਚ ਸਭ ਤੋਂ ਨੀਕੀ=ਚੰਗੀ ਭਾਵਨੀ=ਸ਼ਰਧਾ ਹੈ॥ ੨॥ ੩॥ ੨੫॥

**ਮਲਾਰ ਮਹਲਾ ੫ ॥**

**ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ॥ ੧॥ ਰਹਾਉ॥**

ਪ੍ਰੀਤੀ ਦੇ ਪਿਆਰੇ ਜੋ ਗੁਰੂ ਹਨ ਉਹਨਾਂ ਦੇ ਸੁੰਦਰ ਚਰਨ ਕਮਲ ਅਸਾਂ ਨੇ ਹਿਰਦੇ ਅੰਦਰ ਧਾਰਨਾ ਕੀਤੇ ਹਨ॥ ੧॥ ਰਹਾਉ॥

**ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ ਗਏ ॥**

ਗੁਰਾਂ ਦੇ ਸਫਲ ਦਰਸ਼ਨ ਕਰਕੇ ਪਰਮੇਸ਼ਰ ਦੇ ਦਰਸ਼ਨ ਨੂੰ ਵੇਖਿਆ ਹੈ।

*ਅਥਵਾ:*-ਦਰਸ਼ਨਾਂ ਵਿਚੋਂ ਗੁਰਾਂ ਦੇ ਸਫਲ ਦਰਸ਼ਨ ਨੂੰ ਵੇਖਿਆ, ਤਾਂ ਕਿਲਬਿਖ=ਪਾਪ ਕਰਮ ਗਏ= ਗਵਾਤੇ ਹੋ ਗਏ।

ਵਾ:-ਜਿਸ ਵੇਲੇ ਗੁਰਾਂ ਦੇ ਪਾਸ ਗਏ ਤਾਂ ਕਿਲਵਿਖ ਦੂਰ ਚਲੇ ਗਏ।

**ਮਨ ਨਿਰਮਲ ਉਜੀਆਰੇ॥ ੧॥**

ਮਨ ਦੇ ਸ਼ੁਧ ਹੋਣ ਕਰਕੇ ਗਿਆਨ ਦਾ ਉਜੀਆਰੇ=ਪ੍ਰਕਾਸ਼ ਹੋ ਗਿਆ ॥ ੧॥

**ਬਿਸਮ ਬਿਸਮੈ ਬਿਸਮ ਭਈ॥ ਅਘ ਕੋਟਿ ਹਰਤੇ ਨਾਮ ਲਈ॥**

(੧) ਮੈਂ ਮਨ, ਬਾਣੀ, ਸਰੀਰ ਕਰਕੇ ਅਸਚਰਜ ਰੂਪ ਹੋ ਗਈ ਹਾਂ।

(੨) ਅਸਚਰਜ ਰੂਪ ਪਰਮਾਤਮਾ ਨੂੰ ਪਾ ਕੇ ਅਸਚਰਜ ਤੋਂ ਅਸਚਰਜ ਹੋ ਗਈ ਹਾਂ।

(੩) ਜਿਸ ਵੇਲੇ ਬੁੱਧੀ ਵਿਸ਼ਿਆਂ ਤੋਂ ਬਿਸਮ=ਰਹਿਤ ਹੋਈ ਤਾਂ ਅਸਚਰਜ ਰੂਪ ਹੋ ਗਈ ਵਾਹਿਗੁਰੂ ਨਾਮ ਲੈਣ ਨਾਲ ਕ੍ਰੋੜਾਂ ਅਘ=ਪਾਪ ਹਰਤੇ=ਨਾਸ ਹੁੰਦੇ ਹਨ।

**ਗੁਰ ਚਰਨ ਮਸਤਕੁ ਡਾਰਿ ਪਹੀ॥ ਪ੍ਰਭ ਏਕ ਤੂੰਹੀ ਏਕ ਤੁਹੀ॥**

ਗੁਰੂ ਦੇ ਚਰਨਾਂ 'ਪਰ ਸਿਰ ਸੁੱਟ ਕੇ ਪਈ ਹਾਂ। ਹੇ ਪ੍ਰਭੂ! ਇਸ ਲੋਕ ਵਿਚ ਇਕ ਤੂੰ ਹੀ ਹੈਂ ਅਤੇ ਪ੍ਰਲੋਕ ਵਿਚ ਭੀ ਇਕ ਤੂੰ ਹੀ ਹੈਂ।

*ਅਥਵਾ:*-ਭੂਤ, ਭਵਿਛਤ, ਵਰਤਮਾਨ ਤਿੰਨਾਂ ਸਮਿਆਂ ਵਿਚ ਹੇ ਪ੍ਰਭੂ ! ਇਕੋ ਇਕ ਤੂੰ ਹੀ ਤੂੰ ਹੀ ਹੈਂ।

**ਭਗਤ ਟੇਕ ਤੁਹਾਰੇ ॥ ਜਨ ਨਾਨਕ ਸਰਨਿ ਦੁਆਰੇ ॥ ੨ ॥ ੪ ॥ ੨੬ ॥**

ਗੁਰੂ ਜੀ ਕਥਨ ਕਰਦੇ ਹਨ— ਜੋ ਭਗਤ ਤੁਹਾਡੇ ਟੇਕ=ਆਸਰੇ ਹਨ। ਮੈਂ ਸੇਵਕ ਜਨ ਉਹਨਾਂ ਦੇ ਦੁਆਰੇ 'ਪਰ ਜਾ ਕੇ ਉਹਨਾਂ ਦੀ ਸ਼ਰਨੀ ਪਿਆ ਹਾਂ॥ ੨ ॥ ੪ ॥ ੨੬ ॥

## ਮਲਾਰ ਮਹਲਾ ੫ ॥

**ਬਰਸੁ ਸਰਸੁ ਆਗਿਆ ॥ ਹੋਹਿ ਆਨੰਦ ਸਗਲ ਭਾਗ ॥ ੧ ॥ ਰਹਾਉ ॥**

ਹੇ ਗੁਰੂ ਰੂਪ ਬੱਦਲੋ ! ਪਰਮੇਸ਼ਰ ਦੀ ਆਗਿਆ ਨਾਲ ਉਪਦੇਸ਼ ਜਲ ਦੀ ਸਰਸੁ=ਅਧਿਕ ਵਰਖਾ ਕਰੋ। ਜਿਸ 'ਤੇ ਸਾਡੇ ਭਾਗ ਜਾਗਣ ਤੇ ਸਭ ਤਰ੍ਹਾਂ ਕਰਕੇ ਅਨੰਦ ਹੋਵੇ॥ ੧ ॥ ਰਹਾਉ ॥

**ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ ॥ ੧ ॥**

ਸੰਤਾਂ ਨਾਲ ਮਿਲਣ ਕਰਕੇ ਇਸ ਤਰ੍ਹਾਂ ਮਨ ਪਰਫੜੈ=ਪ੍ਰਫੁਲਤ ਹੁੰਦਾ ਹੈ। ਜਿਸ ਤਰ੍ਹਾਂ ਮੇਘਾਂ ਦਾ ਜਲ ਮਿਲਣ ਕਰਕੇ ਧਰ=ਧਰਤੀ ਨੂੰ ਸੁਹਾਗ=ਅਨੰਦ ਹੁੰਦਾ ਹੈ। ਏਸੇ ਤਰ੍ਹਾਂ ਗੁਰੂ ਰੂਪ ਬੱਦਲ ਦਾ ਉਪਦੇਸ਼ ਰੂਪ ਜਲ ਮਿਲਣ ਕਰਕੇ ਜਗਿਆਸੂ ਦੀ ਬੁੱਧੀ ਰੂਪ ਧਰਤੀ ਨੂੰ ਆਨੰਦ ਹੁੰਦਾ ਹੈ ॥ ੧ ॥

**ਘਨਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ ॥**

ਜਿਵੇਂ ਘਨ=ਬੱਦਲਾਂ ਦੀ ਘੋਰ=ਧੁਨ ਵਿਚ ਮੋਰਾਂ ਦੀ ਪ੍ਰੀਤੀ ਹੁੰਦੀ ਹੈ। ਤੇ

ਜਿਵੇਂ ਚਾਤ੍ਰਿਕ=ਪਪੀਹੇ ਦਾ ਚਿਤ ਸ੍ਵਾਂਤੀ ਬੂੰਦ ਦੀ ਓਰ=ਤਰਫ ਲੱਗਾ ਰਹਿੰਦਾ ਹੈ।

**ਐਸੋ ਹਰਿ ਸੰਗੇ ਮਨ ਮੋਹ ॥ ਤਿਆਗਿ ਮਾਇਆ ਧੋਹ ॥**

**ਮਿਲਿ ਸੰਤ ਨਾਨਕ ਜਾਗਿਆ ॥ ੨ ॥ ੫ ॥ ੨੭ ॥**

ਇਸੇ ਤਰ੍ਹਾਂ ਮੋਹ=ਮੇਰਾ ਮਨ ਹਰੀ ਨਾਲ ਲੱਗ ਰਿਹਾ ਹੈ। *ਵਾ:*-ਮੇਰੇ ਮਨ ਦਾ ਮੋਹ ਹਰੀ ਨਾਲ ਲੱਗ ਰਿਹਾ ਹੈ। ਧੋਹ=ਛੱਲ ਜਾਣ ਵਾਲੀ ਮਾਇਆ ਨੂੰ ਤਿਆਗ ਦਿੱਤਾ ਹੈ। ਗੁਰੂ ਜੀ ਕਥਨ ਕਰਦੇ ਹਨ— ਸੰਤਾਂ ਨਾਲ ਮਿਲ ਕੇ ਮੇਰਾ ਮਨ ਮੋਹ ਦੀ ਨੀਂਦ ਵਲੋਂ ਹਟ ਕੇ ਗਿਆਨ ਜਾਗ੍ਰਤ ਵਿਚ ਜਾਗ ਪਿਆ ਹੈ॥ ੨ ॥ ੫ ॥ ੨੭ ॥

## ਮਲਾਰ ਮਹਲਾ ੫ ॥

**ਗੁਨ ਗੋੁਪਾਲ ਗਾਉ ਨੀਤ ॥ ਰਾਮ ਨਾਮ ਧਾਰਿ ਚੀਤ ॥ ੧ ॥ ਰਹਾਉ ॥**

ਹੇ ਭਾਈ ! ਨੀਤ=ਨਿੱਤਾ ਪ੍ਰਤੀ ਗੋਪਾਲ ਦੇ ਗੁਣ ਗਾਵਣਾ ਕਰੋ। ਆਪਣੇ ਚਿਤ ਵਿਚ ਰਾਮ ਨਾਮ ਨੂੰ ਧਾਰਨਾ ਕਰ॥ ੧ ॥ ਰਹਾਉ ॥

**ਛੋਡਿ ਮਾਨੁ ਤਜਿ ਗੁਮਾਨੁ ਮਿਲਿ ਸਾਧੂਆ ਕੈ ਸੰਗਿ ॥**

ਸਰੇਸ਼ਟ ਸਾਧੂਆਂ ਦੇ ਸਤਸੰਗ ਵਿਚ ਮਿਲ ਕੇ ਮਨ ਦੇ ਮਾਨ ਨੂੰ ਛੱਡ ਦੇ ਅਤੇ ਤਨ ਦੇ ਗੁਮਾਨੁ=ਹੰਕਾਰ

ਨੂੰ ਭੀ ਤਜਿ=ਤਿਆਗ ਦੇ।

**ਹਰਿ ਸਿਮਰਿ ਏਕ ਰੰਗਿ ਮਿਟਿ ਜਾਂਹਿ ਦੋਖ ਮੀਤ॥ ੧॥**

ਇਕ ਹਰੀ ਨੂੰ ਰੰਗਿ=ਪ੍ਰੇਮ ਨਾਲ ਸਿਮਰਨਾ ਕਰ, ਹੇ ਮਿੱਤਰਾ ! ਇਸ ਤਰ੍ਹਾਂ ਕਰਨ ਨਾਲ ਤੇਰੇ ਸਾਰੇ ਦੋਸ਼ ਮਿਟ ਜਾਣਗੇ॥ ੧॥

**ਪਾਰਬ੍ਰਹਮ ਭਏ ਦਇਆਲ॥ ਬਿਨਸਿ ਗਏ ਬਿਖੈ ਜੰਜਾਲ॥**

ਜਿਨ੍ਹਾਂ ਉਤੇ ਪਾਰਬ੍ਰਹਮ ਦਿਆਲੂ ਹੋਏ ਹਨ। ਉਹਨਾਂ ਦੇ ਅੰਦਰੋਂ ਜੰਜਾਲ ਰੂਪ ਸਭ ਵਿਸ਼ੇ ਵਿਕਾਰ ਬਿਨਸ ਗਏ ਹਨ।

**ਸਾਧ ਜਨਾਂ ਕੈ ਚਰਨ ਲਾਗਿ॥**
**ਨਾਨਕ ਗਾਵੈ ਗੋਬਿੰਦ ਨੀਤ॥ ੨॥ ੬॥ ੨੮॥**

ਗੁਰੂ ਜੀ ਕਥਨ ਕਰਦੇ ਹਨ— ਇਸ ਲਈ ਹੇ ਭਾਈ ! ਸੰਤ ਜਨਾਂ ਦੇ ਚਰਨੀਂ ਲੱਗ ਕੇ ਅਸੀਂ ਨਿਤਾਪ੍ਰਤੀ ਗੋਵਿੰਦ ਦੇ ਗੁਣ ਗਾਉਂਦੇ ਹਾਂ ਤੂੰ ਭੀ ਉਸ ਦੇ ਗੁਣ ਗਾਵਣਾ ਕਰ॥ ੨॥ ੬॥ ੨੮॥

**ਮਲਾਰ ਮਹਲਾ ੫ ॥**

**ਘਨੁ ਗਰਜਤ ਗੋਬਿੰਦ ਰੂਪ॥ ਗੁਨ ਗਾਵਤ ਸੁਖ ਚੈਨ॥ ੧॥ ਰਹਾਉ॥**

ਗੋਵਿੰਦ ਦੇ ਸਰੂਪ ਜੋ ਗੁਰੂ ਹਨ ਉਹ ਘਨੁ=ਬੱਦਲ ਵਾਂਙੂ ਸਾਰੇ ਗੱਜ ਰਹੇ ਹਨ। ਉਨ੍ਹਾਂ ਗੁਰਾਂ ਦੁਆਰੇ ਗੋਬਿੰਦ ਦੇ ਗੁਣ ਗਾਵਨ ਕਰਕੇ ਸੁਖ ਚੈਨ=ਸੁਖ ਅਨੰਦ ਹੁੰਦਾ ਹੈ॥ ੧॥ ਰਹਾਉ॥

**ਹਰਿ ਚਰਨ ਸਰਨ ਤਰਨ ਸਾਗਰ ਧੁਨਿ ਅਨਹਤਾ ਰਸ ਬੈਨ॥ ੧॥**

ਹਰੀ ਸਰੂਪ ਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਪੈਣ ਕਰਕੇ ਸੰਸਾਰ ਸਮੁੰਦ੍ਰ ਤੋਂ ਤਰਨਾ ਹੁੰਦਾ ਹੈ ਅਤੇ ਅਨਹਤਾ=ਇਕ ਰਸ ਨਾਮ ਰੂਪ ਬੈਨ=ਬਚਨਾਂ ਦੇ ਧੁਨਿ=ਉਚਾਰਨ ਨਾਲ ਰਸ= ਅਨੰਦ ਹੁੰਦਾ ਹੈ।

*ਅਥਵਾ:*-ਜਿਸ ਨੇ ਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਪੈ ਕੇ ਆਪਣੇ ਬੈਨ=ਬਚਨਾਂ (ਬਾਣੀ) ਦੁਆਰੇ ਅਨਹਤਾ ਰਸ=ਇਕ ਰਸ ਪ੍ਰੇਮ ਨਾਲ ਹਰੀ ਜਸ ਨੂੰ ਧੁਨਿ=ਉਚਾਰਿਆ ਹੈ ਉਹ ਸੰਸਾਰ ਸਮੁੰਦ੍ਰ ਤੋਂ ਤਰ ਗਿਆ ਹੈ॥ ੧॥

**ਪਥਿਕ ਪਿਆਸ ਚਿਤ ਸਰੋਵਰ ਆਤਮ ਜਲੁ ਲੈਨ॥**

ਜਿਵੇਂ ਪਥਿਕ=ਰਾਹੀ ਨੂੰ ਸਰੋਵਰ ਵਿਚੋਂ ਪ੍ਰਤੱਖ ਜਲ ਲੈਣ ਦੀ ਇੱਛਾ ਹੁੰਦੀ ਹੈ, ਤਿਵੇਂ ਜਗਿਆਸੂ ਰੂਪ ਰਾਹੀ ਦੇ ਮਨ ਵਿਚ ਚਿਤ ਰੂਪੀ ਸਰੋਵਰ ਵਿਚੋਂ ਆਤਮ ਰੂਪ ਜਲ ਦੇ ਲੈਣ ਦੀ ਪਿਆਸ ਹੈ।

**ਹਰਿ ਦਰਸ ਪ੍ਰੇਮ ਜਨ ਨਾਨਕ**
**ਕਰਿ ਕਿਰਪਾ ਪ੍ਰਭ ਦੈਨ॥ ੨॥ ੭॥ ੨੯॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਸੇਵਕ ਜਨ ਦੇ ਅੰਦਰ ਹਰੀ ਦੇ ਦਰਸ਼ਨ ਦਾ ਪ੍ਰੇਮ ਹੈ, ਪ੍ਰਭੂ ਹੀ ਕਿਰਪਾ ਕਰਕੇ ਦਰਸ਼ਨ ਦੇਣ ਵਾਲਾ ਹੈ॥ ੨॥ ੭॥ ੨੯॥



[ਪੰਨਾ ੧੨੭੩]

ਅਗਲੇ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:-

**ਮਲਾਰ ਮਹਲਾ ੫ ॥**

**ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥ ੧ ॥ ਰਹਾਉ।**

ਹੇ ਬੇਦਾਂ ਕਰਕੇ ਜਾਨਣੇ ਜੋਗ ਗੋਬਿੰਦ, ਹੇ ਗੋ+ਪਾਲ=ਗਊਆਂ ਦੇ ਪਾਲਕ,
ਵਾ:-ਇੰਦ੍ਰੀਆਂ ਦੇ ਪਾਲਣਹਾਰੇ, ਹੇ ਦਿਆਲੂ ਸੁਭਾਅ ਵਾਲੇ ਲਾਲ ਵਾਂਡੂ ਬੇ-ਕੀਮਤੇ !
ਵਾ:-ਸਭ ਦੇ ਲਾਲ=ਪਿਆਰੇ ॥ ੧ ॥ ਰਹਾਉ ॥

**ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥ ੧ ॥**

ਹੇ ਪ੍ਰਾਣਾਂ ਦੇ ਸੁਆਮੀ, ਅਨਾਥਾਂ ਦੇ ਸਖੇ=ਮਿੱਤ੍ਰ, ਦੀਨ=ਗਰੀਬਾਂ ਦੀਆਂ ਦਰਦਾਂ ਦੇ ਨਵਿਰਤ ਕਰਨ ਵਾਲੇ।

**ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥ ੨ ॥**

ਹੇ ਸਰਬ ਕਲਾ ਸਮਰੱਥ, ਹੇ ਬੇਦਾਂ ਸ਼ਾਸਤ੍ਰਾਂ ਕਰਕੇ ਅਗਮ, ਸਾਰਿਆਂ ਵਿਚ ਪਰੀ ਪੂਰਨ ਪ੍ਰਭੂ ਆਪ ਮੇਰੇ 'ਪਰ ਕਿਰਪਾ ਦ੍ਰਿਸ਼ਟੀ ਧਾਰਨਾ ਕਰੋ।

**ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥ ੩ ॥ ੮ ॥ ੩੦ ॥**

ਗੁਰੂ ਜੀ ਕਥਨ ਕਰਦੇ ਹਨ—ਬੜਾ ਭਿਆਨਕ ਜੋ ਅੰਨ੍ਹਾ ਖੂਹਾ ਸੰਸਾਰ ਹੈ ਇਸ ਤੋਂ ਪਾਰ ਉਤਾਰਨਾ ਕਰੋ ॥ ੩ ॥ ੮ ॥ ੩੦ ॥

ਇਥੋਂ ਤੱਕ ਸ਼ਬਦਾਂ ਦੀ ਸਮਾਪਤੀ ਹੈ, ਅਗੋਂ ਅਸ਼ਟਪਦੀਆਂ ਉਚਾਰਨ ਕਰਦੇ ਹਨ। ਇਸ ਅਸ਼ਟਪਦੀ ਵਿਚ ਜਗਿਆਸੂ ਦੀ ਬਿਵਸਥਾ ਕਹਿੰਦੇ ਹਨ, ਜਿਵੇਂ ਪਤੀ ਦੇ ਵਿਛੋੜੇ ਕਰਕੇ ਉਸ ਦੀ ਹਾਲਤ ਬਤੀਤ ਹੁੰਦੀ ਹੈ।

**ਮਲਾਰ ਮਹਲਾ ੧ ਅਸਟਪਦੀਆ ਘਰੁ ੧**

**੧ੴ ਸਤਿਗੁਰ ਪ੍ਰਸਾਦਿ ॥**

**ਚਕਵੀ ਨੈਨ ਨੀਦ ਨਹਿ ਚਾਹੈ ਬਿਨੁ ਪਿਰ ਨੀਦ ਨ ਪਾਈ ॥**

ਜਿਵੇਂ ਪ੍ਰਤੱਖ ਚਕਵੀ ਆਪਣੀਆਂ ਅੱਖਾਂ ਵਿਚ ਨੀਂਦ ਨਹੀਂ ਚਾਹੁੰਦੀ ਕਿਉਂਕਿ ਉਸ ਨੂੰ ਆਪਣੇ ਪਤੀ ਚਕਵੇ ਤੋਂ ਬਿਨਾਂ ਨੀਂਦ ਪੈਂਦੀ ਹੀ ਨਹੀਂ।

**ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥ ੧ ॥**

ਜਿਸ ਵੇਲੇ ਅਕਾਸ਼ ਵਿਚ ਸੂਰਜ ਚੜ੍ਹਦਾ ਹੈ ਤਾਂ ਆਪਣੇ ਪਤੀ ਚਕਵੇ ਨੂੰ ਅੱਖਾਂ ਨਾਲ ਵੇਖਦੀ ਹੈ ਅਤੇ ਝੁਕ ਝੁਕ ਕੇ ਸੂਰਜ ਦੀ ਚਰਨੀਂ ਲੱਗਦੀ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਚਕਵੀ ਆਪਣੀਆਂ ਮਨ ਬੁੱਧੀ ਰੂਪ ਅੱਖਾਂ ਵਿਚ ਨੀਂਦ ਨਹੀਂ ਚਾਹੁੰਦੀ ਕਿਉਂਕਿ ਬ੍ਰਹਮ ਪਤੀ ਤੋਂ ਬਿਨਾਂ ਸ਼ਾਂਤੀ ਰੂਪ ਨੀਂਦ ਨਹੀਂ ਪੈਂਦੀ । ਜਿਸ ਵੇਲੇ

ਗੁਰੂ ਰੂਪ ਸੂਰਜ ਚੜ੍ਹਦੇ ਹਨ ਤਿਸ ਵੇਲੇ ਪਤੀ ਬ੍ਰਹਮ ਨੂੰ ਅੱਖਾਂ ਨਾਲ ਵੇਖਦੀ ਹੈ ਤੇ ਝੁਕ ਝੁਕ ਕੇ ਗੁਰੂ ਦੀ ਚਰਨੀਂ ਲੱਗਦੀ ਹੈ॥ ੧॥

**ਪਿਰ ਭਾਵੈ ਪ੍ਰੇਮੁ ਸਖਾਈ॥**

ਜੋ ਪਤੀ ਪਰਮਾਤਮਾ ਹਰ ਜਗ੍ਹਾਂ ਸਖਾਈ=ਸਹਾਇਤਾ ਕਰਦਾ ਹੈ, ਉਸ ਦਾ ਪ੍ਰੇਮ ਭਾਂਵਦਾ ਹੈ।

**ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ॥੧॥ਰਹਾਉ॥**

ਜਗਿਆਸੂ ਰੂਪ ਇਸਤ੍ਰੀ ਉਸ ਤੋਂ ਬਿਨਾਂ ਇਕ ਘੜੀ ਮਾਤ੍ਰ ਭੀ ਜਗਤ ਵਿਚ ਜੀਉਂਦੀ ਨਹੀਂ ਹੈ, ਅਜੇਹੀ ਪਿਆਸ ਕਰਕੇ ਤ੍ਰਿਖਾਤਰ ਹੈ ॥ ੧॥ ਰਹਾਉ॥

**ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ॥**

ਜਿਸ ਵੇਲੇ ਅਕਾਸ਼ ਚਾਰੀ ਸੂਰਜ ਆਪਣੀਆਂ ਕਿਰਨਾਂ ਨੂੰ ਪ੍ਰਕਾਸ਼ਦਾ ਹੈ ਤਿਸ ਵੇਲੇ ਸਰੋਵਰ ਵਿਚ ਰਹਿਣ ਵਾਲਾ ਕੌਲ ਫੁੱਲ ਸਹਜਿ ਸੁਭਾਈ=ਸੁਤੇ ਸਿਧ ਖਿੜ ਜਾਂਦਾ ਹੈ। ਇਸੇ ਤਰ੍ਹਾਂ ਜਦ ਚਿਦਾਕਾਸ਼ ਵਿਚ ਵਿਚਰਨੇ ਵਾਲਾ ਗੁਰੂ ਸੂਰਜ ਉਪਦੇਸ਼ ਰੂਪ ਕਿਰਨਾਂ ਨੂੰ ਪ੍ਰਕਾਸ਼ਦਾ ਹੈ, ਤਿਸ ਵੇਲੇ ਸਤਸੰਗ ਸਰੋਵਰ ਵਿਚ ਰਹਿਣ ਵਾਲਾ ਜਗਿਆਸੂ ਰੂਪ ਕਮਲ ਫੁੱਲ ਖਿੜ ਜਾਂਦਾ ਹੈ।

**ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤੀ ਜੋਤਿ ਮਿਲਾਈ॥ ੨ ॥**

ਜਿਸ ਵੇਲੇ ਪ੍ਰੀਤਮ=ਪਰਮਾਤਮਾ ਦੀ ਪ੍ਰੀਤੀ ਅਭਿ=ਹਿਰਦੇ ਵਿਚ ਅਜੇਹੀ ਬਣੀ, ਤਾਂ ਜੋਤੀ=ਪਰਮਾਤਮਾ ਨਾਲ ਜੋਤ ਮਿਲ ਗਈ॥ ੨॥

**ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ॥**

ਜਿਵੇਂ, ਚਾਤ੍ਰਿਕੁ=ਪਪੀਹਾ ਜਲ=ਸ੍ਵਾਂਤੀ ਬੂੰਦ ਤੋਂ ਬਿਨਾਂ ਪਿਰੀ ਪਿਰੀ ਕਰਕੇ ਟੇਰੈ=ਪੁਕਾਰਦਾ ਹੈ ਤੇ ਵਿਰਲਾਪ ਕਰਨ ਵਾਲਾ ਹੋ ਕੇ ਵਿਰਲਾਪ ਕਰਦਾ ਹੈ।

**ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ॥ ੩ ॥**

ਚਾਹੇ ਘਨਹਰ=ਬੱਦਲ ਘੋਰ=ਧੁਨ ਕਰਕੇ ਦਸੋ ਦਿਸਾਂ ਵਿਚ ਜਲ ਵਰਸਦਾ ਹੈ, ਪਰ ਜਲ=ਸ੍ਵਾਂਤੀ ਬੂੰਦ ਮਿਲੇ ਤੋਂ ਬਿਨਾਂ ਪਪੀਹੇ ਦੀ ਪਿਆਸ ਜਾਂਦੀ ਨਹੀਂ ਹੈ। ਤਿਵੇਂ, ਉਤਮ ਜਗਿਆਸੂ ਰੂਪ ਚਾਤ੍ਰਿਕ ਅਭੇਦ ਬੋਧ ਰੂਪ ਸ੍ਵਾਂਤੀ ਬੂੰਦ ਦੇ ਮਿਲੇ ਤੋਂ ਬਿਨਾਂ ਪਿਰੀ ਪਿਰੀ ਕਰਕੇ ਟੇਰੈ=ਉਚਾਰਦਾ ਹੈ ਤੇ ਬਿਲਲਿਆਂ ਵਾਂਙੂ ਵਿਰਲਾਪ ਕਰਦਾ ਹੈ, ਵਾ:-ਵਿਰਲਾਪ ਕਰਨ ਵਾਲਾ ਹੋ ਕੇ ਵਿਰਲਾਪ ਕਰਦਾ ਹੈ। ਚਾਹੇ ਗੁਰੂ ਬੱਦਲ ਘੋਰ=ਧੁਨ ਕਰਕੇ ਦਸੋ ਦਿਸ਼ਾਂ ਵਿਚ, ਅਰਥਾਤ ਹਰ ਪਾਸੇ ਕਰਮ ਉਪਾਸ਼ਨਾ ਵੈਰਾਗ ਆਦਿਕ ਸਾਧਨਾਂ ਦੇ ਕਰਨ ਰੂਪ ਜਲ ਦੀ ਵਰਖਾ ਕਰਦੇ ਹਨ, ਪਰ ਅਭੇਦ ਬੋਧ ਰੂਪ ਜਲ=ਸ੍ਵਾਂਤੀ ਬੂੰਦ ਮਿਲੇ ਤੋਂ ਬਿਨਾਂ ਉੱਤਮ ਜਗਿਆਸੂ ਰੂਪ ਪਪੀਹੇ ਦੀ ਪਿਆਸ ਨਹੀਂ ਜਾਂਦੀ॥ ੩॥

**ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ॥**

ਜਿਵੇਂ, ਮੀਨ=ਮੱਛੀ ਜਲ ਤੋਂ ਪੈਦਾ ਹੁੰਦੀ ਹੈ, ਜਲ ਵਿਚ ਹੀ ਨਿਵਾਸ ਕਰਦੀ ਹੈ, ਪਰ ਉਸ ਨੂੰ ਜੇਹੜਾ ਸੁਖ ਦੁੱਖ ਹੋ ਰਿਹਾ ਹੈ, ਉਹ ਉਸ ਨੂੰ ਆਪਣੀ ਪੂਰਬਲੀ ਕਮਾਈ ਅਨੁਸਾਰ ਹੋ ਰਿਹਾ ਹੈ।

## ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ॥੪॥

ਜਲ ਤੋਂ ਬਿਨਾਂ ਹੋ ਕੇ ਮੱਛੀ ਖਿਨ ਪਲ ਤੇ ਤਿਲ ਸਮਾਂ ਰਹਿ ਨਹੀਂ ਸਕਦੀ, ਉਸ ਦਾ ਮਰਨਾ ਜੀਉਣਾ ਉਸ ਜਲ ਤਾਂਹੀ ਹੈ, ਜਲ ਦੇ ਸੰਜੋਗ ਕਰਕੇ ਜੀਊਣਾ ਹੈ, ਜਲ ਦੇ ਵਿਜੋਗ ਕਰਕੇ ਮਰਨਾ ਹੈ।

ਤਿਵੇਂ, ਸ਼ੁਧ ਬੁੱਧੀ ਰੂਪ ਮੱਛੀ ਨਾਮ ਜਲ ਤੋਂ ਪੈਦਾ ਹੁੰਦੀ ਹੈ ਅਤੇ ਓਸੇ ਨਾਮ ਜਲ ਵਿਚ ਹੀ ਸ਼ੁਧ ਬੁੱਧੀ ਦਾ ਨਿਵਾਸ ਹੈ।

ਜੇਹੜਾ ਸੁਖ ਦੁੱਖ ਹੋ ਰਿਹਾ ਹੈ ਇਹ ਆਪਣੀ ਪੂਰਬਲੀ ਕਮਾਈ ਅਨੁਸਾਰ ਹੈ। ਇਕ ਖਿਨ ਇਕ ਪਲ ਇਕ ਤਿਲ ਮਾਤ੍ਰ ਵੀ ਨਾਮ ਜਲ ਤੋਂ ਬਿਨਾਂ ਨਹੀਂ ਰਹਿ ਸਕਦੀ, ਉਸ ਦਾ ਮਰਨਾ ਜੀਊਣਾ ਤਿਸ ਨਾਮ ਜਲ ਤਾਂਹੀ ਹੈ। ਨਾਮ ਜਲ ਮਿਲਦਾ ਰਹੇ ਤਾਂ ਉਸ ਦਾ ਜੀਊਣਾ ਹੈ, ਨਾਮ ਜਲ ਤੋਂ ਬਿਨਾਂ ਉਸ ਦਾ ਮਰਨਾ ਹੈ।

*ਅਥਵਾ:*-ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ।

ਜੀਵ ਰੂਪ ਮੱਛੀ ਦੀ ਉਤਪਤੀ ਚੇਤਨ ਰੂਪ ਜਲ ਤੋਂ ਹੈ,
ਅਤੇ, ਜੀਵ ਰੂਪ ਮੱਛੀ ਦਾ ਨਿਵਾਸ ਭੀ ਚੇਤਨ ਵਿਚ ਹੈ,
ਪਰ, ਸੁਖ ਦੁੱਖ ਪੂਰਬਲੀ ਕਮਾਈ ਦੇ ਅਨੁਸਾਰ ਮਿਲਦੇ ਹਨ।

***ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ॥ ੪॥***

ਚੇਤਨ ਜਲ ਤੋਂ ਬਿਨਾਂ ਪਲ ਦਾ ਖਿਨ ਮਾਤ੍ਰ ਤੇ ਤਿਲ ਜਿੰਨਾ ਸਮਾਂ ਏਹ ਜੀਵ ਰੂਪ ਮੱਛੀ ਰਹਿ ਨਹੀਂ ਸਕਦੀ, ਜੀਵ ਰੂਪ ਇਸਤ੍ਰੀ ਦਾ ਮਰਨਾ ਜੀਊਣਾ ਉਸ ਚੇਤਨ ਤਾਂਹੀ ਹੈ॥ ੪॥

## ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਂਈ॥

ਪਤੀ ਪਰਮਾਤਮਾ ਅੰਤਹਕਰਣ ਰੂਪੀ ਦੇਸ ਵਿਚ ਨਿਵਾਸ ਕਰ ਰਿਹਾ ਹੈ, ਪਰ ਇਹ ਜੀਵ ਰੂਪ ਧਨ= ਇਸਤ੍ਰੀ ਉਸ ਤੋਂ ਵਾਂਢੀ=ਵਿਛੜੀ ਹੋਈ ਸੀ, ਗੁਰਾਂ ਨੇ ਆਪਣਾ ਸ਼ਬਦ ਦੇ ਕੇ ਉਸ ਸੱਚ ਦੇ ਪਾਸ ਪਠਾਂਈ=ਭੇਜਿਆ ਹੈ।

## ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ॥ ੫॥

ਪ੍ਰਭੂ ਨੂੰ ਹਿਰਦੇ ਦਾ ਨਿਵਾਸੀ ਮੰਨ ਕੇ ਸ਼ੁਭ ਗੁਣਾਂ ਨੂੰ ਸੰਗ੍ਰਹਿ=ਇਕਤ੍ਰ ਕਰੇ, ਜੋ ਪ੍ਰੇਮਾ ਭਗਤੀ ਵਿਚ ਰਤੀ ਹੈ ਓਹੀ ਹਰਖਾਈ=ਪ੍ਰਸੰਨ ਹੋਈ ਹੈ॥ ੫॥

## ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਂਈ॥

ਜਿੰਨੀ ਕੁ ਸ੍ਰਿਸ਼ਟੀ ਹੈ ਉਹ ਸਾਰੀ ਪਿਰੀ ਪਿਰੀ ਉਚਾਰਦੀ ਹੈ, ਜਿਹੜੀ ਗੁਰਾਂ ਨੂੰ ਭਾਉਂਦੀ ਹੈ ਓਹੀ ਪਤੀ ਨੂੰ ਪਾਂਦੀ ਹੈ। *ਅਥਵਾ:*-ਜਿੰਨੀਆਂ ਭੀ ਹਨ ਉਹ ਸਭ ਪਤੀ ਜੀ, ਪਤੀ ਜੀ ਕਰਕੇ ਪੁਕਾਰ ਕਰਦੀਆਂ ਹਨ, ਪਰ ਜੋ ਗੁਰਾਂ ਦੇ ਭਾਣੇ ਵਿਚ ਤੁਰਦੀ ਹੈ ਓਹੀ ਪਤੀ ਨੂੰ ਪਾਂਦੀ ਹੈ।

## ਪ੍ਰਿਉ ਨਾਲੇ ਸਦ ਹੀ ਸਚਿ ਸੰਗੇ ਨਦਰੀ ਮੇਲਿ ਮਿਲਾਈ॥ ੬॥

ਉਹ ਸੱਚਾ ਪਤੀ ਪਰਮਾਤਮਾ ਸਦਾ ਹੀ 'ਨਾਲੇ-ਸੰਗੇ'=ਅੰਗ ਸੰਗ ਹੈ।

*ਅਥਵਾ:*-ਪਤੀ ਨਾਲ ਵਸਦਾ ਹੈ, ਉਹ ਸੱਚਾ ਸਦਾ ਦਾ ਸੰਗੀ ਹੈ, ਨਦਰੀ=ਗੁਰੂ ਸਾਹਿਬ ਜੀ ਉਸ ਦੇ ਮੇਲ

ਨਾਲ ਮਿਲਾਂਦੇ ਹਨ॥ ੬॥

**ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ॥**

ਸਾਰਿਆਂ ਜੀਵਾਂ ਵਿਚ ਉਹ ਪਰਮਾਤਮਾ ਜੀਵ ਰੂਪ ਹੈ, *ਅਥਵਾ:*-ਜੋ ਸਾਰੇ ਜੀਵ ਹਨ, ਸਭਨਾਂ ਵਿਚ ਓਹੀ ਜੀਵਨ ਰੂਪ ਹੈ ਅਤੇ ਸਾਰਿਆਂ ਘਟਾਂ ਘਟਾਂ ਵਿਚ ਸਮਾਈ ਕਰ ਰਿਹਾ ਹੈ।

**ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ॥ ੭॥**

ਗੁਰਾਂ ਦੀ ਕ੍ਰਿਪਾ ਦੁਆਰੇ ਜਦ ਹਿਰਦੇ ਘਰ ਵਿਚ ਹੀ ਉਸ ਦੇ ਨਾਮਾਂ ਨੂੰ ਪਰਗਾਸਿਆ=ਉਚਾਰਿਆ ਤਾਂ ਅੰਤਹਕਰਣ ਰੂਪ ਘਰ ਦੇ ਵਿਚੋਂ ਹੀ ਉਹ ਪਰਗਾਸਿਆ=ਪ੍ਰਗਟ ਹੋ ਗਿਆ ਇਸ ਲਈ ਸਹਜੇ ਹੀ ਸਹਜ ਪਦ ਵਿਚ ਸਮਾਈ ਹੋ ਗਈ॥ ੭॥

**ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈ॥**

ਸੁਖਾਂ ਦੇ ਦੇਣ ਵਾਲੇ ਗੁਸਾਂਈ ਦਾ ਰੂਪ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਦੁਆਰੇ ਆਪਣੇ ਮੁਕਤੀ ਦੇ ਕਾਰਜ ਨੂੰ ਆਪ ਸਵਾਰਨਾ ਕਰੋ।

**ਗੁਰ ਪਰਸਾਦਿ ਘਰ ਹੀ ਪਿਰੁ ਪਾਇਆ**
**ਤਉ ਨਾਨਕ ਤਪਤਿ ਬੁਝਾਈ॥ ੮॥੧॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਗੁਰਾਂ ਦੀ ਕ੍ਰਿਪਾ ਕਰਕੇ ਅੰਤਹਕਰਣ ਰੂਪ ਘਰ ਦੇ ਵਿਚ ਹੀ ਪਤੀ ਪਰਮਾਤਮਾ ਨੂੰ ਪਾ ਲਿਆ ਤਦ ਵਿਛੋੜੇ ਦੀ ਤਪਸ਼ਤਾ ਨੂੰ ਬੁਝਾ ਦੇਣਾ ਕੀਤਾ॥ ੮॥ ੧॥

**ਮਲਾਰ ਮਹਲਾ ੧॥**

**ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ॥**

ਗਿਆਨ ਜਾਗ੍ਰਤ ਵਿਚ ਜਾਗਦੇ ਜੋ ਗੁਰੂ ਹਨ, ਉਹਨਾਂ ਦੀ ਸੇਵਾ ਕਰਨ ਲਈ ਜਾਗਤੁ=ਸਾਵਧਾਨ ਹੋ ਕੇ ਜਾਗਦਾ ਰਹੇ, ਹਰੀ ਤੋਂ ਬਿਨਾਂ ਮੇਰਾ ਹੋਰ ਕੋਈ ਨਹੀਂ ਹੈ।

**ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ॥ ੧॥**

ਭਾਵੇਂ, ਕੋਈ ਅਨੇਕਾਂ ਜਤਨ ਕਰ ਲਵੇ, ਰਹਿਣਾ ਨਹੀਂ ਪਾਂਵਦਾ, ਜਿਵੇਂ, ਅੱਗ ਦੇ ਆਚੁ=ਸੇਕ ਕਰਕੇ ਕਚ ਢਲ ਪੈਂਦਾ ਹੈ, ਤਿਵੇਂ ਸੰਸਾਰ ਨਾਸਵੰਤ ਹੈ ਅਤੇ ਰੋਗ ਰੂਪੀ ਅੱਗ ਦੇ ਸੇਕ ਕਰਕੇ ਇਨ੍ਹਾਂ ਪਦਾਰਥਾਂ ਨੇ ਢਲ ਪੈਣਾ ਹੈ॥ ੧॥

**ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ॥**

ਦੱਸੋ ਖਾਂ ! ਇਸ ਸਰੀਰ ਤੇ ਧਨ ਦਾ ਕੈਸਾ ਹੰਕਾਰ ਕਰਨਾ ਹੈ।

**ਬਿਨਸਤ ਬਾਰ ਨ ਲਾਗੈ ਬਵਰੇ**
**ਹਉਮੈ ਗਰਬਿ ਖਪੈ ਜਗੁ ਐਸਾ॥ ੧॥ ਰਹਾਉ॥**

ਹੇ ਬੌਰਿਆ ! ਇਹ ਜਗਤ ਤਾਂ ਐਸੇ ਨਾਸਵੰਤ ਹੈ, ਇਸ ਦੇ ਨਾਸ ਹੁੰਦਿਆਂ ਕੋਈ ਬਾਰ=ਦੇਰੀ ਨਹੀਂ

ਲੱਗਦੀ, ਤੂੰ ਐਵੇਂ ਪਦਾਰਥਾਂ ਦੀ ਹੰਗਤਾ ਮਮਤਾ ਵਿਚ ਤੇ ਜਾਤੀ ਦੇ ਗਰਬਿ=ਹੰਕਾਰ ਵਿਚ ਖਪ ਰਿਹਾ ਹੈਂ॥ ੧ ॥ ਰਹਾਉ॥

**ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ॥**

ਹੇ ਰੱਖਿਆ ਕਰਨ ਵਾਲੇ ਜਗਤ ਦੇ ਮਾਲਕ ਪ੍ਰਭੂ ! ਤੇਰੀ ਜੈ ਹੋਵੇ, ਤੂੰ ਆਪ ਹੀ ਸਭ ਦੀ ਰਾਖੈ=ਪਾਲਣਾ ਕਰਦਾ ਹੈਂ ਅਤੇ ਸੋਈ=ਤੂੰ ਹੀ ਖੋਟਿਆਂ ਖਰਿਆਂ ਜੀਵਾਂ ਦੇ ਕਰਮਾਂ ਦੀ ਪਰਖ ਕਰਦਾ ਹੈਂ।

**ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ ਅਵਰੁ ਨ ਕੋਈ॥ ੨ ॥**

ਜਿੰਨੀ ਦੁਨੀਆਂ ਹੈ ਤਿਤਨੀ ਸਾਰੀ ਤੇਰੇ ਤੋਂ ਹੀ ਪੈਦਾ ਹੋਈ ਹੈ, ਤੁਮ੍ਸਰਿ=ਤੁਹਾਡੇ ਵਰਗਾ ਹੋਰ ਕੋਈ ਨਹੀਂ ਹੈ॥ ੨ ॥

**ਜੀਅ ਉਪਾਇ ਜੁਗਤਿ ਵਸਿ ਕੀਨੀ ਆਪੇ ਗੁਰਮੁਖਿ ਅੰਜਨੁ॥**

ਜੀਵਾਂ ਨੂੰ ਪੈਦਾ ਕਰਕੇ ਉਹਨਾਂ ਦੀ ਹਰ ਇਕ ਖਾਣ ਪਾਣ ਦੀ ਜੁਗਤੀ ਆਪਣੇ ਵਸ ਵਿਚ ਕੀਤੀ ਹੋਈ ਹੈ, *ਅਥਵਾ:*-ਜੀਵਾਂ ਨੂੰ ਪੈਦਾ ਕਰਕੇ ਜੁਗਤ ਨਾਲ ਸਾਰੀ ਸ੍ਰਿਸ਼ਟੀ ਵਸ ਕੀਤੀ ਹੋਈ ਹੈ, ਤੂੰ ਆਪ ਹੀ ਗੁਰਮੁਖਾਂ ਨੂੰ ਗੁਰਾਂ ਦੁਆਰੇ ਗਿਆਨ ਰੂਪ ਅੰਜਨੁ=ਸੁਰਮਾਂ ਦੇਂਦਾ ਹੈਂ।

**ਅਮਰੁ ਅਨਾਥ ਸਰਬ ਸਿਰਿ ਮੋਰਾ ਕਾਲ ਬਿਕਾਲ ਭਰਮ ਭੈ ਖੰਜਨੁ ॥ ੩ ॥**

ਤੂੰ ਅਮਰੁ=ਮਰਨ ਤੋਂ ਰਹਿਤ ਹੈਂ, ਅਨਾਥ ਹੈਂ ਤੇਰਾ ਸੁਆਮੀ ਕੋਈ ਨਹੀਂ ਹੈ, ਸਭ ਦਾ ਸਿਰਿਮੋਰਾ=ਸ਼ਰੋਮਣੀ ਹੈਂ ਅਤੇ ਕਾਲ=ਮਰਨ, ਬਿਕਾਲ=ਜਨਮ, ਭਰਮ ਤੇ ਡਰ ਨੂੰ ਖੰਜਨੁ=ਨਾਸ ਕਰਨ ਵਾਲਾ ਹੈਂ॥ ੩ ॥

[ਪੰਨਾ ੧੨੭੪]

**ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ॥**

ਹੇ ਬਪੁਰੋ=ਵਿਚਾਰੇ ਜੀਵ ! ਇਹ ਜਗਤ ਕਾਗਜ਼ਾਂ ਦੇ ਕੋਟ=ਕਿਲੇ ਵਾਂਙੂ ਹੈ, ਇਸ ਵਿਚ ਜੋ ਚਤਰਾਈ ਦੇ ਚਿੰਨ੍ਹ ਹਨ ਏਹੋ ਕਾਗਜ਼ਾਂ ਦੀ ਰੰਗਤ ਹੈ।

*ਅਥਵਾ:*-ਜਿਵੇਂ ਕਾਗਜ਼ਾਂ ਦਾ ਕੋਟ ਚਤਰਾਈ ਪੂਰਬਕ ਕਈ ਤਰ੍ਹਾਂ ਦੇ ਰੰਗਾਂ ਨਾਲ ਚਿਤਰਿਆ ਹੁੰਦਾ ਹੈ, ਤਿਵੇਂ-ਇਹ ਸੰਸਾਰ ਭੀ ਕਈ ਤਰ੍ਹਾਂ ਦੇ ਰੰਗਾਂ ਨਾਲ ਚਿਤਰਿਆ ਹੋਇਆ ਹੈ।

**ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਂਈ ॥ ੪ ॥**

ਜਿਵੇਂ ਨਾਨ੍ਹੀ ਸੀ=ਨਿਕੀ ਜੇਹੀ ਪਾਣੀ ਦੀ ਬੂੰਦ ਪਵਨੁ=ਪੈਣ ਨਾਲ ਕਾਗਜ਼ਾਂ ਦੇ ਕੋਟ ਦੀ ਪਤਿ=ਇੱਜ਼ਤ ਖੋਈ ਜਾਂਦੀ ਹੈ।

ਤਿਵੇਂ ਰੋਗ ਰੂਪੀ ਨਿਕੀ ਜੇਹੀ ਪਾਣੀ ਦੀ ਬੂੰਦ ਪੈਣ ਨਾਲ ਸਰੀਰ ਦੀ ਪਤ-ਆਬਰੋ ਖੋਈ ਜਾਂਦੀ ਹੈ, ਸਰੀਰ ਝੁਰੜੀਆਂ ਪਾ ਕੇ ਕੁਮਲਾ ਜਾਂਦਾ ਹੈ, ਸਰੀਰ ਦੀ ਸਾਰੀ ਸੁੰਦਰਤਾ ਮਾਰੀ ਜਾਂਦੀ ਹੈ ਅਤੇ ਓਸੇ ਖਿਨ ਤਾਂਈ= ਝਟਪਟ ਹੀ ਮਰਦਾ ਤੇ ਜੰਮਦਾ ਹੈ॥ ੪ ॥

**ਨਦੀ ਉਪਕੰਠਿ ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ॥**

ਜਿਵੇਂ, ਨਦੀ ਦੇ ਕੰਢੇ ਦੇ ਉਪ=ਸਮੀਪ ਤਰਵਰੁ=ਬ੍ਰਿਛ ਦਾ ਘਰ ਹੋਵੇ, ਜਾਂ ਪ੍ਰਤੱਖ ਘਰ ਹੋਵੇ ਤੇ ਬ੍ਰਿਛ

ਵੀ ਹੋਵੇ, ਉਸ ਦੀ ਕੀ ਅਸਥਾਈ ਹੈ, ਪੁਨਾ ਜਿਸ ਘਰ ਦੇ ਵਿਚ ਸੱਪਣੀ ਨੇ ਆਪਣਾ ਘਰ ਕੀਤਾ ਹੋਵੇ, ਅਰਥਾਤ ਹਮੇਸ਼ਾਂ ਘਰ ਵਿਚ ਸੱਪਣੀ ਰਹੇ ਤਾਂ ਉਹ ਦੁਖਦਾਈ ਹੈ।

**ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ॥ ੫ ॥**

ਜਿਸ ਵੇਲੇ ਨਦੀ ਉਲਟਦੀ ਹੈ, ਭਾਵ ਜ਼ੋਰ ਨਾਲ ਪਾਣੀ ਆਉਂਦਾ ਹੈ ਤਾਂ ਪ੍ਰਤੱਖ ਘਰ ਤੇ ਬ੍ਰਿਛ ਕਿਥੇ ਰਹਿੰਦਾ ਹੈ। *ਵਾ:*-ਬ੍ਰਿਛ ਦਾ ਘਰ ਕਿਥੇ ਰਹਿੰਦਾ ਹੈ।

ਏਸੇ ਤਰ੍ਹਾਂ ਕਾਲ ਰੂਪ ਨਦੀ ਦੇ ਕਿਨਾਰੇ 'ਪਰ ਇਹ ਸਰੀਰ ਵੀ ਇਕ ਬ੍ਰਿਛ ਦਾ ਘਰ ਖੜ੍ਹਾ ਹੈ, ਸਰੀਰ ਘਰ ਦੇ ਵਿਚ ਹੀ ਮਾਇਆ ਰੂਪ ਸੱਪਣੀ ਨੇ ਘਰ ਕੀਤਾ ਹੋਇਆ ਹੈ, ਜਿਸ ਵੇਲੇ ਕਾਲ ਰੂਪ ਨਦੀ ਉਲਟੀ ਭਾਵ-ਫੜਨ ਵਾਸਤੇ ਕਾਲ ਆ ਗਿਆ ਤਾਂ ਇਸ ਸਰੀਰ ਰੂਪ ਤਰੋਵਰ (ਬ੍ਰਿਛ) ਦਾ ਘਰ ਕਿਥੇ ਹੋਣਾ ਹੈ, ਫਿਰ ਸਰੀਰ ਨੇ ਸਥਿਤ ਨਹੀਂ ਰਹਿਣਾ, ਮਨ ਦੇ ਮਾਂਹੀ=ਵਿਚ ਜੋ ਦੂਜਾ=ਦਵੈਤ ਭਾਵ ਹੈ ਏਹੀ ਮਾਇਆ ਰੂਪ ਸੱਪਣੀ ਡੰਗ ਮਾਰ ਰਹੀ ਹੈ।

*ਪ੍ਰਸ਼ਨ:*-ਇਸ ਡੰਗ ਦੀ ਨਵਿਰਤੀ ਲਈ ਗਾਰੜੂ ਮੰਤ੍ਰ ਕੇਹੜਾ ਹੈ? *ਉੱਤਰ:*-

**ਗਾਰੁੜ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ॥**

ਗੁਰ=ਪੂਜਨੀਕ ਜੋ ਗੁਰੂ ਹਨ, ਜਿਨ੍ਹਾਂ ਦੇ ਬਚਨ ਗਿਆਨ ਧਿਆਨ ਦੀ ਪ੍ਰਾਪਤੀ ਕਰਨ ਵਾਲੇ ਹਨ, ਉਹਨਾਂ ਦੀ ਮਤਿ=ਸਿੱਖਿਆ ਰੂਪ ਗਾਰੜੂ ਮੰਤ੍ਰ ਕਰਕੇ ਬਿਖਿਆ-ਜਾਰੀ=ਵਿਸ਼ਿਆਂ ਰੂਪੀ ਵਿਹੁ ਸਾੜ ਦਿੱਤੀ ਹੈ।

**ਮਨ ਤਨ ਹੇਂਵ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ॥ ੬ ॥**

ਗੁਰ ਕ੍ਰਿਪਾ ਦੁਆਰੇ ਸੱਚ ਨੂੰ ਪਾਇਆ ਤਾਂ ਹੀ ਮਨ ਤਨ ਆਦਿਕ ਸਾਰੇ ਇੰਦ੍ਰੀਏ ਹੇਂਵ=ਸੀਤਲ ਹੋ ਗਏ, ਹਰੀ ਦੀ ਭਗਤੀ ਸਭ ਤੋਂ ਨਿਰਾਰੀ=ਅਸੰਗ ਹੈ ਉਸ ਭਗਤੀ ਕਰਕੇ ਹੀ ਸੱਚ ਨੂੰ ਪਾਇਆ ਹੈ॥ ੬॥

**ਜੇਤੀ ਹੈ ਤੇਤੀ ਤੁਧੁ ਜਾਚੈ ਤੂ ਸਰਬ ਜੀਆਂ ਦਇਆਲਾ॥**

ਹੇ ਪ੍ਰਭੂ ! ਇਹ ਜਿੰਨੀ ਭੀ ਦੁਨੀਆਂ ਹੈ, ਤੇਤੀ=ਤਿਤਨੀ (ਸਾਰੀ) ਤੈਥੋਂ ਹੀ ਮੰਗਦੀ ਹੈ ਅਤੇ ਤੂੰ ਹੀ ਸਾਰਿਆਂ ਜੀਵਾਂ ਉਤੇ ਦਿਆਲੂ ਹੈਂ।

**ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ ॥ ੭ ॥**

ਤੁਹਾਡੀ ਸ਼ਰਨ ਵਿਚ ਪਏ ਹਾਂ, ਆਪ ਇੱਜ਼ਤ ਰੱਖਣਾ ਕਰੋ, ਹੇ ਗੋਪਾਲ ! ਆਪ ਜੀ ਦਾ ਸੱਚ ਨਾਮ ਮਿਲੇ॥ ੭ ॥

**ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ॥**

ਜੀਵ ਰੂਪ ਇਸਤ੍ਰੀ ਧੰਧਿਆਂ ਵਿਚ ਬੱਧੀ ਹੋਈ ਅੰਨ੍ਹੀ ਹੋ ਰਹੀ ਹੈ, ਇਸ ਨੂੰ ਭਲਾ ਬੁਰਾ ਕੁਝ ਸੁਝਦਾ ਨਹੀਂ ਹੈ, ਏਸੇ ਕਰਕੇ ਇਹ ਬਧਿਕ=ਹਿੰਸਕ ਕਰਮਾਂ ਨੂੰ ਕਮਾਉਂਦੀ ਹੈ।

**ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ॥ ੮ ॥**

ਪੂਰੇ ਸਤਿਗੁਰ ਦੇਵ ਜੀ ਮਿਲਣ ਤਾਂ ਸੇਵਾ ਕਰਕੇ ਉਨ੍ਹਾਂ ਤੋਂ ਉਪਦੇਸ਼ ਬੁਝਨਾ ਕਰੇ, ਤਾਂ ਆਤਮਾ ਅਨਾਤਮਾ ਦੀ ਵਿਚਾਰ ਸੂਝਸਿ=ਸੁਝਦੀ ਹੈ, ਫੇਰ ਗਿਆਨ ਦੁਆਰਾ ਮਨ ਸੱਚ ਸਰੂਪ ਵਿਚ ਸਮਾਂਵਦਾ ਹੈ।

*ਅਥਵਾ:*-ਸਤਿਗੁਰ ਦੇਵ ਜੀ ਮਿਲਣ ਤਾਂ ਅਨਾਤਮਾ ਦੀ ਸੂਝਸਿ=ਸੋਝੀ ਤੇ ਆਤਮਾ ਦੀ ਬੂਝਸਿ=

ਗਿਆਤ ਹੋ ਜਾਂਦੀ ਹੈ ਅਤੇ ਸੱਚਾ ਗਿਆਨ ਮਨ ਵਿਚ ਸਮਾਂਵਦਾ ਹੈ॥ ੮॥

**ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ॥**

ਸ਼ੁਭ ਗੁਣਾਂ ਤੋਂ ਹੀਣੀ ਦੇਹ ਸੱਚ ਨਾਮ ਤੋਂ ਬਿਨਾਂ ਕਾਚੀ=ਨਿਸਫਲ ਹੈ, ਮੈਂ ਆਪਣਿਆਂ ਗੁਰਾਂ ਤੋਂ ਪੁਛਿਆ ਹੈ, ਉਸ ਦੀ ਪਰਾਪਤੀ ਕਿਵੇਂ ਹੁੰਦੀ ਹੈ ? *ਉੱਤਰ:-*

**ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥੯॥੨॥**

ਗੁਰੂ ਜੀ ਕਥਨ ਕਰਦੇ ਹਨ- ਸੋ ਪ੍ਰਭੁ=ਉਹ ਪੂਰੇ ਗੁਰੂ ਹੀ ਪ੍ਰਭੂ=ਪਰਮਾਤਮਾ ਨੂੰ ਦਿਖਾਉਂਦੇ ਹਨ, ਸੱਚੇ ਪ੍ਰਭੂ ਤੋਂ ਬਿਨਾਂ ਸਾਰਾ ਜਗਤ ਸੁਪਨੇ ਤੁਲ ਮਿਥਿਆ ਹੈ॥ ੯॥ ੨॥

**ਮਲਾਰ ਮਹਲਾ ੧॥**

**ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ॥੧॥**

ਜਿਵੇਂ ਚਾਤ੍ਰਿਕ=ਪਪੀਹਾ ਤੇ ਮੀਨ=ਮੱਛੀ ਜਲ ਕਰਕੇ ਹੀ ਸੁਖ ਪਾਂਵਦੇ ਹਨ ਅਤੇ ਸਾਰਿੰਗ=ਹਰਨ ਨੂੰ ਘੰਡੇ ਹੇੜੇ ਦਾ ਸ਼ਬਦ ਸੁਹਾਉਂਦਾ ਹੈ। ਤਿਵੇਂ, ਜਗਿਆਸੂ ਦਾ ਚਿਤ ਰੂਪੀ ਪਪੀਹਾ ਤੇ ਬੁੱਧੀ ਰੂਪ ਮੱਛੀ ਦੋਵੇਂ ਨਾਮ ਜਲ ਕਰਕੇ ਸੁਖ ਪਾਂਦੇ ਹਨ ਅਤੇ ਜੀਵ ਰੂਪ ਹਰਨ ਨੂੰ ਗੁਰ ਉਪਦੇਸ਼ ਰੂਪ ਘੰਡੇ ਹੇੜੇ ਦਾ ਸ਼ਬਦ ਸੁਹਾਉਂਦਾ ਹੈ॥ ੧॥

**ਰੈਨਿ ਬਬੀਹਾ ਬੋਲਿਓ ਮੇਰੀ ਮਾਈ॥੧॥ਰਹਾਉ॥**

ਜਿਵੇਂ ਰਾਤ ਨੂੰ ਪਪੀਹਾ ਬੋਲਦਾ ਹੈ, ਹੇ ਮੇਰੇ ਭਾਈ ! ਤਿਵੇਂ, ਅਵਸਥਾ ਰੂਪੀ ਰਾਤ ਵਿਚ ਚਿਤ ਰੂਪੀ ਪਪੀਹਾ ਪਰਮੇਸ਼ਰ ਜਸ ਨੂੰ ਬੋਲਦਾ ਹੈ॥ ੧॥ ਰਹਾਉ॥

**ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ॥੨॥**

ਪਤੀ ਪਰਮਾਤਮਾ ਨਾਲੋਂ ਕਦੇ ਪ੍ਰੀਤੀ ਉਲਟਦੀ ਨਹੀਂ ਹੈ, ਜਿਹੜੀ ਪ੍ਰੀਤੀ ਉਸ ਨੂੰ ਭਾਉਂਦੀ ਹੈ ਓਹੀ ਸ੍ਰੇਸ਼ਟ ਹੈ॥ ੨॥

**ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ॥੩॥**

ਗੁਰਾਂ ਦੀ ਸੱਚੀ ਸਿੱਖਿਆ ਹਿਰਦੇ ਵਿਚ ਸਮਾਉਣ ਕਰਕੇ ਮੋਹ ਤੇ ਅਵਿਦਿਆ ਰੂਪ ਨੀਂਦ ਚਲੀ ਗਈ ਹੈ ਅਤੇ ਤਨ ਵਿਚੋਂ ਹੰਗਤਾ ਮਮਤਾ ਵੀ ਥੱਕ ਗਈ ਹੈ॥ ੩॥

**ਰੂਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ॥੪॥**

ਜਦ ਰੁੱਖਾਂ ਬ੍ਰਿਛਾਂ ਵੱਲ ਉਡਦਾ ਹਾਂ, ਤਾਂ ਭੁੱਖਾ ਰਹਿੰਦਾ ਹਾਂ, ਜਦ ਨਾਮ ਅੰਮ੍ਰਿਤ ਪੀਂਦਾ ਹਾਂ ਤਾਂ ਸੁਭਾਵਕ ਹੀ ਰੱਜ ਜਾਂਦਾ ਹਾਂ। *ਅਥਵਾ:-*ਰੁੱਖਾਂ ਬ੍ਰਿਛਾਂ 'ਪਰ ਰਹਿ ਕੇ ਭੁੱਖ ਤ੍ਰੇਹ ਨੂੰ ਸਹਾਰ ਕੇ ਮੈਂ ਸਿਧੀ ਦੇ ਬਲ ਕਰਕੇ ਉਡਨਾ ਵੀ ਕੀਤਾ ਪਰ ਪਰਮੇਸ਼ਰ ਪ੍ਰਾਪਤ ਨਾ ਹੋਇਆ ਭੂਖਾ=ਤ੍ਰਿਸ਼ਨਾਲੂ ਹੀ ਰਿਹਾ, ਜਦ ਨਾਮ ਅੰਮ੍ਰਿਤ ਪੀਤਾ ਤਾਂ ਉਸ ਨੂੰ ਪਾ ਕੇ ਸੋਭਨੀਕ ਹੋ ਗਿਆ॥ ੪॥

**ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ ॥੫॥**

ਰਜਾਈ=ਆਗਿਆ ਦੇ ਕਰਨ ਵਾਲਾ ਜੋ ਪ੍ਰਭੂ ਹੈ, ਉਸ ਦੇ ਦਰਸ਼ਨਾਂ ਦੀ ਪਿਆਸ ਹੋਣ ਕਰਕੇ ਲੋਚਨ

ਤਾਰ=ਅੱਖਾਂ ਦੀ ਬਿਰਤੀ ਲੱਗ ਰਹੀ ਹੈ ਤੇ ਲਲਤਾ=ਜੀਭ ਵੀ ਹਰੀ ਜਸ ਨੂੰ ਬਿਲਲਾਤੀ=ਉਚਾਰਦੀ ਹੈ।

*ਅਥਵਾ:*-ਰਜਾਈ=ਪਰਮਾਤਮਾ ਦੇ ਦਰਸ਼ਨ ਦੀ ਤਾਰ ਲੋਚਨ=ਅੱਖਾਂ ਵਿਚ ਹੈ ਅਤੇ ਨਾਮ ਜਲ ਦੀ ਪਿਆਸ ਕਰਕੇ ਲਲਤਾ=ਜੀਭ ਵਿਲਕਦੀ ਹੈ॥ ੫॥

**ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ ॥੬॥**

ਪ੍ਰਿਅ=ਪਤੀ ਪਰਮਾਤਮਾ ਦੀ ਪਰਾਪਤੀ ਹੋਏ ਬਿਨਾਂ ਜਿੰਨਾ ਸਾਧਨਾ ਰੂਪੀ ਸ਼ਿੰਗਾਰੀ ਕਰਦੀ ਹਾਂ, ਉਤਨਾਂ ਹੀ ਸਰੀਰ ਨੂੰ ਅਧਿਕ ਤਾਪ ਹੁੰਦਾ ਹੈ ਯਾਂ ਤਪਦਾ ਹੈ ਅਤੇ ਸਰੀਰ ਉਤੇ ਕਪੜਾ ਲੈਣਾ ਭੀ ਨਹੀਂ ਸੁਖਾਂਵਦਾ॥ ੬॥

**ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ**
**ਬਿਨ ਮਿਲੇ ਨੀਂਦ ਨ ਪਾਈ॥੭॥**

ਆਪਣੇ ਪਿਆਰੇ ਪ੍ਰਭੂ ਦੇ ਮਿਲੇ ਬਿਨਾਂ ਇਕ ਖਿਨ ਭਰ ਵੀ ਰਹਿ ਨਹੀਂ ਸਕਦੀ, ਕਿਉਂਕਿ ਪਤੀ ਦੇ ਮਿਲੇ ਬਿਨਾਂ ਸ਼ਾਂਤੀ ਰੂਪ ਨੀਂਦ ਨਹੀਂ ਪੈਂਦੀ॥ ੭॥

**ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ॥੮॥**

ਪਤੀ ਪਰਮਾਤਮਾ ਨੇੜੇ ਹੀ ਵਸਦਾ ਹੈ, ਪਰ ਵਿਚਾਰ ਬੁੱਧੀ ਉਸ ਨੂੰ ਸਮਝ ਨਹੀਂ ਸਕਦੀ, ਪਰ ਸਤਿਗੁਰਾਂ ਨੇ ਕ੍ਰਿਪਾ ਕਰਕੇ ਵਿਖਾ ਦਿੱਤਾ ਹੈ॥ ੮॥

**ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ॥੯॥**

ਜਿਸ ਵੇਲੇ ਗੁਰ ਉਪਦੇਸ਼ ਦੁਆਰਾ ਤ੍ਰਿਸ਼ਨਾ ਦੀ ਅੱਗ ਬੁਝਾਵਣਾ ਕੀਤੀ ਤਾਂ ਸਹਜਿ=ਬ੍ਰਹਮ ਗਿਆਨ ਦੁਆਰਾ ਪ੍ਰਭੂ ਮਿਲ ਪਿਆ ਜਾਂ ਪ੍ਰਭੂ ਮਿਲਿਆ ਤਦ ਹੀ ਮੈਂ ਸੁਖ ਨੂੰ ਪਾਇਆ ॥ ੯॥

**ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ॥੧੦॥੩॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਤੇਰੀ ਕ੍ਰਿਪਾ ਹੋ ਜਾਣ 'ਤੇ ਤੇਰੇ 'ਪਰ ਮੇਰਾ ਮਨ ਮੰਨਿਆ ਗਿਆ ਹੈ, ਇਸ ਲਈ ਮੇਰੇ ਪਾਸੋਂ ਆਪ ਜੀ ਦੀ ਕੀਮਤ ਕਹੀ ਨਹੀਂ ਜਾਂਦੀ॥ ੧੦॥ ੩॥

## ਮਲਾਰ ਮਹਲਾ ੧ ਅਸਟਪਦੀਆ ਘਰੁ ੨
## ੴ ਸਤਿਗੁਰ ਪ੍ਰਸਾਦਿ॥

**ਅਖਲੀ ਊਂਡੀ ਜਲੁ ਭਰ ਨਾਲਿ॥ ਡੂਗਰੁ ਊਚਉ ਗੜੁ ਪਾਤਾਲਿ॥**

ਅਖਲੀ ਇਕ ਵਿਸ਼ੇਸ਼ ਪੰਛੀ ਹੈ ਉਸ ਨੂੰ ਲਮਢੀਂਗ ਭੀ ਆਖਦੇ ਹਨ, ਜਿਸ ਦੀ ਗਰਦਨ ਹੇਠਾਂ ਮਾਸ ਦੀ ਥੈਲੀ ਹੁੰਦੀ ਹੈ ਜਦ ਵੀ ਉਡਦਾ ਹੈ ਉਹ ਥੈਲੀ ਜਲ ਨਾਲ ਭਰਕੇ ਉਡਦਾ ਹੈ। ਇਸ ਪ੍ਰਸੰਗ ਨੂੰ ਗੁਰੂ ਜੀ ਕਥਨ ਕਰਦੇ ਹਨ-ਜਿਵੇਂ ਅਖਲੀ=ਲਮਢੀਂਗ ਪੰਛੀ ਆਪਣੇ ਨਾਲ ਜਲ ਨੂੰ ਭਰ ਕੇ ਊਂਡੀ=ਕੂੰਜ ਵਾਂਙੂ ਉਡਦਾ ਹੈ। ਬੜੇ ਉੱਚੇ ਡੂਗਰੁ=ਪਹਾੜਾਂ 'ਪਰ ਜਾਂ ਗੜੁ=ਕਿਲਿਆਂ 'ਪਰ ਬੈਠਦਾ ਹੈ ਓਥੇ ਬੈਠ ਕੇ ਪਾਣੀ ਪੀਂਦਾ ਰਹਿੰਦਾ ਹੈ ਪਾਣੀ ਮੁਕ ਜਾਵੇ ਤਾਂ ਪਾਤਾਲਿ=ਹੇਠਾਂ ਆ ਜਾਂਦਾ ਹੈ। ਇਸੇ ਤਰ੍ਹਾਂ ਇਹ ਸ਼ਕਾਮੀ ਜੀਵ ਰੂਪੀ ਲਮਢੀਂਗ ਪੰਛੀ ਅੰਤਹਕਰਣ ਰੂਪ ਗੁਥੀ ਦੇ ਨਾਲ ਪੁੰਨਾਂ ਰੂਪੀ ਜਲ ਭਰ ਕੇ ਉਡਦਾ ਹੈ, ਬੜੇ ਉੱਚੇ ਡੂਗਰ ਸ੍ਵਰਗ ਮੇਂ ਜਾਂਦਾ ਹੈ, ਜਾਂ ਗੜੁ=ਬ੍ਰਹਮ ਲੋਕ ਮੇਂ ਜਾਂਦਾ ਹੈ ਜਿਸ ਵੇਲੇ ਪੁੰਨ ਕਰਮ ਖਤਮ ਹੋ ਜਾਂਦੇ ਹਨ ਫੇਰ ਪਾਤਾਲਿ=ਹੇਠਾਂ

ਆ ਕੇ ਡਿੱਗਦਾ ਹੈ।

ਪ੍ਰਸ਼ਨ:-ਕਿਸ ਨੂੰ ਸ਼ਾਂਤੀ ਪਰਾਪਤ ਹੁੰਦੀ ਹੈ? ਉੱਤਰ:-

**ਸਾਗਰੁ ਸੀਤਲੁ ਗੁਰ ਸਬਦ ਵੀਚਾਰਿ॥ ਮਾਰਗੁ ਮੁਕਤਾ ਹਉਮੈ ਮਾਰਿ॥੧॥**

ਜਿਸ ਨੇ ਗੁਰ ਸ਼ਬਦ ਨੂੰ ਵਿਚਾਰਿਆ ਹੈ, ਉਹ ਅੱਗ ਦੇ ਸਮੁੰਦ੍ਰ ਸੰਸਾਰ ਵਿਚ ਸੀਤਲ ਹੈ।

*ਵਾ:*-ਉਹ ਸੰਸਾਰ ਸਮੁੰਦ੍ਰ ਵਿਚ ਸੀਤਲ ਹੈ।

*ਅਥਵਾ:*-ਸਾਗਰੁ=ਜਲ ਵਾਂਗੂੰ ਸੀਤਲ ਹੈ। ਜਿਸ ਨੇ ਹੰਗਤਾ ਮਮਤਾ ਨੂੰ ਮਾਰਿਆ ਹੈ, ਉਸ ਨੂੰ ਗਿਆਨ ਭਗਤੀ ਰੂਪੀ ਮੁਕਤਾ=ਖੁਲਾ ਮਾਰਗੁ=ਰਸਤਾ ਪ੍ਰਾਪਤ ਹੋਇਆ ਹੈ।

*ਅਥਵਾ:*-ਉਹ ਆਪੋ ਆਪਣੇ ਮਾਰਗੁ=ਭੇਖਾਂ ਦੇ ਅਭਿਮਾਨ ਤੋਂ ਮੁਕਤਾ=ਛੁਟ ਗਿਆ ਹੈ ਜਾਂ ਗਿਆਨ ਮਾਰਗ ਕਰਕੇ ਮੁਕਤ ਰੂਪ ਹੋ ਗਿਆ ਹੈ॥ ੧॥

**ਮੈ ਅੰਧੁਲੇ ਨਾਵੈ ਕੀ ਜੋਤਿ॥**

**ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ॥੧॥ ਰਹਾਉ॥**

ਮੈਂ ਅੰਨ੍ਹੇ ਨੂੰ ਨਾਮ ਦੀ ਜੋਤਿ=ਰੋਸ਼ਨੀ, *ਵਾ:*-ਗਿਆਤ ਪ੍ਰਾਪਤ ਹੋਈ ਹੈ, ਇਸ ਲਈ ਨਾਮ ਦੇ ਆਸਰੇ ਤੁਰਦਾ ਹਾਂ, ਪਰ ਗੁਰਾਂ ਦੇ ਡਰ ਕਰਕੇ ਇਹ ਭੇਦ ਪ੍ਰਾਪਤ ਹੋਇਆ ਹੈ।

[ਪੰਨਾ ੧੨੭੫]

**ਸਤਿਗੁਰ ਸਬਦੀ ਪਾਧਰੁ ਜਾਣਿ॥ ਗੁਰ ਕੈ ਤਕੀਐ ਸਾਚੈ ਤਾਣਿ॥**

ਸਤਿਗੁਰਾਂ ਦੇ ਉਪਦੇਸ਼ ਵਾਲਿਆਂ ਨੇ ਪ੍ਰਭੂ ਦੀ ਪ੍ਰਾਪਤੀ ਦਾ ਪਾਧਰੁ=ਰਸਤਾ ਜਾਣਿਆ ਹੈ। ਇਸ ਕਰਕੇ ਗੁਰਾਂ ਦੇ ਸੱਚੇ ਤਾਣਿ=ਬਲ, *ਵਾ:*-ਆਸਰੇ ਨੂੰ ਤਕਣਾ ਕਰੀਏ।

*ਅਥਵਾ:*-ਗੁਰਾਂ ਦੇ ਤਕੀਐ=ਆਸਰੇ ਵਾਲਿਆਂ ਨੂੰ ਸੱਚੇ ਦਾ ਹੀ ਬਲ ਪ੍ਰਾਪਤ ਹੈ।

**ਨਾਮੁ ਸਮ੍ਹ੍ਹਾਲਸਿ ਰੂੜੀ ਬਾਣਿ॥ ਥੈਂ ਭਾਵੈ ਦਰੁ ਲਹਸਿ ਪਿਰਾਣਿ॥੨॥**

ਵਾਹਿਗੁਰੂ ਨਾਮ ਰੂਪ ਰੂੜੀ=ਸੁੰਦਰ ਬਾਣੀ ਨੂੰ ਸਮਾਲਨਾ ਕਰ।

ਹੇ ਪਰਮੇਸ਼ਰ ! ਜੇਕਰ ਥੈਂ ਭਾਵੈ=ਆਪ ਜੀ ਨੂੰ ਇਹ ਜੀਵ ਭਾਅ ਜਾਵੇ ਤਾਂ ਦਰੁ=ਅੰਦਰ ਹੀ ਆਪ ਜੀ ਨੂੰ ਪਿਰਾਣਿ=ਪਛਾਣ ਲੈਂਦਾ ਹੈ॥ ੨॥

**ਊਡਾਂ ਬੈਸਾ ਏਕ ਲਿਵ ਤਾਰ॥ ਗੁਰ ਕੈ ਸਬਦਿ ਨਾਮ ਆਧਾਰ॥**

ਗੁਰਮੁਖਾਂ ਨੇ ਊਡਾਂ=ਚਲਨੇ ਕਾਲ ਤੇ ਬੈਠਣੇ ਕਾਲ ਇਕ ਪ੍ਰਭੂ ਵਿਚ ਤੇਲ ਧਾਰਾ ਵਾਂਙੂ ਲਿਵ ਲਗਾਈ ਹੈ। *ਅਥਵਾ:*-ਗੁਰਮੁਖਾਂ ਦਾ ਉਡਣਾ ਤੇ ਬੈਠਣਾ ਏਹੀ ਹੈ ਜੇਹੜੀ ਤੇਲ ਧਾਰਾ ਵਾਂਙੂ ਇਕ ਪ੍ਰਭੂ ਵਿਚ ਲਿਵ ਲਗਾਈ ਹੈ। ਗੁਰਾਂ ਦੇ ਉਪਦੇਸ਼ ਕਰਕੇ ਗੁਰਮੁਖਾਂ ਨੂੰ ਨਾਮ ਦਾ ਆਸਰਾ ਮਿਲਿਆ ਹੈ।

ਇਸ ਕਰਕੇ ਉਹਨਾਂ ਨੂੰ-

**ਨਾ ਜਲੁ ਡੂੰਗਰੁ ਨ ਊਚੀ ਧਾਰ॥**

ਨ ਜਲ ਵਾਲੀ ਵੈਤਰਨੀ ਨਦੀ ਵਿਚੋਂ ਲੰਘਣਾ ਪੈਂਦਾ ਹੈ, ਨਾਹੀ ਉਚੀ ਧਾਰਾ ਵਾਲੇ ਡੂੰਗਰੁ=ਪਰਬਤਾਂ ਨੂੰ

ਦੇਖਣਾ ਪੈਂਦਾ ਹੈ ਕਿਉਂਕਿ ਉਨ੍ਹਾਂ ਨੇ ਜਲੁ=ਸ਼ਕਾਮ ਕਰਮ ਨਹੀਂ ਕੀਤੇ, ਨਾ ਉਨ੍ਹਾਂ ਨੂੰ ਡੂੰਗਰੁ=ਸੁਰਗ ਦੀ ਇੱਛਾ ਹੈ ਨਾ ਹੀ ਉਹਨਾਂ ਨੂੰ ਊਚੀ ਧਾਰ=ਬ੍ਰਹਮ ਲੋਕ ਦੀ ਇੱਛਾ ਹੈ।

**ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ॥ ੩॥**

ਉਹਨਾਂ ਦਾ ਆਪਣੇ ਸਰੂਪ ਘਰ ਵਿਚ ਨਿਵਾਸ ਹੋਇਆ ਹੈ, ਇਸ ਕਰਕੇ ਉਹ ਤਿਸ ਜਮ ਰਸਤੇ ਪਰ ਚਲਣ ਵਾਲੇ ਨਹੀਂ ਹੁੰਦੇ।

**ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ॥**

ਜਿਸ ਸਤਸੰਗ ਘਰ ਵਿਚ ਤੂੰ ਵਸਦਾ ਹੈਂ ਉਸ ਦੀ ਵਿਧੀ ਨੂੰ ਤੂੰ ਹੀ ਜਾਣਦਾ ਹੈਂ, ਸਾਨੂੰ ਆਪ ਜੀ ਤੋਂ ਬਿਨਾਂ ਦੂਜਾ ਮਹਲ ਨਹੀਂ ਜਾਪਦਾ। *ਅਥਵਾ:*-ਜਿਸ ਦੇ ਹਿਰਦੇ ਘਰ ਵਿਚ ਤੂੰ ਵਸਦਾ ਹੈਂ ਓਸੇ ਦੇ ਰਾਹੀਂ ਤੇਰੀ ਪ੍ਰਾਪਤੀ ਦੀ ਵਿਧੀ ਜਾਣੀ ਦੀ ਹੈ, ਹੋਰ ਕਿਸੇ ਦੂਜੇ ਉਪਾਵ ਕਰਕੇ ਸਰੂਪ ਨਹੀਂ ਜਾਪਦਾ।

**ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ॥**

ਪੂਰਿਆਂ ਸਤਿਗੁਰਾਂ ਤੋਂ ਬਿਨਾਂ ਸਮਝ ਨਹੀਂ ਹੁੰਦੀ, ਸਾਰਾ ਜਗਤ ਮੋਹ ਦੇ,
*ਵਾ:*-ਮਾਇਆ ਦੇ ਛਾਪੇ ਹੇਠਾਂ ਦਬਿਆ ਪਿਆ ਹੈ।

**ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ॥**

ਭਾਵੇਂ ਕੋਈ ਕਿੰਨਾ ਕਰਣ ਪਲਾਵ=ਰੋਣਾ ਪਿਟਣਾ ਕਰੇ, *ਵਾ:*-ਕਰਣ=ਕੀਰਨੇ ਪਲਾਵ= ਜਤਨ ਤੇ ਚਾਹੇ ਕਿੰਨਾ ਵਿਰਲਾਪ ਕਰ ਲਵੇ, ਪਰ ਗੁਰਾਂ ਤੋਂ ਬਿਨਾਂ ਨਾਮ ਨਹੀਂ ਜਾਣਿਆਂ ਜਾਂਦਾ।

**ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ॥ ੪॥**

ਜੇ ਗੁਰ ਉਪਦੇਸ਼ ਨੂੰ ਪਛਾਣੇ, *ਵਾ:*-ਗੁਰ ਉਪਦੇਸ਼ ਦੁਆਰਾ ਨਾਮ ਨੂੰ ਪਛਾਣੇ ਤਾਂ ਨੇਤ੍ਰ ਕਮਲਾਂ ਦੇ ਪਲਕਨੇ ਮਾਤ੍ਰ ਵਿਚ ਹੀ ਨਾਮ ਜਮਾਂ ਤੋਂ ਛੁਡਾ ਦੇਂਦਾ ਹੈ॥ ੪॥

**ਇਕਿ ਮੂਰਖ ਅੰਧੇ ਮੁਗਧ ਗਵਾਰ॥ ਇਕਿ ਸਤਿਗੁਰ ਕੈ ਭੈ ਨਾਮ ਅਧਾਰ॥**

ਇਕ ਅੰਨ੍ਹੇ ਅਗਿਆਨੀ ਤਨ ਕਰਕੇ ਮੂਰਖ, ਮਨ ਕਰਕੇ ਮੁਗਧ=ਜੜ੍ਹ ਬਾਣੀ ਕਰਕੇ ਗਵਾਰ ਹਨ। ਇਕ ਗੁਰਮੁਖ ਸਤਿਗੁਰਾਂ ਦੇ ਡਰ ਵਿਚ ਤੁਰ ਕੇ ਨਾਮ ਦਾ ਆਸਰਾ ਗ੍ਰਹਿਣ ਕਰਦੇ ਹਨ।

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰ॥ ੫॥**

ਗੁਰਾਂ ਦੀ ਉਪਦੇਸ਼ ਬਾਣੀ, *ਵਾ:*-ਸੱਚੀ ਨਾਮ ਬਾਣੀ ਅੰਮ੍ਰਿਤ ਧਾਰਾ ਵਾਂਙੂ ਮਿੱਠੀ ਹੈ। ਜਿਸ ਪੁਰਸ਼ ਨੇ ਨਾਮ ਰੂਪ ਅੰਮ੍ਰਿਤ ਧਾਰਾ ਪੀਤੀ ਹੈ, ਉਸ ਨੂੰ ਮੋਖ ਦਾਂ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ॥ ੫॥

**ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ॥**

ਭਾਇ=ਪ੍ਰੇਮ ਤੇ ਭੈ=ਡਰ ਦੇ ਸਹਿਤ ਹੋ ਕੇ ਜੋ ਸਤਿਨਾਮੁ ਨੂੰ ਹਿਰਦੇ ਵਿਚ ਵਸਾਉਂਦਾ ਹੈ, ਉਸ ਦੀ ਕਰਣੀ ਸਭ ਤੋਂ ਗੁਰ=ਵੱਡੀ ਹੈ ਅਤੇ ਉਸ ਦੀ ਬਾਣੀ ਭੀ ਸੱਚੀ ਹੈ।

**ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ॥**

ਜਿਵੇਂ, ਪ੍ਰਤੱਖ ਇੰਦੁ=ਬੱਦਲ ਦੇ ਵਰਸਨੇ ਕਰਕੇ ਧਰਤੀ ਸ਼ੋਭਨੀਕ ਹੁੰਦੀ ਹੈ, ਤਿਵੇਂ ਗੁਰੂ ਰੂਪ ਬੱਦਲ ਦੇ ਉਪਦੇਸ਼ ਜਲ ਵਰਸਨੇ ਕਰਕੇ ਜਿਸ ਦੀ ਬੁੱਧੀ ਰੂਪ ਧਰਤੀ ਸ਼ੋਭਾ ਵਾਲੀ ਹੋਈ ਹੈ। ਉਸ ਨੇ ਸਾਰਿਆਂ ਘਟਾਂ ਘਟਾਂ ਵਿਚ ਜੋਤੀ ਪਰਮਾਤਮਾ ਨੂੰ ਸਮਾਇਆ ਹੋਇਆ ਨਿਸਚੇ ਕੀਤਾ ਹੈ।

**ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥**

ਜਿਵੇਂ, ਕੱਲਰ ਵਾਲੀ ਭੂਮੀ ਵਿਚ ਬੀਜ ਬੀਜਿਆ ਨਿਸਫਲ ਹੈ, ਤਿਵੇਂ, ਦੁਰਮਤਿ=ਖੋਟੀ ਮਤ ਵਾਲਾ ਜੋ ਨਿਗੁਰਾ ਪੁਰਸ਼ ਹੈ, ਉਸ ਦੀ ਨਿਸ਼ਾਨੀ ਭੀ ਐਸੀ ਹੈ ਉਸ ਨੂੰ ਉਪਦੇਸ਼ ਦਿੱਤਾ ਵੀ ਨਿਸਫਲ ਹੈ।

**ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥ ੬ ॥**

ਸਤਿਗੁਰੂ ਤੋਂ ਬਿਨਾਂ ਭਿਆਨਕ ਅਗਿਆਨ ਦਾ ਹਨੇਰਾ ਬਣਿਆ ਰਹਿੰਦਾ ਹੈ, ਜਿਸ ਕਰਕੇ ਪਦਾਰਥਾਂ ਰੂਪ ਪਾਣੀ ਦੇ ਮਿਲੇ ਤੋਂ ਬਿਨਾਂ ਹੀ ਜੁਲਾਹਿਆਂ ਵਾਂਙੂ ਡੁੱਬ ਕੇ ਮਰ ਗਏ। ਅਰਥਾਤ- ਸੰਕਲਪ ਕਰਦੇ ਕਰਦੇ ਹੀ ਮਿਰਤੂ ਹੋ ਗਏ। *ਵਾ:*-ਨਾਮ ਪਾਣੀ ਤੋਂ ਬਿਨਾਂ ਸੰਸਾਰ ਸਾਗਰ ਵਿਚ ਡੁਬ ਕੇ ਮਰ ਗਏ॥ ੬॥

**ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ॥ ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ॥**

ਜੋ ਕੁਝ ਭੀ ਕੀਤਾ ਹੈ ਉਹ ਪ੍ਰਭੂ ਨੇ ਆਪਣੀ ਰਜਾਇ=ਆਗਿਆ ਵਿਚ ਕੀਤਾ ਹੈ। ਜੋ ਲੇਖ ਧੁਰ ਤੋਂ ਲਿਖਿਆ ਹੈ ਉਹ ਭੋਗੇ ਤੋਂ ਬਿਨਾਂ ਮੇਟਿਆ ਨਹੀਂ ਜਾਂਦਾ।

**ਹੁਕਮੇ ਬਾਧਾ ਕਾਰ ਕਮਾਇ॥ ਏਕ ਸਬਦਿ ਰਾਚੈ ਸਚਿ ਸਮਾਇ॥ ੭॥**

ਹੁਕਮ ਦਾ ਬੱਧਾ ਹੋਇਆ ਜੀਵ ਸਾਰੇ ਕਰਮਾਂ ਨੂੰ ਕਮਾਉਂਦਾ ਹੈ। ਜੇ ਇਕ ਗੁਰਾਂ ਦੇ ਉਪਦੇਸ਼ ਵਿਚ ਰਚ ਜਾਵੇ ਤਾਂ ਸੱਚ ਸਰੂਪ ਵਿਚ ਸਮਾਉਂਦਾ ਹੈ॥ ੭॥

**ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ॥**

ਹੇ ਪ੍ਰਭੂ ! ਚਾਰਿਆਂ ਦਿਸ਼ਾਂ ਵਿਚ ਆਪ ਜੀ ਦਾ ਹੁਕਮ ਵਰਤ ਰਿਹਾ ਹੈ ਅਤੇ ਚਾਰੇ ਦਿਸ਼ਾਂ ਵਿਚ ਤੇਰੇ ਨਾਮ ਦਾ ਹੀ ਪਤਾਲੰ=ਪਰਤਾਪ ਹੋ ਰਿਹਾ ਹੈ। *ਅਥਵਾ:*-ਚਾਰ ਤੇ ਚਾਰ ਅੱਠ, ਨੌਵਾਂ ਪਤਾਲ, ਦਸਵਾਂ ਅਕਾਸ਼ ਇਨ੍ਹਾਂ ਦਸ ਦਿਸ਼ਾਂ ਵਿਚ, ਹੇ ਪ੍ਰਭੂ ! ਤੇਰਾ ਹੁਕਮ ਅਤੇ ਨਾਮ ਵਰਤ ਰਿਹਾ ਹੈ।

**ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ॥**

ਸਾਰੇ ਸਬਦੁ=ਸੰਸਾਰ ਵਿਚ ਸੱਚਾ ਪ੍ਰਭੂ ਵਰਤ ਰਿਹਾ ਹੈ, *ਵਾ:*-ਸਾਰਿਆਂ ਵਿਚ ਸੱਚੇ ਪ੍ਰਭੂ ਦਾ ਸਬਦੁ=ਹੁਕਮ ਵਰਤ ਰਿਹਾ ਹੈ, ਪਰ ਪੂਰਬਲੇ ਕਰਮਾਂ ਕਰਕੇ, *ਵਾ:*-ਗੁਰਾਂ ਦੀ ਕ੍ਰਿਪਾ ਕਰਕੇ ਗਿਆਨ ਰੂਪੀ ਬੈਆਲੰ=ਦਿਨ ਮਿਲਦਾ ਹੈ।

ਅੰਨ੍ਹੇ, ਅੱਖਰ ਲਗਾਓ:-ਬੈਆਲੰ=ਅਬੈ ਆਲੰ=ਅਬਿਨਾਸੀ ਘਰ ਗੁਰਾਂ ਦੀ ਕਰਮਿ=ਕ੍ਰਿਪਾ ਕਰਕੇ ਮਿਲਦਾ ਹੈ। (ਇਹ ਦੋਵੇਂ ਅਰਥ ਸੰਪ੍ਰਦਾਈ ਹਨ ਛੋਟੇ ਪ੍ਰਿਆਵਾਂ ਵਿਚ ਹਨ)

**ਜਾਂਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ ਕਾਲੰ॥**

ਵਾਹਿਗੁਰੂ ਦੇ ਮਿਲਾਪ ਤੋਂ ਬਿਨਾਂ ਜੰਮਣਾ, ਮਰਨਾ, ਖੁਧਿਆ=ਭੁਖ, ਨਿਦ੍ਰਾ=ਨੀਂਦ ਤੇ ਕਾਲ ਇਤਆਦਿਕ ਸਾਰੇ ਪੁਰਸ਼ ਦੇ ਸਿਰ ਉਤੇ ਊਭੌ=ਖੜ੍ਹੇ ਦਿੱਸਦੇ ਹਨ।

**ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ ॥ ੮ ॥ ੧ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਰਸਾਲੰ=ਰਸਾਂ ਦੇ ਘਰ ਸੁੰਦਰ ਪ੍ਰਭੂ ! ਮੇਰੇ ਮਨ ਵਿਚ ਆਪ ਜੀ ਦਾ ਨਾਮ ਭਾਉਂਦਾ ਹੈ, ਉਹ ਨਾਮ ਮੈਨੂੰ ਮਿਲੇ ਅਤੇ ਆਪ ਜੀ ਦੀ ਸੱਚੀ ਨਦਰ ਮੇਰੇ 'ਪਰ ਹੋਵੇ।

*ਅਥਵਾ:*-ਮਨ ਵਿਚ ਨਾਮ ਭਾਅ ਜਾਵੇ ਤਾਂ ਸੱਚੀ ਕਿਰਪਾ ਦ੍ਰਿਸ਼ਟੀ ਕਰਕੇ ਰਸਾਂ ਦਾ ਘਰ ਸੁੰਦਰ ਪ੍ਰਭੂ ਮਿਲਦਾ ਹੈ॥ ੮॥ ੧॥ ੪॥

## ਮਲਾਰ ਮਹਲਾ ੧ ॥

ਇਕ ਆੜ ਨਾਮੇ ਪੰਛੀ ਧਾਨਾ ਵਿਚ ਕੀੜਿਆਂ ਨੂੰ ਮਾਰ ਕੇ ਖਾਈ ਜਾਂਦਾ ਹੈ ਬਹੁਤੇ ਕੀੜਿਆਂ ਦੇ ਖਾਣ ਕਰਕੇ ਉਸ ਦਾ ਸਿਰ ਭਾਰਾ ਹੋ ਜਾਂਦਾ ਹੈ, ਜਿਸ ਵੇਲੇ ਉਹ ਉਡਦਾ ਹੈ ਤਾਂ ਸਿਰ ਭਾਰਾ ਹੋਣ ਕਰਕੇ ਉਡਦਿਆਂ ਸਾਰ ਜਾਲ ਵਿਚ ਡਿੱਗ ਪੈਂਦਾ ਹੈ। ਕਿਉਂਕਿ, ਸ਼ਿਕਾਰੀਆਂ ਨੇ ਜਾਲ ਤਾਣਿਆ ਹੁੰਦਾ ਹੈ। ਉਸ ਵੱਲ ਵੇਖ ਕੇ ਗੁਰੂ ਜੀ ਜੀਵ ਰੂਪ ਇਸਤ੍ਰੀ ਨੂੰ ਸਿੱਖਿਆ ਦੇਂਦੇ ਹਨ-

***ਤੂ ਕੈਸੇ ਆੜਿ ਫਾਥੀ ਜਾਲਿ॥ ਅਲਖੁ ਨ ਜਾਚਹਿ ਰਿਦੈ ਸਮ੍ਹਾਲਿ॥ ੧॥***

ਹੇ ਜੀਵ ਰੂਪ ਇਸਤ੍ਰੀ ! ਤੂੰ ਆੜ ਪੰਛੀ ਵਾਂਙੂ ਕਿਵੇਂ ਮੋਹ ਰੂਪੀ ਜਾਲ ਵਿਚ ਫਸ ਰਹੀ ਹੈਂ। ਅਲਖ ਪ੍ਰਭੂ ਦਾ ਸੰਭਾਲਣਾ ਤੂੰ ਹਿਰਦੇ ਵਿਚ ਮੰਗਦੀ ਨਹੀਂ ਹੈਂ।

**ਮਰਣ ਮੁਕਤਿ ਗਤਿ ਸਾਰ ਨ ਜਾਨੈ ॥ ਕੰਠੇ ਬੈਠੀ ਗੁਰ ਸਬਦਿ ਪਛਾਨੈ ॥ ੧ ॥**

ਜੀਵਤ ਭਾ ਤੋਂ ਮਰਨ ਦੀ ਅਤੇ ਮੁਕਤੀ ਦੀ ਪ੍ਰਾਪਤੀ ਦੀ ਸਾਰ ਸੰਭਾਲ ਤੂੰ ਜਾਣਦੀ ਨਹੀਂ ਹੈਂ, ਗੁਰ ਸ਼ਬਦ ਦੇ ਪਛਾਨਣ ਤੋਂ ਤੂੰ ਕੰਠੇ=ਲਾਂਬੇ ਬੈਠੀ ਹੈਂ, ਅਰਥਾਤ- ਤੈਂਨੇ ਗੁਰ ਉਪਦੇਸ਼ ਨੂੰ ਪਛਾਣਿਆ ਨਹੀਂ॥ ੧॥

**ਤੂ ਕੈਸੇ ਆੜਿ ਫਾਥੀ ਜਾਲਿ ॥**

**ਅਲਖੁ ਨ ਜਾਚਹਿ ਰਿਦੈ ਸਮ੍ਹਾਲਿ ॥ ੧ ॥ ਰਹਾਉ ॥**

ਹੇ ਜੀਵ ਰੂਪ ਇਸਤ੍ਰੀ ! ਤੂੰ ਆੜ ਪੰਛੀ ਵਾਂਙੂ ਕਿਵੇਂ ਮੋਹ ਰੂਪੀ ਜਾਲ ਵਿਚ ਫਸ ਰਹੀ ਹੈਂ। ਅਲਖ ਪ੍ਰਭੂ ਦਾ ਸੰਭਾਲਣਾ ਤੂੰ ਹਿਰਦੇ ਵਿਚ ਮੰਗਦੀ ਨਹੀਂ ਹੈਂ॥ ੧॥ ਰਹਾਉ॥

(ਮਹਾਨ ਕੋਸ਼ ਵਿਚ ਆੜਿ ਦਾ ਅਰਥ ਮੱਛੀ ਕੀਤਾ ਹੈ। ਸੰਪ੍ਰਦਾ ਵਾਲੇ ਪੰਛੀ ਕਹਿੰਦੇ ਹਨ।)

**ਏਕ ਜੀਅ ਕੈ ਜੀਆ ਖਾਹੀ ॥ ਜਲਿ ਤਰਤੀ ਬੂਡੀ ਜਲ ਮਾਹੀ ॥ ੨ ॥**

ਇਕ ਆਪਣੇ ਜੀਵ ਦੀ ਰਖਿਆ ਲਈ, ਜਾਂ ਪਾਲਣ ਲਈ ਤੂੰ ਕੈ=ਕਿਤਨੇ ਹੀ ਜੀਵਾਂ ਨੂੰ ਖਾਂਦੀ ਹੈਂ। ਪਦਾਰਥਾਂ ਰੂਪੀ ਜਲ ਵਿਚੋਂ ਤੈਨੇ ਤਰਨਾ ਸੀ ਪਰ ਤੂੰ ਪਦਾਰਥਾਂ ਰੂਪੀ ਜਲ ਦੇ ਵਿਚ ਹੀ ਡੁਬ ਗਈ ਹੈਂ।

*ਅਥਵਾ:*-ਪਹਿਲੇ ਤੂੰ ਪਾਣੀ ਤੋਂ ਤਰਦੀ ਸੈਂ ਪਰ ਹੁਣ ਪਾਣੀ ਦੇ ਵਿਚ ਡੁਬ ਗਈ ਹੈਂ। ਅਰਥਾਤ- ਪਹਿਲੇ ਤੂੰ ਮਾਂ ਦੇ ਗਰਭ ਵਿਚ ਪਦਾਰਥਾਂ ਤੋਂ ਰਹਿਤ ਸੀ, ਹੁਣ ਪਦਾਰਥਾਂ ਦੇ ਵਿਚ ਗਰਕ ਹੋ ਗਈ ਹੈਂ॥ ੨॥

**ਸਰਬ ਜੀਅ ਕੀਏ ਪ੍ਰਤਪਾਨੀ ॥ ਜਬ ਪਕੜੀ ਤਬ ਹੀ ਪਛੁਤਾਨੀ ॥ ੩ ॥**

ਸਾਰੇ ਜੀਵ ਤੈਨੇ ਆਪਣੇ ਪ੍ਰਤਪਾਨੀ=ਦਾਸ ਕੀਤੇ ਹੋਏ ਹਨ, ਅਰਥਾਤ- ਆਪਣੇ ਦਸਤ ਜੇਰ ਕੀਤੇ ਹੋਏ ਹਨ। *ਵਾ:*-ਸਾਰਿਆਂ ਜੀਵਾਂ ਨੂੰ ਤੈਨੇ ਪ੍ਰਤਪਾਨੀ=ਹੱਥਾਂ ਨਾਲ ਫੜ ਕੇ ਮਾਰ ਦਿੱਤਾ ਹੈ।

*ਅਥਵਾ:*-ਪਾਣੀ ਦੇ ਵਿਚ ਰਹਿਣ ਵਾਲੇ ਸਾਰਿਆਂ ਜੀਵਾਂ ਨੂੰ ਤੈਨੇ ਆਪਣਾ ਪ੍ਰਤ=ਨਿਸ਼ਾਨਾ ਬਣਾਇਆ ਹੋਇਆ ਹੈ। ਪਰ ਏਹ ਗੱਲ ਯਾਦ ਰੱਖ, ਜਿਸ ਵੇਲੇ ਤੂੰ ਆਪ ਫੜੀ ਗਈ ਤਿਸ ਵੇਲੇ ਤੂੰ ਪਛਚਾਤਾਪ ਕਰਦੀ ਰਹਿ ਜਾਵੇਂਗੀ॥ ੩॥

**ਜਬ ਗਲਿ ਫਾਸ ਪੜੀ ਅਤਿ ਭਾਰੀ॥**
**ਊਡਿ ਨ ਸਾਕੈ ਪੰਖ ਪਸਾਰੀ॥੪॥**

ਜਿਸ ਵੇਲੇ ਤੇਰੇ ਗੱਲ ਵਿਚ ਬੜੀ ਭਾਰੀ ਜਮਾਂ ਦੀ ਫਾਹੀ ਪਵੇਗੀ। ਤਿਸ ਵੇਲੇ ਰਿਧੀਆਂ ਸਿਧੀਆਂ ਰੂਪੀ ਖੰਭਾਂ ਨੂੰ ਪਸਾਰ ਕੇ,

*ਵਾ:*-ਇੰਦ੍ਰੀਆਂ ਰੂਪੀ ਖੰਭਾਂ ਨੂੰ ਪਸਾਰ ਕੇ ਉਡ ਨਹੀਂ ਸਕੇਂਗੀ, ਭਾਵ-ਦੌੜ ਨਹੀਂ ਸਕੇਂਗੀ ॥ ੪॥

**ਰਸਿ ਚੂਗਹਿ ਮਨਮੁਖਿ ਗਾਵਾਰਿ॥**

ਹੇ ਮਨਮੁਖ ਗਾਵਾਰਿ=ਚੰਡਾਲ, *ਵਾ:*-ਮੂਰਖਣੇ ! ਤੂੰ ਵਿਸ਼ੇ ਰਸਾਂ ਨੂੰ ਚੁਗ ਰਹੀ ਹੈਂ। ਅਰਥਾਤ ਵਿਸ਼ਿਆਂ ਨੂੰ ਭੋਗ ਰਹੀ ਹੈਂ।

**ਫਾਥੀ ਛੂਟਹਿ ਗੁਣ ਗਿਆਨ ਬੀਚਾਰਿ॥੫॥**

ਸੱਤ ਸੰਤੋਖ ਆਦਿਕ ਸ਼ੁਭ ਗੁਣਾਂ ਨੂੰ ਧਾਰਨ ਕਰਕੇ ਜੇ ਤੂੰ ਬ੍ਰਹਮ ਗਿਆਨ ਦਾ ਵਿਚਾਰ ਕਰੇਂਗੀ,

*ਅਥਵਾ:*-ਜੇ ਤੂੰ ਗਿਆਨ ਆਦਿਕ ਗੁਣਾਂ ਦਾ ਵਿਚਾਰ ਕਰੇਂਗੀ ਤਾਂ ਹੀ ਤੂੰ ਫਸੀ ਹੋਈ ਮੋਹ ਦੀ ਫਾਹੀ ਤੋਂ,

*ਵਾ:*-ਜਮਾਂ ਦੀ ਫਾਹੀ ਤੋਂ ਛੁਟ ਜਾਵੇਂਗੀ॥ ੫॥

**ਸਤਿਗੁਰੁ ਸੇਵਿ ਤੂਟੈ ਜਮਕਾਲੁ॥ ਹਿਰਦੈ ਸਾਚਾ ਸਬਦੁ ਸਮ੍ਾਲੁ॥੬॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਜਮ-ਕਾਲੁ=ਜੰਮਣਾ ਤੇ ਮਰਨਾ ਨਵਿਰਤ ਹੋ ਜਾਂਦਾ ਹੈ।

*ਵਾ:*-ਜਮ ਕਾਲ ਦਾ ਫਾਹ ਟੁੱਟ ਜਾਂਦਾ ਹੈ। ਇਸ ਲਈ ਹਿਰਦੇ ਵਿਚ ਤੂੰ ਸੱਚੇ ਗੁਰਾਂ ਦੇ ਸ਼ਬਦ ਨੂੰ ਸੰਭਾਲਣਾ ਕਰ॥ ੬॥

**ਗੁਰਮਤਿ ਸਾਚੀ ਸਬਦੁ ਹੈ ਸਾਰੁ॥ ਹਰਿ ਕਾ ਨਾਮੁ ਰਖੈ ਉਰਿ ਧਾਰਿ॥੭॥**

ਸੱਚੀ ਗੁਰ ਸਿੱਖਿਆ ਦੁਆਰੇ ਜਿਸ ਨੇ ਆਪਣੇ ਹਿਰਦੇ ਵਿਚ ਹਰੀ ਦਾ ਨਾਮ ਧਾਰਨ ਕਰ ਰੱਖਿਆ ਹੈ, ਉਸ ਨੂੰ 'ਸਬਦੁ ਹੈ ਸਾਰੁ'=ਸਰੇਸ਼ਟ ਬ੍ਰਹਮ ਦੀ ਪ੍ਰਾਪਤੀ ਹੋਈ ਹੈ॥ ੭॥

**ਸੇ ਦੁਖ ਆਗੈ ਜਿ ਭੋਗ ਬਿਲਾਸੇ॥**
**ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ ॥੮॥੨॥੫॥**

ਗੁਰੂ ਜੀ ਕਥਨ ਕਰਦੇ ਹਨ— ਜੇਹੜੇ ਪੁਰਸ਼ ਇਥੇ ਭੋਗ ਬਿਲਾਸ ਕਰਦੇ ਹਨ, ਉਹ ਆਗੈ=ਅਗੇ ਪ੍ਰਲੋਕ ਵਿਚ ਜਾ ਕੇ ਦੁੱਖ ਪਾਂਦੇ ਹਨ। ਨਿਯਮ ਹੈ ਸੱਚੇ ਨਾਮ ਸਿਮਰਨ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ॥ ੮॥ ੨॥ ੫॥



[ਪੰਨਾ ੧੨੭੬]

## ਮਲਾਰ ਮਹਲਾ ੩ ਅਸਟਪਦੀਆ ਘਰੁ ੧ ॥

## ੧ੴ ਸਤਿਗੁਰ ਪ੍ਰਸਾਦਿ ॥

**ਕਰਮੁ ਹੋਵੈ ਤਾ ਸਤਿਗੁਰੁ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥**

ਪਰਮੇਸ਼ਰ ਦਾ ਕਰਮੁ=ਅਨਗ੍ਰਹੁ ਹੋਵੇ ਜਾਂ ਪੂਰਬਲਾ ਕਰਮ ਆਪਣਾ ਚੰਗਾ ਹੋਵੇ ਤਾਂ ਸਤਿਗੁਰ ਪਾਈਦਾ ਹੈ, ਚੰਗਿਆਂ ਕਰਮਾਂ ਤੋਂ ਬਿਨਾਂ ਗੁਰੂ ਨਹੀਂ ਪਾਇਆ ਜਾਂਦਾ।

**ਸਤਿਗੁਰੁ ਮਿਲਿਐ ਕੰਚਨੁ ਹੋਈਐ ਜਾਂ ਹਰਿ ਕੀ ਹੋਇ ਰਜਾਇ ॥ ੧ ॥**

ਸਤਿਗੁਰਾਂ ਨਾਲ ਮਿਲਣ ਕਰਕੇ ਕੰਚਨੁ=ਸੋਨੇ ਵਾਂਗੂੰ ਸ਼ੁਧ ਹੋਈਦਾ ਹੈ,

ਜਾਂ ਹਰੀ ਦੀ ਰਜਾਇ=ਆਗਿਆ ਹੋਵੇ ਤਾਂ ਹੀ ਸਤਿਗੁਰੂ ਮਿਲਦੇ ਹਨ॥ ੧ ॥

**ਮਨ ਮੇਰੇ ਹਰਿ ਹਰਿ ਨਾਮਿ ਚਿਤੁ ਲਾਇ ॥**

ਹੇ ਮੇਰੇ ਮਨ=ਪਿਆਰੇ ! ਤੂੰ ਹਰਿ ਹਰਿ ਨਾਮ ਵਿਚ ਚਿੱਤ ਨੂੰ ਲਗਾਉਂਣਾ ਕਰ।

**ਸਤਿਗੁਰ ਤੇ ਹਰਿ ਪਾਈਐ ਸਾਚਾ ਹਰਿ ਸਿਉ ਰਹੈ ਸਮਾਇ ॥ ੧ ॥ ਰਹਾਉ ॥**

ਜੇਕਰ ਸਤਿਗੁਰਾਂ ਤੋਂ ਸੱਚਾ ਹਰਿ ਨਾਮ ਪਾਈਏ ਤਾਂ ਇਹ ਜੀਵ ਹਰੀ ਨਾਲ ਅਭੇਦ ਹੋ ਰਹਿੰਦਾ ਹੈ॥ ੧ ॥ ਰਹਾਉ॥

**ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ ॥**

ਜਾਂ ਸਤਿਗੁਰਾਂ ਤੋਂ ਗਿਆਨ ਪੈਦਾ ਹੋਵੇ, ਤਾਂ ਏਹ ਪ੍ਰਤੱਖ ਸੰਸਾ ਇਸ ਜੀਵ ਦਾ ਨਵਿਰਤ ਹੋ ਜਾਂਦਾ ਹੈ।

**ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥ ੨ ॥**

ਸਤਿਗੁਰਾਂ ਤੋਂ ਹੀ ਹਰੀ ਦਾ ਬੁਝਣਾ ਹੁੰਦਾ ਹੈ, ਜੇ ਹਰੀ ਨੂੰ ਬੁਝ ਲਵੇ ਤਾਂ ਮਾਂ ਦੀ ਗਰਭ ਜੂਨੀ ਵਿਚ ਨਹੀਂ ਪੈਂਦਾ॥ ੨ ॥

**ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥**

ਗੁਰਾਂ ਦੀ ਕ੍ਰਿਪਾ ਨਾਲ ਜੀਵਤ ਭਾ ਤੋਂ ਮਰੇ, ਤਾਂ ਸ਼ਬਦ ਦੀ ਕਮਾਈ ਕਰਕੇ ਮਰਿ ਜੀਵੈ=ਜੀਵਨ ਮੁਕਤ ਹੁੰਦਾ ਹੈ। ਵਾ:-ਸ਼ਬਦ ਨੂੰ ਕਮਾ ਕੇ ਜਿਸ ਪਾਸੇ ਜੀਊਂਦਾ ਹੈ ਉਧਰੋਂ ਮਰ ਜਾਵੇ, ਜਿਧਰੋਂ ਮਰਿਆ ਹੋਇਆ ਹੈ ਉਸ ਪਾਸੇ ਜੀਵੇ।

**ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥ ੩ ॥**

ਮੁਕਤੀ ਦਾ ਦਰਵਾਜ਼ਾ ਜੋ ਗਿਆਨ ਹੈ ਉਸ ਨੂੰ ਓਹੀ ਪੁਰਸ਼ ਪਾਂਵਦਾ ਹੈ, ਜੇਹੜਾ ਹਿਰਦੇ ਵਿਚੋਂ ਆਪੁ= ਆਪਾ ਭਾ ਹੰਕਾਰ ਨੂੰ ਗਵਾਂਦਾ ਹੈ॥ ੩ ॥

**ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ ॥**

ਗੁਰਾਂ ਦੀ ਕ੍ਰਿਪਾ ਦੁਆਰੇ ਹਿਰਦੇ ਵਿਚੋਂ ਸਕਤਿ=ਮਾਇਆ ਦੀ ਇੱਛਾ ਨੂੰ ਗੁਆ ਦੇਵੇ ਤਾਂ ਸਿਵ=

ਕਲਿਆਣ ਸਰੂਪ ਜੋ ਪਰਮੇਸ਼ਰ ਹੈ, ਉਸ ਘਰ ਵਿਚ ਜੰਮੈ=ਇਸਥਿਤ ਹੁੰਦਾ ਹੈ।

**ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ॥ ੪ ॥**

ਅਚਰੁ=ਕਾਮ ਆਦਿਕਾਂ ਨੂੰ ਚਰੈ=ਅਭਾਵ ਕਰੇ, ਬੁੱਧੀ ਵਿਚ ਵਿਵੇਕ ਨੂੰ ਪਾਵੇ, ਤਾਂ ਇਸ ਪੁਰਖ ਨੂੰ ਅਕਾਲ ਪੁਰਖ ਆਪਣੇ ਨਾਲ ਮਿਲਾ ਲੈਂਦਾ ਹੈ॥ ੪॥

**ਧਾਤੁਰ ਬਾਜੀ ਸੰਸਾਰੁ ਅਚੇਤੁ ਹੈ ਚਲੈ ਮੂਲੁ ਗਵਾਇ॥**

ਧਾ ਜਾਣ ਵਾਲੀ ਸੰਸਾਰ ਬਾਜੀ ਵਿਚ ਲੱਗ ਕੇ ਇਹ ਜੀਵ ਅਚੇਤੁ=ਅਗਿਆਤ ਹੋ ਰਿਹਾ ਹੈ,

ਵਾ:-ਸਿਮਰਨ ਤੋਂ ਹੀਣਾ ਹੋ ਰਿਹਾ ਹੈ, ਇਸ ਕਰਕੇ ਇਹ ਜੀਵ ਆਪਣੇ ਮੂਲੁ=ਸੁਆਸਾਂ ਨੂੰ ਨਿਸਫਲ ਗੁਆ ਕੇ ਚਲਦਾ ਹੈ।

**ਲਾਹਾ ਹਰਿ ਸਤਸੰਗਤਿ ਪਾਈਐ ਕਰਮੀ ਪਲੈ ਪਾਇ॥ ੫ ॥**

ਸਤਸੰਗਤ ਵਿਚੋਂ ਹਰੀ ਨਾਮ ਦਾ ਲਾਭ ਪਾਈਦਾ ਹੈ ਅਤੇ ਕਰਮਾਂ ਨਾਲ ਸਤਸੰਗਤ ਪਲੇ ਪੈਂਦੀ ਹੈ॥ ੫॥

**ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ॥**

ਸਤਿਗੁਰਾਂ ਤੋਂ ਬਿਨਾਂ ਕਿਸੇ ਨੇ ਹਰੀ ਨੂੰ ਪਾਇਆ ਨਹੀਂ ਹੈ, ਮਨ ਦੇ ਰਿਦੈ=ਵਿਚ ਵਿਚਾਰ ਕੇ ਦੇਖ ਲਵੋ।

**ਵਡਭਾਗੀ ਗੁਰੁ ਪਾਇਆ ਭਵਜਲੁ ਉਤਰੇ ਪਾਰਿ॥ ੬ ॥**

ਵਡਭਾਗੀਆਂ ਨੇ ਪੂਰੇ ਗੁਰੂ ਨੂੰ ਪਾਇਆ ਹੈ, ਇਸ ਕਰਕੇ ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ॥ ੬॥

**ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ॥**

ਟੇਕ=ਆਸਰਾ ਰੂੰਪ ਜੋ ਹਰਿ ਹਰਿ ਨਾਮ ਹੈ, ਗੁਰਮੁਖਾਂ ਨੂੰ ਉਸ ਹਰਿ ਹਰਿ ਨਾਮ ਦਾ ਅਧਾਰੁ=ਆਸਰਾ ਹੈ। *ਅਥਵਾ:*-ਹਰਿ ਟੇਕ=ਤਮਾਮ ਜੀਵਾਂ ਦਾ ਆਸਰਾ ਜੋ ਹਰੀ ਹੈ ਹਰਿ ਨਾਮਾਂ=ਤਮਾਮ ਨਾਮਾਂ ਵਿਚੋਂ ਉਸ ਹਰੀ ਨਾਮ ਦਾ ਮੈਨੂੰ ਅਧਾਰੁ=ਆਸਰਾ ਹੈ।

**ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ॥ ੭ ॥**

ਹੇ ਹਰਿ ਜੀਉ ! ਕ੍ਰਿਪਾ ਦ੍ਰਿਸ਼ਟੀ ਕਰਕੇ ਮੈਨੂੰ ਗੁਰਾਂ ਨਾਲ ਮੇਲੋ, ਜਿਸ ਕਰਕੇ ਮੈਂ ਮੁਕਤੀ ਦਾ ਦਰਵਾਜ਼ਾ ਗਿਆਨ ਪਾਵਣਾ ਕਰਾਂ॥ ੭॥

**ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ॥**

ਮਸਤਕਿ=ਸ਼ਰੋਮਣੀ ਠਾਕੁਰ ਨੇ ਜੋ ਆਦੋਂ ਹੀ ਮੱਥੇ 'ਪਰ ਸ਼ੁਭ ਅਸ਼ੁਭ ਲੇਖ ਲਿਖਿਆ ਹੈ, ਉਹ ਭੋਗੇ ਬਿਨਾਂ ਐਵੇਂ ਮੇਟਿਆ ਨਹੀਂ ਜਾਂਦਾ।

**ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ॥ ੮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਉਹ ਪੂਰਨ ਪੁਰਖ ਹੋਏ ਹਨ, ਜਿਨ੍ਹਾਂ ਨੂੰ ਹਰੀ ਦਾ ਭਾਣਾ ਮੰਨਣਾ ਭਾਇਆ ਹੈ॥ ੮॥ ੧॥

## ਮਲਾਰ ਮਹਲਾ ੩ ॥

**ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥**

ਸਾਰਾ ਜਗਤ ਬੇਦ ਬਾਣੀ ਅਨੁਸਾਰ ਵਰਤ ਰਿਹਾ ਹੈ, ਪਰ ਵੇਦ ਤਾਂ ਤਿੰਨਾਂ ਗੁਣਾਂ ਦਾ ਹੀ ਵਿਚਾਰ ਕਰਦਾ ਹੈ। ਏਸੇ ਕਰਕੇ ਇਹ ਜੀਵ ਭੀ ਰਜੋ, ਸਤੋ, ਤਮੋ ਰੂਪ ਤਿੰਨ ਗੁਣਾਂ ਦਾ ਵਿਚਾਰ ਕਰਦਾ ਹੈ।

**ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥**

ਨਾਮ ਸਿਮਰਨ ਤੋਂ ਬਿਨਾਂ ਜਮ ਦਾ ਡੰਡਾ ਸਹਾਰਦਾ ਹੈ ਤੇ ਵਾਰੰਵਾਰ ਜੰਮਦਾ ਮਰਦਾ ਹੈ।

**ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥ ੧ ॥**

ਸਤਿਗੁਰਾਂ ਨੂੰ ਮਿਲੇ ਤਾਂ ਮੋਖ ਦੁਆਰੁ=ਗਿਆਨ ਨੂੰ ਪਾ ਕੇ ਮੁਕਤਿ ਹੋਇ=ਮੁਕਤ ਸਰੂਪ ਹੁੰਦਾ ਹੈ ॥ ੧ ॥

**ਮਨ ਰੇ ਸਤਿਗੁਰੁ ਸੇਵਿ ਸਮਾਇ ॥**

ਹੇ ਪਿਆਰੇ ! ਤੂੰ ਸਤਿਗੁਰਾਂ ਦੀ ਸੇਵਾ ਕਰਨ ਵਿਚ ਸਮਾਉਣਾ ਕਰ।

**ਵਡੈ ਭਾਗਿ ਗੁਰੁ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥ ੧ ॥ ਰਹਾਉ ॥**

ਜਿਸ ਵਡਭਾਗੀ ਨੇ ਵੱਡਿਆਂ ਭਾਗਾਂ ਕਰਕੇ ਪੂਰਾ ਗੁਰੂ ਪਾਇਆ ਹੈ ਉਹੀ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ ॥ ੧ ॥ ਰਹਾਉ ॥

**ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ ॥**

ਹਰੀ ਨੇ ਆਪਣੇ ਹੁਕਮ ਵਿਚ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਹਰੀ ਆਪ ਹੀ ਸਾਰਿਆਂ ਨੂੰ ਅਧਾਰੁ= ਆਸਰਾ ਦੇਂਦਾ ਹੈ।

**ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ ॥**

ਹਰੀ ਨੇ ਆਪਣੇ ਹੁਕਮ ਵਿਚ ਤੋਰ ਕੇ ਜਿਸ ਦਾ ਮਨ ਨਿਰਮਲ ਕੀਤਾ ਹੈ, ਉਸ ਪੁਰਸ਼ ਦਾ ਹਰੀ ਨਾਲ ਪਿਆਰ ਲੱਗ ਗਿਆ ਹੈ।

**ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ ॥ ੨ ॥**

ਸਭਨਾਂ ਦੇ ਜਨਮ ਨੂੰ ਸਵਾਰਨ ਵਾਲਾ ਸਤਿਗੁਰੂ ਭੀ ਹਰੀ ਦੇ ਭਾਣੇ ਵਿਚ ਆ ਕੇ ਭੇਟਿਆ=ਮਿਲਿਆ ਹੈ ॥ ੨ ॥

**ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥**

ਵਾਹੁ ਵਾਹੁ=ਵਾਹਿਗੁਰੂ ਵਾਹਿਗੁਰੂ ਬਾਣੀ ਸੱਚੀ ਹੈ, ਵਾ:-ਸਤਿ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਨ ਵਾਲੀ ਹੈ, ਇਸ ਗੱਲ ਨੂੰ ਕੋਈ ਵਿਰਲਾ ਹੀ ਗੁਰਮੁਖ ਸਮਝਦਾ ਹੈ।

**ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥**

ਵਾਹੁ ਵਾਹੁ=ਵਾਹਿਗੁਰੂ ਵਾਹਿਗੁਰੂ ਕਰਕੇ ਪ੍ਰਭੂ ਨੂੰ ਸਲਾਹੁਣਾ ਕਰੀਏ, ਵਾ:-ਵਾਹੁ ਵਾਹੁ=ਧੰਨ ਧੰਨ

ਕਰਕੇ ਪ੍ਰਭੂ ਨੂੰ ਸਲਾਹੁਣਾ ਕਰੀਏ, ਕਿਉਂਕਿ ਉਸ ਜੇਡਾ ਹੋਰ ਕੋਈ ਨਹੀਂ ਹੈ।

**ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ ॥ ੩ ॥**

ਜਿਸ ਵੇਲੇ ਉਸ ਦੀ ਕਰਮਿ=ਕ੍ਰਿਪਾ ਪ੍ਰਾਪਤ ਹੁੰਦੀ ਹੈ, ਉਸ ਵੇਲੇ ਆਪ ਹੀ ਬਖ਼ਸ਼ ਕਰਕੇ ਆਪਣੇ ਨਾਲ ਮੇਲ ਲੈਂਦਾ ਹੈ॥ ੩॥

**ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥**

ਉਹ ਸੱਚਾ ਸਾਹਿਬ ਹਰ ਗੱਲ ਵਿਚ ਮਾਹਰ ਹੈ, *ਵਾ:*-ਉਹ ਸੱਚਾ ਸਾਹਿਬ ਸਾਰੇ ਮਾਹਰੋ=ਪ੍ਰਗਟ ਹੈ, *ਵਾ:*-ਮਾਹ ਰੋ=ਚੰਦ੍ਰਮਾ ਵਾਂਙ ਉਸ ਦਾ ਮੂੰਹ ਹੈ, ਪਰ ਉਸ ਦਾ ਦਰਸ਼ਨ ਸਤਿਗੁਰਾਂ ਨੇ ਵਿਖਾ ਦਿੱਤਾ ਹੈ।

**ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ ਰਹੈ ਲਿਵ ਲਾਇ ॥**

ਗੁਰੂ ਬੱਦਲ ਉਪਦੇਸ਼ ਅੰਮ੍ਰਿਤ ਦੀ ਵਰਖਾ ਕਰਨ ਤਾਂ ਮਨ ਨੂੰ ਸੰਤੋਖ ਹੁੰਦਾ ਹੈ ਅਤੇ ਇਹ ਜੀਵ ਸੱਚ ਸਰੂਪ ਵਿਚ ਲਿਵ ਲੱਗਾ ਰਹਿੰਦਾ ਹੈ।

**ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥ ੪ ॥**

ਹਰੀ ਦੇ ਨਾਮ ਜਪਣੇ ਕਰਕੇ ਸ਼ੁਭ ਗੁਣਾਂ ਰੂਪੀ ਖੇਤੀ ਸਦਾ ਹਰੀਆਵਲੀ=ਹਰੀ ਭਰੀ ਰਹਿੰਦੀ ਹੈ ਜੋ ਫਿਰ ਕਦੇ ਨਾ ਸੁਕਦੀ ਹੈ ਤੇ ਨਾ ਕੁਮਲਾਂਦੀ ਹੈ। ਅਰਥਾਤ- ਨਾ ਥੋੜੇ ਗੁਣਾਂ ਦਾ ਅਭਾਵ ਹੁੰਦਾ ਹੈ ਨਾ ਹੀ ਬਹੁਤਿਆਂ ਗੁਣਾਂ ਦਾ ਅਭਾਵ ਹੁੰਦਾ ਹੈ॥ ੪॥

[ਪੰਨਾ ੧੨੭੭]

**ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ ॥**

ਸਤਿਗੁਰਾਂ ਤੋਂ ਬਿਨਾਂ ਸ਼ੁਭ ਗੁਣਾਂ ਨੂੰ ਕਿਸੀ ਨੇ ਪਾਇਆ ਨਹੀਂ ਹੈ, ਬੇਸ਼ਕ ਆਪਣੇ ਮਨ ਵਿਚ ਕੋਈ ਪਤੀਆਇ=ਨਿਸਚੇ ਕਰਕੇ ਜਾਂ ਪਰਤਾ ਕੇ ਦੇਖ ਲਵੇ।

**ਹਰਿ ਕਿਰਪਾ ਤੇ ਸਤਿਗੁਰੁ ਪਾਈਐ ਭੇਟੈ ਸਹਜਿ ਸੁਭਾਇ ॥**

ਹਰੀ ਦੀ ਕ੍ਰਿਪਾ 'ਤੇ ਹੀ ਸਤਿਗੁਰੂ ਪਾਈਦੇ ਹਨ ਅਤੇ ਸਹਜਿ ਸੁਭਾਇ=ਸ਼ਾਂਤੀ ਸੁਭਾਵ ਪ੍ਰਾਪਤ ਹੁੰਦਾ ਹੈ।

*ਅਥਵਾ:*-ਸਤਿਗੁਰਾਂ ਦੀ ਕ੍ਰਿਪਾ 'ਤੇ ਸ਼ੁਭ ਗੁਣਾਂ ਨੂੰ ਪਾਈਏ ਤਾਂ ਹਰੀ ਸਹਜਿ ਸੁਭਾਇ=ਸੁਤੇ ਸਿਧ ਆ ਮਿਲਦਾ ਹੈ।

**ਮਨਮੁਖ ਭਰਮਿ ਭੁਲਾਇਆ ਬਿਨੁ ਭਾਗਾ ਹਰਿ ਧਨੁ ਨ ਪਾਇ ॥ ੫ ॥**

ਮਨਮੁਖਾਂ ਨੂੰ ਭਰਮ ਵਿਚ ਭੁਲਾਇਆ ਹੋਇਆ ਹੈ, ਭਾਗਾਂ ਤੋਂ ਬਿਨਾਂ ਹਰੀ ਧਨ ਪ੍ਰਾਪਤ ਨਹੀਂ ਹੁੰਦਾ।

*ਅਥਵਾ:*-ਮਨਮੁਖਾਂ ਨੂੰ ਭਰਮ ਨੇ ਭੁਲ ਦਿੱਤਾ ਹੈ, ਇਸ ਕਰਕੇ ਉਹਨਾਂ ਭਾਗ ਹੀਣਿਆਂ ਤੋਂ ਹਰੀ ਧਨ ਨਹੀਂ ਪਾਇਆ ਜਾਂਦਾ ਹੈ॥ ੫॥

**ਤ੍ਰੈ ਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ ॥**

ਤਿੰਨ ਗੁਣ ਰਚਤ ਸਾਰਾ ਸੰਸਾਰ ਧਾਤੁ=ਧਾ ਜਾਣੇ ਵਾਲਾ ਭਾਵ ਮਿਥਿਆ ਹੈ, ਏਹ ਜੀਵ ਪੋਥੀਆਂ ਨੂੰ ਪੜ੍ਹ ਪੜ੍ਹ ਕੇ ਤਿੰਨਾਂ ਗੁਣਾਂ ਦਾ ਹੀ ਵਿਚਾਰ ਕਰਦੇ ਹਨ।

**ਮੁਕਤਿ ਕਦੇ ਨ ਹੋਵਈ ਨਹੁ ਪਾਇਨਿ ਮੋਖ ਦੁਆਰੁ॥**

ਉਹਨਾਂ ਨੂੰ ਕਦੇ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਉਹ ਮੋਖ ਦੁਆਰੁ=ਗਿਆਨ ਨੂੰ ਪਾਂਵਦੇ ਹਨ।

**ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ॥੬॥**

ਸਤਿਗੁਰਾਂ ਤੋਂ ਬਿਨਾਂ ਮੋਹ ਦੇ ਬੰਧਨ, ਵਾ:-ਜਨਮ ਮਰਨ ਦੇ ਬੰਧਨ ਨਹੀਂ ਟੁੱਟਦੇ, ਨਾ ਹੀ ਪ੍ਰਭੂ ਦੇ ਨਾਮ ਵਿਚ ਪਿਆਰ ਲੱਗਦਾ ਹੈ॥ ੬॥

**ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ॥**

ਬੇਦਾਂ ਦਾ ਪਾਠ ਪੜ੍ਹ ਪੜ੍ਹ ਕੇ ਪੰਡਿਤ ਥੱਕ ਗਏ ਹਨ ਅਤੇ ਅਭਿਆਸ ਕਰਦੇ ਹੋਏ ਮੋਨੀ ਥੱਕ ਗਏ ਹਨ।

**ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ॥**

ਚਿੱਤ ਵਿਚ ਹਰੀ ਨਾਮ ਚੇਤੇ ਆਉਂਦਾ ਨਹੀਂ ਹੈ, ਇਸ ਕਰਕੇ ਆਪਣੇ ਸਰੂਪ ਰੂਪੀ ਘਰ ਵਿਚ ਵਾਸਾ ਹੁੰਦਾ ਨਹੀਂ ਹੈ।

**ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ ॥੭॥**

ਜਮ=ਜੰਮਣਾ ਤੇ ਕਾਲੁ=ਮਰਨਾ, ਵਾ:-ਜਮਕਾਲ ਸਿਰ ਤੋਂ ਉਤਰਦਾ ਨਹੀਂ ਹੈ, ਭਾਵ- ਪਰੇ ਹਟਦਾ ਨਹੀਂ ਹੈ, ਹਿਰਦੇ ਅੰਦਰ ਕਪਟ ਹੋਣ ਕਰਕੇ ਜੀਵ ਦਾ ਵਿਣਾਸੁ=ਨਾਸ ਹੁੰਦਾ ਹੈ॥ ੭॥

**ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾਂ ਪਾਇਆ ਨ ਜਾਇ॥**

ਹਰੀ ਨਾਮ ਨੂੰ ਸਭ ਕੋਈ ਪਰਤਾਪਦਾ=ਚਾਹੁੰਦਾ ਹੈ, ਪਰ ਉਤਮ ਭਾਗਾਂ ਤੋਂ ਬਿਨਾਂ ਪਾਇਆ ਨਹੀਂ ਜਾਂਦਾ।

**ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ॥**

ਪਰਮੇਸ਼ਰ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਗੁਰੂ ਮਿਲਦੇ ਹਨ ਅਤੇ ਮਨ ਵਿਚ ਹਰੀ ਨਾਮ ਆ ਕੇ ਵਸਦਾ ਹੈ।

**ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ॥ ੮॥੨॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਸਿਮਰਨ ਤੋਂ ਹੀ ਪਤ-ਆਬਰੋ (ਇੱਜ਼ਤ) ਉਪਜਦੀ ਹੈ, ਨਾਮ ਸਿਮਰਨ ਕਰਕੇ ਹੀ ਹਰੀ ਨਾਲ ਸਮਾਅ ਰਹਿੰਦਾ ਹੈ॥ ੮॥ ੨॥

## ਮਲਾਰ ਮਹਲਾ ੩ ਅਸਟਪਦੀ ਘਰੁ ੨॥

## ੧ਓ ਸਤਿਗੁਰ ਪ੍ਰਸਾਦਿ॥

**ਹਰਿ ਹਰਿ ਕ੍ਰਿਪਾ ਕਰੇ ਗੁਰ ਕੀ ਕਾਰੈ ਲਾਏ॥**

ਜਦ ਹਰਿ ਹਰਿ ਕਿਰਪਾ ਦ੍ਰਿਸ਼ਟੀ ਕਰੇ ਤਾਂ ਜਗਿਆਸੂ ਨੂੰ ਗੁਰਾਂ ਦੀ ਸੇਵਾ ਰੂਪ ਕਾਰ ਵਿਚ ਲਗਾਉਂਦਾ ਹੈ। ਫਿਰ ਜਗਿਆਸੂ—

**ਦੁਖੁ ਪਲ੍ਹਰਿ ਹਰਿ ਨਾਮੁ ਵਸਾਏ॥**

ਬੁੱਧੀ ਰੂਪ ਪਲ੍ਰਿ=ਪਲੇ ਵਿਚੋਂ ਦੁੱਖਾਂ ਨੂੰ ਪਲ੍ਰਿ=ਤਿਆਗ ਕੇ ਹਰੀ ਨਾਮ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ।

**ਸਾਚੀ ਗਤਿ ਸਾਚੈ ਚਿਤੁ ਲਾਏ ॥ ਗੁਰ ਕੀ ਬਾਣੀ ਸਬਦਿ ਸੁਣਾਏ ॥ ੧ ॥**

ਸੱਚ ਸਰੂਪ ਵਿਚ ਚਿੱਤ ਦੇ ਲਗਾਉਣ ਕਰਕੇ, ਸੱਚ ਦੀ ਗਤਿ=ਪਰਾਪਤੀ ਹੁੰਦੀ ਹੈ,

ਵਾ:-ਉਸ ਦੀ ਗਤਿ=ਰੀਤੀ ਸਭ ਸੱਚੀ ਹੈ। ਕਿਉਂਕਿ ਉਹ ਹੋਰਨਾਂ ਨੂੰ ਭੀ ਗੁਰਾਂ ਦੀ ਉਪਦੇਸ਼ ਬਾਣੀ ਸੁਣਾਉਂਦੇ ਹਨ॥ ੧ ॥

**ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥**

ਹੇ ਮੇਰੇ ਪਿਆਰੇ ! ਨਿਧਾਨੁ=ਨਿਧੀਆਂ ਦੇ ਖਜ਼ਾਨੇ ਹਰਿ ਹਰਿ ਨੂੰ ਸੇਵਨਾ ਕਰ।

**ਗੁਰ ਕਿਰਪਾ ਤੇ ਹਰਿ ਧਨੁ ਪਾਈਐ**
**ਅਨਦਿਨੁ ਲਾਗੈ ਸਹਜਿ ਧਿਆਨੁ ॥ ੧ ॥ ਰਹਾਉ ॥**

ਗੁਰਾਂ ਦੀ ਕ੍ਰਿਪਾ ਕਰਕੇ ਹੀ ਹਰੀ ਨਾਮ ਧਨ ਪਾਈਦਾ ਹੈ ਅਤੇ ਰਾਤ ਦਿਨ ਸਹਜ ਪਦ ਵਿਖੇ ਧਿਆਨ ਲੱਗ ਜਾਂਦਾ ਹੈ॥ ੧ ॥ ਰਹਾਉ ॥

**ਬਿਨੁ ਪਿਰ ਕਾਮਣਿ ਕਰੇ ਸੰਗੀਗਾਰੁ ॥**
**ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥**

ਜੋ ਦੁਹਾਗਣ ਇਸਤ੍ਰੀ ਪਤੀ ਤੋਂ ਬਿਨਾਂ ਸ਼ਿੰਗਾਰ ਕਰਦੀ ਹੈ। ਉਹ ਦੁਰਾਚਾਰਨੀ ਕਹੀਦੀ ਹੈ ਤੇ ਨਿਤਾਪ੍ਰਤੀ ਖੁਆਰੁ=ਖਰਾਬ ਹੁੰਦੀ ਹੈ।

**ਮਨਮੁਖ ਕਾ ਇਹੁ ਬਾਦਿ ਆਚਾਰੁ ॥**
**ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ ॥ ੨ ॥**

ਇਸੇ ਤਰ੍ਹਾਂ ਮਨਮੁਖ ਦਾ ਏਹ ਸਾਰਾ ਆਚਾਰੁ=ਕਰਤੱਬ ਬਾਦਿ=ਵਿਅਰਥ ਹੈ। ਕਿਉਂਕਿ ਨਾਮ ਨੂੰ ਭੁਲਾ ਕੇ ਆਪ ਬਹੁਤ ਸਾਰੇ ਕਰਮ ਦ੍ਰਿੜ ਕਰਦਾ ਹੈ ਤੇ ਹੋਰਨਾਂ ਨੂੰ ਭੀ ਕਰਮ ਦ੍ਰਿੜਾਉਂਦਾ ਹੈ॥ ੨ ॥

**ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥ ਸਬਦੇ ਪਿਰੁ ਰਾਖਿਆ ਉਰ ਧਾਰਿ ॥**

ਗੁਰਮੁਖ ਇਸਤ੍ਰੀਆਂ ਦਾ ਸ਼ਿੰਗਾਰ ਸ਼ੋਭਨੀਕ ਬਣਿਆ ਹੈ। ਕਿਉਂਕਿ ਉਸ ਨੇ ਗੁਰੂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਪਤੀ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ।

**ਏਕੁ ਪਛਾਣੈ ਹਉਮੈ ਮਾਰਿ ॥ ਸੋਭਾਵੰਤੀ ਕਹੀਐ ਨਾਰਿ ॥ ੩ ॥**

ਉਸ ਨੇ ਹੰਗਤਾ ਮਮਤਾ ਨੂੰ ਮਾਰ ਕੇ ਇਕ ਪ੍ਰਭੂ ਨੂੰ ਪਛਾਣ ਲਿਆ ਹੈ। ਇਸ ਕਰਕੇ ਉਹ ਇਸਤ੍ਰੀ ਸ਼ੋਭਾ ਵਾਲੀ ਕਹੀ ਜਾਂਦੀ ਹੈ॥ ੩ ॥

**ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥ ਮਨਮੁਖ ਲੋਭਿ ਦੂਜੈ ਲੋਭਾਇਆ ॥**

ਦਾਤੇ ਗੁਰੂ ਤੋਂ ਬਿਨਾਂ ਕਿਸੀ ਨੇ ਭੀ ਪਰਮੇਸ਼ਰ ਨੂੰ ਨਹੀਂ ਪਾਇਆ। ਲੋਭੀ ਮਨਮੁਖ ਦਵੈਤ ਭਾਵ ਵਿਚ ਲੁਭਾਏਮਾਨ ਹੋ ਰਿਹਾ ਹੈ।

*ਅਥਵਾ*:-ਮਨਮੁਖ ਤਾਂ ਦੂਜੇ ਪਦਾਰਥਾਂ ਦੇ ਲੋਭ ਵਿਚ ਲੁਭਾਏਮਾਨ ਹੋ ਰਿਹਾ ਹੈ।

**ਐਸੇ ਗਿਆਨੀ ਬੂਝਹੁ ਕੋਇ॥ ਬਿਨੁ ਗੁਰ ਭੇਟੇ ਮੁਕਤਿ ਨ ਹੋਇ॥ ੪॥**

ਭਾਵੇਂ ਕਿਸੇ ਗਿਆਨੀ ਤੋਂ ਪੁਛ ਲਵੋ ਸਾਰੇ ਇਸੇ ਤਰ੍ਹਾਂ ਕਹਿੰਦੇ ਹਨ। ਕਿ-

ਗੁਰੂ ਨੂੰ ਮਿਲੇ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ॥ ੪॥

**ਕਹਿ ਕਹਿ ਕਹਣੁ ਕਹੈ ਸਭੁ ਕੋਇ॥ ਬਿਨੁ ਮਨ ਮੂਏ ਭਗਤਿ ਨ ਹੋਇ॥**

ਕਹੇ ਹੋਇ ਕਹਣੁ=ਪ੍ਰਸੰਗਾਂ ਨੂੰ ਕਹਿਣੇ ਵਾਲਾ ਹੋ ਕੇ ਸਭ ਕੋਈ ਕਹਿੰਦਾ ਹੈ। ਪਰ ਮਨ ਦੇ ਮਰੇ ਤੋਂ ਬਿਨਾਂ ਭਗਤੀ ਕਬੂਲ ਨਹੀਂ ਹੁੰਦੀ।

**ਗਿਆਨ ਮਤੀ ਕਮਲ ਪਰਗਾਸੁ॥ ਤਿਤੁ ਘਟਿ ਨਾਮੈ ਨਾਮਿ ਨਿਵਾਸੁ॥ ੫॥**

ਜਿਸ ਦੀ ਮਤੀ ਗਿਆਨ ਦੇ ਗ੍ਰਹਿਣ ਕਰਨੇ ਜੋਗ ਹੈ ਉਸ ਦਾ ਹਿਰਦਾ ਕੌਲ ਪਰਗਾਸੁ=ਖਿੜਿਆ ਰਹਿੰਦਾ ਹੈ। ਜਿਸ ਘਟ ਵਿਚ ਨਾਮ ਸਿਮਰਨ ਹੈ, ਉਸੀ ਘਟ ਵਿਚ ਨਾਮੀ ਦਾ ਨਿਵਾਸ ਹੈ॥ ੫॥

**ਹਉਮੈ ਭਗਤਿ ਕਰੇ ਸਭੁ ਕੋਇ॥ ਨਾ ਮਨੁ ਭੀਜੈ ਨਾ ਸੁਖੁ ਹੋਇ॥**

ਸਭ ਕੋਈ ਹਉਮੈ ਵਿਚ ਭਗਤੀ ਕਰਦਾ ਹੈ। ਇਸ ਲਈ ਉਹਨਾਂ ਦਾ ਮਨ ਨਾ ਭਗਤੀ ਵਿਚ ਭਿਜਦਾ ਹੈ ਅਤੇ ਨਾ ਹੀ ਉਹਨਾਂ ਨੂੰ ਸੁਖ ਪ੍ਰਾਪਤ ਹੁੰਦਾ ਹੈ।

**ਕਹਿ ਕਹਿ ਕਹਣੁ ਆਪੁ ਜਾਣਾਏ॥**
**ਬਿਰਥੀ ਭਗਤਿ ਸਭੁ ਜਨਮੁ ਗਵਾਏ॥ ੬॥**

ਕਹਣੁ=ਪ੍ਰਸੰਗਾਂ ਨੂੰ ਕਹਿ ਕਹਿ ਕੇ ਆਪਣੇ ਆਪ ਨੂੰ ਉੱਚਾ ਜਣਾਉਂਦੇ ਹਨ। ਉਸ ਦੀ ਸਾਰੀ ਭਗਤੀ ਵਿਅਰਥ ਹੈ ਅਤੇ ਮਨੁੱਖਾ ਜਨਮ ਨੂੰ ਭੀ ਵਿਅਰਥ ਗਵਾਂਦਾ ਹੈ॥ ੬॥

**ਸੇ ਭਗਤ ਸਤਿਗੁਰ ਮਨਿ ਭਾਏ॥ ਅਨਦਿਨੁ ਨਾਮਿ ਰਹੇ ਲਿਵਲਾਏ॥**

ਅਸਲ ਭਗਤ ਓਹੀ ਹਨ, ਜੋ ਸਤਿਗੁਰਾਂ ਦੇ ਮਨ ਵਿਚ ਭਾਅ ਗਏ ਹਨ ਅਤੇ ਰਾਤ ਦਿਨ ਨਾਮੀ ਤੇ ਨਾਮ ਸਿਮਰਨ ਵਿਚ ਲਿਵ ਲੱਗਾ ਰਹੇ ਹਨ।

**ਸਦ ਹੀ ਨਾਮੁ ਵੇਖਹਿ ਹਜੂਰਿ॥ ਗੁਰ ਕੈ ਸਬਦਿ ਰਹਿਆ ਭਰਪੂਰਿ॥ ੭॥**

ਸਦਾ ਹੀ ਨਾਮ ਨੂੰ ਜਪਦੇ ਰਹਿੰਦੇ ਹਨ ਤੇ ਪ੍ਰਭੂ ਨੂੰ ਹਾਜ਼ਰਾ ਹਜ਼ੂਰ ਦੇਖਦੇ ਹਨ। ਕਿਉਂਕਿ ਸਤਿਗੁਰਾਂ ਦੇ ਉਪਦੇਸ਼ ਕਰਕੇ ਉਹਨਾਂ ਨੇ ਪ੍ਰਭੂ ਨੂੰ ਸਾਰੇ ਭਰਪੂਰ ਹੋ ਰਿਹਾ ਨਿਸਚੇ ਕੀਤਾ ਹੈ॥ ੭॥

[ਪੰਨਾ ੧੨੭੮]

**ਆਪੇ ਬਖਸੇ ਦੇਇ ਪਿਆਰੁ॥ ਹਉਮੈ ਰੋਗੁ ਵਡਾ ਸੰਸਾਰਿ॥**

ਹਰੀ ਆਪ ਹੀ ਬਖਸ਼ ਕੇ ਆਪਣਾ ਪਿਆਰ ਦੇਂਦਾ ਹੈ। ਇਸ ਸੰਸਾਰ ਵਿਚ ਵੱਡਾ ਭਾਰੀ ਹਉਮੈ ਦਾ ਰੋਗ

ਫੈਲ ਰਿਹਾ ਹੈ।

**ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥**

**ਨਾਨਕ ਸਾਚੇ ਸਾਚਿ ਸਮਾਇ ॥ ੮ ॥ ੧ ॥ ੩ ॥ ੫ ॥ ੮ ॥**

ਗੁਰੂ ਜੀ ਕਥਨ ਕਰਦੇ ਹਨ—ਗੁਰੂ ਦੀ ਕ੍ਰਿਪਾ ਨਾਲ ਇਹ ਰੋਗ ਮਿਟ ਜਾਂਦਾ ਹੈ ਅਤੇ ਸੱਚੇ ਨਾਮ ਕਰਕੇ ਏਹ ਜੀਵ ਸੱਚੇ ਪ੍ਰਭੂ ਵਿਚ ਸਮਾਅ ਜਾਂਦਾ ਹੈ॥ ੮॥ ੧॥ ੩॥ ੫॥ ੮॥

## ਰਾਗੁ ਮਲਾਰ ਛੰਤ ਮਹਲਾ ੫ ॥

## ੧ਓ ਸਤਿਗੁਰ ਪ੍ਰਸਾਦਿ ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ ॥ ਅਪਨੇ ਜਨ ਸੰਗਿ ਰਾਤੇ ॥**

ਹੇ ਪ੍ਰੀਤਮ ਪਰਮਾਤਮਾ ! ਆਪ ਹੀ ਪ੍ਰੇਮਾ ਭਗਤੀ ਦੇ ਦਾਤੇ ਹੋ। ਤੁਸੀਂ ਆਪ ਹੀ ਆਪਣੇ ਸੇਵਕ ਜਨਾਂ ਦੇ ਨਾਲ ਰਤੇ ਹੋਏ ਹੋ।

**ਜਨ ਸੰਗਿ ਰਾਤੇ ਦਿਨਸੁ ਰਾਤੇ ਇਕ ਨਿਮਖ ਮਨਹੁ ਨ ਵੀਸਰੈ ॥**

ਰਾਤ ਦਿਨ ਆਪਣੇ ਸੇਵਕ ਜਨਾਂ ਦੇ ਨਾਲ ਰਤੇ ਹੋਏ, ਸੇਵਕਾਂ ਦੇ ਮਨ ਵਿਚੋਂ ਆਪ ਇਕ ਨਿਮਖ ਮਾਤ੍ਰ ਭੀ ਭੁਲਦੇ ਨਹੀਂ ਹੋ।

**ਗੋਪਾਲ ਗੁਣ ਨਿਧਿ ਸਦਾ ਸੰਗੇ ਸਰਬ ਗੁਣ ਜਗਦੀਸਰੈ ॥**

ਹੇ ਗੋਪਾਲ ! ਆਪ ਸ਼ੁਭ ਗੁਣਾਂ ਦੇ ਨਿਧਿ=ਸਮੁੰਦਰ ਹੋ, ਹਮੇਸ਼ਾ ਅੰਗ ਸੰਗ ਹੋ ਅਤੇ ਹੇ ਜਗਤ ਦੇ ਮਾਲਕ ਪ੍ਰਭੂ ! ਆਪ ਜੀ ਵਿਚ ਸਾਰੇ ਗੁਣ ਹਨ।

**ਮਨੁ ਮੋਹਿ ਲੀਨਾ ਚਰਨ ਸੰਗੇ ਨਾਮ ਰਸਿ ਜਨ ਮਾਤੇ ॥**

ਆਪਣੇ ਚਰਨਾਂ ਨਾਲ ਉਹਨਾਂ ਸੇਵਕਾਂ ਦਾ ਮਨ ਮੋਹ ਲੀਤਾ ਹੈ ਜੋ ਸੇਵਕ ਜਨ ਨਾਮ ਰਸ ਵਿਚ ਮਾਤੇ= ਮਸਤ ਰਹਿੰਦੇ ਹਨ।

**ਨਾਨਕ ਪ੍ਰੀਤਮ ਕ੍ਰਿਪਾਲ ਸਦ ਹੂੰ ਕਿਨੈ ਕੋਟਿ ਮਧੇ ਜਾਤੇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰੀਤਮ ਪਰਮਾਤਮਾ ! ਆਪ ਸਦਾ ਕ੍ਰਿਪਾਲੂ ਹੋ, ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੇ ਆਪ ਜੀ ਨੂੰ ਜਾਣਿਆ ਹੈ॥ ੧॥

**ਪ੍ਰੀਤਮ ਤੇਰੀ ਗਤਿ ਅਗਮ ਅਪਾਰੇ ॥ ਮਹਾ ਪਤਿਤ ਤੁਮ੍ ਤਾਰੇ ॥**

ਹੇ ਪ੍ਰੀਤਮ ਪਰਮਾਤਮਾ ! ਆਪ ਜੀ ਦੀ ਗਤੀ ਅਗਮ ਤੇ ਅਪਾਰ ਹੈ। ਬੜੇ ਬੜੇ ਪਾਪੀ ਪੁਰਸ਼ ਤੁਸਾਂ ਨੇ ਤਾਰ ਦਿੱਤੇ ਹਨ।

**ਪਤਿਤ ਪਾਵਨ ਭਗਤਿ ਵਛਲ ਕ੍ਰਿਪਾ ਸਿੰਧੁ ਸੁਆਮੀਆ ॥**

ਹੇ ਸੁਆਮੀ ਪਰਮਾਤਮਾ ! ਤੂੰ ਪਤਿਤ ਪਾਵਨ=ਪਾਪੀਆਂ ਦੇ ਪਵਿੱਤਰ ਕਰਨ ਵਾਲਾ ਹੈਂ, ਭਗਤਾਂ ਦਾ

ਪਿਆਰਾ ਹੈਂ ਅਤੇ ਕ੍ਰਿਪਾ ਦਾ ਸਿੰਧੁ=ਸਮੁੰਦਰ ਹੈਂ।

**ਸੰਤ ਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ ॥**

ਸੰਤਾਂ ਦੇ ਸਤਸੰਗ ਦੁਆਰਾ ਜੋ ਨਿਸੰਕ ਹੋ ਕੇ ਆਪ ਜੀ ਨੂੰ ਭਜਦੇ ਹਨ, ਹੇ ਅੰਤਰਜਾਮੀ ਪ੍ਰਭੂ ! ਤੂੰ ਸਦਾ ਹੀ ਉਹਨਾਂ ਨਾਲ ਰੰਉ=ਰਮਨ ਕਰਦਾ ਹੈਂ। ਵਾ:-ਉਨ੍ਹਾਂ ਦੇ ਨਾਲ ਰਹਿੰਦਾ ਹੈਂ।

**ਕੋਟਿ ਜਨਮ ਭ੍ਰਮੰਤ ਜੋਨੀ ਤੇ ਨਾਮ ਸਿਮਰਤ ਤਾਰੇ ॥**

ਜੋ ਕ੍ਰੋੜਾਂ ਜਨਮ ਜੂਨੀਆਂ ਵਿਚ ਭਰਮਦੇ ਸਨ, ਨਾਮ ਦੇ ਸਿਮਰਨ ਕਰਕੇ ਉਹਨਾਂ ਨੂੰ ਤੁਸਾਂ ਨੇ ਤਾਰ ਦਿੱਤਾ ਹੈ।

**ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸਮ੍ਹਾਰੇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰਿ ਜੀਉ ! ਆਪ ਜੀ ਦੇ ਦਰਸ਼ਨ ਦੀ ਚਾਹ ਮੈਨੂੰ ਲੱਗ ਰਹੀ ਹੈ, ਆਪ ਮੇਰੀ ਸੰਭਾਲ ਲੈਣਾ ਕਰੋ॥ ੨ ॥

**ਹਰਿ ਚਰਨ ਕਮਲ ਮਨੁ ਲੀਨਾ ॥ ਪ੍ਰਭ ਜਲ ਜਨ ਤੇਰੇ ਮੀਨਾ ॥**

ਹੇ ਹਰੀ ! ਆਪ ਜੀ ਦੇ ਚਰਨ ਕਮਲਾਂ ਨਾਲ ਮੇਰਾ ਮਨ ਲੀਨ ਹੋ ਗਿਆ ਹੈ। ਹੇ ਪ੍ਰਭੂ ! ਤੂੰ ਜਲ ਰੂਪ ਹੈਂ ਤੇਰੇ ਸੇਵਕ ਜਨ ਤੇਰੇ ਵਿਚ ਰਹਿਣ ਵਾਲੇ ਮੱਛ ਰੂਪ ਹਨ। ਜਿਵੇਂ, ਮੱਛ ਜਲ ਤੋਂ ਬਿਨਾਂ ਨਹੀਂ ਰਹਿ ਸਕਦਾ, ਤਿਵੇਂ ਤੇਰੇ ਜਨ ਤੇਰੇ ਤੋਂ ਬਿਨਾਂ ਨਹੀਂ ਰਹਿ ਸਕਦੇ।

**ਜਲ ਮੀਨ ਪ੍ਰਭ ਜੀਉ ਏਕ ਤੂਹੈ ਭਿੰਨ ਆਨ ਨ ਜਾਨੀਐ ॥**

ਹੇ ਪ੍ਰਭੂ ਜੀ ! ਇਕ ਤੂੰ ਹੀ ਪਾਣੀ ਤੇ ਮੱਛ ਰੂਪ ਹੈਂ ਕਿਉਂਕਿ ਆਪ ਜੀ ਤੋਂ ਭਿੰਨ=ਵਖਰਾ ਹੋਰ ਕੋਈ ਨਹੀਂ ਜਾਣੀਦਾ। ਅਰਥਾਤ- ਨਾਮ ਰੂਪੀ ਜਲ ਤੇ ਸੇਵਕ ਜਨ ਮੱਛ ਇਹ ਸਭ ਕੁਝ ਆਪ ਹੀ ਹੋ।

**ਗਹਿ ਭੁਜਾ ਲੇਵਹੁ ਨਾਮੁ ਦੇਵਹੁ ਤਉ ਪ੍ਰਸਾਦੀ ਮਾਨੀਐ ॥**

ਮੇਰੀ ਬੁੱਧੀ ਰੂਪ ਭੁਜਾ ਫੜ ਲਵੋ ਤੇ ਨਾਮ ਦਾਨ ਦੇਣਾ ਕਰੋ, ਆਪ ਜੀ ਦੀ ਕਿਰਪਾ ਨਾਲ ਹੀ ਮਾਣੀਕ ਹੋਈਦਾ ਹੈ।

**ਭਜੁ ਸਾਧ ਸੰਗੇ ਏਕ ਰੰਗੇ ਕ੍ਰਿਪਾਲ ਗੋਬਿਦ ਦੀਨਾ ॥**

ਹੇ ਦੀਨਾਂ 'ਪਰ ਕ੍ਰਿਪਾਲੂ ਗੋਬਿੰਦ ! ਇਹ ਕ੍ਰਿਪਾ ਕਰ ਜੋ ਸਤਸੰਗ ਦੁਆਰੇ ਰੰਗੇ=ਪ੍ਰੇਮ ਸਹਿਤ ਇਕ ਆਪ ਜੀ ਨੂੰ ਭਜਨਾ ਕਰਾਂ। ਜਦ ਇਸ ਤਰ੍ਹਾਂ ਬੇਨਤੀ ਕੀਤੀ, ਤਾਂ—

**ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ ॥ ੩ ॥**

ਗੁਰੂ ਜੀ ਕਥਨ ਕਰਦੇ ਹਨ—ਅਨਾਥ ਨੀਚ ਨੂੰ ਆਪਣੀ ਸ਼ਰਨ ਵਿਚ ਆਇਆ ਜਾਣ ਕੇ, ਮਇਆ=ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਾ ਹੀ ਕਰ ਲੀਤਾ॥ ੩ ॥

**ਆਪਸ ਕਉ ਆਪੁ ਮਿਲਾਇਆ ॥ ਭ੍ਰਮ ਭੰਜਨ ਹਰਿ ਰਾਇਆ ॥**

ਹੇ ਹਰੀ ਰਾਜੇ ! ਭਰਮ ਭੈ ਆਦਿਕਾਂ ਨੂੰ ਭੰਜਨ=ਨਵਿਰਤ ਕਰਕੇ ਤੁਸਾਂ ਨੇ ਆਪਣੇ ਸੇਵਕ ਨੂੰ ਆਪਣੇ

ਨਾਲ ਮਿਲਾ ਲਿਆ ਹੈ।

**ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ ॥**

ਹੇ ਪਿਆਰੇ ਸੁਆਮੀ ! ਆਪ ਅਸਚਰਜ ਹੋ, ਅੰਤਰਜਾਮੀ ਹੋ, ਸ਼ੁਭ ਗੁਣਾਂ ਦੇ ਨਿਧਿ=ਸਮੁੰਦਰ, ਵਾ:-ਖਜ਼ਾਨੇ ਹੋ, ਸੇਵਕਾਂ ਨਾਲ ਮਿਲੇ ਰਹਿੰਦੇ ਹੋ।

**ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥**

ਹੇ ਗੋਬਿੰਦ ! ਜਿਸ ਵੇਲੇ ਆਪ ਜੀ ਦੇ ਗੁਣਾਂ ਨੂੰ ਨਿਤਾਪ੍ਰਤੀ ਸੰਭਾਲਣਾ ਕੀਤਾ ਤਿਸ ਵੇਲੇ ਬੜੇ ਮੰਗਲ ਤੇ ਬੇਅੰਤ ਸੁਖ ਉਤਪੰਨ ਹੋਏ।

**ਮਿਲਿ ਸੰਗਿ ਸੋਹੇ ਦੇਖਿ ਮੋਹੇ ਪੁਰਬਿ ਲਿਖਿਆ ਪਾਇਆ ॥**

ਜਿਸ ਵੇਲੇ ਪੂਰਬਲੇ ਕਰਮਾਂ ਦਾ ਚੰਗਾ ਲੇਖ ਲਿਖਿਆ ਪਾਇਆ, ਉਸ ਵੇਲੇ ਹੇ ਪ੍ਰਭੂ ! ਆਪ ਜੀ ਨਾਲ ਮਿਲ ਕੇ ਸੋਹੇ=ਸ਼ੋਭਨੀਕ ਹੋਏ ਅਤੇ ਆਪ ਜੀ ਦੇ ਦਰਸ਼ਨ ਨੂੰ ਵੇਖ ਕੇ ਮੋਹੇ ਗਏ।

**ਬਿਨਵੰਤਿ ਨਾਨਕ ਸਰਨਿ ਤਿਨ ਕੀ ਜਿਨ੍ਹੀ ਹਰਿ ਹਰਿ ਧਿਆਇਆ ॥੪॥੧॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ, ਮੈਂ ਉਹਨਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ॥ ੪ ॥ ੧ ॥

## ਵਾਰ ਮਲਾਰ ਕੀ ਮਹਲਾ ੧
## ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ॥
## ੧ੴ ਸਤਿਗੁਰ ਪ੍ਰਸਾਦਿ ॥

ਇਹ ਮਲਾਰ ਦੀ ਵਾਰ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰੀ ਹੈ ਇਸ ਵਿਚ ਵਾਰ=ਪੌੜੀਆਂ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ ਤੇ ਸਲੋਕ ਸਾਂਝੇ ਹਨ-

ਰਾਣਾ ਕੈਲਾਸ਼ ਦੇਵ, ਰਾਣਾ ਮਾਲਦੇਵ ਇਹ ਦੋਵੇਂ ਸਕੇ ਭਰਾ ਸਨ, ਸਮੇਂ ਅਨੁਸਾਰ ਇਨ੍ਹਾਂ ਦਾ ਪਿਤਾ ਸੁਰਗਵਾਸ ਹੋ ਗਿਆ, ਪਿਤਾ ਦੇ ਮਰਨ ਪਿਛੋਂ ਵੱਡੇ ਭਾਈ ਰਾਣੇ ਕੈਲਾਸ਼ ਦੇਵ ਨੇ ਸਾਰੀ ਜਾਇਦਾਦ ਅਤੇ ਰਾਜ ਭਾਗ ਆਪ ਸਾਂਭ ਲਿਆ, ਛੋਟੇ ਭਰਾ ਮਾਲਦੇਵ ਨੂੰ ਕੁਝ ਵੀ ਨਾ ਦਿੱਤਾ। ਇਸ ਨੇ ਪਿਆਰ ਮੁਹੱਬਤ ਨਾਲ ਬਹੁਤ ਵਾਰ ਕਿਹਾ ਕਿ ਜੋ ਹੱਕ ਮੇਰਾ ਬਣਦਾ ਹੈ ਉਹ ਮੈਨੂੰ ਦੇ ਦੇ, ਪਰ ਵੱਡੇ ਭਾਈ ਨੇ ਬਿਲਕੁਲ ਪਰਵਾਹ ਨਾ ਕੀਤੀ, ਜਦ ਇਸ ਨੂੰ ਮੰਗਿਆਂ ਵੀ ਕੁਝ ਨਾ ਮਿਲਿਆ ਤਾਂ ਇਸ ਨੇ ਰਾਜਨੀਤੀ ਅਤੇ ਆਪਣੇ ਰਸੂਖ ਨਾਲ ਸਾਰੀ ਪਰਜਾ ਫੌਜਾਂ ਸਮੇਤ ਆਪਣੇ ਵੱਲ ਕਰ ਲਈ ਤੇ ਬੜਾ ਭਾਰੀ ਜੰਗ ਕੀਤਾ, ਜੰਗ ਵਿਚ ਵੱਡੇ ਭਾਈ ਕੈਲਾਸ਼ ਦੇਵ ਨੂੰ ਬੰਨ੍ਹ ਕੇ ਕੈਦ ਕਰ ਲਿਆ ਤੇ ਰਿਆਸਤ ਦਾ ਸਾਰਾ ਪ੍ਰਬੰਧ ਆਪਣੇ ਹੱਥ ਕਰ ਲਿਆ, ਜਿਸ ਵੇਲੇ ਕੈਦ ਵਿਚ ਪਿਆਂ ਇਕ ਸਾਲ ਗੁਜ਼ਰ ਗਿਆ ਤਾਂ ਕੈਲਾਸ਼ ਦੇਵ ਨੇ ਦੁੱਖੀ ਹੋ ਕੇ ਛੋਟੇ ਭਾਈ ਤੋਂ ਮਾਫੀ ਮੰਗਦਿਆਂ ਕਿਹਾ, ਹੁਣ ਮੈਨੂੰ ਛੱਡ ਦੇ ਅਗੋਂ ਲਈ ਮੈਂ ਤੇਰੇ ਕਹੇ ਅਨੁਸਾਰ ਚਲਾਂਗਾ। ਇਹ ਗੱਲ ਸੁਣ ਕੇ ਮਾਲਦੇਵ ਨੇ ਸ਼ੁਭ ਸਿੱਖਿਆ ਦਿੰਦਿਆਂ ਕਿਹਾ-ਗਰੀਬਾਂ ਦੀ ਰੱਖਿਆ ਕਰਨੀ, ਪੂਰਾ ਪੂਰਾ ਨਿਆਂ ਕਰਨਾ, ਆਪ ਧਰਮਾਊ ਬਣ ਕੇ ਪਰਜਾ ਨੂੰ ਧਰਮ ਵਿਚ ਤੋਰਨਾ ਆਦਿਕ ਚੰਗੇ ਚੰਗੇ ਕੰਮ ਕਰਨੇ, ਇਹ ਗੱਲ ਸੁਣ ਕੇ ਕੈਲਾਸ਼ ਨੇ ਕਿਹਾ, ਏਸੇ ਤਰ੍ਹਾਂ ਕਰਾਂਗਾ, ਮਾਲਦੇਵ

ਨੇ ਓਸੇ ਵੇਲੇ ਹੁਕਮ ਦੇ ਕੇ ਉਸ ਦੀ ਬੰਦ ਖਲਾਸ ਕਰ ਦਿੱਤੀ ਅਤੇ ਅੱਧੀ ਰਿਆਸਤ ਦਾ ਰਾਜ ਭਾਗ ਸੰਭਾਲ ਦਿੱਤਾ। ਇਹਨਾਂ ਦੇ ਸੋਹਣੇ ਕਰਤੱਬ ਨੂੰ ਵੇਖ ਕੇ ਢਾਢੀਆਂ ਨੇ ਵਾਰ ਬਣਾਈ, ਏਹ ਵਾਰ ਸਮੇਂ ਅਨੁਸਾਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਸ ਢਾਢੀਆਂ ਨੇ ਆ ਕੇ ਅਕਾਲ ਤਖ਼ਤ ਦੇ ਹੇਠਾਂ ਖਲੋ ਕੇ ਸੁਣਾਈ ਗੁਰੂ ਜੀ ਨੂੰ ਪਸੰਦ ਆਈ ਓਸੇ ਵੇਲੇ ਭਾਈ ਗੁਰਦਾਸ ਜੀ ਪਾਸੋਂ ਮਲਾਰ ਦੀ ਵਾਰ ਦੇ ਅਰੰਭ 'ਪਰ ਏਹ ਅੱਖਰ ਲਿਖਵਾ ਕੇ ਹੁਕਮ ਦੇ ਦਿੱਤਾ ਕਿ ਜਿਵੇਂ, ਰਾਣੇ ਕੈਲਾਸ਼ ਦੀ ਤੇ ਮਾਲਦੇਵ ਦੀ ਪਉੜੀ ਗਾਈ ਜਾਂਦੀ ਹੈ, ਤਿਵੇਂ ਮਲਾਰ ਦੀਆਂ ਪਉੜੀਆਂ ਤੁਸਾਂ ਨੇ ਭੀ ਗਾਉਣੀਆਂ।

ਧਰਤ ਘੋੜਾ ਪਰਬਤ ਪਲਾਣ, ਸਿਰ ਟਟਰ ਅੰਬਰ। ਨਉ ਸੈ ਨਦੀ ਨੜਿਨਵੇਂ ਰਾਣਾ ਜਲ ਕੰਧਰ।
ਢੁਕਾ ਰਾਇ ਅਮੀਰ ਦੇ ਕਰ ਮੇਘ ਅਡੰਬਰ। ਆਨਤ ਖੰਡਾ ਰਾਣਿਆ ਕੈਲਾਸ਼ੇ ਅੰਦਰ।
ਬਿਜੁਲ ਜਿਉਂ ਚਮਕਾਣੀਆਂ ਤੇਗਾਂ ਵਿਚ ਅੰਬਰ। ਮਾਲਦੇਵ ਕੈਲਾਸ਼ ਨੂੰ ਬੰਨ੍ਹਿਆ ਕਰ ਸੰਘਰ।
ਫਿਰ ਅੱਧਾ ਧਨ ਮਾਲ ਦੇ ਛੱਡਿਆ ਗੜ੍ਹ ਅੰਦਰ। ਮਾਲਦੇਉ ਜਸ ਖੱਟਿਆ ਜਿਉਂ ਸ਼ਾਹ ਸਿਕੰਦਰ।

## ਸਲੋਕ ਮਹਲਾ ੩ ॥

## ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥

ਗੁਰਾਂ ਨਾਲ ਮਿਲਣ ਕਰਕੇ ਮਨ ਇਸ ਤਰ੍ਹਾਂ ਰਹਸੀਐ=ਪ੍ਰਸੰਨ ਹੁੰਦਾ ਹੈ, ਜਿਵੇਂ, ਬੱਦਲਾਂ ਦੇ ਵੁਠੈ=ਵਸਣ ਕਰਕੇ ਧਰਤੀ ਨੂੰ ਸ਼ਿੰਗਾਰ ਹੁੰਦਾ ਹੈ, ਅਰਥਾਤ ਅਨੰਦ ਹੁੰਦਾ ਹੈ। ਏਸੇ ਤਰ੍ਹਾਂ ਬੁੱਧੀ ਰੂਪ ਧਰਤੀ ਨੂੰ ਜਪ ਤਪ ਆਦਿਕਾਂ ਦਾ ਸ਼ਿੰਗਾਰ ਹੁੰਦਾ ਹੈ।

## ਸਭ ਦਿਸੈ ਹਰੀਆਵਲੀ ਸਰ ਭਰੇ ਸਭਰ ਤਾਲ ॥

ਮੀਂਹ ਪੈਣ ਕਰਕੇ ਸਭ ਪਾਸੇ ਹਰੀਆਵਲਤਾ ਹੀ ਦਿੱਸਦੀ ਹੈ, ਕਚੇ ਸਰ=ਸਰੋਵਰ ਤੇ ਪਕੇ ਤਲਾਵ ਸਭਰ=ਲਬਾ ਲਬ (ਨੱਕੋ ਨੱਕ) ਪਾਣੀ ਨਾਲ ਭਰ ਜਾਂਦੇ ਹਨ।

ਇਸੇ ਤਰ੍ਹਾਂ ਜਦ ਗੁਰੂ ਬੱਦਲ ਉਪਦੇਸ਼ ਜਲ ਦੀ ਵਰਖਾ ਕਰਦੇ ਹਨ ਤਾਂ ਸਭ ਪਾਸੇ ਸ਼ੁਭ ਗੁਣਾਂ ਰੂਪੀ ਹਰਿਆਵਲਤਾ ਦਿੱਸਦੀ ਹੈ, ਸਰ=ਸਰੋਵਰਾਂ ਵਾਂਙ ਉਤਮ ਜਗਿਆਸੂ, ਤਲਾਵ ਵਾਂਙ ਮੱਧਮ ਜਗਿਆਸੂ ਭੀ ਨਾਮ ਜਲ ਨਾਲ ਲਬਾ ਲਬ ਭਰ ਜਾਂਦੇ ਹਨ।

## ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥

ਉਸ ਦਾ ਅੰਦਰੁ=ਅੰਤਹਕਰਣ ਸੱਚੇ ਪ੍ਰੇਮ ਰੰਗ ਵਿਚ ਰੰਗਿਆ ਗਿਆ ਹੈ ਅਤੇ ਮਜੀਠੇ ਰੰਗ ਦੀ ਨਿਆਈਂ ਲਾਲੁ=ਬ੍ਰਹਮ ਗਿਆਨ ਦੇ ਸਹਿਤ ਹੋਇਆ ਹੈ।

## ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥

ਸਚ ਨਾਮ ਦੇ ਮਨਨ ਕੀਤਿਆਂ ਹਿਰਦਾ ਕਮਲ ਖਿੜ ਪੈਂਦਾ ਹੈ, ਅਤੇ-
ਗੁਰਾਂ ਦੇ ਉਪਦੇਸ਼ ਕਰਕੇ ਨਿਹਾਲੁ=ਦੁੱਖਾਂ ਤੋਂ ਰਹਿਤ ਹੋਈਦਾ ਹੈ।

[ਪੰਨਾ ੧੨੭੯]

## ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥

ਜੋ ਮਨਮੁਖ ਦੂਜੀ=ਮਾਇਆ ਦੀ ਤਰਫ, ਵਾ:-ਦ੍ਵੈਤ ਦੀ ਤਰਫ ਲੱਗ ਰਿਹਾ ਹੈ,

ਵਾ:-ਉਸ ਦੇ ਹਾਲ ਨੂੰ ਨਿਹਾਲਿ=ਨਿਰਣੇ ਕਰਕੇ, ਨਦਰਿ=ਨਿਗਾਹ ਭਰ ਕੇ, ਅਰਥਾਤ ਅੱਖਾਂ ਦੀ ਦ੍ਰਿਸ਼ਟੀ ਨਾਲ ਦੇਖੋ।

**ਫਾਹੀ ਫਾਥੇ ਮਿਰਗ ਜਿਉ ਸਿਰਿ ਦਿਸੈ ਜਮਕਾਲੁ॥**

ਫਾਹੀ ਵਿਚ ਫਸੇ ਹੋਏ ਹਰਨ ਵਾਂਙੂ ਉਸ ਦੇ ਸਿਰ ਉਤੇ ਜਮ ਕਾਲ ਖੜ੍ਹਾ ਦਿੱਸਦਾ ਹੈ।

**ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ॥**

ਪਦਾਰਥਾਂ ਦੀ ਖੁਧਿਆ=ਭੁਖ ਧਨ ਦੀ ਤ੍ਰਿਸ਼ਨਾ, ਨਿੰਦਿਆ ਇਹ ਸਭ ਬੁਰੀਆਂ ਹਨ, ਇਨ੍ਹਾਂ ਕਰਕੇ ਬੁੱਧੀ ਵੀ ਬੁਰੀ ਹੋ ਰਹੀ ਹੈ ਅਤੇ ਕਾਮ ਕ੍ਰੋਧ ਆਦਿਕ ਵਿਕਾਰਾਂ ਕਰਕੇ ਇਹ ਜੀਵ ਵਿਕਰਾਲੁ=ਭਿਆਨਕ (ਡਰਾਉਣਾ) ਹੋ ਰਿਹਾ ਹੈ।

**ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ॥**

ਇਨ੍ਹਾਂ ਪ੍ਰਤੱਖ ਅੱਖਾਂ ਨਾਲ ਪੂਰਬ ਕਹੇ ਹੋਏ ਵਿਕਾਰ ਨਿਗਾਹ ਨਹੀਂ ਆਉਂਦੇ, ਜਿੰਨਾ ਚਿਰ ਗੁਰ ਉਪਦੇਸ਼ ਦਾ ਵਿਚਾਰ ਨਹੀਂ ਕਰਦਾ। ਅਰਥਾਤ ਗੁਰ ਉਪਦੇਸ਼ ਦੇ ਵਿਚਾਰ ਕੀਤੇ ਬਿਨਾਂ ਏਹ ਵਿਕਾਰ ਦੂਰ ਨਹੀਂ ਹੁੰਦੇ।

*ਅਥਵਾ:*-ਜਦ ਤੱਕ ਗੁਰ ਸ਼ਬਦ ਦਾ ਵਿਚਾਰ ਨਹੀਂ ਕਰਦਾ, ਉਹਨਾਂ ਚਿਰ ਇਨ੍ਹਾਂ ਪ੍ਰਤੱਖ ਅੱਖਾਂ ਨਾਲ ਉਹ ਪ੍ਰਭੂ ਨਿਗਾਹ ਨਹੀਂ ਆਉਂਦਾ।

**ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ॥**

ਹੇ ਵਾਹਿਗੁਰੂ ! ਜੇਕਰ ਆਪ ਜੀ ਨੂੰ ਇਹ ਜੀਵ ਭਾ ਜਾਵੇ ਤਾਂ ਸੰਤੋਖੀ ਹੁੰਦਾ ਹੈ ਅਤੇ ਆਲ=ਘਰ ਦੇ ਸਾਰੇ ਜੰਜਾਲ=ਧੰਧੇ ਚੁੱਕ ਜਾਂਦੇ, ਭਾਵ ਨਵਿਰਤ ਹੋ ਜਾਂਦੇ ਹਨ।

**ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ॥**

ਗੁਰਾਂ ਦੀ ਸੇਵਾ ਕਰਨ ਨਾਲ ਮੂਲ ਰੂਪ ਸਵਾਸ ਸਫਲ ਹੋ ਰਹਿੰਦੇ ਹਨ,

ਵਾ:-ਮੂਲੁ=ਅਧਿਸ਼ਠਾਨ ਰੂਪ ਪਰਮੇਸ਼ਰ ਵਿਚ ਇਸਥਿਤ ਰਹਿੰਦਾ ਹੈ। ਬ੍ਰਹਮ ਰੂਪ ਮੰਦਰ ਉਤੇ ਚੜ੍ਹਨ ਵਾਸਤੇ ਗੁਰਾਂ ਪਾਸ ਭਗਤੀ ਰੂਪ,

ਵਾ:-ਚਤਰਥ ਭੂਮਿਕਾ ਰੂਪ ਪੌੜੀ ਹੈ, ਸੰਸਾਰ ਸਮੁੰਦ੍ਰ ਤੋਂ ਪਾਰ ਕਰਨ ਵਾਲਾ ਨਾਮ ਗਿਆਨ ਰੂਪੀ ਜਹਾਜ਼ ਗੁਰਾਂ ਪਾਸ ਹੈ।

**ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ॥ ੧॥**

ਗੁਰੂ ਜੀ ਕਥਨ ਕਰਦੇ ਹਨ-ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਪਰਮੇਸ਼ਰ ਹੈ ਉਸ ਵਿਚ ਸਾਡੀ ਲੈ=ਲਿਵ ਲੱਗੀ ਹੈ, ਹੇ ਪੁਰਸ਼ਾ ! ਤੂੰ ਸਚੁ=ਨਿਸਚੇ ਕਰਕੇ ਸੱਚ ਦਾ ਮਨਨ ਕਰ ਤਾਂ ਤੂੰ ਭੀ ਸੱਚਾ ਹੋ ਜਾਵੇਂਗਾ॥ ੧॥

**ਮਹਲਾ ੧॥ ਹੇਕੋ ਪਾਧਰੁ ਹੇਕ ਦਰੁ ਗੁਰ ਪਉੜੀ ਨਿਜ ਥਾਨੁ॥**

ਪਰਮੇਸ਼ਰ ਦੀ ਪ੍ਰਾਪਤੀ ਦਾ ਨਾਮ ਵਾ:-ਪ੍ਰੇਮ ਰੂਪੀ ਇਕ ਹੀ ਪਾਧਰੁ=ਰਸਤਾ ਹੈ, ਇਕ ਹੀ ਗਿਆਨ ਰੂਪ ਦਰੁ=ਦਰਵਾਜ਼ਾ ਹੈ, ਆਪਣੇ ਸਰੂਪ ਅਸਥਾਨ ਦੀ ਪ੍ਰਾਪਤੀ ਲਈ ਗੁਰਾਂ ਪਾਸ ਭਗਤੀ,

ਵਾ:-ਚਤਰਥ ਭੂਮਿਕਾ ਰੂਪ ਪੌੜੀ ਹੈ।

## ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਉਹ ਠਾਕੁਰ ਸਭ ਤੋਂ ਰੂੜਉ=ਸੁੰਦਰ ਹੈ, ਉਸ ਦੇ ਸੱਚੇ ਨਾਮ ਜਪਣ ਕਰਕੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ॥ ੨ ॥

## ਪਉੜੀ ॥ ਆਪੀਨ੍ਹੈ ਆਪੁ ਸਾਜਿ ਆਪੁ ਪਛਾਣਿਆ ॥

ਹੇ ਹਰੀ ! ਤੈਂਨੇ ਆਪਣੇ ਆਪ ਜਗਤ ਨੂੰ ਸਾਜਿਆ ਹੈ ਤੇ ਆਪ ਹੀ ਸਭਨਾਂ ਨੂੰ ਖਾਣ ਪਾਣ ਦੇਣਾ ਪਛਾਣਿਆ ਹੈ।

## ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥

ਪਹਿਲੇ ਅਕਾਸ਼ ਧਰਤੀ ਇਕੱਠੇ ਸਨ ਤੁਸਾਂ ਨੇ ਆਪ ਹੀ ਅੰਬਰੁ=ਅਕਾਸ਼ ਤੇ ਧਰਤੀ ਨੂੰ ਵਿਛੋੜ ਕੇ ਅਲੱਗ ਅਲੱਗ ਕੀਤਾ ਹੈ ਅਕਾਸ਼ ਨੂੰ ਚੰਦੋਆ ਤਾਣਿਆਂ ਹੈ ਧਰਤੀ ਨੂੰ ਹੇਠਾਂ ਗਲੀਚਾ ਵਿਛਾਇਆ ਹੈ।

## ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ ॥

ਥੰਮੇ ਦਿੱਤੇ ਤੋਂ ਬਿਨਾਂ ਹੀ ਗਗਨੁ=ਅਕਾਸ਼ ਨੂੰ ਇਸਥਿਤ ਰੱਖਿਆ ਹੈ ਇਹ ਸਬਦੁ=ਵਾਕ ਨੀਸਾਣਿਆ= ਪਰਗਟ ਹੈ। ਵਾ:-ਇਸ ਗੱਲ ਨੂੰ ਸਬਦੁ=ਬੇਦ ਨੀਸਾਣਿਆ=ਪ੍ਰਗਟ ਦੱਸਦਾ ਹੈ। ਵਾ:-ਜਿਸ ਨੇ ਥੰਮੇ ਤੋਂ ਬਿਨਾਂ ਹੀ ਅਕਾਸ਼ ਨੂੰ ਇਸਥਿਤ ਰੱਖਿਆ ਹੈ, ਉਹ ਸਬਦੁ=ਬ੍ਰਹਮ ਸਾਰੇ ਨੀਸਾਣਿਆ=ਪ੍ਰਗਟ ਹੈ।

## ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥

ਪ੍ਰਕਾਸ਼ ਕਰਨ ਲਈ ਸੂਰਜ ਚੰਦ੍ਰਮਾ ਨੂੰ ਉਤਪੰਨ ਕਰਕੇ ਵਿਚ ਆਪਣੀ ਜੋਤ ਨੂੰ ਸਮਾਇਆ ਹੋਇਆ ਹੈ।

## ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ ॥

ਹੇ ਵਿਡਾਣਿਆ=ਅਸਚਰਜ ਕੌਤਕਾਂ ਦੇ ਕਰਨ ਵਾਲੇ ਹਰੀ ! ਤੁਸਾਂ ਨੇ ਆਪ ਹੀ ਰਾਤ ਦਿਨ ਕੀਤੇ ਹਨ।

## ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥

ਤੁਸਾਂ ਨੇ ਆਪ ਹੀ ਤੀਰਥ, ਧਰਮ ਤੇ ਸ਼ੁਭ ਵਿਚਾਰ ਰਚੇ ਹਨ ਅਤੇ ਇਸ਼ਨਾਨ ਕਰਨ ਵਾਸਤੇ ਪੁਰਬ ਬਨਾਉਣਾ ਕੀਤੇ ਹਨ।

## ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ ॥

ਆਪ ਜੀ ਦੇ ਸਰਿ=ਸਦ੍ਰਿਸ (ਤੁਲ) ਹੋਰ ਕੋਈ ਨਹੀਂ ਹੈ, ਆਖਿ=ਮੂੰਹ ਤੋਂ ਕੀ ਆਖ ਕੇ ਕਥਨ ਕਰੀਏ ਜਾਂ ਸੁਨਾਉਣਾ ਕਰੀਏ।

## ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥ ੧ ॥

ਹੇ ਸੱਚੇ ਵਾਹਿਗੁਰੂ ! ਜਿਨ੍ਹਾਂ ਦਾ ਤੇਰੇ ਸੱਚੇ ਸਰੂਪ ਤਖ਼ਤ 'ਪਰ ਨਿਵਾਸ ਹੈ, ਉਹ ਅਚੱਲ ਹਨ, ਹੋਰ ਸਾਰੇ ਆਉਣ ਜਾਣ ਵਾਲੇ ਹਨ॥ ੧ ॥



## ਸਲੋਕ ਮ: ੧॥

## ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥

ਗੁਰੂ ਜੀ ਕਥਨ ਕਰਦੇ ਹਨ—ਜੇਕਰ ਸਾਵਣ ਦੇ ਮਹੀਨੇ ਬੱਦਲ ਵਸਣ ਤਾਂ ਚੌਂਹ ਜਣਿਆਂ ਨੂੰ ਓਮਾਹਾ ਹੋਇ=ਖੁਸ਼ੀ ਹੁੰਦੀ ਹੈ।

*ਪ੍ਰਸ਼ਨ:*-ਕਿਸ ਕਿਸ ਨੂੰ ਖੁਸ਼ੀ ਹੁੰਦੀ ਹੈ? *ਉੱਤਰ:*-

## ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥੧॥

ਨਾਗਾਂ=ਸੱਪਾਂ ਨੂੰ, ਮਿਰਗਾਂ=ਹਰਨਾਂ ਨੂੰ, ਮੱਛੀਆਂ ਨੂੰ ਅਤੇ ਜਿਨ੍ਹਾਂ ਰਸੀਆਂ ਦੇ ਘਰ ਵਿਚ ਧਨ ਪ੍ਰਾਪਤ ਹੁੰਦਾ ਹੈ, ਉਹਨਾਂ ਰਸੀਆਂ ਨੂੰ ਖੁਸ਼ੀ ਹੁੰਦੀ ਹੈ ਉਹ ਘਰ ਪਲੰਘਾਂ ਉਤੇ ਬੈਠੇ ਹੀ ਖੀਰ ਤੇ ਮਾਲ ਪੂੜੇ ਆਦਿਕ ਬਣਾਵਾ ਕੇ ਖਾਂਦੇ ਰਹਿੰਦੇ ਹਨ।

## ਮ: ੧॥ ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥

ਗੁਰੂ ਜੀ ਕਥਨ ਕਰਦੇ ਹਨ—ਸਾਵਣ ਦੇ ਮਹੀਨੇ ਜੇਕਰ ਬੱਦਲ ਵਸਣ ਤਾਂ ਚੌਂਹ ਜਣਿਆਂ ਨੂੰ ਵੇਛੋੜਾ= ਦੁੱਖ ਹੁੰਦਾ ਹੈ। *ਵਾ:*-ਸੁਖਾਂ ਦਾ ਵਿਛੋੜਾ ਹੋ ਜਾਂਦਾ ਹੈ।

## ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥੨॥

ਗਾਈ=ਗਊਆਂ ਦੇ ਪੁਤ੍ਰ ਬੈਲਾਂ ਨੂੰ ਦੁੱਖ ਹੁੰਦਾ ਹੈ ਕਿਉਂਕਿ ਉਸ ਮੌਕੇ ਜਿਮੀਂਦਾਰ ਬਲਦਾਂ ਨੂੰ ਰਾਤ ਦਿਨ ਜੁਪੀ ਰੱਖਦੇ ਹਨ।

ਨਿਰਧਨਾ=ਧਨ ਹੀਣ ਗਰੀਬਾਂ ਨੂੰ ਬੜਾ ਦੁੱਖ ਹੁੰਦਾ ਹੈ ਜੇਹੜੇ ਰੋਜ਼ ਨਵੀਂ ਕਿਰਤ ਕਰਕੇ ਖਾਂਦੇ ਹਨ, ਮੀਂਹ ਵਿਚ ਕੋਈ ਕੰਮ ਨਹੀਂ ਕੀਤਾ ਜਾਂਦਾ।

ਪੰਥੀ=ਰਾਹੀਆਂ ਨੂੰ ਭੀ ਬੜਾ ਦੁੱਖ ਹੁੰਦਾ ਹੈ ਕਿਉਂਕਿ ਮੀਂਹ ਵਿਚ ਸਫਰ ਨਹੀਂ ਹੁੰਦਾ ਕਪੜੇ ਚਿੱਕੜ ਨਾਲ ਖਰਾਬ ਹੋ ਜਾਂਦੇ ਹਨ।

ਚਾਕਰੁ ਹੋਇ=ਨੌਕਰਾਂ ਨੂੰ ਭੀ ਦੁੱਖ ਹੁੰਦਾ ਹੈ ਕਿਉਂਕਿ ਨੌਕਰਾਂ ਨੂੰ ਮੀਂਹ ਦੇ ਵਿਚ ਜਾ ਕੇ ਸ਼ਬਜੀ ਦੁੱਧ ਵਗੈਰਾ ਲਿਆਉਣਾ ਪੈਂਦਾ ਹੈ।

ਏਸੇ ਤਰ੍ਹਾਂ ਮਨੁੱਖਾ ਦੇਹ ਰੂਪ ਸਾਵਣ ਦੇ ਮਹੀਨੇ ਵਿਚ ਗੁਰੂ ਬੱਦਲ ਉਪਦੇਸ਼ ਜਲ ਦੀ ਵਰਖਾ ਕਰਨ, ਤਾਂ ਚੌਂਹ ਜਣਿਆਂ ਨੂੰ ਓਮਾਹਾ ਹੋਇ=ਖੁਸ਼ੀ ਹੁੰਦੀ ਹੈ।

ਨਾਗਾਂ=ਸਮਾਧੀ ਲਗਾਉਣ ਵਾਲਿਆਂ ਨੂੰ ਇਸ ਕਰਕੇ ਖੁਸ਼ੀ ਹੁੰਦੀ ਹੈ, ਸਮਾਧੀ ਲਗਾਉਣ ਵੇਲੇ ਜੇਹੜੀ ਕਠਨਤਾ ਹੁੰਦੀ ਹੈ, ਉਹ ਉਪਦੇਸ਼ ਦੇ ਸੁਣਨ ਨਾਲ ਦੂਰ ਹੋ ਜਾਂਦੀ ਹੈ, ਜੇਹੜੀ ਬਿਰਤੀ ਉਖੜਦੀ ਸੀ ਉਹ ਭੀ ਹਟ ਜਾਂਦੀ ਹੈ।

ਮਿਰਗਾਂ=ਬਾਨ ਪ੍ਰਸਤੀਆਂ ਨੂੰ ਭੀ ਖੁਸ਼ੀ ਹੁੰਦੀ ਹੈ ਕਿਉਂਕਿ ਉਪਦੇਸ਼ ਸੁਣਨ ਨਾਲ ਉਹਨਾਂ ਦਾ ਭੇਖ ਧਾਰਿਆ ਸਫਲ ਹੋ ਜਾਂਦਾ ਹੈ।

ਮਛੀਆਂ=ਪ੍ਰੇਮੀਆਂ ਨੂੰ ਭੀ ਖੁਸ਼ੀ ਹੁੰਦੀ ਹੈ ਕਿਉਂਕਿ ਉਦੇਸ਼ ਸੁਣਨ ਨਾਲ ਹੋਰ ਪ੍ਰੇਮ ਵੱਧਦਾ ਹੈ।

ਰਸੀਆਂ ਘਰਿ ਧਨੁ ਹੋਇ=ਜਿਨ੍ਹਾਂ ਜਗਿਆਸੂਆਂ ਦੇ ਘਰ ਵਿਚ ਸ਼ੁਭ ਗੁਣਾਂ ਰੂਪ ਧਨ ਹੁੰਦਾ ਹੈ ਉਹਨਾਂ ਨੂੰ ਭੀ ਉਪਦੇਸ਼ ਸੁਨਣ ਨਾਲ ਖੁਸ਼ੀ ਹੁੰਦੀ ਹੈ ਕਿਉਂਕਿ ਸ਼ੁਭ ਗੁਣਾਂ ਦੀ ਬਿਰਧੀ ਹੁੰਦੀ ਹੈ॥ ੧॥

**ਮ: ੧॥ ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥**

ਮਨੁੱਖਾ ਦੇਹ ਰੂਪ ਸਾਵਨ ਦੇ ਮਹੀਨੇ ਵਿਚ ਜੇ ਗੁਰੂ ਬੱਦਲ ਉਪਦੇਸ਼ ਜਲ ਦੀ ਵਰਖਾ ਕਰਨ ਤਾਂ ਚੌਂਹ ਜਣਿਆਂ ਨੂੰ ਵੇਛੋੜਾ ਹੋਇ=ਦੁੱਖ ਹੁੰਦਾ ਹੈ। ਵਾ:-ਪ੍ਰਭੂ ਨਾਲੋਂ ਵਿਛੋੜਾ ਹੁੰਦਾ ਹੈ।

**ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥ ੨॥**

ਗਾਈ ਪੁਤਾ=ਬਲਦ ਭਾਵ ਆਲਸੀਆਂ ਨੂੰ ਦੁੱਖ ਹੁੰਦਾ ਹੈ।

ਗੁਰੂ ਜੀ ਆਖਦੇ ਹਨ- ਅੰਮ੍ਰਿਤ ਵੇਲੇ ਜਾਗੋ, ਇਸ਼ਨਾਨ ਕਰੋ ਨਾਮ ਜਪੋ।

ਯਥਾ:- ਅੰਮ੍ਰਿਤ ਵੇਲਾ ਸਚ ਨਾਉ ਵਡਿਆਈ ਵੀਚਾਰ॥ (ਪੰਨਾ ੨)

ਸਲੋਕੁ॥ ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥ ੧॥ (ਪੰਨਾ ੨੫੫)
ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥
ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥ (ਸੋਰਠ ਮ: ੫ ਪੰਨਾ ੬੧੧)

ਤਥਾ:- ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥ (ਪੰਨਾ ੧੨੮੫)
ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥ ੧੦੭॥ (ਪੰਨਾ ੧੩੮੩)
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥ ੭੧॥ (ਪੰਨਾ ੧੩੮੧)

ਇਸ ਤਰ੍ਹਾਂ ਦਾ ਉਪਦੇਸ਼ ਸੁਣ ਕੇ ਬਲਦ ਆਲਸੀਆਂ ਨੂੰ ਦੁੱਖ ਹੁੰਦਾ ਹੈ।

ਨਿਰਧਨਾ=ਨਾਮ ਧਨ ਤੋਂ ਹੀਣਿਆਂ ਨੂੰ ਭੀ ਦੁੱਖ ਹੁੰਦਾ ਹੈ।

ਨਿਰਧਨ ਉਹ ਹਨ ਜਿਨ੍ਹਾਂ ਪਾਸ ਨਾਮ ਧਨ ਨਹੀਂ ਹੈ।

ਯਥਾ:- ਧਨਵੰਤਾ ਇਵਹੀ ਕਹੈ ਅਵਰੀ ਧਨ ਕਉ ਜਾਉ॥
ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ॥ ੧॥ (ਪੰਨਾ ੧੨੪੪)

ਕਿਉਂਕਿ ਗੁਰਾਂ ਨੇ ਉਪਦੇਸ਼ ਦੁਆਰਾ ਆਖਣਾ ਹੋਇਆ ਨਾਮ ਧਨ ਇਕੱਠਾ ਕਰੋ।

ਯਥਾ:- ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥ (ਪੰਨਾ ੫੧)

ਪੰਥੀ=ਜੋ ਪੰਥਾਂ ਦੇ ਅਭਿਮਾਨੀ ਹਨ ਉਹਨਾਂ ਨੂੰ ਭੀ ਦੁੱਖ ਹੁੰਦਾ ਹੈ। ਕਿਉਂਕਿ ਗੁਰੂ ਜੀ ਆਖਦੇ ਹਨ ਪੰਥਾਂ ਦਾ ਅਭਿਮਾਨ ਕਰਨਾ ਤਿਆਗ ਦਿਓ ਪਰ ਉਹ ਤਿਆਗਦੇ ਨਹੀਂ।

ਯਥਾ:- ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ॥
ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ॥ ੧॥ (ਪੰਨਾ ੩੩੪)

ਤਥਾ:- ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾਂ ਅਹੰਕਾਰੁ ਬਹੁ ਗਰਬੁ ਵਧਾਇਆ॥
ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ॥ (ਪੰਨਾ ੫੧੩)

ਚਾਕਰੁ ਹੋਇ=ਜੇਹੜੇ ਪੁਰਸ਼ ਇਸਤ੍ਰੀ ਪੁਤ੍ਰ ਆਦਿਕਾਂ ਦੇ ਚਾਕੁਰ ਹੋ ਰਹੇ ਹਨ, ਭਾਵ ਜੋ ਔਰਤਾਂ ਦੇ ਕਹੇ ਅਨੁਸਾਰ ਚਲਦੇ ਹਨ ਕੇਵਲ ਘਰ ਦੇ ਧੰਧਿਆਂ ਵਿਚ ਹੀ ਫਸੇ ਰਹਿੰਦੇ ਹਨ ਨਾ ਨਿਤਨੇਮ ਕਰਦੇ ਹਨ ਨਾ ਹੀ ਗੁਰਦੁਆਰੇ ਮੰਦਰ ਆਦਿਕਾਂ ਵਿਚ ਜਾ ਕੇ ਸਤਸੰਗ ਕਰਦੇ ਹਨ ਉਹਨਾਂ ਨੂੰ ਭੀ ਦੁੱਖ ਹੁੰਦਾ ਹੈ।

ਯਥਾ:- ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ॥
ਮਨਮੁਖਾ ਦੇ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥
(ਪੰਨਾ ੩੦੪)

## ਪਉੜੀ॥ ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ॥

ਹੇ ਸੱਚੇ ਵਾਹਿਗੁਰੂ ! ਤੂੰ ਸਚਿਆਰ ਹੈਂ, ਜਿਸ ਆਪ ਨੇ ਜਗਤ ਵਿਚ ਸੱਚਾ ਹੁਕਮ ਵਰਤਾਇਆ ਹੈ।

## ਬੈਠਾ ਤਾੜੀ ਲਾਇ ਕਵਲੁ ਛਪਾਇਆ॥

ਮਹਾਂ ਪਰਲੋ ਵੇਲੇ ਆਪਣੀ ਨਾਭੀ ਕਮਲ ਵਿਚ ਬ੍ਰਹਮਾ ਆਦਿਕਾਂ ਨੂੰ ਛਪਾ ਕੇ, ਭਾਵ- ਸਾਰੀ ਸ੍ਰਿਸ਼ਟੀ ਨੂੰ ਲੈਯ ਕਰਕੇ ਆਪਣੀ ਮਹਿਮਾ ਵਿਚ ਤਾੜੀ=ਸਮਾਧੀ ਲੱਗਾ ਕੇ ਬੈਠਾ ਸੀ।

ਜਿਸ ਵੇਲੇ ਜੀਵਾਂ ਦੇ ਕਰਮ ਫਲ ਦੇਣ ਨੂੰ ਤਿਆਰ ਹੋਏ , ਉਸ ਵੇਲੇ ਸ੍ਰਿਸ਼ਟੀ ਦੀ ਉਤਪਤੀ ਕਰਨ ਲਈ ਪਹਿਲੇ ਬ੍ਰਹਮਾ ਨੂੰ ਉਤਪੰਨ ਕੀਤਾ।

## ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ॥

ਬ੍ਰਹਮਾ ਨੇ ਭੀ ਵੱਡਾ ਕਹਾ ਕੇ ਆਪ ਜੀ ਦਾ ਅੰਤ ਨਹੀਂ ਪਾਇਆ।

## ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ॥

ਤਿਸੁ=ਆਪ ਜੀ ਦਾ ਨਾ ਪਿਉ ਹੈ, ਨਾ ਮਾਂ ਹੈ, ਤੈਨੂੰ ਕਿਸ ਨੇ ਪੈਦਾ ਕੀਤਾ ਹੈ।

## ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ॥

ਤਿਸੁ=ਆਪ ਜੀ ਦਾ ਨਾ ਕੋਈ ਰੂਪ ਹੈ ਨਾ ਹੀ ਕਛਮਛ ਆਦਿਕ ਰੇਖਾਂ ਹਨ, ਸਾਰਿਆਂ ਵਰਨਾਂ ਵਿਚੋਂ ਆਪ ਜੀ ਦਾ ਵਰਨ ਭੀ ਕੋਈ ਨਹੀਂ। *ਵਾ:*-ਤੂੰ ਸਾਰਿਆਂ ਵਰਨਾਂ ਵਿਚ ਆਇਆ ਹੋਇਆ ਹੈਂ।

## ਨਾ ਤਿਸੁ ਭੁਖ ਪਿਆਸ ਰਜਾ ਧਾਇਆ॥

ਤਿਸੁ=ਆਪ ਜੀ ਨੂੰ ਨਾ ਭੁਖ ਹੈ ਨਾ ਪਿਆਸ ਹੈ ਅਤੇ ਰਜਾ ਧਾਇਆ=ਰੱਜਿਆ ਫਿਰਦਾ ਹੈਂ।

*ਅਥਵਾ:*-ਧਾਵਨੇ ਵਲੋਂ ਰੱਜਿਆ ਹੋਇਆ ਹੈਂ।

## ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥

ਹੇ ਵਾਹਿਗੁਰੂ ! ਤੁਸਾਂ ਨੇ ਗੁਰਾਂ ਵਿਚ ਆਪਣੇ ਆਪ ਨੂੰ ਸਮੋਇ=ਮੇਲ ਕੇ ਸਬਦੁ=ਹੁਕਮ,

ਵਾ:-ਉਪਦੇਸ਼ ਵਰਤਾਉਣਾ ਕੀਤਾ ਹੈ।

**ਸਚੇ ਹੀ ਪਤੀਆਇ ਸਚਿ ਸਮਾਇਆ ॥ ੨ ॥**

ਗੁਰਮੁਖਾਂ ਨੇ ਸੱਚੇ ਉਪਰ ਹੀ ਭਰੋਸਾ ਕਰਕੇ ਸੱਚ ਸਰੂਪ ਵਿਚ ਸਮਾਉਣਾ ਕੀਤਾ ਹੈ॥ ੨॥

**ਸਲੋਕ ਮ: ੧ ॥**

ਜਦ ਇਕ ਸਮੇਂ ਗੁਰੂ ਜੀ ਵੈਰਾਗੀ ਬਣ ਕੇ ਅੰਨ ਜਲ ਛਕਣਾ ਤਿਆਗ ਬੈਠੇ ਤਾਂ ਸਰੀਰ ਨਿਰਬਲ ਹੋ ਗਿਆ ਮਾਤਾ ਪਿਤਾ ਬਹੁਤ ਬੁਲਾਉਣ ਪਰ ਗੁਰੂ ਜੀ ਬੋਲਣ ਨਾ, ਪਿਤਾ ਜੀ ਨੇ ਰੋਗੀ ਸਮਝ ਕੇ ਹਰਦਾਸ ਨਾਮੇ ਵੈਦ ਨੂੰ ਬੁਲਾ ਲਿਆਂਦਾ, ਜਿਸ ਵੇਲੇ ਉਹ ਗੁਰੂ ਜੀ ਦੀ ਨਾੜ ਫੜ ਕੇ ਦੇਖਣ ਲੱਗ ਪਿਆ ਉਸ ਵੇਲੇ ਗੁਰੂ ਜੀ ਨੇ ਕਿਹਾ—

**ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥**

ਵੈਦਗੀ ਦੇ ਕਰਨੇ ਵਾਸਤੇ ਹਰਦਾਸ ਨਾਮੇ ਵੈਦ ਨੂੰ ਬੁਲਾਇਆ ਹੈ ਜੋ ਆ ਕੇ ਬਾਂਹ ਫੜ ਕੇ ਰੋਗ ਨੂੰ ਢੂੰਢਦਾ ਹੈ।

**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥ ੧ ॥**

ਏਹ ਭਲਾ=ਮੂਰਖ ਵੈਦ ਜਾਣਦਾ ਨਹੀਂ ਹੈ, ਵੈਰਾਗ ਦੀ ਕਰਕ=ਪੀੜਾ ਤਾਂ ਕਲੇਜੇ ਮਾਹਿ=ਹਿਰਦੇ ਵਿਚ ਹੈ। ਇਨ੍ਹਾਂ ਨਾੜੀਆਂ ਚੋਂ ਕੀ ਲੱਭਣਾ ਹੈ॥ ੧॥

**ਮ: ੨ ॥**

ਇਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਸੰਸਾਰ ਵਲੋਂ ਉਦਾਸ ਹੋ ਕੇ ਵੈਰਾਗ ਮਈ ਦਸ਼ਾ ਵਿਚ ਬੈਠ ਗਏ ਕੋਈ ਬੁਲਾਵੇ ਤਾਂ ਬੋਲਦੇ ਨਹੀਂ ਹਨ, ਆਪਿਤਾ ਬਾਬਾ ਫੇਰੂ ਜੀ ਨੇ ਮਹਾਰਾਜ ਜੀ ਨੂੰ ਰੋਗੀ ਸਮਝ ਕੇ ਇਲਾਜ ਕਰਾਉਣ ਲਈ ਵੈਦ ਸੱਦਿਆ ਜਿਸ ਵੇਲੇ ਉਹ ਆ ਕੇ ਵੇਖਣ ਲੱਗਾ ਤਾਂ ਗੁਰੂ ਜੀ ਨੇ ਕਿਹਾ—

**ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥**

ਹੇ ਵੈਦ ! ਵੈਦਾਂ ਵਿਚੋਂ ਤਾਂ ਤੂੰ ਸੁ=ਸਰੇਸ਼ਟ ਵੈਦ ਹੈਂ ਜੇਕਰ ਤੂੰ ਪਹਿਲੇ ਰੋਗ ਨੂੰ ਪਛਾਣੇ। ਰੋਗ ਤਾਂ ਪ੍ਰਭੂ ਦੀ ਪ੍ਰਾਪਤੀ ਦਾ ਹੈ।

ਵਾ:-ਪਹਿਲੇ ਤੂੰ ਆਪਣੇ ਰੋਗ ਨੂੰ ਪਛਾਣ ਤੇਰੇ ਅੰਦਰ ਹਉਮੈ ਦਾ ਰੋਗ ਹੈ।

**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥**

ਅਜੇਹਾ ਦਾਰੂ ਲੱਭ ਲੈ ਜਿਸ ਕਰਕੇ ਘਾਣਿ=ਸਮੂਹ ਰੋਗਾਂ ਦਾ ਅਭਾਵ ਹੋ ਜਾਵੇ।

**ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥**

ਜਿਸ ਦਾਰੂ ਦੇ ਲੈਣ ਕਰਕੇ ਸਾਰੇ ਰੋਗ ਉੱਠ ਜਾਣ ਤੇ ਤਨ ਵਿਚ ਸੁਖ ਆ ਕੇ ਵਸ ਜਾਣ।

**ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਪਹਿਲੇ ਆਪਣੇ ਰੋਗ ਨੂੰ ਗਵਾਵਣਾ ਕਰ ਤਾਂ ਆਪਣੇ ਆਪ ਨੂੰ ਵੈਦ ਸਦਾਉਣਾ ਕਰ॥ ੨॥

**ਦੂਜਾ ਅਰਥ:-**

**ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥**

ਵੈਦਗੀ ਦੇ ਕਰਨ ਵਾਸਤੇ ਵੈਦੁ=ਗੁਰਾਂ ਨੂੰ ਬੁਲਾਯਾ, ਉਹ ਜਗਿਆਸੂ ਦੀ ਬੁੱਧੀ ਰੂਪੀ ਬਾਂਹ=ਭੁਜਾਂ ਫੜ ਕੇ ਢੂੰਢਦਾ ਹੈ।

**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥**

ਭੋਲਾ ਵੈਦੁ=ਅਗਿਆਤ ਗੁਰੂ ਜਾਣਦਾ ਨਹੀਂ ਹੈ ਕਿ ਪ੍ਰਭੂ ਦੀ ਪ੍ਰਾਪਤੀ ਦੀ ਪੀੜਾ ਅੰਤਹਕਰਣ ਦੇ ਵਿਚ ਹੈ॥ ੧॥

**ਮ : ੨॥ ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥**

ਹੇ ਵੈਦਾ=ਸੰਤ ! ਵੈਦੁ=ਸਾਧੂਆਂ ਵਿਚੋਂ ਤਾਂ ਤੂੰ ਸਰੇਸ਼ਟ ਵੈਦੁ=ਸੰਤ ਹੈਂ ਜੇਕਰ ਤੂੰ ਪਹਿਲੇ ਅੰਤਹਕਰਣ ਵਿਚ ਰੋਗ ਨੂੰ ਪਛਾਣੇ ਮਲ ਹੈ, ਵਿਖੇਪ ਹੈ, ਕਿ ਅਵਰਨ ਹੈ, ਫੇਰ ਇਹ ਕਿਵੇਂ ਦੂਰ ਹੁੰਦੇ ਹਨ।

**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥**

ਇਸ ਤਰ੍ਹਾਂ ਦਾ ਨਾਮ ਦਾਰੂ ਚਾਹ ਲੈਣਾ ਕਰ ਜਿਸ ਕਰਕੇ ਰੋਗਾਂ ਦੀ ਘਾਣੀ ਅਗਿਆਨ ਦੂਰ ਹੋ ਜਾਵੇ।

**ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ॥**

ਜਿਸ ਨਾਮ ਦਾਰੂ ਦੇ ਗ੍ਰਹਿਣ ਕਰਨ ਨਾਲ ਸਾਰੇ ਰੋਗ ਉੱਠ ਜਾਂਦੇ ਹਨ ਤੇ ਤਨਿ=ਅੰਤਹਕਰਣ ਵਿਚ ਸੁਖ ਹੀ ਸੁਖ ਆ ਕੇ ਵਸਦਾ ਹੈ।

**ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥੨॥**

ਗੁਰੂ ਜੀ ਕਥਨ ਕਰਦੇ ਹਨ- ਪਹਿਲੇ ਆਪਣੇ ਅਗਿਆਨ ਰੂਪੀ ਰੋਗ ਨੂੰ ਗਵਾਉਣਾ ਕਰ, ਤਾਂ ਫਿਰ ਆਪਣੇ ਆਪ ਨੂੰ ਵੈਦੁ=ਗੁਰੂ ਸਦਾਉਣਾ ਕਰ॥ ੨॥

## ਪਉੜੀ॥ ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ॥

ਬ੍ਰਹਮਾ, ਵਿਸ਼ਨੂ ਤੇ ਮਹੇਸੁ=ਸ਼ਿਵ ਆਦਿਕ ਸਾਰਿਆਂ ਦੇਵਤਿਆਂ ਨੂੰ ਪਹਿਲੇ ਉਤਪੰਨ ਕੀਤਾ ਹੈ।

## ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥

ਬੇਦ ਰਚ ਕੇ ਬ੍ਰਹਮਾ ਨੂੰ ਫੜਾ ਦਿੱਤੇ, ਪੁਨਾ ਬ੍ਰਹਮਾ ਨੂੰ ਬੇਦਾਂ ਦੀ ਪੂਜਾ ਦੇ ਕੰਮ ਵਿਚ ਲੱਗਾ ਦਿੱਤਾ।

## ਦਸ ਅਵਤਾਰੀ ਰਾਮੁ ਰਾਜਾ ਆਇਆ॥

ਚਵੀ ਅਵਤਾਰਾਂ ਵਿਚੋਂ ਦਸ ਅਵਤਾਰ 'ਰਾਮੁ ਰਾਜਾ'=ਪਰਧਾਨ ਹੋ ਕੇ ਆਏ ਹਨ।

*ਵਾ:*-ਚਵੀ ਅਵਤਾਰਾਂ ਵਿਚੋਂ ਰਾਮਚੰਦ੍ਰ ਆਦਿਕ ਦਸ ਅਵਤਾਰ ਰਾਜਾ ਰੂਪ ਹੋ ਕੇ ਆਏ ਹਨ।

*ਪ੍ਰਸ਼ਨ:*-ਦਸ ਅਵਤਾਰ ਕੇਹੜੇ ਹਨ? *ਉੱਤਰ:*-

ਦੋ ਬਨ ਚਰ ਦੋ ਬਾਰ ਚਾਰ ਚਾਰ ਬਿਪਰ ਦੁਇ ਭੂਪ।
ਇਨ ਦਸਹਨ ਕੋ ਬੰਦ ਕੈ ਤੁਲਸੀ ਤਰ ਭਵ ਸਿੰਧ।

ਦੋ ਬਨ ਵਿਚ ਵਿਚਰਨੇ ਵਾਲੇ ਬਰਾਹ ਅਵਤਾਰ ਤੇ ਨਰਸਿੰਘ ਅਵਤਾਰ।

ਦੋ ਬਾਰ=ਜਲ ਵਿਚ ਵਿਚਰਨ ਵਾਲੇ ਮਛ ਅਵਤਾਰ ਤੇ ਕਛ ਅਵਤਾਰ।

ਚਾਰ ਬਿਪ੍ਰ=ਬ੍ਰਾਹਮਣ ਜਾਮੇ ਵਿਚ ਹੋਏ-ਬੋਧਾ ਅਵਤਾਰ, ਬਾਵਨ ਅਵਤਾਰ, ਪਰਸਰਾਮ, ਨਿਹਕਲੰਕ, ਦੁਇ ਭੂਪ=ਦੋ ਰਾਜਾ ਰੂਪ ਅਵਤਾਰ ਹੋਏ-ਸ੍ਰੀ ਰਾਮਚੰਦ ਜੀ ਤੇ ਕ੍ਰਿਸ਼ਨ ਜੀ।

## ਦੈਤਾ ਮਾਰੇ ਧਾਇ ਹੁਕਮਿ ਸਬਾਇਆ॥

ਸਬਾਇਆ=ਸਾਰਿਆਂ ਵਿਚ ਆਇਆ ਹੋਇਆ ਜੋ ਪਰਮੇਸ਼ਰ ਹੈ ਉਸ ਦੇ ਹੁਕਮ ਨਾਲ ਸ੍ਰੀ ਰਾਮਚੰਦ੍ਰ ਜੀ ਧਾਇ=ਦੌੜ ਕੇ ਦੈਤਾਂ ਨੂੰ ਮਾਰਦੇ ਹੋਏ।

## ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ॥

ਮਹੇਸੁਰੁ=ਸ਼ਿਵਾਂ ਨੇ ਬਹੁਤ ਸਾਰਾ ਸਮਾਂ ਸਮਾਧੀ ਲੱਗਾ ਕੇ ਈਸ=ਪਰਮਾਤਮਾ ਨੂੰ ਸੇਵਨਾ ਕੀਤਾ ਹੈ। ਪਰ ਉਸ ਨੇ ਭੀ ਪ੍ਰਭੂ ਦਾ ਅੰਤ ਨਹੀਂ ਪਾਇਆ।

*ਅਥਵਾ:*-ਮਹੇਸੁਰੁ=ਸ਼ਿਵ ਆਦਿਕ ਪੰਜ ਈਸ਼ਰ ਹਨ, ਇਨ੍ਹਾਂ ਨੂੰ ਜਿਨ੍ਹਾਂ ਨੇ ਸੇਵਿਆ ਹੈ ਉਹਨਾਂ ਨੇ ਭੀ ਪ੍ਰਭੂ ਦਾ ਅੰਤ ਨਹੀਂ ਪਾਇਆ।

*ਪ੍ਰਸ਼ਨ:*-ਪੰਜ ਈਸ਼੍ਵਰ ਕੇਹੜੇ ਹਨ? *ਉੱਤਰ:*-

ਵਿਸ਼ਨੂੰ, ਸੂਰਜ, ਸ਼ਿਵ, ਗਨੇਸ਼, ਦੇਵੀ।

## ਸਚੀ ਕੀਮਤਿ ਪਾਇ ਤਖਤੁ ਰਚਾਇਆ॥

ਚੇਤਨ ਸੱਤਾ ਰੂਪੀ ਸੱਚੀ ਕੀਮਤ ਪਾ ਕੇ ਸੰਸਾਰ ਤਖ਼ਤ ਨੂੰ ਰਚਨਾ ਕੀਤਾ ਹੈ।

## ਦੁਨੀਆ ਧੰਧੈ ਲਾਇ ਆਪੁ ਛਪਾਇਆ॥

ਦੁਨੀਆਂ ਨੂੰ ਧੰਧਿਆਂ ਵਿਚ ਲੱਗਾ ਕੇ ਉਹਨਾਂ ਤੋਂ ਆਪਣਾ ਆਪ ਲੁਕਾ ਰਖਿਆ ਹੈ।

[ਪੰਨਾ ੧੨੮੦]

## ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ॥ ੩॥

ਕਰਮ ਹੀ ਧਰਮ ਕਰਵਾ ਰਿਹਾ ਹੈ ਕਿਉਂਕਿ ਸ਼ੁਭ ਕਰਮ ਜਨ ਧਰਮ ਹੁੰਦਾ ਹੈ, ਇਹ ਧੁਰ ਰੂਪ ਪਰਮੇਸ਼ਰ ਦਾ ਹੁਕਮ ਹੈ। *ਅਥਵਾ:*-ਜੋ ਤੂੰ ਧੁਰ ਤੋਂ ਫੁਰਮਾਇਆ ਹੈ ਉਸ ਅਨੁਸਾਰ ਜੀਵਾਂ ਪਾਸੋਂ ਕਰਮ ਧਰਮ ਕਰਵਾ ਰਿਹਾ ਹੈਂ॥ ੩॥

## ਸਲੋਕ ਮ: ੨॥

## ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ॥

ਹੇ ਜਗਿਆਸੂ ਰੂਪ ਸਖੀ ! ਮਨੁੱਖਾ ਦੇਹ ਰੂਪ ਸਾਵਣ ਦਾ ਮਹੀਨਾ ਆਇਆ ਹੈ, ਇਸ ਵਿਖੇ ਤੂੰ ਆਪਣੇ ਕੰਤੈ=ਪਤੀ ਪਰਮਾਤਮਾ ਨੂੰ ਚੇਤੇ ਕਰ, *ਵਾ:*-ਚਿੱਤ ਵਿਚ ਧਾਰਨ ਕਰ।

## ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ॥ ੧॥

ਗੁਰੂ ਜੀ ਕਥਨ ਕਰਦੇ ਹਨ—ਉਹ ਦੁਹਾਗਣ ਇਸਤ੍ਰੀਆਂ ਝੁਰ ਕੇ ਮਰਦੀਆਂ ਹਨ, ਜਿਨ੍ਹਾਂ ਦਾ

ਅਵਰੀ=ਹੋਰਨਾਂ ਨਾਲ ਪ੍ਰੇਮ ਲੱਗਾ ਹੈ॥ ੧॥

## ਮ: ੨ ॥ ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥

ਹੇ ਜਗਿਆਸੂ ਰੂਪ ਸਖੀ! ਮਨੁੱਖਾ ਦੇਹ ਰੂਪੀ ਸਾਵਣ ਦਾ ਮਹੀਨਾ ਆਇਆ ਹੈ ਅਤੇ ਗੁਰੂ ਰੂਪ ਜਲਹਰੁ=ਬੱਦਲ ਵਸਣ ਵਾਲੇ ਹਨ, ਭਾਵ ਉਪਦੇਸ਼ ਦੇਣ ਨੂੰ ਤਿਆਰ ਹਨ।

## ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਉਹ ਸੁਹਾਗਣ ਇਸਤ੍ਰੀਆਂ ਸੁਖੀ ਸਹਿਤ ਸੌਂਦੀਆਂ ਹਨ, ਜਿਨ੍ਹਾਂ ਦਾ ਸਹ=ਪਤੀ ਪਰਮਾਤਮਾ ਨਾਲ ਪਿਆਰ ਹੈ॥ ੨॥

## ਪਉੜੀ ॥ ਆਪੇ ਛਿੰਝ ਪਵਾਇ ਮਲਾ ਖਾੜਾ ਰਚਿਆ ॥

ਪ੍ਰਭੂ ਨੇ ਆਪ ਹੀ ਸੰਸਾਰ ਰੂਪ ਛਿੰਝ ਪਵਾ ਕੇ ਗੁਰਮੁਖਾਂ ਤੇ ਮਨਮੁਖਾਂ ਰੂਪ ਮਲਾ=ਪਹਿਲਵਾਨਾਂ ਦਾ ਅਖਾੜਾ ਰਚਿਆ=ਬਣਾਇਆ ਹੈ।

## ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥

ਜੇਹੜੇ ਗੁਰਮੁਖ ਨਾਮ ਵਿਚ ਮਚਿਆ=ਤਦਾਕਾਰ ਹਨ ਉਹ ਭੜਥੂ=ਡੰਡ ਰੌਲਾ ਪਾ ਕੇ ਸੰਸਾਰ ਵਿਚ ਲਥੇ=ਉਤਰੇ ਹਨ ਉਨ੍ਹਾਂ ਦਾ ਡੰਡ ਰੌਲਾ ਪਾਣਾ ਏਹੋ ਹੈ ਜੇਹੜੇ ਉਹ ਹਲੇ ਦੇ ਸ਼ਬਦ ਪੜ੍ਹਦੇ ਆਉਂਦੇ ਹਨ:-

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥*
*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥*
*ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣੁ ਮਿਲਿਆ॥*
*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ ੧॥*

ਪਹਿਲੇ ਵੀ ਨਾਮ ਵਿਚ ਮਚੇ ਹੋਏ ਸਨ, ਇਹ ਸ਼ਬਦ ਪੜ੍ਹਕੇ ਫਿਰ ਵੀ ਨਾਮ ਹੀ ਮੰਗਿਆ ਹੈ। ਅਤੇ- ਮਨਮੁਖ ਪੁਰਸ਼ ਗਾਲ ਤੇ ਗਾਲ ਕਢਣੇ ਰੂਪ ਭੜਥੂ ਪਾ ਕੇ ਸੰਸਾਰ ਵਿਚ ਉਤਰੇ ਹਨ।

## ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥

ਜਿਵੇਂ ਧੋਬੀ ਕਪੜਿਆਂ ਨੂੰ ਪਛਾੜਦਾ ਹੈ, ਤਿਵੇਂ ਮੂਰਖ ਤੇ ਕਚੇ ਜੋ ਮਨਮੁਖ ਹਨ ਉਹਨਾਂ ਨੂੰ ਜਮ ਪਛਾੜ ਕੇ ਮਾਰਦਾ ਹੈ।

ਯਥਾ:- ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ॥
ਨਾਨਕ ਸਚੇ ਨਾਮ ਬਿਨ ਸਿਰਹੁ ਨ ਚੁਕੈ ਜੰਜਾਲੁ॥ (ਪੰਨਾ ੧੦੮੮)
ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥
ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥
ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ॥
ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ॥ (ਪੰਨਾ ੫੨੪)
ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ॥ (ਪੰਨਾ ੩੨੩)

**ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ॥**

ਆਪਿ ਭਿੜੈ=ਆਪ ਹੀ ਘੁਲਦਾ ਹੈ, ਆਪ ਹੀ ਮਾਰਦਾ ਹੈ,

ਆਪ ਹੀ ਸਾਰੇ ਕਾਰਜ ਰਚਿਆ=ਬਣਾਉਂਦਾ ਹੈ।

**ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ॥**

ਸਾਰਿਆਂ ਜੀਵਾਂ ਦਾ ਇਕ ਪ੍ਰਭੂ ਹੀ ਮਾਲਕ ਹੈ, ਇਹ ਗੱਲ ਗੁਰਾਂ ਦੁਆਰੇ ਜਾਣੀ ਜਾਂਦੀ ਹੈ।

**ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥**

ਹੁਕਮੀ=ਪਰਮਾਤਮਾ ਕਲਮ ਦਵਾਤ ਤੋਂ ਬਿਨਾਂ ਆਪਣੇ ਹੁਕਮ ਨਾਲ ਸਾਰਿਆਂ ਦੇ ਸਿਰ ਉਤੇ ਲੇਖ ਲਿਖਦਾ ਹੈ। *ਪ੍ਰਸ਼ਨ:*-ਉਸ ਨਾਲ ਮਿਲਾਪ ਕਿਵੇਂ ਹੁੰਦਾ ਹੈ? *ਉੱਤਰ:*-

**ਸਤਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ॥**

ਸਤਸੰਗਤ ਕਰਕੇ ਉਸ ਪ੍ਰਭੂ ਨਾਲ ਮਿਲਾਪ ਹੁੰਦਾ ਹੈ।

*ਪ੍ਰਸ਼ਨ:*-ਸਤਸੰਗਤ ਕਿਸ ਨੂੰ ਕਹਿੰਦੇ ਹਨ? *ਉੱਤਰ:*-

ਜਿਥੇ ਸਦਾ ਹਰੀ ਦੇ ਗੁਣ ਕਥਨ ਕੀਤੇ ਜਾਂਦੇ ਹਨ ਓਹੀ ਸਤਸੰਗਤ ਹੈ।

ਯਥਾ:- ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥ *(ਪੰਨਾ ੭੨)*

ਮਿਲਿਆ ਚਾਹੇ ਸਿੰਧ ਕੋ ਕਰ ਸਰਤਾ ਕੋ ਸੰਗ।
ਪਰਸਰਾਮ ਹਰਿ ਮਿਲਨ ਕੋ ਮਾਰਗ ਹੈ ਸਤਸੰਗ।

ਤਥਾ:- ਸਤਸੰਗਤ ਨਿਜ ਕਲਪਤਰ ਸਗਲ ਕਾਮਨਾ ਦੇਤ।
ਅੰਮ੍ਰਿਤ ਰੂਪੀ ਬਚਨ ਕਹਿ ਤਿਹੂੰ ਤਾਪ ਹਰਿ ਲੇਤ।
ਸਤਸੰਗਤ ਸੁਖ ਪਲਕ ਜੋ ਮੁਕਤਿ ਨ ਤਾਸ ਸਮਾਨ।
ਬ੍ਰਹਮਾਦਿਕ ਇਦ੍ਰਾਦ ਭੂ* ਨਿਪਟ ਅਲਪ ਏ ਜਾਨ। *(ਵਿਚਾਰ ਮਾਲਾ)*

**ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ॥ ੪॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦਾ ਸੱਚਾ ਉਪਦੇਸ਼ ਸਲਾਹੁਣਾ ਕਰ ਤਾਂ ਤੂੰ ਸੱਚ ਸਰੂਪ ਪਰਮਾਤਮਾ ਨੂੰ ਪਛਾਣ ਲਵੇਂਗਾ॥ ੪॥

ਬ੍ਰਿਧ ਅਵਸਥਾ ਦਾ ਹਾਲ ਦੱਸਦੇ ਹਨ:-

**ਸਲੋਕ ਮ: ੩॥ ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ॥**

ਇਹ ਸਰੀਰ ਊਂਨਵਿ ਊਂਨਵਿ=ਝੁਕਦਾ ਝੁਕਦਾ ਹੋਰ ਹੀ ਵੰਨ=ਰੰਗ ਕਰਦਾ ਆਇਆ ਹੈ ਪਹਿਲੇ ਬਾਲਕ, ਫੇਰ ਕਿਸ਼ੋਰ, ਜੋਬਨ, ਅੱਧ ਖੜ ਅਤੇ ਬੁੱਢਾ ਹੋ ਗਿਆ। ਕੀ ਜਾਣੀਏ ਉਸ ਸ਼ਾਹ ਨਾਲ ਕਿਵੇਂ ਪ੍ਰੇਮ ਰਵ੍ਹੇਗਾ।

*ਵਾ:*-ਇਹ ਸਰੀਰ ਝੁਕਦਾ ਝੁਕਦਾ ਕੁੱਬਾ ਹੋ ਆਇਆ ਹੈ ਅਤੇ ਵੰਨ=ਰੰਗ ਭੀ ਹੋਰ ਕਰ ਦਿੱਤਾ ਹੈ ਕਿਉਂਕਿ

---

**ਭੂ=ਸੁਖ, ਨਿਪਟ=ਅਤਸੇ ਕਰਕੇ, ਅਲਪ=ਤੁਛ ਕਰਕੇ ਜਾਨਣਾ ਕਰ।*

ਬੁਢੇਪੇ ਦੇ ਆਉਣ ਕਰਕੇ ਸਰੀਰ ਦਾ ਰੰਗ ਬਦਲ ਜਾਂਦਾ ਹੈ। ਬੁਢੇਪੇ ਕਰਕੇ ਕੀਹ ਜਾਣੀਏ ਜੋ ਉਸ ਪਤੀ ਨਾਲ ਕਿਵੇਂ ਪ੍ਰੇਮ ਰਵ੍ਹੇਗਾ।

*ਅਥਵਾ:-* ਗੁਰੂ ਰੂਪ ਬੱਦਲ ਊਨਵਿ ਊਨਵਿ=ਝੁਕਦੇ ਝੁਕਦੇ, ਭਾਵ ਅਤੀ ਕ੍ਰਿਪਾਲੂ ਹੁੰਦੇ ਆਏ ਹਨ-ਪਰ ਜਗਿਆਸੂ ਤੋਂ ਕੋਈ ਅਵੱਗਿਆ ਹੋ ਗਈ।

ਯਥਾ:-ਮਤਿ ਥੋੜੀ ਸੇਵ ਗਵਾਈਐ॥

ਉਸ ਵੇਲੇ ਗੁਰਾਂ ਨੇ ਹੋਰ ਹੀ ਰੰਗ, ਅਰਥਾਤ ਸੁਭਾਅ ਕਰ ਲਿਆ ਭਾਵ, ਗੁੱਸੇ ਹੋ ਕੇ ਚਲੇ ਗਏ।

**ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ॥**

ਕੀਹ ਜਾਣੀਏ ਹੁਣ ਉਸ ਸਾਹ=ਪਤੀ ਪਰਮਾਤਮਾ ਨਾਲ ਕਿਸ ਤਰ੍ਹਾਂ ਰੰਗੁ=ਪ੍ਰੇਮ ਰਵ੍ਹੇਗਾ।

**ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ॥**

ਉਹਨਾਂ ਜੀਵ ਰੂਪ ਇਸਤ੍ਰੀਆਂ ਦਾ ਮਾਲਕ ਪਰਮਾਤਮਾ ਨਾਲ ਰੰਗੁ=ਪ੍ਰੇਮ ਰਿਹਾ ਹੈ, ਜਿਨ੍ਹਾਂ ਦੇ ਮਨ ਵਿਚ ਭਉ=ਡਰ ਤੇ ਭਾਉ=ਪ੍ਰੇਮ ਹੁੰਦਾ ਹੈ।

**ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ॥੧॥**

ਗੁਰੂ ਜੀ ਕਥਨ ਕਰਦੇ ਹਨ—ਜੇਹੜੀਆਂ ਜੀਵ ਰੂਪ ਇਸਤ੍ਰੀਆਂ ਭੈ=ਡਰ ਤੇ ਭਾਇ=ਪ੍ਰੇਮ ਤੋਂ ਬਾਹਰ ਹਨ, ਉਹਨਾਂ ਦੇ ਤਨ ਵਿਚ ਸੁਖ ਪ੍ਰਾਪਤ ਨਹੀਂ ਹੁੰਦਾ॥ ੧॥

**ਮ: ੩॥ ਊਨਵਿ ਊਨਵਿ ਆਇਆ ਵਰਸੈ ਨੀਰੁ ਨਿਪੰਗੁ॥**

ਗੁਰੂ ਰੂਪ ਬੱਦਲ ਊਨਵਿ ਊਨਵਿ=ਨਿਉਂ ਨਿਉਂ ਕੇ, ਭਾਵ ਝੁਕ ਝੁਕ ਕੇ (ਅਤੀਅੰਤ ਕ੍ਰਿਪਾਲੂ) ਹੋ ਕੇ ਆਇਆ ਹੈ, ਨਿਪੰਗੁ=ਉੱਜਲ (ਨਿਰਮਲ) ਨਾਮ ਰੂਪ ਜਲ ਵਰਸਦਾ ਹੈ।

**ਨਾਨਕ ਦੁਖੁ ਲਾਗਾ ਤਿਨ੍ ਕਾਮਣੀ ਜਿਨ੍ ਕੰਤੈ ਸਿਉ ਮਨਿ ਭੰਗੁ॥੨॥**

ਗੁਰੂ ਜੀ ਕਥਨ ਕਰਦੇ ਹਨ—ਉਸ ਇਸਤ੍ਰੀ ਨੂੰ ਦੁੱਖ ਲੱਗਾ ਹੈ, ਜਿਸ ਦਾ ਪਤੀ ਪਰਮਾਤਮਾ ਨਾਲੋਂ ਮਨ ਭੰਗੁ=ਮੁੜਿਆ ਹੋਇਆ ਹੈ॥ ੨॥

**ਪਉੜੀ॥ ਦੋਵੈ ਤਰਫਾ ਉਪਾਇ ਇਕੁ ਵਰਤਿਆ॥**

ਗੁਰਮੁਖ ਮਨਮੁਖ, ਦੇਵਤਾ ਦੈਂਤ, ਲੋਕ ਪ੍ਰਲੋਕ ਇਹ ਦੋਵੇਂ ਤਰਫਾਂ ਪੈਦਾ ਕਰਕੇ ਸਾਰਿਆਂ ਵਿਚ ਇਕ ਪ੍ਰਭੂ ਆਪ ਹੀ ਵਰਤ ਰਿਹਾ ਹੈ।

**ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ॥**

ਬੇਦਾਂ ਦੀ ਬਾਣੀ ਵਰਤਾਇ ਕੇ, ਅਰਥਾਤ ਪ੍ਰਗਟ ਕਰਕੇ ਉਸ ਦੇ ਅੰਦਰ ਭੀ ਵਾਦੁ ਘਤਿਆ=ਝਗੜਾ ਪਾਇਆ ਹੋਇਆ ਹੈ, ਜੋ ਕਈ ਮਤ ਭਿੰਨ ਭਿੰਨ ਕੀਤੇ ਹਨ।

**ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ॥**

ਮਨਮੁਖਾਂ ਵਿਚ ਪ੍ਰਵਿਰਤੀ, ਗੁਰਮੁਖਾਂ ਵਿਚ ਨਿਰਵਿਰਤੀ ਇਹ ਦੋਵੇਂ ਹਾਠਾ=ਤਰਫਾਂ (ਧਿਰਾਂ) ਉਤਪਤ

ਕੀਤੀਆਂ ਹਨ, ਇਨ੍ਹਾਂ ਦੋਹਾਂ ਦੇ ਵਿਚ ਧਰਮ ਤੇ ਅਧਰਮ ਰੈਬਾਰਿਆ=ਵਕੀਲ ਬਣ ਕੇ ਫਿਰਦੇ ਹਨ।

**ਮਨਮੁਖ ਕਚੇ ਕੂੜਿਆਰ ਤਿਨੀ ਨਿਹਚਉ ਦਰਗਹ ਹਾਰਿਆ॥**

ਜੋ ਮਨਮੁਖ ਪੁਰਸ਼ ਕਚੇ ਤੇ ਕੂੜਿਆਰ=ਝੂਠੇ ਹਨ ਉਹਨਾਂ ਨੇ ਨਿਸਚੇ ਕਰਕੇ (ਜ਼ਰੂਰ) ਹੀ ਦਰਗਾਹ ਵਿਚ ਹਾਰਿਆ=ਹਾਰਨਾ ਹੈ।

**ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ੀ ਮਾਰਿਆ॥**

ਜਿਨ੍ਹਾਂ ਗੁਰਮਤੀਆਂ ਨੇ ਗੁਰ ਉਪਦੇਸ਼ ਦੁਆਰਾ ਮਤੀ ਵਿਚੋਂ ਕਾਮ ਕ੍ਰੋਧ ਆਦਿਕ ਸ਼ਤ੍ਰੂਆਂ ਨੂੰ ਮਾਰ ਦਿੱਤਾ ਹੈ ਉਹ ਸੂਰਬੀਰ ਹਨ।

**ਸਚੈ ਅੰਦਰਿ ਮਹਲਿ ਸਬਦਿ ਸਵਾਰਿਆ॥**

ਜਿਸ ਨੇ ਗੁਰ ਸ਼ਬਦ ਦੁਆਰਾ ਮਨ ਨੂੰ ਸਵਾਰਿਆ ਹੈ ਓਹੀ ਸੱਚੇ ਮਹਲਿ=ਸਰੂਪ ਦੇ ਅੰਦਰ ਜਾਂਦਾ ਹੈ।

**ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ॥**

ਉਹ ਅਸਲ ਭਗਤ ਹਨ ਜੋ ਆਪ ਜੀ ਨੂੰ ਭਾਉਂਦੇ ਹਨ ਅਤੇ ਉਹਨਾਂ ਦਾ ਸੱਚੇ ਨਾਮ ਨਾਲ ਪਿਆਰ ਹੈ। *ਅਥਵਾ:*-ਹੇ ਸੱਚੇ ! ਜੋ ਨਾਮ ਦੇ ਪਿਆਰੇ ਹਨ, ਉਹ ਭਗਤ ਆਪ ਜੀ ਨੂੰ ਭਾਉਂਦੇ ਹਨ।

**ਸਤਿਗੁਰੁ ਸੇਵਨਿ ਆਪਣਾ ਤਿਨ੍ਾ ਵਿਟਹੁ ਹਉ ਵਾਰਿਆ॥੫॥**

ਜੋ ਆਪਣੇ ਸਤਿਗੁਰਾਂ ਨੂੰ ਸੇਂਵਦੇ ਹਨ ਉਹਨਾਂ ਦੇ ਉਪਰੋਂ ਹਉ=ਮੈਂ ਬਲਿਹਾਰ ਜਾਂਦਾ ਹਾਂ॥ ੫॥

**ਸਲੋਕ ਮ: ੩॥ ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ॥**

ਗੁਰੂ ਰੂਪ ਬੱਦਲ ਊਂਨਵਿ ਊਂਨਵਿ=ਝੁਕ ਝੁਕ ਕੇ ਆਇਆ ਹੈ ਖੂਬ ਝੜੀ ਲਗਾ ਕੇ ਲਗਾਤਾਰ ਦਿਸਟਾਂਤੋਂ ਪ੍ਰਮਾਣੋਂ ਸਹਤ ਉਪਦੇਸ਼ ਜਲ ਵੀ ਵਰਖਾ ਕਰ ਰਿਹਾ ਹੈ।

**ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ॥੧॥**

ਗੁਰੂ ਜੀ ਕਥਨ ਕਰਦੇ ਹਨ- ਜੋ ਗੁਰਮੁਖ ਇਸਤ੍ਰੀ ਪਤੀ ਦੇ ਭਾਣੇ ਵਿਚ ਚਲਦੀ ਹੈ, ਉਹ ਸਦੀਵ ਕਾਲ ਖ਼ੁਸ਼ੀ ਨੂੰ ਭੋਗਦੀ ਹੈ॥ ੧॥

**ਮ: ੩॥**

ਜਿਸ ਵੇਲੇ ਤਪੇ ਦੇ ਕਹੇ ਲੱਗ ਕੇ ਖਡੂਰ ਸਾਹਿਬ ਦੇ ਖਹਿਰੇ ਜਾਤੀ ਦੇ ਜੱਟ ਸ੍ਰੀ ਗੁਰੂ ਅੰਗਦ ਸਾਹਿਬ ਜੀ ਦਾ ਪਲੰਘ ਉਠਾ ਕੇ ਬਾਹਰ ਛੱਡ ਆਏ ਤੇ ਗੁਰੂ ਜੀ ਨੂੰ ਭੀ ਪਿੰਡੋਂ ਬਾਹਰ ਕੱਢ ਆਏ ਤੇ ਆ ਕੇ ਤਪੇ ਨੂੰ ਆਖਿਆ, ਗੁਰੂ ਜੀ ਨੂੰ ਬਾਹਰ ਕੱਢ ਆਏ ਹਾਂ ਹੁਣ ਆਪ ਵਰਖਾ ਪਾਓ ਉਸ ਵੇਲੇ ਤਪੇ ਨੇ ਬੜੇ ਮੰਤ੍ਰ ਪੜ੍ਹੇ ਬੱਦਲ ਤਾਂ ਆਉਂਦੇ ਹਨ ਪਰ ਮੀਂਹ ਨਹੀਂ ਵਸਦਾ ਇਤਨੇ ਨੂੰ ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲ ਤੋਂ ਆ ਗਏ ਵੇਖਿਆ ਗੁਰੂ ਸਾਹਿਬ ਜੀ ਨਹੀਂ ਹਨ, ਪੁਛਣ ਤੋਂ ਪਤਾ ਲੱਗਾ ਕਿ ਤਪੇ ਦੇ ਆਖੇ ਲੱਗ ਕੇ ਇਹ ਜਟ ਪਿੰਡ ਤੋਂ ਬਾਹਰ ਕੱਢ ਆਏ ਹਨ ਤੇ ਬੱਦਲਾਂ ਵੱਲ ਵੇਖਦੇ ਹਨ ਕਿ ਹੁਣ ਮੀਂਹ ਪੈਂਦਾ ਹੈ, ਜਦ ਮੀਂਹ ਨਾ ਪਿਆ ਉਸ ਵੇਲੇ ਗੁਰੂ ਜੀ ਨੇ ਕਿਹਾ—



**ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ॥**

ਹੇ ਬਪੁੜੇ=ਵਿਚਾਰੇ ਜੀਵੋ ! ਉਠ ਉਠ ਕੇ ਕੀ ਵੇਖਦੇ ਹੋ, ਇਸ ਬੱਦਲ ਦੇ ਹੱਥ ਵਿਚ ਕੁਝ ਨਹੀਂ ਹੈ। *ਅਥਵਾ:*-ਹੇ ਵਿਚਾਰੇ ਜੀਵੋ ! ਉਠ ਉਠ ਕੇ ਕੀ ਵੇਖਦੇ ਹੋ, ਇਸ ਮੇਘੈ=ਪਖੰਡੀ ਤਪੇ ਦੇ ਹੱਥ ਕੁਝ ਭੀ ਨਹੀਂ ਹੈ।

**ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ॥**

ਜਿਸ ਪ੍ਰਭੂ ਨੇ ਇਹ ਪ੍ਰਤੱਖ ਬੱਦਲ,

*ਵਾ:*-ਗੁਰੂ ਰੂਪ ਬੱਦਲ ਭੇਜਿਆ ਹੈ, ਉਸ ਪ੍ਰਭੂ ਨੂੰ ਮਨ ਵਿਚ ਯਾਦ ਰਖੋ।

**ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ॥**

ਜਿਸ ਉਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਉਸ ਦੇ ਮਨ ਵਿਚ ਗੁਰ ਭਗਤੀ ਜਾਂ ਨਾਮ ਵਸਾਉਂਦਾ ਹੈ।

**ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਬਾਹਰ ਸਾਰੀ ਦੁਨੀਆਂ ਕਰਣ=ਕੀਰਨੇ ਤੇ ਪਲਾਹ=ਜਤਨ, *ਵਾ:*-ਰੋਣਾ ਪਿਟਣਾ ਕਰਦੀ ਹੈ॥ ੨ ॥

**ਪਉੜੀ॥ ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ॥**

ਉਸ ਹਰੀ ਨੂੰ ਸਦਾ ਸਿਮਰਨਾ ਕਰੀਏ, ਜਿਸ ਨੂੰ ਉਤਪਤੀ ਕਰਦਿਆਂ ਕੁਝ ਵਾਰ=ਦੇਰ ਨਹੀਂ ਲੱਗਦੀ।

**ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ॥**

ਜਿਸ ਨੇ ਅਕਾਸ਼ ਨੂੰ ਥੰਮੇ ਤੋਂ ਬਿਨਾਂ ਆਡਾਣੇ=ਫੈਲਾਉਣਾ ਕੀਤਾ ਹੈ, ਓਹੀ ਇਕ ਖਿਨ ਵਿਚ ਸੰਸਾਰ ਰਚਨਾ ਨੂੰ ਉਤਪੰਨ ਕਰਨ ਵਾਲਾ ਹੈ ਤੇ ਢਾਹਿ=ਲਯ ਕਰਨ ਵਾਲਾ ਹੈ।

**ਆਪੇ ਜਗਤੁ ਉਪਾਇ ਕੈ ਕੁਦਰਤਿ ਕਰੇ ਵੀਚਾਰ॥**

ਆਪੇ ਹੀ ਜਗਤ ਨੂੰ ਪੈਦਾ ਕਰਕੇ ਆਪਣੀ ਸ਼ਕਤੀ ਨਾਲ ਸਭ ਦੀ ਵਿਚਾਰ ਕਰਦਾ ਹੈ।

**ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ॥**

ਅਗੈ=ਪ੍ਰਲੋਕ ਵਿਚ ਮਨਮੁਖਾਂ ਤੋਂ ਲੇਖਾ ਮੰਗਿਆ ਜਾਂਦਾ ਹੈ ਅਤੇ ਜਮਦੂਤ ਪਾਸੋਂ ਉਸ ਨੂੰ ਬਹੁਤੀ ਮਾਰ ਹੁੰਦੀ ਹੈ।

[ਪੰਨਾ ੧੨੮੧]

**ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ॥**

ਸਿਫਤਿ=ਸਿਫਤੀ ਪਰਮਾਤਮਾ ਨੇ ਜਿਨ੍ਹਾਂ ਗੁਰਮੁਖਾਂ ਨੂੰ ਨਾਮ ਦੇ ਭੰਡਾਰੇ ਬਖਸ਼ੇ ਹਨ ਉਹਨਾਂ ਗੁਰਮੁਖਾਂ ਦਾ ਲੇਖਾ ਬੜੀ ਇੱਜ਼ਤ ਨਾਲ ਨਿਬੜਦਾ ਹੈ।

**ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥**

ਓਥੈ=ਪ੍ਰਲੋਕ ਵਿਚ ਹਰ ਇਕ ਦਾ ਹੱਥ ਨਹੀਂ ਅਪੜੈ=ਪਹੁੰਚ ਸਕਦਾ, ਨਾ ਹੀ ਕਿਸੇ ਦੀਆਂ ਕੂਕ=

ਉਚੀਆਂ ਪੁਕਾਰਾਂ ਸੁਣੀਆਂ ਜਾਂਦੀਆਂ ਹਨ।

**ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥**

ਓਥੈ=ਪ੍ਰਲੋਕ ਵਿਚ ਇਕ ਸਤਿਗੁਰੂ ਹੀ ਬੇਲੀ=ਮਿੱਤ੍ਰ ਹੁੰਦੇ ਹਨ, ਜੋ ਅੰਤ ਵੇਲੇ ਦੇ ਦੁੱਖਾਂ ਵਿਚੋਂ ਕੱਢ ਲੈਂਦੇ ਹਨ।

**ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰ॥੬॥**

ਇਨ੍ਹਾਂ ਜੀਵਾਂ ਨੂੰ ਹੋਰ ਕਿਸੇ ਦੀ ਕੀਤੀ ਹੋਈ ਸੇਵਾ ਤੋਂ ਸੁਖ ਨਹੀਂ ਹੁੰਦਾ ਇਕ ਕਰਤਾਰ ਰੂਪ ਸਤਿਗੁਰਾਂ ਦੀ ਸੇਵਾ ਹੀ ਸਭ ਤੋਂ ਸਿਰਿ=ਸ਼ਰੋਮਣੀ ਹੈ ਜਾਂ ਸਤਿਗੁਰਾਂ ਦਾ ਕਰ=ਹੱਥ ਸਿਰ ਉਤੇ ਹੋਵੇ ਤਾਂ ਉਹ ਤਾਰ ਦੇਂਦਾ ਹੈ॥ ੬॥

**ਸਲੋਕ ਮ: ੩ ॥**

**ਬਾਬੀਹਾ* ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ॥**

ਹੇ ਜਗਿਆਸੂ ਰੂਪ ਪਪੀਹੇ ! ਜਿਸ ਨੂੰ ਲੈਣ ਵਾਸਤੇ ਤੂੰ ਪੁਕਾਰ ਕਰਦਾ ਹੈਂ ਉਸ ਪਰਮਾਤਮਾ ਨੂੰ ਸਭ ਕੋਈ ਲੋਚੈ=ਚਾਹੁੰਦਾ ਹੈ।

**ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ॥**

ਜਿਸ ਵੇਲੇ ਗੁਰੂ ਰੂਪ ਮੇਘ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਨਾਮ ਜਲ ਵਸਣਗੇ, ਤਾਂ ਵਣੁ=ਸਰੀਰ, ਤ੍ਰਿਣੁ=ਇੰਦ੍ਰੀਏ ਸਾਰੇ ਸ਼ੁਭ ਗੁਣਾਂ ਨਾਲ ਹਰੇ ਹੋਣਗੇ।

**ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ॥**

ਗੁਰਾਂ ਦੀ ਕਿਰਪਾ ਨਾਲ ਨਾਮ ਅਤੇ ਆਤਮ ਜਲ ਪਾਈਦਾ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ ਹੀ ਸਮਝਦਾ ਹੈ।

**ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ॥**

ਹੇ ਭਾਈ ! ਬਹਿੰਦਿਆਂ ਉਠਦਿਆਂ ਨਿਤਾ ਪ੍ਰਤੀ ਵਾਹਿਗੁਰੂ ਨਾਮ ਧਿਆਉਂਣਾ ਕਰੀਏ, ਤਾਂ ਸਦਾ ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ।

**ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ॥੧॥**

ਗੁਰੂ ਜੀ ਕਥਨ ਕਰਦੇ ਹਨ—ਅੰਮ੍ਰਿਤ ਤਾਂ ਸਦਾ ਹੀ ਵਰਸਦਾ ਹੈ, ਭਾਵ ਗੁਰੂ ਰੂਪ ਮੇਘ ਹਮੇਸ਼ਾਂ ਉਪਦੇਸ਼ ਕਰਦੇ ਰਹਿੰਦੇ ਹਨ, ਪਰ ਉਹ ਨਾਮ ਹਰੀ ਗੁਰਾਂ ਦੁਆਰੇ ਦੇਂਦਾ ਹੈ॥ ੧॥

**ਮ: ੩॥**

ਸ੍ਰੀ ਗੁਰੂ ਅਮਰਦਾਸ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਗਰੀਬ ਨਿਵਾਜ਼ ਜੀਓ ! ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਇਸ ਧਰਤੀ 'ਪਰ ਕਿਉਂ ਹੋਇਆ ਹੈ ਗੁਰੂ ਜੀ ਦੇ ਅਵਤਾਰ ਹੋਣ ਦਾ ਕਾਰਨ ਦੱਸੋ ਇਹ

*ਬਾਬੀਹਾ ਦਾ ਅਰਥ ਗੁਰੂ ਸਾਹਿਬਾਂ ਨੇ ਅਗੇ ਯਾਰਵੇਂ ਸਲੋਕ ਦੇ ਵਿਚ ਹੀ ਕਰ ਦੇਣਾ ਹੈ।

ਗੱਲ ਸੁਣ ਕੇ ਗੁਰੂ ਆਖਦੇ ਹਨ— ਜਿਸ ਵੇਲੇ-

## ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ॥

ਪ੍ਰਤੱਖ ਮੇਦਨੀ=ਧਰਤੀ ਪਾਪਾਂ ਕਰਕੇ ਕਲਮਲਿ=ਵਿਆਕੁਲ ਹੋਈ ਤਾਂ ਬ੍ਰਹਮਾ ਨੂੰ ਨਾਲ ਲੈ ਕੇ ਖੀਰ ਨਿਧੀ ਭਗਵਾਨ ਦੇ ਪਾਸ ਜਾ ਕੇ ਲਿਵ ਲੱਗਾ ਕੇ ਅਰਦਾਸਿ=ਬੇਨਤੀ ਕਰਦੀ ਹੋਈ।

## ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ॥

ਉਸ ਦੀ ਬੇਨਤੀ ਨੂੰ ਸੱਚੇ ਪ੍ਰਭੂ ਨੇ ਕੰਨ ਦੇ ਕੇ ਸੁਣਿਆ ਤਾਂ ਸਹਜਿ ਸੁਭਾਇ=ਸੁਤੇ ਸਿਧ ਧੀਰਜਤਾ ਦਿੱਤੀ ਕਿ ਫਿਕਰ ਨਾ ਕਰ ਹੁਣ ਮੈਂ ਆਪ ਹੀ ਦਸ ਅਵਤਾਰ ਧਾਰ ਕੇ ਨਾਮ ਸਿਮਰਨ ਕਰਵਾ ਕੇ ਤੇਰੇ ਦੁੱਖਾਂ ਦੀ ਨਵਿਰਤੀ ਕਰਾਂਗਾ। *ਅਥਵਾ:*-ਜਗਿਆਸੂ ਦੀ ਮੇਦਨੀ=ਬੁੱਧੀ ਪਾਪਾਂ ਕਰਕੇ ਕਲਮਲਿ=ਵਿਆਕੁਲ ਹੋਈ ਤੇ ਲਿਵ ਲੱਗਾ ਕੇ ਬੇਨਤੀ ਕਰਦੀ ਹੋਈ।

ਜਿਸ ਵੇਲੇ ਸੱਚੇ ਪ੍ਰਭੂ ਨੇ ਕੰਨ ਦੇ ਕੇ ਉਸ ਦੀ ਬੇਨਤੀ ਨੂੰ ਸੁਣਿਆ, ਤਾਂ ਸਹਜਿ ਸੁਭਾਇ=ਸੁਤੇ ਸਿਧ ਧੀਰਕ=ਧੀਰਜ ਦੇਂਦਾ ਹੋਇਆ।

## ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ॥

ਗੁਰੂ ਰੂਪ 'ਇੰਦ੍ਰੈ ਨੋ'=ਬੱਦਲ ਨੂੰ ਹੁਕਮ ਦਿੱਤਾ ਤਾਂ ਉਹ ਛਹਬਰ=ਝੜੀ ਲੱਗਾ ਕੇ ਵਸਦਾ ਹੋਇਆ, ਭਾਵ ਖੂਬ ਦ੍ਰਿਸ਼ਟਾਂਤਾਂ ਪ੍ਰਮਾਣਾਂ ਦੇ ਸਹਿਤ ਉਪਦੇਸ਼ ਜਲ ਦੀ ਵਰਖਾ ਕੀਤੀ। ਅਰਥਾਤ ਹਰ ਥਾਂ 'ਤੇ ਫਿਰ ਕੇ ਨਾਮ ਦਾ ਪ੍ਰਚਾਰ ਕੀਤਾ।

## ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ॥

ਅਨੁ=ਹੋਰ ਤਰ੍ਹਾਂ ਦਾ ਅਰਥਾਤ ਦੈਵੀ ਸੰਪਦਾ ਰੂਪ ਸ਼ੁਭ ਗੁਣਾਂ ਰੂਪੀ ਧਨ ਬਹੁਤ ਤੋਂ ਬਹੁਤ ਉਪਜਦਾ ਹੋਇਆ, *ਵਾ:*- ਨਾਮ ਰੂਪੀ ਅੰਨ ਬਹੁਤ ਸਾਰਾ ਤੇ ਸ਼ੁਭ ਗੁਣਾਂ ਰੂਪੀ ਧਨ ਘਣਾ=ਬਹੁਤ ਸਾਰਾ ਉਪਜਦਾ ਹੋਇਆ, ਜਿਸ ਅੰਨ ਧਨ ਦੀ ਕੁਝ ਕੀਮਤ ਕਹੀ ਨਹੀਂ ਜਾਂਦੀ।

## ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ॥

ਗੁਰੂ ਜੀ ਕਥਨ ਕਰਦੇ ਹਨ—ਜੋ ਪ੍ਰਭੂ ਸਾਰਿਆਂ ਨੂੰ ਰਿਜਕੁ ਸੰਬਾਹਿ=ਖਾਣ ਪਾਣ ਪਹੁੰਚਾ ਦੇਂਦਾ ਹੈ ਉਸ ਪ੍ਰਭੂ ਦੇ ਨਾਮ ਨੂੰ ਤੂੰ ਸਲਾਹੁਣਾ ਕਰ।

## ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ॥ ੨॥

ਜਿਸ ਨਾਮ ਦੇ ਖਾਧੈ=ਧਾਰਨੇ ਕਰਕੇ ਸੁਖ ਪੈਦਾ ਹੁੰਦਾ ਹੈ, ਫੇਰ ਜਨਮ ਮਰਨ ਦਾ ਕੋਈ ਦੁੱਖ ਆ ਕੇ ਲੱਗਦਾ ਨਹੀਂ ਹੈ॥ ੨॥

## ਪਉੜੀ॥ ਹਰਿ ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ॥

ਹੇ ਹਰਿ ਜੀਉ ! ਤੂੰ ਸੱਚਾ ਹੈਂ ਸਚੁ=ਨਿਸਚੇ ਕਰਕੇ ਸੱਚ ਨਾਮ ਜਪਣ ਵਾਲਿਆਂ ਨੂੰ ਤੂੰ ਆਪਣੇ ਨਾਲ ਮਿਲਾ ਲੈਂਦਾ ਹੈਂ।

**ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ॥**

ਦੂਜੇ ਮਨਮੁਖ ਪੁਰਸ਼ ਦੂਜੀ=ਦਵੈਤ, ਵਾ:-ਮਾਇਆ ਦੀ ਤਰਫ ਲੱਗ ਰਹੇ ਹਨ, ਜੇਹੜੇ ਕੂੜਿ= ਝੂਠ ਵਿਚ ਮਿਲੇ ਹਨ ਉਹਨਾਂ ਕੂੜਿਆਂ ਤੋਂ ਤੇਰੇ ਨਾਲ ਮਿਲਿਆ ਨਹੀਂ ਜਾਂਦਾ।

**ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ॥**

ਤੂੰ ਆਪ ਹੀ ਜੋੜਦਾ ਹੈਂ ਤੇ ਆਪ ਹੀ ਵਿਛੋੜਦਾ ਹੈਂ, ਤੂੰ ਆਪ ਹੀ ਆਪਣੀ ਕੁਦਰਤ ਦੇ ਰੰਗ ਵਿਖਾ ਦੇਂਦਾ ਹੈਂ। ਵਾ:-ਆਪਣੀ ਕੁਦਰਤ ਦੁਆਰਾ ਸਰੂਪ ਨੂੰ ਵਿਖਾ ਦੇਂਦਾ ਹੈਂ।

**ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ॥**

ਮੋਹ ਕਰਕੇ ਪਦਾਰਥਾਂ ਦੇ ਵਿਜੋਗੁ=ਵਿਛੋੜੇ ਦਾ ਸੋਗ ਹੁੰਦਾ ਹੈ, ਇਹ ਜੀਵ ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਕਰਮ ਕਮਾਉਂਦਾ ਹੈ।

**ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੇ ਲਿਵ ਲਾਇ॥**

ਹਉ=ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ, ਜੋ ਹਰੀ ਦੇ ਚਰਨਾਂ ਨਾਲ ਲਿਵ ਲੱਗਾ ਰਹੇ ਹਨ।

**ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ॥**

ਜਿਵੇਂ, ਜਲ ਵਿਚ ਰਹਿੰਦਾ ਹੋਇਆ ਕੌਲ ਫੁਲ ਜਲ ਤੋਂ ਅਸੰਗ ਰਹਿੰਦਾ ਹੈ, ਤਿਵੇਂ, ਗੁਰਮੁਖਾਂ ਨੇ ਭੀ ਐਸੀ ਬਣਾਵਟ ਬਣਾਈ ਹੈ ਸੰਸਾਰ ਵਿਚ ਰਹਿੰਦੇ ਹੋਈ ਭੀ ਸੰਸਾਰ ਤੋਂ ਅਲੇਪ ਰਹਿੰਦੇ ਹਨ।

**ਸੇ ਸੁਖੀਏ ਸਦਾ ਸੋਹਣੇ ਜਿਨ੍ ਵਿਚਹੁ ਆਪੁ ਗਵਾਇ॥**

ਉਹ ਸਦਾ ਸੁਖੀ ਤੇ ਸੋਭਨੀਕ ਹਨ, ਜਿਨ੍ਹਾਂ ਨੇ ਹਿਰਦੇ ਵਿਚੋਂ ਆਪੁ=ਆਪਾ ਭਾ ਹੰਕਾਰ ਨੂੰ ਗਵਾਇਆ ਹੈ।

**ਤਿਨ੍ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ॥ ੭॥**

ਜੋ ਹਰੀ ਦੇ ਅੰਕਿ=ਸਰੂਪ ਵਿਚ ਸਮਾਏ ਹਨ, ਉਹਨਾਂ ਨੂੰ ਪਦਾਰਥਾਂ ਦਾ ਵਿਜੋਗ ਜਨ ਸੋਗ ਕਦੇ ਨਹੀਂ ਹੁੰਦਾ॥ ੭॥

**ਸਲੋਕ ਮ: ੩॥**

**ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ॥**

ਗੁਰੂ ਜੀ ਕਥਨ ਕਰਦੇ ਹਨ—ਉਸ ਪਰਮੇਸ਼ਰ ਨੂੰ ਸਲਾਹੁਣਾ ਕਰੀਏ ਜਿਸ ਦੇ ਵਸ ਵਿਚ ਸਭ ਕੁਝ ਹੋ ਰਿਹਾ ਹੈ।

**ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ॥**

ਹੇ ਪ੍ਰਾਣੀਓ ! ਓਸੇ ਨੂੰ ਸਰੇਵਿਹੁ=ਸਿਮਰਨਾ ਕਰੋ, ਉਸ ਤੋਂ ਬਿਨਾਂ ਹੋਰ ਕੋਈ ਸਿਮਰਨੇ ਜੋਗ ਨਹੀਂ ਹੈ। ਵਾ:-ਉਸ ਤੋਂ ਬਿਨਾਂ ਹੋਰ ਕੋਈ ਰੱਖਣੇ ਵਾਲਾ ਨਹੀਂ ਹੈ।

**ਗੁਰਮੁਖਿ ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ॥**

ਗੁਰਮੁਖਿ=ਗੁਰਾਂ ਦੁਆਰੇ ਪ੍ਰਭੂ ਦਾ ਹਰੀ ਨਾਮ ਮਨ ਵਿਚ ਵਸ ਜਾਵੇ ਤਾਂ ਸਦਾ ਸਦਾ ਸੁਖ ਹੀ ਪ੍ਰਾਪਤ ਹੁੰਦਾ ਹੈ।

**ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ॥**

ਮੂਲਿ=ਕਦਾਚਿਤ ਸੰਸਾ ਤਾਂ ਹੁੰਦਾ ਹੀ ਨਹੀਂ ਅਤੇ ਹਿਰਦੇ ਵਿਚੋਂ ਸਾਰੀ ਚਿੰਤਾ ਮਿਟ ਜਾਂਦੀ ਹੈ।

**ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥**

ਜੋ ਕੁਝ ਹੁੰਦਾ ਹੈ ਉਹ ਸੁਭਾਵਕ ਹੀ ਹੁੰਦਾ ਹੈ ਅਤੇ ਹੋਰ ਕੁਝ ਕਿਹਾ ਨਹੀਂ ਜਾਂਦਾ।

**ਸਚਾ ਸਾਹਿਬੁ ਮਨਿ ਵਸੈ ਤਾਂ ਮਨਿ ਚਿੰਦਿਆ ਫਲੁ ਪਾਇ॥**

ਸੱਚਾ ਮਾਲਕ ਪ੍ਰਭੂ ਮਨ ਵਿਚ ਵਸ ਜਾਵੇ, ਤਾਂ ਮਨ ਇੱਛਤ ਫਲ ਪਾਂਦਾ ਹੈ।

**ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ॥੧॥**

ਗੁਰੂ ਜੀ ਕਥਨ ਕਰਦੇ ਹਨ-ਉਹਨਾਂ ਦਾ ਆਖਿਆ ਆਪ ਸੁਣਦਾ ਹੈ, ਜਿਨ੍ਹਾਂ ਨੂੰ ਆਪਣੇ ਪੰਨੈ=ਪਲੇ ਵਿਚ, ਵਾ:-ਸ਼ਰਨ ਵਿਚ, ਵਾ:-ਦਫ਼ਤਰ ਵਿਚ, ਵਾ:-ਆਸਰੇ ਵਿਚ ਪਾ ਲੀਤਾ ਹੈ॥ ੧॥

**ਮ: ੩॥ ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ॥**

ਗੁਰੂ ਮੇਘ ਸਦਾ ਹੀ ਨਾਮ ਜਲ ਦੀ ਵਰਖਾ ਕਰਦਾ ਹੈ, ਪਰ ਕੋਈ ਬੂਝਣਹਾਰ=ਸਮਝਣ ਵਾਲਾ ਅਧਿਕਾਰੀ ਜਗਿਆਸੂ ਹੀ ਇਸ ਭੇਦ ਨੂੰ ਬੂਝਨਿ=ਸਮਝਦਾ ਹੈ।

**ਗੁਰਮੁਖਿ ਜਿਨੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ॥**

ਜਿਨ੍ਹਾਂ ਗੁਰਮੁਖਾਂ ਨੇ ਸਮਝਿਆ ਹੈ ਉਹਨਾਂ ਨੇ ਹਰੀ ਨਾਮ ਅੰਮ੍ਰਿਤ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ।

**ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ॥**

ਜੋ ਰੰਗਿ=ਪ੍ਰੇਮ ਵਿਚ ਰਤੇ ਹੋਏ ਸਦਾ ਹਰੀ ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਉਹਨਾਂ ਨੇ ਹੰਗਤਾ ਮਮਤਾ ਅਤੇ ਪਦਾਰਥਾਂ ਦੀ ਤ੍ਰਿਸ਼ਨਾ ਨੂੰ ਮਾਰ ਲਿਆ ਹੈ।

**ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ॥**

ਹਰੀ ਦਾ ਨਾਮ ਹੀ ਅੰਮ੍ਰਿਤ ਰੂਪ ਹੈ, ਗੁਰੂ ਰੂਪ ਬੱਦਲ ਕਿਰਪਾ ਧਾਰ ਕੇ ਜਿਸ ਉਤੇ ਵਰਸਦੇ ਹਨ।

**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ॥੨॥**

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਗੁਰਮੁਖਾਂ ਨੂੰ ਆਤਮ=ਆਪਣਾ ਆਪ ਰੂਪ ਹਰੀ ਰਾਮ ਮੁਰਾਰੀ ਨਦਰੀ=ਨਿਗਾਹ ਆਇਆ ਹੈ॥ ੨॥

[ਪੰਨਾ ੧੨੮੨]

**ਪਉੜੀ॥ ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ॥**

ਜੋ ਪ੍ਰਭੂ ਅਤੁਲੁ=ਵਿਚਾਰਿਆ ਨਹੀਂ ਜਾਂਦਾ, ਉਸ ਨੂੰ ਕਿਸ ਤਰ੍ਹਾਂ ਤੋਲੀਐ=ਵਿਚਾਰੀਏ, ਕਿਉਂਕਿ ਤੋਲੇ=ਵਿਚਾਰੇ ਤੋਂ ਬਿਨਾਂ ਪਾਇਆ ਨਹੀਂ ਜਾਂਦਾ।

## ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ॥

ਗੁਰਾਂ ਦੇ ਉਪਦੇਸ਼ ਦੀ ਵੀਚਾਰ ਕਰੀਏ, ਤਾਂ ਉਹ ਗੁਣ=ਵਿਚਾਰ ਦੇ ਵਿਚ ਹੀ ਸਮਾਅ ਰਹਿੰਦਾ ਹੈ।

*ਅਥਵਾ:*-ਸ਼ੁਭ ਗੁਣਾਂ ਦੇ ਧਾਰਨ ਵਿਚ ਸਮਾਅ ਰਹਿੰਦਾ ਹੈ, *ਵਾ:*-ਗੁਣੀ ਪਰਮਾਤਮਾ ਵਿਚ ਸਮਾਅ ਰਹਿੰਦਾ ਹੈ।

## ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ॥

ਆਪਣੇ ਆਪ ਨੂੰ ਉਹ ਪ੍ਰਭੂ ਆਪ ਹੀ ਤੋਲਸੀ=ਵਿਚਾਰਦਾ ਹੈ, ਗੁਰਾਂ ਦਾ ਮਿਲਾਇਆ ਹੋਇਆ ਉਹ ਪ੍ਰਭੂ ਆਪ ਹੀ ਮਿਲਦਾ ਹੈ।

## ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ॥

ਬੇਅੰਤ ਹੋਣ ਕਰਕੇ ਉਸ ਦੀ ਕੀਮਤ ਨਹੀਂ ਪੈਂਦੀ ਅਤੇ ਨਾ ਹੀ ਕੁਝ ਜਸ ਕਿਹਾ ਜਾਂਦਾ ਹੈ।

## ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ॥

ਮੈਂ ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਗੁਰੂ ਨੇ ਮੈਨੂੰ ਇਹ ਸੱਚੀ ਸਮਝ ਸਮਝਾ ਦਿੱਤੀ ਹੈ।

## ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ॥

ਜਗਤੁ=ਜੀਵ, ਮੁਸੈ=ਲੁਟਿਆ ਗਿਆ ਹੈ ਅੰਮ੍ਰਿਤ ਰੂਪ ਸਵਾਸ,

*ਵਾ:*-ਸ਼ੁਭ ਗੁਣ ਲੁਟੇ ਜਾ ਰਹੇ ਹਨ, ਪਰ ਮਨਮੁਖ ਨੂੰ ਕੁਝ ਸਮਝ ਨਹੀ ਪੈਂਦੀ।

## ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ॥

ਨਾਮ ਤੋਂ ਬਿਨਾਂ ਕੁਝ ਵੀ ਨਾਲ ਨਹੀਂ ਚਲੇਗਾ, ਮਨਮੁਖ ਪੁਰਸ਼ ਆਪਣੇ ਅਮੋਲਕ ਜਨਮ ਨੂੰ ਨਿਸਫਲ ਗਵਾ ਕੇ ਚਲਿਆ ਜਾਵੇਗਾ।

## ਗੁਰਮਤੀ ਜਾਗੇ ਤਿਨੀ ਘਰੁ ਰਖਿਆ ਦੂਤਾ ਕਾ ਕਿਛੁ ਨ ਵਸਾਇ॥ ੮॥

ਜੋ ਗੁਰ ਸਿੱਖਿਆ ਲੈ ਕੇ ਮੋਹ ਦੀ ਨੀਂਦ ਵਲੋਂ ਜਾਗੇ ਹਨ, ਉਹਨਾਂ ਨੇ ਸਰੂਪ ਘਰ ਨੂੰ ਰੱਖ ਲਿਆ ਹੈ,

*ਵਾ:*-ਅੰਤਹਕਰਣ ਰੂਪੀ ਘਰ ਨੂੰ ਸੰਭਾਲ ਰੱਖਿਆ ਹੈ, ਅਰਥਾਤ ਸ਼ੁਭ ਗੁਣਾਂ ਨੂੰ ਸੰਭਾਲ ਲਿਆ ਹੈ, ਕਾਮ, ਕ੍ਰੋਧ ਆਦਿਕ ਦੂਤਾਂ ਦਾ ਉਹਨਾਂ ਉਤੇ ਕੁਝ ਜ਼ੋਰ ਨਹੀਂ ਚਲਦਾ॥ ੮॥

## ਸਲੋਕ ਮ: ੩॥

## ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ॥

ਹੇ ਬਾਬੀਹਾ=ਜੀਵ ! ਦੂਜੇ ਪਾਸ ਧਨ ਵੇਖ ਕੇ ਵਿਰਲਾਪ ਨਾ ਕਰ, ਦੂਜੇ ਨੂੰ ਚੰਗੇ ਚੰਗੇ ਪਦਾਰਥ ਖਾਂਦਿਆਂ ਵੇਖ ਕੇ ਇਸ ਆਪਣੇ ਮਨ ਨੂੰ ਤਰਸਾਉਣਾ ਨਾ ਕਰ।

ਯਥਾ:- ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥ ੨੯॥ *(ਪੰਨਾ ੧੩੭੯)*

*ਪ੍ਰਸ਼ਨ:*-ਮੈ ਫਿਰ ਕੀ ਕਰਾਂ? *ਉੱਤਰ:*-ਤੂੰ ਖਸਮ ਦਾ ਹੁਕਮ ਮੰਨਣਾ ਕਰ।

## ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ॥੧॥

ਗੁਰੂ ਜੀ ਕਥਨ ਕਰਦੇ ਹਨ—ਹੁਕਮੀ ਦੇ ਹੁਕਮ ਮੰਨਣ ਕਰਕੇ ਹੀ ਪਦਾਰਥਾਂ ਦੀ ਤਰੇਹ ਉਤਰ ਜਾਂਦੀ ਹੈ ਅਤੇ ਚਵਗਲਿ=ਚੌਥੀ ਭੂਮਿਕਾ ਦਾ ਵੰਨੁ=ਰੰਗ ਚੜ੍ਹਦਾ ਹੈ॥ ੧॥

## ਮ: ੩॥ ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥

ਹੇ ਜੀਵ ਰੂਪ ਪਪੀਹੇ! ਚੇਤਨ ਰੂਪ ਜਲ ਵਿਚ ਤੇਰਾ ਨਿਵਾਸ ਹੈ, ਅਤੇ
ਚੇਤਨ ਰੂਪ ਜਲ ਦੇ ਵਿਚ ਹੀ ਫਿਰਦਾ ਹੈਂ, ਅਰਥਾਤ ਕਾਰ ਵਿਹਾਰ ਕਰਦਾ ਹੈਂ।

## ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥

ਪਰ ਤੂੰ ਜਲ=ਚੇਤਨ ਦੀ ਸਾਰ ਸੰਭਾਲ ਜਾਣਦਾ ਨਹੀਂ ਹੈਂ,
ਤਾਂ ਹੀ ਹੂੰ ਦੁੱਖੀ ਹੋ ਕੇ ਕੂਕਾਂ ਪਾਉਂਦਾ ਮਾਰਦਾ ਹੈਂ।

## ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥

ਗੁਰੂ ਬੱਦਲ ਚਹੁ ਦਿਸਿ=ਚਾਰੋਂ ਤਰਫ ਪ੍ਰਤੱਖ ਜਲਾਂ ਥਲਾਂ ਵਿਚ,
ਵਾ:- ਜਲ-ਥਲ=ਪ੍ਰੇਮੀ ਅਪ੍ਰੇਮੀਆਂ ਦੇ ਹਿਰਦੇ ਵਿਚ ਚੇਤਨ ਜਲ ਦੀ ਵਰਖਾ ਕਰਦਾ ਹੈ, ਕੋਈ ਥਾਂ ਖਾਲੀ ਨਹੀਂ ਰਹੀ ਜਿਥੇ ਵਰਖਾ ਨਾ ਕੀਤੀ ਹੋਵੇ।

## ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥

ਏਨੇ ਪਾਣੀ ਦੇ ਵਸਦਿਆਂ ਹੋਇਆਂ ਜੋ ਤਿਖ=ਤਿਹਾਏ ਮਰਦੇ ਹਨ, ਸਮਝੋ ਉਹਨਾਂ ਦੇ ਭਾਗ ਚੰਗੇ ਨਹੀਂ ਹਨ।

## ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ॥੨॥

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਗੁਰਾਂ ਦੁਆਰੇ ਨਾਮ ਵਸਿਆ ਹੈ ਉਹਨਾਂ ਨੂੰ ਚੇਤਨ ਦੀ ਸੋਝੀ=ਗਿਆਤ ਪਈ ਹੈ॥ ੨॥

## ਪਉੜੀ॥ ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ॥

ਨੌਂ ਨਾਥ, ਛੇ ਜਤੀ, ਚੌਰਾਸੀ ਸਿਧ ਅਤੇ ਬੜੇ ਬੜੇ ਪੀਰ ਇਨ੍ਹਾਂ ਵਿਚੋਂ ਕਿਸੇ ਨੇ ਭੀ ਆਪ ਜੀ ਦਾ ਅੰਤ ਨਹੀਂ ਪਾਇਆ।

## ਗੁਰਮੁਖਿ ਨਾਮੁ ਧਿਆਇ ਤੁਝੈ ਸਮਾਇਆ॥

ਜਿਸ ਨੇ ਗੁਰਾਂ ਦੁਆਰੇ ਨਾਮ ਨੂੰ ਧਿਆਇਆ ਹੈ ਉਹ ਆਪ ਦੇ ਵਿਚ ਹੀ ਸਮਾਇਆ=ਅਭੇਦ ਹੋ ਗਿਆ ਹੈ।

## ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ॥

ਛੱਤੀ ਜੁਗ ਪੂਰੇ, ਵਾ:-ਜੁਗ ਛਤੀਹ=ਬਹੁਤੇ ਜੁਗ ਮਹਾਂ ਪਰਲੋ ਰੂਪ ਗੁਬਾਰੁ=ਹਨੇਰਾ ਕਰਨਾ ਤਿਸ ਆਪ ਜੀ ਨੂੰ ਹੀ ਭਾਇਆ ਹੈ। ਮਹਾਂ ਪਰਲੋ ਵੇਲੇ ਚਾਰ ਚੁਫੇਰੇ

## ਜਲਾਬਿੰਬੁ ਅਸਰਾਲੁ ਤਿਨੈ ਵਰਤਾਇਆ॥

ਤੁਸਾਂ ਨੇ ਆਪ ਹੀ ਅਸਰਾਲੁ=ਭਿਆਨਕ (ਡਰ ਦੇਣ ਵਾਲਾ) ਜਲਾ-ਬਿੰਬੁ=ਪਾਣੀ ਹੀ ਪਾਣੀ ਵਰਤਾਇਆ ਹੋਇਆ ਸੀ।

## ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ॥

ਹੇ ਨੀਲ-ਅਨੀਲੁ=ਗਿਣਤੀ ਤੋਂ ਅਨਗਿਣਤ ਅਗੰਮ ਰੂਪ ਪਰਮਾਤਮਾ ਫੇਰ ਤੈਨੇ ਆਪ ਹੀ ਕਰਮਾਂ ਅਨੁਸਾਰ ਸਾਰਿਆਂ ਨੂੰ ਸਰਜੀਤੁ=ਸਿਰਜਨਾ ਕੀਤਾ।

*ਅਥਵਾ:*-ਹੇ ਅਗੰਮ ਰੂਪ ਪਰਮਾਤਮਾ ! ਤੈਂਨੇ ਗਿਣਤੀ ਤੋਂ ਅਨਗਿਣਤ ਦੁਨੀਆਂ ਸਰਜੀਤੁ=ਸਿਰਜਨਾ ਕੀਤੀ, ਫਿਰ ਤੂੰ ਹੀ ਸਾਰਿਆਂ ਵਿਚ ਸਮਾਅ ਗਿਆ।

## ਅਗਨਿ ਉਪਾਈ ਵਾਦੁ ਭੁਖ ਤਿਹਾਇਆ॥

ਜੀਵਾਂ ਦੇ ਅੰਦਰ ਤ੍ਰਿਸ਼ਨਾ ਅੰਗ ਪੈਦਾ ਕਰ ਦਿੱਤੀ ਅਤੇ ਭੁਖ ਤਰੇਹ ਦਾ ਵਾਦੁ=ਝਗੜਾ ਖੜ੍ਹਾ ਕਰ ਦਿੱਤਾ।

## ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ॥

ਉਹਨਾਂ ਦੁਨੀਆਂ ਦਾਰਾਂ ਦੇ ਸਿਰ ਉਤੇ ਕਾਲ ਖੜਾ ਕੀਤਾ ਹੈ ਜਿਨ੍ਹਾਂ ਨੂੰ ਦਵੈਤ ਭਾਵ ਚੰਗਾ ਲੱਗਾ ਹੈ।

## ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ॥ ੯॥

ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਆਪ ਸਮਝਿਆ ਹੈ ਤੇ ਹੋਰਨਾਂ ਨੂੰ ਭੀ ਸਮਝਾਇਆ ਹੈ ਰੱਖਣ ਵਾਲਾ ਪ੍ਰਭੂ ਉਹਨਾਂ ਨੂੰ ਆਪ ਰੱਖਦਾ ਹੈ॥ ੯॥

## ਸਲੋਕ ਮ: ੩॥

ਗੁਰੂ ਰੂਪ ਬੱਦਲ ਉਪਦੇਸ਼ ਜਲ ਦੀ ਵਰਖਾ ਕਿਥੇ ਕਰਦੇ ਹਨ? *ਉੱਤਰ:-*

## ਇਹੁ ਜਲੁ ਸਭਤੈ ਵਰਸਦਾ ਵਰਸੈ ਭਾਇ ਸੁਭਾਇ॥

ਸਮਾਨਤਾ ਕਰਕੇ ਇਹ ਨਾਮ ਉਪਦੇਸ਼ ਰੂਪੀ ਜਲ ਸਾਰਿਆਂ ਉਤੇ ਵਰਸਦਾ ਹੈ, ਪਰ ਜਿਨ੍ਹਾਂ ਉਤੇ ਭਾਇ= ਪ੍ਰੇਮ ਸਹਿਤ ਵਸਿਆ ਹੈ ਉਹ ਸੁਭਾਇ=ਸ਼ੋਭਾ ਵਾਲਾ ਹੋਇਆ ਹੈ।

## ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ॥

ਉਹ ਜੀਵਾਂ ਰੂਪੀ ਬ੍ਰਿਛ ਸ਼ੁਭ ਗੁਣਾਂ ਨਾਲ ਹਰੀਆਵਲੇ ਹੋਏ ਹਨ, ਜੇਹੜੇ ਗੁਰਮੁਖ ਹੋ ਕੇ ਗੁਰਾਂ ਦੁਆਰੇ ਉਪਦੇਸ਼ ਵਿਚ ਸਮਾਅ ਰਹੇ ਹਨ।

## ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ॥ ੧॥

ਗੁਰੂ ਜੀ ਕਥਨ ਕਰਦੇ ਹਨ-ਨਦਰੀ=ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਕਰਕੇ ਸੁਖ ਹੋਵੇ ਤਾਂ ਇਨ੍ਹਾਂ ਜੀਵਾਂ ਦਾ ਦੁੱਖ ਚਲਿਆ ਜਾਂਦਾ ਹੈ॥ ੧॥

**ਮ: ੩ ॥ ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥**

ਜਿਸ ਵੇਲੇ ਜਗਿਆਸੂ ਦੀ ਅਵਸਥਾ ਰੂਪੀ ਰਾਤ ਪ੍ਰੇਮ ਵਿਚ ਭਿਜੀ, ਤਾਂ ਗੁਰੂ ਰੂਪ ਬੱਦਲ ਚਮਕਿਆ=ਸਖਿਆਤਕਾਰ ਹੋਏ ਤੇ ਛਹਬਰ=ਝੜੀ ਲੱਗਾ ਕੇ, ਭਾਵ ਇਕ ਰਸ ਦ੍ਰਿਸਟਾਂਤਾਂ ਪ੍ਰਮਾਣਾਂ ਦੇ ਸਹਿਤ ਉਪਦੇਸ਼ ਜਲ ਨੂੰ ਵਰਸਣਾ ਕੀਤਾ, ਵਰਖਾ ਹੋ ਜਾਣ ਪਿਛੋਂ ਅੰਤਹਕਰਣ ਰੂਪੀ ਅਕਾਸ਼ ਚਮਕਿਆ=ਨਿਰਮਲ ਹੋ ਗਿਆ, ਅੰਤਹਕਰਣ ਦੇ ਨਿਰਮਲ ਹੋਣ ਕਰਕੇ ਸ਼ੁਭ ਗੁਣਾਂ ਰੂਪੀ ਤਾਰੇ ਚਮਕ ਪਏ।

**ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥**

ਜਿਸ ਉਪਦੇਸ਼ ਜਲ ਦੇ ਵਰਸਨੇ ਕਰਕੇ ਸ਼ੁਭ ਗੁਣਾਂ ਰੂਪੀ ਅੰਨ ਤੇ ਨਾਮ ਧਨ ਬਹੁਤ ਸਾਰਾ ਪੈਦਾ ਹੁੰਦਾ ਹੈ, ਗੁਰੂ ਬੱਦਲ ਵਸਦਾ ਤਾਂ ਹੈ ਜਾਂ ਸਹੁ=ਪਤੀ ਪਰਮਾਤਮਾ ਰਜਾਇ=ਆਗਿਆ ਦੇਣਾ ਕਰੇ।

**ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ ॥**

ਜਿਸ ਅੰਨ ਦੇ ਖਾਧਿਆਂ ਮਨ ਰਜਦਾ ਹੈ ਅਤੇ ਜੀਵਾਂ ਦੇ ਸਮਾਇ=ਅਭੇਦ ਹੋਣ ਦੀ ਜੁਗਤੀ ਪ੍ਰਾਪਤ ਹੁੰਦੀ ਹੈ।

**ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ ॥**

ਏਹ ਪ੍ਰਤੱਖ ਧਨ ਤਾਂ ਕਰਤੇ ਪੁਰਖ ਦਾ ਖੇਲੁ=ਤਮਾਸ਼ਾ ਹੈ ਜੋ ਕਰਮਾਂ ਅਨੁਸਾਰ ਕਦੇ ਆ ਜਾਂਦਾ ਹੈ ਤੇ ਕਦੇ ਚਲਿਆ ਜਾਂਦਾ ਹੈ।

**ਗਿਆਨੀਆ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ ॥**

ਗਿਆਨਵਾਨਾਂ ਦਾ ਧਨ ਨਾਮ ਹੀ ਹੈ ਜੋ ਸਰਬਦਾ ਕਾਲ ਓਸੇ ਵਿਚ ਸਮਾਏ ਰਹਿੰਦੇ ਹਨ।

**ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੂੰ ਵਾਹਿਗੁਰੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਤਾਂ ਉਹਨਾਂ ਦੇ ਬੁੱਧੀ ਰੂਪ ਪਲੇ ਵਿਚ ਏਹ ਨਾਮ ਧਨ ਪੈਂਦਾ ਹੈ॥ ੨ ॥

**ਪਉੜੀ ॥ ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥**

ਉਹ ਪ੍ਰਭੂ ਆਪ ਕਰਵਾਂਦਾ ਹੈ ਆਪ ਹੀ ਕਰਦਾ ਹੈ, ਇਸ 'ਤੇ ਮੈਂ ਕਿਸ ਦੇ ਉਤੇ ਪੁਕਾਰ ਕਰਾਂ।

**ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ ॥**

ਹੁਣ ਆਪ ਹੀ ਜੀਵਾਂ ਪਾਸੋਂ ਕਾਰ=ਕੰਮ ਕਾਰ ਕਰਵਾਉਂਦਾ ਹੈ, ਅੰਤ ਨੂੰ ਆਪ ਹੀ ਜੀਵਾਂ ਤੋਂ ਲੇਖਾ ਮੰਗੇਗਾ।

**ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ ॥**

ਜੋ ਉਸ ਪ੍ਰਭੂ ਨੂੰ ਭਾਉਂਦਾ ਹੈ ਹੁੰਦਾ ਓਹੀ ਕੁਝ ਹੈ, ਪਰ ਏਹ ਮੂਰਖ ਐਵੇਂ ਆਪਣਾ ਹੁਕਮ ਕਰਦਾ ਹੈ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਇੰਞ ਹੋਣਾ ਚਾਹੀਦਾ ਹੈ।

**ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥**

ਜਨਮ ਮਰਨ ਆਦਿਕ ਦੁੱਖਾਂ ਤੋਂ ਆਪ ਛਡਾਵੇ ਤਾਂ ਹੀ ਛੁਟੀਂਦਾ ਹੈ, ਉਹ ਆਪ ਹੀ ਔਗੁਣਾਂ ਦੇ ਬਖਸ਼ਣ

ਵਾਲਾ ਹੈ।

**ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ ॥**

ਆਪ ਹੀ ਵੇਖਦਾ ਹੈ ਆਪ ਹੀ ਸੁਣਦਾ ਹੈ, ਆਪ ਹੀ ਸਾਰਿਆਂ ਨੂੰ ਆਸਰਾ ਦੇਂਦਾ ਹੈ।

**ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ ॥**

ਸਾਰਿਆਂ ਵਿਚ ਇਕ ਆਪ ਹੀ ਵਰਤ ਰਿਹਾ ਹੈ, ਆਪ ਹੀ ਸਿਰਿ ਸਿਰਿ=ਸਿਰਜ ਸਿਰਜ ਕੇ , ਵਾ:-ਸਿਰ ਬਸਿਰ ਸਾਰਿਆਂ ਦਾ ਵਿਚਾਰ ਕਰਦਾ ਹੈ।

[ਪੰਨਾ ੧੨੮੩]

**ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ ॥**

ਗੁਰਾਂ ਦੁਆਰੇ ਆਪਣੇ ਸਰੂਪ ਨੂੰ ਵਿਚਾਰੀਏ ਤਾਂ ਹੀ ਸਚਿ=ਪਰਮਾਤਮਾ ਵਿਚ ਪਿਆਰ ਲੱਗਦਾ ਹੈ

**ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ- ਜਦ ਕਿ ਉਹ ਪ੍ਰਭੂ ਆਪ ਹੀ ਸਭ ਪਦਾਰਥਾਂ ਦੇ ਦੇਣ ਵਾਲਾ ਹੈ ਤਾਂ ਅਸੀਂ ਕਿਸਨੂੰ ਆਖੀਏ ਕਿ ਸਾਨੂੰ ਫਲਾਣਾ ਫਲ ਦੇਹ॥ ੧੦॥

**ਸਲੋਕ ਮ: ੩ ॥**

**ਉਥਾਨਕਾ**— ਇਕ ਸਿੱਖ ਨੇ ਕਿਹਾ, ਆਪ ਸਾਰੇ ਬਾਬੀਹਾ ਬਾਬੀਹਾ ਹੀ ਆਖਦੇ ਆਏ ਹੋ ਪਰ ਬਾਬੀਹੇ ਦਾ ਅਰਥ ਕੀ ਹੈ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

**ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥**

ਇਹ ਜਗਤੁ=ਜੀਵ ਹੀ ਪਪੀਹਾ ਹੈ ਮਤਾ ਕੋਈ ਭਰਮ ਵਿਚ ਭੁਲਨਾ ਕਰੇ।

**ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ ॥**

ਏਹ ਬਾਹਰਲਾ ਪਪੀਹਾ ਤਾਂ ਪਸ਼ੂ ਹੈ, ਇਸਨੂੰ ਤਾਂ ਕਿਸੇ ਗੱਲ ਦੀ ਸਮਝ ਨਹੀਂ ਹੈ।

**ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥**

ਹਰੀ ਦਾ ਨਾਮ ਅੰਮ੍ਰਿਤੁ=ਸ੍ਵਾਂਤੀ ਬੂੰਦ ਹੈ ਜਿਸ ਦੇ ਪੀਣ ਨਾਲ ਜੀਵ ਰੂਪ ਪਪੀਹੇ ਦੀ ਤ੍ਰਿਸ਼ਨਾ ਰੂਪ ਤ੍ਰੇਹ ਮਿਟ ਜਾਂਦੀ ਹੈ।

**ਨਾਨਕ ਗੁਰਮੁਖਿ ਜਿਨ੍ਹ ਪੀਆ ਤਿਨ੍ਹ ਬਹੁੜਿ ਨ ਲਾਗੀ ਆਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਗੁਰਮੁਖ ਨੇ ਗੁਰਾਂ ਦੁਆਰੇ ਏਹ ਨਾਮ ਅੰਮ੍ਰਿਤ ਪੀਤਾ ਹੈ, ਉਸ ਨੂੰ ਮੁੜ ਕੇ ਇਹ ਪਿਆਸ ਆ ਕੇ ਲੱਗਦੀ ਨਹੀਂ ਹੈ॥ ੧ ॥

**ਮ: ੩ ॥**

**ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥**

ਭਾਵੇਂ ਮਲਾਰ ਰਾਗ ਸੀਤਲ ਹੈ ਕਿਉਂਕਿ ਇਸ ਦੇ ਗਾਇਣ ਕਰਨ ਨਾਲ ਵਰਖਾ ਹੋ ਜਾਂਦੀ ਹੈ। ਸ਼ਾਹ ਜੀਵਣੇ ਤੋਂ ਅੱਠ ਮੀਲ ਪਰ੍ਹੇ ਛੱਤਾ ਪਿੰਡ ਹੈ ਓਥੇ ਭਾਈ ਘਮੰਡਾ ਸਿੰਘ ਰਾਗੀ ਰਹਿੰਦਾ ਸੀ ਉਸ ਨੂੰ ਕਿਸੇ ਨੇ ਕਿਹਾ, ਅੱਜ ਕੱਲ ਤਾਂ ਮਲਾਰ ਰਾਗ ਦੇ ਗਾਵਣ ਨਾਲ ਵਰਖਾ ਨਹੀਂ ਹੁੰਦੀ ਹੋਣੀ ਉਸ ਨੇ ਕਿਹਾ ਕਿਉਂ ਨਹੀਂ ਹੁੰਦੀ ਜਰੂਰ ਹੁੰਦੀ ਹੈ ਉਸ ਨੇ ਅੰਦਰ ਜਾ ਕੇ ਸਿਰੰਦਾ ਕੱਢ ਲਿਆਂਦਾ ਤੇ ਮਲਾਰ ਰਾਗ ਗਾਉਣਾ ਸ਼ੁਰੂ ਕਰ ਦਿੱਤਾ, ਤੇ ਓਸੇ ਵੇਲੇ ਵਰਖਾ ਸ਼ੁਰੂ ਹੋ ਗਈ ਸਭਨਾਂ ਦੇ ਕਪੜੇ ਗਿੱਲੇ ਹੋ ਗਏ, ਫੇਰ ਸਾਰਿਆਂ ਨੇ ਕਿਹਾ, ਹੁਣ ਬਸ ਕਰ ਦਿਓ ਜਿਸ ਵੇਲੇ ਘਮੰਡਾ ਸਿੰਘ ਜੀ ਨੇ ਭੋਗ ਪਾਇਆ ਤਾਂ ਵਰਖਾ ਬੰਦ ਹੋ ਗਈ। ਪਰ ਇਸ ਵਿਚ ਹਰੀ ਨਾਮ ਦੇ ਧਿਆਉਣ ਕਰਕੇ ਸ਼ਾਂਤੀ ਹੁੰਦੀ ਹੈ।

*ਅਥਵਾ:-*ਮਲਾਰੁ=ਮਲ ਦਾ ਆਲਾ=ਘਰ ਜੋ ਸਰੀਰ ਹੈ ਇਸ ਦੇ ਦੇਹ ਅਧਿਆਸ ਨੂੰ ਤਿਆਗ ਕੇ ਸੀਤਲ ਸੁਭਾਅ ਵਾਲੇ ਗੁਰਾਂ ਵਿਚ ਰਾਗੁ=ਪ੍ਰੇਮ ਕਰਕੇ ਹਰੀ ਨਾਮ ਨੂੰ ਧਿਆਉਣਾ ਕਰੇ ਤਾਂ ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ।

**ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ॥**

ਹਰਿ ਜੀਉ=ਪਰਮਾਤਮਾ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ, ਤਾਂ ਫਿਰ ਸਾਰਿਆਂ ਲੋਕਾਂ ਵਿਚ ਵਰਤ ਰਿਹਾ ਦਿਖਾਈ ਦੇਂਦਾ ਹੈ।

**ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ॥**

ਜਿਵੇਂ ਪ੍ਰਤੱਖ ਬੱਦਲ ਦੇ ਵਸਣ ਨਾਲ ਜੀਵਾਂ ਦੇ ਖਾਣ ਪਾਣ ਦੀ ਜੁਗਤ ਹੁੰਦੀ ਹੈ ਅਤੇ ਪ੍ਰਤੱਖ ਧਰਤੀ ਨੂੰ ਘਾਸ ਫੂਲ ਆਦਿਕਾਂ ਦਾ ਸ਼ਿੰਗਾਰ ਹੁੰਦਾ ਹੈ। ਤਿਵੇਂ—

ਗੁਰੂ ਬੱਦਲ ਉਪਦੇਸ਼ ਜਲ ਨੂੰ ਵਸਣ ਤਾਂ ਜੀਵਾਂ ਦੀ ਪ੍ਰਭੂ ਨਾਲ ਜੁਗਤਿ=ਜੁੜਨ ਦੀ ਜੁਗਤ ਹੁੰਦੀ ਹੈ, ਅਤੇ ਬੁੱਧੀ ਰੂਪ ਧਰਤੀ ਨੂੰ ਸ਼ੁਭ ਗੁਣਾਂ ਦਾ ਸ਼ਿੰਗਾਰ ਹੁੰਦਾ ਹੈ।

**ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥**

ਗੁਰੂ ਜੀ ਕਥਨ ਕਰਦੇ ਹਨ— ਇਹ ਸਾਰਾ ਜਗਤ ਹੀ ਜਲੁ=ਚੇਤਨ ਸਰੂਪ ਹੈ, ਕਿਉਂਕਿ ਸਭ ਕੋਈ ਜਲ ਤੋਂ ਹੀ, ਭਾਵ ਚੇਤਨ ਤੋਂ ਹੀ ਪੈਦਾ ਹੋਇਆ ਹੈ।

**ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ॥ ੨ ॥**

ਗੁਰਾਂ ਦੀ ਕ੍ਰਿਪਾ ਦੁਆਰੇ ਕੋਈ ਵਿਰਲਾ ਪੁਰਸ਼ ਹੀ ਇਸ ਭੇਦ ਨੂੰ ਸਮਝਦਾ ਹੈ ਅਤੇ ਉਹ ਫਿਰ ਨਿਤ ਹੀ ਮੁਕਤ ਸਰੂਪ ਹੁੰਦਾ ਹੈ॥ ੨ ॥

**ਪਉੜੀ॥ ਸਚਾ ਵੇਪਰਵਾਹੁ ਇਕੋ ਤੂ ਧਣੀ॥**

ਹੇ ਵੇਪਰਵਾਹ ਪ੍ਰਭੂ ! ਇਕ ਤੂੰ ਹੀ ਸਾਰਿਆਂ ਦਾ ਸੱਚਾ ਮਾਲਕ ਹੈਂ।

**ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ॥**

ਤੂੰ ਸਭ ਕੁਝ ਆਪੇ ਆਪ ਹੀ ਹੈਂ, ਹੋਰ ਦੂਜਾ ਕਿਸ ਨੂੰ ਗਿਣੀਏ।

**ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ॥**

ਮਨੁੱਖ ਦਾ ਹੰਕਾਰ ਕਰਨਾ ਝੂਠਾ ਹੈ, ਤੇਰੀ ਮਣੀ=ਮਣੌਤ, ਵਾ:-ਵਡਿਆਈ ਸੱਚੀ ਹੈ।

**ਆਵਾ ਗਉਣੁ ਰਚਾਇ ਉਪਾਈ ਮੇਦਨੀ॥**

ਤੁਸਾਂ ਨੇ ਆਪ ਹੀ ਮੇਦਨੀ=ਧਰਤੀ (ਸ੍ਰਿਸ਼ਟੀ) ਉਤਪੰਨ ਕਰਕੇ ਫੇਰ 'ਆਵਾ ਗਉਣੁ ਰਚਾਇ'=ਜੰਮਣਾ ਮਰਨਾ ਬਣਾਇਆ ਹੈ।

**ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ॥**

ਜੋ ਆਪਣਿਆਂ ਸਤਿਗੁਰਾਂ ਨੂੰ ਸੇਂਵਦਾ ਹੈ ਉਸ ਦਾ ਆਇਆ ਸਫਲ ਗਿਣੀਂਦਾ ਹੈ।

**ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ॥**

ਜੇਕਰ ਰਿਦੇ ਵਿਚੋਂ ਹੰਗਤਾ ਮਮਤਾ ਚਲੀ ਜਾਵੇ, ਤਾਂ ਫਿਰ ਜੀਵ ਦੇ ਕਰਮਾਂ ਦੀ ਕਾਹਦੀ ਗਿਣਤੀ ਗਿਣਨੀ ਹੈ।

**ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ॥**

ਮਨਮੁਖ ਮੋਹ ਦੇ ਗੁਬਾਰਿ=ਹਨੇਰੇ ਕਰਕੇ ਇਉਂ ਸੰਸਾਰ ਵਿਚ ਦੁੱਖ ਪਾ ਰਿਹਾ ਹੈ , ਜਿਵੇਂ, ਵਣੀ=ਜੰਗਲ ਵਿਚ ਰਹਿਣ ਵਾਲਾ ਹਰਨ ਝਾੜੀਆਂ ਵਿਚ ਭੁਲਾ ਫਿਰਦਾ ਦੁੱਖੀ ਹੁੰਦਾ ਹੈ। ਜਾਂ, ਜਿਵੇਂ ਜੰਗਲ ਵਿਚ ਭੁਲਾ ਹੋਇਆ ਪੁਰਸ਼ ਦੁੱਖੀ ਹੁੰਦਾ ਹੈ।

**ਕਟੇ ਪਾਪ ਅਸੰਖ ਨਾਵੈ ਇਕ ਕਣੀ॥੧੧॥**

ਨਾਮ ਦੀ ਇਕ ਕਣੀ=ਸਿੱਖਿਆ ਨੇ,

ਵਾ:-ਕਣੀ ਮਾਤ੍ਰ ਅਰਥਾਤ ਰੰਚਕ ਮਾਤ੍ਰ ਇਕ ਵਾਹਿਗੁਰੂ ਨਾਮ ਨੇ ਅਸੰਖ=ਅਨਗਿਣਤ ਪਾਪ ਕੱਟ ਦਿਤੇ ਹਨ॥ ੧੧॥

**ਸਲੋਕ ਮ: ੩॥**

**ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ॥**

ਹੇ ਪਪੀਹੇ ਜੀਵ ! ਤੂੰ ਖਸਮੈ=ਮਾਲਕ ਪਰਮੇਸ਼ਰ ਦੇ ਮਹਲੁ=ਸਰੂਪ ਨੂੰ ਜਾਣਦਾ ਨਹੀਂ ਹੈਂ, ਤੂੰ ਮਹਲੁ= ਸਰੂਪ ਦੇ ਦੇਖਣ ਲਈ ਅਰਦਾਸਿ ਪਾਇ=ਬੇਨਤੀ ਕਰ।

**ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ॥**

ਤੂੰ ਆਪਣੇ ਭਾਣੇ ਅੰਦਰ ਹੰਕਾਰ ਸਹਤ ਬਹੁਤ ਸਾਰਾ ਬੋਲਦਾ ਹੈਂ, ਇਸ ਲਈ ਤੇਰਾ ਬੋਲਿਆ 'ਥਾਇ ਨ ਪਾਇ'=ਕਬੂਲ ਨਹੀਂ ਪੈਂਦਾ।

**ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ॥**

ਖਸਮੁ=ਮਾਲਕ ਪਰਮਾਤਮਾ ਸਭ ਤੋਂ ਵੱਡਾ ਦਾਤਾ ਹੈ, ਉਸ ਪਾਸੋਂ ਪੁਰਸ਼ ਜੋ ਭੀ ਇੱਛਾ ਕਰਦਾ ਹੈ ਓਹੀ ਫਲ ਪਾ ਲੈਂਦਾ ਹੈ।

**ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ॥੧॥**

ਇਹ ਵਿਚਾਰਾ ਇਕ ਬਾਬੀਹਾ=ਜੀਵ ਕੀ ਹੈ ਮਾਲਕ ਪ੍ਰਭੂ ਦੀ ਕਿਰਪਾ ਨਾਲ ਸਾਰੇ ਜਗਤ ਦੀ ਤਿਖ= ਤਰੇਹ ਤ੍ਰਿਸ਼ਨਾ ਮਿਟ ਜਾਂਦੀ ਹੈ॥ ੧॥

**ਮ: ੩ ॥ ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥**

ਜਿਸ ਵੇਲੇ ਅਵਸਥਾ ਰੂਪੀ ਰਾਤ ਪ੍ਰੇਮ ਵਿਚ ਭਿਜੀ ਤਾਂ ਬਾਬੀਹਾ=ਜੀਵ ਸਹਜੇ ਸੁਭਾਇ=ਸੁਤੇ ਸਿਧ, ਵਾ:-ਸਹਜੇ ਹੀ ਸਰੇਸ਼ਟ ਪ੍ਰੇਮ ਨਾਲ ਸੱਚ ਨਾਮ ਨੂੰ ਬੋਲਿਆ।

ਤੇ ਇਸ ਤਰ੍ਹਾਂ ਆਖਦਾ ਹੈ-

**ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥**

ਏਹ ਨਾਮ ਜਲ ਹੀ ਮੇਰਾ ਜੀਉ=ਜੀਵਨ ਰੂਪ ਹੈ, ਨਾਮ ਜਲ ਤੋਂ ਬਿਨਾਂ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ।

**ਗੁਰਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥**

ਗੁਰੂ ਉਪਦੇਸ਼ ਦੁਆਰਾ ਹਿਰਦੇ ਵਿਚੋਂ ਆਪਾ ਭਾਅ ਹੰਕਾਰ ਨੂੰ ਗਵਾਵੇ ਤਾਂ ਨਾਮ ਜਲ ਪਾਈਦਾ ਹੈ।

**ਨਾਨਕ ਜਿਸੁ ਬਿਨੁ ਚਸਾ ਨ ਜੀਵਈ ਸੋ ਸਤਿਗੁਰਿ ਦੀਆ ਮਿਲਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਪ੍ਰਭੂ ਤੋਂ ਬਿਨਾਂ ਮੈਂ ਚਸਾ ਭਰ ਵੀ ਜੀਊਂਦੀ ਨਹੀਂ ਹਾਂ ਉਸ ਪ੍ਰਭੂ ਨਾਲ ਮੈਨੂੰ ਸਤਿਗੁਰਾਂ ਨੇ ਮਿਲਾ ਦਿੱਤਾ ਹੈ॥ ੨॥

**ਪਉੜੀ ॥ ਖੰਡ ਪਤਾਲ ਅਸੰਖ ਮੈ ਗਣਤ ਨ ਹੋਈ ॥**

ਅਸੰਖਾਂ ਹੀ ਖੰਡ ਤੇ ਪਤਾਲ ਹਨ ਮੇਰੇ ਪਾਸੋਂ ਉਹਨਾਂ ਦੀ ਗਿਣਤੀ ਨਹੀਂ ਹੁੰਦੀ।

**ਤੂ ਕਰਤਾ ਗੋਵਿੰਦੁ ਤੁਧੁ ਸਿਰਜੀ ਤੁਧੈ ਗੋਈ ॥**

ਹੇ ਗੋਬਿੰਦ! ਤੂੰ ਹੀ ਸਾਰਿਆਂ ਦਾ ਕਰਤਾ ਹੈਂ ਤੁਸਾਂ ਨੇ ਸ੍ਰਿਸ਼ਟੀ ਸਿਰਜੀ ਹੈ, ਤੁਸਾਂ ਨੇ ਹੀ ਗੋਈ=ਮਿਲਾਈ ਬੁਲਾਈ ਛਪਾਈ ਹੈ, ਭਾਵ ਮਹਾਂ ਪਰਲੋ ਕੀਤੀ ਹੈ।

**ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ ॥**

ਚੁਰਾਸੀ ਲੱਖ ਤਰ੍ਹਾਂ ਦੇ ਮੇਦਨੀ=ਸ੍ਰਿਸ਼ਟੀ ਤੇਰੇ ਤੋਂ ਹੀ ਹੋਈ ਹੈ।

**ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥**

ਇਕ ਆਪਣੇ ਆਪ ਨੂੰ ਰਾਜੇ ਤੇ ਖਾਨ=ਦਸ ਹਜ਼ਾਰੀ। ਵਾ:-ਪਠਾਨ ਕਹਿੰਦੇ ਹਨ ਅਤੇ ਕੋਈ ਆਪਣੇ ਆਪ ਨੂੰ 'ਮਲੂਕ ਕਹਾਵਹਿ'=ਮੁਲਕਾਂ ਦੇ ਵਾਲੀ ਪਾਤਸ਼ਾਹ ਕਹਾਉਂਦੇ ਹਨ।

ਵਾ:-ਮਲੂਕ ਬਲੋਚਾਂ ਚੋਂ ਵੱਡੇ ਕਹਾਂਵਦੇ ਹਨ, ਵਾ:-ਆਪਣੇ ਆਪ ਨੂੰ ਮਲੂਕ=ਸੁੰਦਰ ਕਹਾਂਵਦੇ ਹਨ।

**ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ ॥**

ਇਕ ਪੁਰਸ਼ ਐਸੇ ਹਨ ਜੋ ਧਨ ਨੂੰ ਸੰਚਿ=ਕੱਠਾ ਕਰਕੇ ਸ਼ਾਹ ਸਦਾਉਂਦੇ ਹਨ ਪਰ ਦਵੈਤ ਭਾਵ ਕਰਕੇ ਉਹਨਾਂ ਨੇ ਪਤਿ ਖੋਈ=ਇੱਜ਼ਤ ਗਵਾ ਲਈ ਹੈ।

**ਇਕਿ ਦਾਤੇ ਇਕ ਮੰਗਤੇ ਸਭਨਾ ਸਿਰਿ ਸੋਈ ॥**

ਇਕ ਦਾਤੇ ਹਨ ਇਕ ਮੰਗਤੇ=ਭਿਖਾਰੀ ਹਨ, ਪਰ ਤੂੰ ਸਾਰਿਆਂ ਦੇ ਸਿਰ ਉਤੇ ਸ਼ੋਭਾ ਪਾਂਦਾ ਹੈਂ।

**ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ॥**

ਨਾਮ ਸਿਮਰਨ ਤੋਂ ਬਿਨਾਂ ਏਹ ਜੀਵ ਬਾਜਾਰੀਆ=ਮਸ਼ਕਰੇ ਤੇ ਭੀਹਾਵਲਿ=ਭਿਆਨਕ ਹੋ ਰਹੇ ਹਨ।

**ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ॥੧੨॥**

ਗੁਰੂ ਜੀ ਕਥਨ ਕਰਦੇ ਹਨ—ਅੰਤ ਨੂੰ ਕੂੜ=ਝੂਠ ਨੇ ਨਿਖੁਟੇ=ਮੁਕ ਜਾਣਾ ਹੈ, ਸੱਚਾ ਪ੍ਰਭੂ ਜੋ ਕਰੇਗਾ ਓਹੀ ਹੋਵੇਗਾ॥ ੧੨॥

**ਸਲੋਕ ਮ: ੩॥**

**ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ॥**

ਹੇ ਬਾਬੀਹਾ=ਪਪੀਹੇ ਜੀਵ ! ਗੁਣਾਂ ਵਾਲੀਆਂ ਮਹਾਤਮਾ ਰੂਪ ਸਖੀਆਂ ਨੇ ਮਹਲੁ=ਪਰਮਾਤਮਾ ਪਤੀ ਨੂੰ ਪਾ ਲਿਆ ਹੈ ਔਗੁਣਾਂ ਵਾਲੀਆਂ ਤੋਂ ਉਹ ਸੁਆਮੀ ਪਰਮਾਤਮਾ ਦੂਰ ਹੈ।

**ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ॥**

ਤੇਰੇ ਅੰਦਰ ਹੀ ਹਰੀ ਪਤੀ ਵਸ ਰਿਹਾ ਹੈ ਗੁਰਮੁਖ ਬਣ ਕੇ ਤੂੰ ਗੁਰਾਂ ਦੁਆਰੇ ਸਦਾ ਉਸ ਨੂੰ ਆਪਣੇ ਹਜੂਰਿ=ਪਾਸ (ਨੇੜੇ) ਜਾਣ ਲੈ।

**ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ॥**

ਜਿਸ ਵੇਲੇ ਨਦਰੀ=ਪਰਮਾਤਮਾ ਦੀ ਨਦਰਿ=ਕ੍ਰਿਪਾ ਦ੍ਰਿਸ਼ਟੀ ਨਾਲ ਤੂੰ ਨਿਹਾਲ=ਦੁੱਖਾਂ ਤੋਂ ਰਹਿਤ ਹੋ ਜਾਵੇਂਗਾ, ਜਾਂ ਨਦਰੀ=ਪਰਮਾਤਮਾ ਨੂੰ ਨਜ਼ਰ ਨਾਲ ਨਿਹਾਲ=ਦੇਖ ਲਵੇਂਗਾ ਤਾਂ ਤੇਰੇ ਉਤੇ ਕਿਸੇ ਤਰ੍ਹਾਂ ਦੀਆਂ ਕੂਕ ਪੁਕਾਰ=ਉਚੀਆਂ ਪੁਕਾਰਾਂ ਨਹੀਂ ਹੋਣਗੀਆਂ।

**ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ॥੧॥**

ਗੁਰੂ ਜੀ ਕਥਨ ਕਰਦੇ ਹਨ—ਗੁਰੂ ਦੇ ਉਪਦੇਸ਼ ਦੀ ਘਾਲ=ਕਮਾਈ ਨੂੰ ਕਰਕੇ,

ਵਾ:-ਗੁਰੂ ਦੇ ਉਪਦੇਸ਼ ਨੂੰ ਘਾਲ=ਪਾ ਕੇ ਜੋ ਨਾਮੀ ਦੇ ਨਾਮ ਵਿਚ ਰੱਤੇ ਹਨ ਉਹ ਸਹਜੇ=ਸੁਭਾਵਕ ਹੀ ਸ਼ਾਂਤ ਸਰੂਪ ਬ੍ਰਹਮ ਨਾਲ ਮਿਲ ਗਏ ਹਨ॥ ੧॥

[ਪੰਨਾ ੧੨੮੪]

**ਮ: ੩॥ ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ॥**

ਮੈਂ ਪਪੀਹਾ ਜੀਵ ਬੇਨਤੀ ਕਰਦਾ ਹਾਂ, ਹੇ ਪ੍ਰਭੂ ! ਕ੍ਰਿਪਾ ਦ੍ਰਿਸ਼ਟੀ ਕਰਕੇ ਮੈਨੂੰ ਜੀਵਨ ਦਾਨ ਦਿਓ, ਅਰਥਾਤ ਨਾਮ ਜਲ ਦਾ ਦਾਨ ਦਿਓ।

**ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ॥**

ਨਾਮ ਜਲ ਤੋਂ ਬਿਨਾਂ ਮੇਰੀ ਪਿਆਸ=ਤ੍ਰਿਸ਼ਨਾ ਨਵਿਰਤ ਨਹੀਂ ਹੁੰਦੀ, ਕਿਰਪਾ ਕਰਕੇ ਨਾਮ ਜਲ ਦੇ ਦਿਓ

ਨਹੀਂ ਤਾਂ ਮੇਰੇ ਪ੍ਰਾਨ ਛੁਟ ਜਾਣਗੇ।

**ਤੂ ਸੁਖਦਾਤਾ ਬੇਅੰਤੁ ਹੈ ਗੁਣਦਾਤਾ ਨੇਧਾਨੁ॥**

ਹੇ ਬੇਅੰਤ ਪ੍ਰਭੂ ! ਤੂੰ ਬਿਅੰਤ ਸੁਖਾਂ ਦਾ ਦਾਤਾ ਹੈਂ, ਫੇਰ ਸ਼ੁਭ ਗੁਣਾਂ ਦਾ ਦਾਤਾ ਹੈਂ, ਨੇਧਾਨੁ=ਨਿਧੀਆਂ ਦਾ ਖਜ਼ਾਨਾ ਹੈਂ।

**ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਗਵਾਨ ! ਜਿਨ੍ਹਾਂ ਗੁਰਮੁਖਾਂ ਨੂੰ ਤੂੰ ਬਖ਼ਸ਼ ਲੈਂਦਾ ਹੈਂ, ਤੂੰ ਅੰਤ ਵੇਲੇ ਉਹਨਾਂ ਦਾ ਬੇਲੀ=ਮਿੱਤ੍ਰ ਹੁੰਦਾ ਹੈਂ। ਇਸ ਕਰਕੇ ਮੈਨੂੰ ਭੀ ਬਖ਼ਸ਼ ਲੈ॥ ੨॥

**ਪਉੜੀ॥ ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ॥**

ਉਹ ਪ੍ਰਭੂ ਆਪ ਹੀ ਜਗਤ ਨੂੰ ਉਤਪੰਨ ਕਰਕੇ ਜੀਵਾਂ ਦੇ ਗੁਣ ਔਗੁਣਾਂ ਦਾ ਵਿਚਾਰ ਕਰਦਾ ਹੈ।

**ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ॥**

ਸਾਰੇ ਜੀਵ ਤਿੰਨਾਂ ਗੁਣਾਂ ਦੇ ਜੰਜਾਲ ਵਿਚ ਫਸੇ ਹੋਏ ਹਨ, ਇਸ ਕਰਕੇ ਨਾਮੀ ਦੇ ਨਾਮ ਵਿਚ ਪ੍ਰੇਮ ਨਹੀਂ ਕਰਦੇ।

**ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ॥**

ਜੋ ਸ਼ੁਭ ਗੁਣਾਂ ਨੂੰ ਛੱਡ ਕੇ ਔਗੁਣਾਂ ਨੂੰ ਕਮਾਉਂਦੇ ਹਨ ਉਹ ਦਰਗਾਹ ਵਿਚ ਖੁਆਰੁ=ਖਰਾਬ ਹੁੰਦੇ ਹਨ।

**ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ॥**

ਉਹਨਾਂ ਮਨਮੁਖਾਂ ਨੇ ਸੰਸਾਰ ਜੂਏ ਵਿਚ ਆਪਣਾ ਮਨੁੱਖਾ ਜਨਮ ਹਾਰ ਦਿੱਤਾ ਹੈ, ਉਹ ਸੰਸਾਰ ਵਿਚ ਕਿਸ ਵਾਸਤੇ ਆਏ ਹਨ ਨਾ ਆਉਂਦੇ ਤਾਂ ਚੰਗਾ ਸੀ।

**ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰਿ॥**

ਜਿਨ੍ਹਾਂ ਨੇ ਸੱਚੇ ਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ ਮਾਰਿਆ ਹੈ, ਉਹ ਗੁਰਮੁਖ ਦਿਨ ਰਾਤ ਨਾਮੀ ਦੇ ਨਾਮ ਵਿਚ ਪਿਆਰ ਕਰਦੇ ਹਨ।

**ਜਿਨੀ ਪੁਰਖੀ ਉਰਿ ਧਾਰਿਆ ਸਚਾ ਅਲਖ ਅਪਾਰੁ॥**

ਜਿਨ੍ਹਾਂ ਪੁਰਖਾਂ ਨੇ ਸੱਚੇ ਅਲਖ ਅਪਾਰ ਪ੍ਰਭੂ ਨੂੰ ਹਿਰਦੇ ਵਿਚ ਧਾਰਿਆ ਹੈ। ਉਹ ਇਸ ਤਰ੍ਹਾਂ ਬੇਨਤੀ ਕਰਦੇ ਹਨ ਕਿ—

**ਤੂ ਗੁਣ ਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ॥**

ਤੂੰ ਸ਼ੁਭ ਗੁਣਾਂ ਦਾ ਦਾਤਾ ਹੈਂ ਤੇ ਨਿਧੀਆਂ ਦਾ ਘਰ ਹੈਂ, ਤੇ ਅਸੀਂ ਔਗੁਣਾਂ ਵਾਲੇ ਹਾਂ।

**ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ॥ ੧੩ ॥**

ਜਿਸ ਨੂੰ ਤੂੰ ਬਖਸ਼ੇਂਗਾ ਓਹੀ ਗੁਰਾਂ ਦੇ ਸ਼ਬਦ ਦੀ ਵਿਚਾਰ ਨੂੰ ਪਾਵੇਗਾ।

ਵਾ:-ਗੁਰਾਂ ਦੇ ਸ਼ਬਦ ਦੀ ਵਿਚਾਰ ਕਰਕੇ ਤੈਨੂੰ ਪਾਇਸੀ=ਪਾਏਗਾ॥ ੧੩॥

## ਸਲੋਕ ਮ: ੫ ॥

## ਰਾਤਿ ਨ ਵਿਹਾਵੀ ਸਾਕਤਾਂ ਜਿਨ੍ਾ ਵਿਸਰੈ ਨਾਉ ॥

ਜਿਨ੍ਹਾਂ ਨੂੰ ਪ੍ਰਭੂ ਦਾ ਨਾਮ ਭੁਲ ਗਿਆ ਹੈ, ਉਹਨਾਂ ਸਾਕਤਾਂ ਦੀ ਰਾਤ ਬੀਤਦੀ ਹੀ ਨਹੀਂ ਹੈ।

ਵਾ:-ਉਹਨਾਂ ਸਾਕਤਾਂ ਦੀ ਰਾਤ ਸੁਖ ਨਾਲ ਨਹੀਂ ਬੀਤਦੀ।

## ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥੧॥

ਗੁਰੂ ਜੀ ਕਥਨ ਕਰਦੇ ਹਨ—ਜੋ ਹਰੀ ਗੁਣਾਂ ਨੂੰ ਗਾਂਵਦੇ ਹਨ ਉਨ੍ਹਾਂ ਦੇ ਰਾਤ ਦਿਨ ਸੁਹੇਲੀਆ=ਸੁਖ ਨਾਲ ਬੀਤਦੇ ਹਨ॥ ੧॥

## ਮ: ੫ ॥ ਰਤਨ ਜਵੇਹਰ ਮਾਣਕਾ ਹਭੇ ਮਣੀ ਮਥੰਨਿ ॥

ਰਤਨ=ਵੈਰਾਗ; ਜਵੇਹਰ=ਗਿਆਨ, ਮਾਣਕਾ=ਸ੍ਰਵਨ ਮਨਨ ਨਿਧਿਆਸਣ, ਮਣੀ=ਭਗਤੀ ਇਤ ਆਦਿਕ ਹਭੇ=ਸਾਰੇ ਸ਼ੁਭ ਗੁਣ ਮੱਥੇ ਦੇ ਭਾਗਾਂ ਅਨੁਸਾਰ ਮਥੰਨਿ=ਪਰਗਟ ਹੋਏ ਹਨ।

## ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ ਸੋਹੰਨਿ ॥੨॥

ਗੁਰੂ ਜੀ ਕਥਨ ਕਰਦੇ ਹਨ—ਜੋ ਪ੍ਰਭੂ ਨੂੰ ਭਾਣਿਆ=ਭਾਅ ਗਏ ਹਨ, ਵਾ:-ਪ੍ਰਭੂ ਦੇ ਭਾਣੇ ਵਿਚ ਤੁਰੇ ਹਨ, ਉਹ ਸੱਚੇ ਦਰਬਾਰ ਵਿਚ ਸੋਹੰਨਿ=ਸ਼ੋਭਾ ਵਾਲੇ ਹੋਏ ਹਨ॥ ੨॥

## ਪਉੜੀ ॥ ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ ॥

ਜਿਨ੍ਹਾਂ ਨੇ ਸੱਚੇ ਸਤਿਗੁਰਾਂ ਦੀ ਸੇਵਾ ਕੀਤੀ ਹੈ ਅਤੇ ਸੱਚ ਨਾਮ ਨੂੰ ਸਿਮਰਿਆ ਹੈ।

## ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥

ਜੇਹੜਾ ਉਸ ਨੇ ਸਤਿਗੁਰਾਂ ਅਗੇ ਸੇਵਾ ਰੂਪ ਕਰਮ ਕੀਤਾ ਹੈ ਓਹੀ ਅੰਤ ਵੇਲੇ ਉਸ ਦਾ ਸਹਾਈ ਹੋ ਕੇ ਆਨ ਖਲੋਤਾ ਹੈ।

## ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥

ਜਦ ਕਿ ਸੱਚਾ ਵਾਹਿਗੁਰੂ ਆਪ ਰੱਖਿਆ ਕਰਨ ਵਾਲਾ ਹੋਇਆ ਹੈ, ਤਾਂ ਜਮ ਕਾਲ,

ਵਾ:-ਜੰਮਨਾ ਤੇ ਕਾਲ=ਮਰਨਾ ਉਸ ਨੂੰ ਪੋਹਿ ਨ ਸਕੇ=ਛੋਹ ਨਹੀਂ ਸਕਦਾ, ਅਰਥਾਤ ਨੇੜੇ ਭੀ ਨਹੀਂ ਢੁੱਕ ਸਕਦਾ।

## ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥

ਗੁਰਾਂ ਦੀ ਸਿੱਖਿਆ ਰੂਪੀ 'ਜੋਤਿ ਜਗਾਇ'=ਤੀਲੀ ਬਾਲ ਕੇ ਗਿਆਨ ਰੂਪ ਦੀਵਾ ਬਾਲਣਾ ਕੀਤਾ ।

*ਅਥਵਾ:*-ਗੁਰਾਂ ਦੀ ਸਿੱਖਿਆ ਦੁਆਰੇ ਗਿਆਨ ਰੂਪ ਦੀਵਾ ਬਾਲਿਆ ਤਾਂ ਜੋਤਿ=ਜੋਤੀ ਪਰਮਾਤਮਾ ਜਗਾਇ=ਪ੍ਰਗਟ ਹੋਇਆ।

## ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥

ਕੂੜਿਆਰ=ਝੂਠੇ ਮਨਮੁਖ ਨਾਮ ਸਿਮਰਨ ਤੋਂ ਬਿਨਾਂ ਬੇਤਾਲਿਆ=ਭੂਤਨਿਆਂ ਵਾਂਙੂ ਫਿਰਦੇ ਹਨ।

## ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥

ਜੇਹੜੇ ਅੰਦਰੋਂ ਪਾਪਾਂ ਕਰਕੇ ਕਾਲੇ ਹਨ, ਉਹ ਮਨੁੱਖ ਦੇ ਚੰਮ ਵਿਚ ਲਪੇਟੇ ਹੋਏ ਪਸ਼ੂ ਹਨ।

ਯਥਾ:- ਕਰਤੂਤ ਪਸੂ ਕੀ ਮਾਨਸ ਜਾਤ ॥ ਲੋਕ ਪਚਾਰਾ ਕਰੇ ਦਿਨ ਰਾਤ ॥

## ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ॥

ਸਭ ਪਾਸੇ ਸੱਚ ਹੀ ਸੱਚ ਵਰਤਦਾ ਹੈ, ਪਰ ਗੁਰਾਂ ਦੇ ਸੱਚੇ ਉਪਦੇਸ਼ ਦੁਆਰਾ ਨਿਹਾਲਿਆ=ਦੇਖਿਆ ਜਾਂਦਾ ਹੈ।

## ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥ ੧੪ ॥

ਗੁਰੂ ਜੀ ਕਥਨ ਕਰਦੇ ਹਨ— ਪੂਰਿਆਂ ਗੁਰਾਂ ਨੇ ਨਾਮ ਨੂੰ ਨਿਧੀਆਂ ਦਾ ਖਜ਼ਾਨਾ ਦਿਖਾ ਦਿੱਤਾ ਹੈ ॥ ੧੪ ॥

## ਸਲੋਕ ਮ: ੩ ॥

## ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ॥

ਜਿਸ ਪਪੀਹੇ ਜੀਵ ਨੇ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦੇ ਹੁਕਮ ਨੂੰ ਪਛਾਣ ਲਿਆ ਹੈ, ਉਸਦਾ 'ਸਹਜਿ ਸੁਭਾਇ'=ਸ਼ਾਂਤੀ ਸੁਭਾਵ ਹੋਇਆ ਹੈ।

## ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥

ਉਸ ਉਤੇ ਗੁਰੂ ਬੱਦਲ ਦਇਆ ਦ੍ਰਿਸ਼ਟੀ ਕਰਕੇ ਗੂੜੀ ਛਹਬਰ=ਝੜੀ ਲਾ ਕੇ ਉਪਦੇਸ਼ ਜਲ ਵਰਸਦਾ ਹੈ।

## ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ॥

ਉਸ ਬਾਬੀਹੇ=ਜੀਵ ਦੀਆਂ ਕੂਕ ਪੁਕਾਰ=ਉਚੀਆਂ ਪੁਕਾਰਾਂ ਕਰਨੀਆਂ ਰਹਿ ਗਈਆਂ ਹਨ ਅਤੇ ਉਸ ਦੇ ਮਨ ਵਿਚ ਆ ਕੇ ਸੁਖ ਵਸਿਆ ਹੈ।

## ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਉਸ ਪ੍ਰਭੂ ਨੂੰ ਸਲਾਹੁਣਾ ਕਰੀਏ ਜੋ ਸਾਰਿਆਂ ਜੀਵਾਂ ਨੂੰ ਰਿਜਕੁ=ਖਾਨ ਪਾਣ ਸਮਾਇ=ਪੁਚਾ ਦੇਂਦਾ ਹੈ ॥ ੧ ॥

## ਮ: ੩ ॥

## ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ॥

ਹੇ ਜੀਵ ਰੂਪ ਚਾਤ੍ਰਿਕ=ਪਪੀਹੇ ਤੂੰ ਜਾਣਦਾ ਨਹੀਂ ਹੈਂ ਤੇਰੇ ਵਿਚ ਕੇਹੜੀ ਤ੍ਰੇਹ ਹੈਂ ਅਤੇ ਕਿਸ ਜਲ ਦੇ ਪੀਤਿਆਂ ਉਹ ਤ੍ਰੇਹ ਜਾਂਦੀ ਹੈ। ਅਰਥਾਤ- ਤੇਰੇ ਵਿਚ ਭੇਦ ਵਾਦ ਰੂਪੀ ਤ੍ਰੇਹ ਹੈ ਤੇ ਨਾਮ ਗਿਆਨ ਰੂਪੀ ਜਲ ਦੇ ਪੀਤਿਆਂ ਉਹ ਤਰੇਹ ਜਾਣੀ ਹੈ।

## ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ॥

ਤੂੰ ਦਵੈਤ ਭਾਵ ਕਰਕੇ ਭੌਂਦਾ ਫਿਰਦਾ ਹੈਂ, ਇਸ ਲਈ ਤੇਰੇ ਬੁੱਧੀ ਰੂਪ ਪਲੇ ਵਿਚ ਨਾਮ ਗਿਆਨ ਰੂਪੀ ਅੰਮ੍ਰਿਤ ਜਲ ਨਹੀਂ ਪੈਂਦਾ।

## ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ ॥

ਜੇਕਰ ਪਰਮਾਤਮਾ ਆਪਣੀ ਕਿਰਪਾ ਦ੍ਰਿਸ਼ਟੀ ਤੇਰੇ ਉਤੇ ਕਰੇ ਤਾਂ ਤੂੰ ਸੁਭਾਵਕ ਹੀ ਸਤਿਗੁਰਾਂ ਨੂੰ ਜਾ ਮਿਲੇਗਾ। *ਅਥਵਾ:*-ਜੇ ਤੂੰ ਆਪਣੀ ਹਾਲਤ ਵੱਲ ਨਦਰਿ ਕਰੇ=ਨਿਗਾਹ ਕਰੇਂ, ਤਾਂ ਫਿਰ ਸੁਭਾਵਕ ਹੀ ਸਤਿਗੁਰਾਂ ਨੂੰ ਮਿਲ ਪਵੇਂਗਾ।

## ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਸਤਿਗੁਰਾਂ ਪਾਸੋਂ ਨਾਮ ਗਿਆਨ ਰੂਪ ਅੰਮ੍ਰਿਤ ਜਲ ਪਾਇਆ ਹੈ, ਉਹ ਸੁਭਾਵਕ ਹੀ ਸਹਜ ਪਦ ਵਿਖੇ ਸਮਾਅ ਰਹਿੰਦਾ ਹੈ॥ ੨ ॥

## ਪਉੜੀ ॥ ਇਕਿ ਵਣਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥

ਇਕ ਪੁਰਸ਼ ਜੰਗਲਾਂ ਦੇ ਅਸਥਾਨ 'ਪਰ ਜਾ ਕੇ ਅਜੇਹੀ ਮੋਨਿ ਧਾਰ ਕੇ ਬੈਠਦੇ ਹਨ, ਜੇ ਕੋਈ ਬੁਲਾਵੇ ਤਾਂ ਅਗੋਂ 'ਸਦ ਨ ਦੇਵਹੀ'=ਅਵਾਜ਼ ਭੀ ਨਹੀਂ ਦੇਂਦੇ।

## ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥

ਇਕ ਪੁਰਸ਼ ਪਾਲੇ ਦੀ ਰੁਤ ਵਿਚ ਕਕਰ ਨੂੰ ਭੰਨ ਕੇ ਸੀਤਲੁ=ਠੰਢੇ ਜਲ ਨੂੰ ਹੇਂਵਹੀ=ਸਹਾਰਦੇ ਹਨ।

## ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥

ਇਕ ਪੁਰਸ਼ ਆਪਣੇ ਅੰਗਿ=ਸਰੀਰ 'ਪਰ ਭਸਮ=ਸੁਆਹ (ਬਭੂਤੀ) ਚੜ੍ਹਾਵਹਿ=ਚੜ੍ਹਾਦੇ (ਮਲਦੇ) ਹਨ ਅਤੇ ਸਰੀਰ ਤੋਂ ਮੈਲ ਨੂੰ ਧੋਂਦੇ ਨਹੀਂ ਹਨ।

## ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥

ਇਕ ਪੁਰਸ਼ ਬਿਕਟ=ਕਠਨ ਜਟਾਵਾਂ ਦਾ ਜੂੜਾ ਧਾਰ ਕੇ ਬਿਕਰਾਲ=ਭਿਆਨਕ (ਡਰੌਣੇ) ਬਣੇ ਹੋਏ ਹਨ, ਕੁਲ ਅਤੇ ਘਰ ਨੂੰ ਨਾਸ ਕਰਦੇ ਹਨ, ਅਰਥਾਤ- ਆਪਣੀ ਕੁਲ ਤੇ ਘਰ ਦਾ ਨਾਮ ਹੀ ਗੁਆ ਦੇਂਦੇ ਹਨ (ਏਹ ਸਭ ਪਖੰਡੀਆਂ ਦਾ ਜ਼ਿਕਰ ਕਰ ਰਹੇ ਹਨ)

[ਪੰਨਾ ੧੨੮੫]

## ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥

ਇਕ ਪੁਰਸ਼ ਦਿਨ ਰਾਤ ਅਲਫ ਨੰਗੇ ਫਿਰਦੇ ਹਨ, ਨੀਂਦ ਆਉਣ ਤੇ ਭੀ ਸੌਂਦੇ ਨਹੀਂ ਹਨ।

*ਵਾ:*-ਸ਼ਾਂਤੀ ਰੂਪ ਨੀਂਦ ਵਿਚ ਨਹੀਂ ਸੌਂਦੇ।

## ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥

ਇਕ ਪੁਰਸ਼ ਅਗਨਿ ਜਲਾਵਹਿ=ਅੱਗ ਬਾਲ ਕੇ, ਭਾਵ- ਪੰਜ ਧੂਣੀਆਂ ਤਪਾ ਕੇ ਵਿਚਕਾਰ ਆਪ ਬੈਠ ਕੇ ਅੰਗਾਂ ਨੂੰ, *ਵਾ:*-ਅੰਗੁ=ਸਰੀਰ ਨੂੰ ਸਾੜਦੇ ਹਨ ਅਤੇ ਆਪਣੇ ਆਪ ਨੂੰ ਵਿਗੋਵਹੀ=ਖਰਾਬ ਕਰ ਲੈਂਦੇ ਹਨ।

## ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥

ਜਦ ਅੰਤ ਵੇਲੇ ਤਨੁ ਛਾਰੁ=ਸਰੀਰ ਸੁਆਹ ਹੋ ਗਿਆ, ਤਿਸ ਵੇਲੇ ਨਾਮ ਸਿਮਰਨ ਤੋਂ ਬਿਨਾਂ ਜੋ ਜੀਵ ਹੈ ਉਹ ਕੀ ਕਹਿ ਕੇ ਰੋਵੇਗਾ।

## ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥ ੧੫॥

ਜੇਹੜੇ ਗੁਰਮੁਖ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਹ ਖਸਮ=ਮਾਲਕ ਪਰਮੇਸ਼ਰ ਦੇ ਦਰਬਾਰ ਵਿਚ ਜਾ ਕੇ ਸੋਹਨਿ=ਸ਼ੋਭਾ ਪਾਂਦੇ ਹਨ॥ ੧੫॥

## ਸਲੋਕ ਮ: ੩॥

## ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥

ਜਿਸ ਵੇਲੇ ਬਾਬੀਹਾ=ਜੀਵ ਅੰਮ੍ਰਿਤ ਵੇਲੇ ਉੱਠ ਕੇ ਬੋਲਿਆ ਤਾਂ ਇਸ ਦੀ ਪੁਕਾਰ ਪ੍ਰਭੂ ਦੇ ਦਰ 'ਤੇ ਸੁਣੀ ਗਈ। *ਅਥਵਾ:*-ਜਿਸ ਵੇਲੇ ਇਹ ਬਾਬੀਹਾ=ਜੀਵ ਮਨੁੱਖ ਜਨਮ ਦੀ ਪ੍ਰਾਪਤੀ ਰੂਪ ਅੰਮ੍ਰਿਤ ਵੇਲੇ ਬੋਲਿਆ ਤਾਂ ਇਸ ਦੇ ਦਰਿ=ਅੰਦਰ ਦੀ ਪੁਕਾਰ ਸੁਣੀ ਗਈ।

## ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥

ਉਸ ਵੇਲੇ ਗੁਰੂ ਰੂਪ ਮੇਘੈ=ਬੱਦਲ ਨੂੰ ਹੁਕਮ ਹੋਇਆ ਕਿ ਤੁਸੀਂ ਦੁਨੀਆਂ ਵਿਚ ਜਾ ਕੇ ਜੀਵਾਂ 'ਪਰ ਕ੍ਰਿਪਾ ਦ੍ਰਿਸ਼ਟੀ ਧਾਰ ਕੇ ਉਪਦੇਸ਼ ਜਲ ਵਰਸਨਾ ਕਰੋ।

## ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ॥

ਮੈਂ ਉਨ੍ਹਾਂ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ ਜਿਨ੍ਹਾਂ ਨੇ ਸੱਚ ਨੂੰ ਆਪਣੇ ਹਿਰਦੇ ਵਿਚ ਧਾਰ ਰੱਖਿਆ ਹੈ। *ਅਥਵਾ:*-ਜਿਨ੍ਹਾਂ ਨੇ ਗੁਰੂ ਦੇ ਸੱਚੇ ਉਪਦੇਸ਼ ਨੂੰ ਵਾ:-ਸੱਚ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ, ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ।

## ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥ ੧॥

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਨੂੰ ਵਿਚਾਰ ਕੇ ਨਾਮ ਜਪਿਆ ਹੈ, ਉਨ੍ਹਾਂ ਦੇ ਹਿਰਦੇ ਵਿਚ ਸਾਰਿਆਂ ਸ਼ੁਭ ਗੁਣਾਂ ਦੀ ਹਰਿਆਵਲਤਾ ਹੋ ਗਈ ਹੈ॥ ੧॥

## ਮ: ੩॥ ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ॥

ਹੇ ਬਾਬੀਹਾ=ਜੀਵ! ਇਸ ਤਰ੍ਹਾਂ ਤੇਰੀ ਤਰੇਹ ਨਹੀਂ ਉਤਰੇਗੀ, ਜੇਕਰ ਤੂੰ ਸੈਂਕੜੇ ਵਾਰੀ ਭੀ ਪੁਕਾਰਾਂ ਕਰ ਲਵੇਂ।

## ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ॥

ਨਦਰੀ=ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਗਿਆਨ ਨਜ਼ਰ ਵਾਲੇ ਸਤਿਗੁਰੂ ਪਾਈਏ, ਤਾਂ ਹਿਰਦੇ ਵਿਚ ਨਦਰੀ=ਪਰਮਾਤਮਾ ਦਾ ਪਿਆਰ ਉਪਜਦਾ ਹੈ।

## ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ॥ ੨॥

ਗੁਰੂ ਜੀ ਕਥਨ ਕਰਦੇ ਹਨ- ਸਾਹਿਬੁ=ਮਾਲਕ ਪਰਮਾਤਮਾ ਮਨ ਵਿਚ ਵਸ ਜਾਵੇ, ਤਾਂ ਹਿਰਦੇ ਵਿਚੋਂ

ਸਭ ਵਿਕਾਰ ਚਲੇ ਜਾਂਦੇ ਹਨ॥ ੨॥

## ਪਉੜੀ॥

ਕਿਸੀ ਨੇ ਕਿਹਾ, ਆਪ ਜੈਨੀਆਂ ਦਾ ਮਤ ਦੱਸੋ ਉਹ ਕੀ ਕਰਤੱਬ ਕਰਦੇ ਹਨ?

ਇਹ ਗੱਲ ਸੁਣ ਕੇ ਗੁਰੂ ਜੀ ਆਖਦੇ ਹਨ, ਪਿਛੇ ਮਾਝ ਦੀ ਵਾਰ ਵਿਚ ਭੀ ਕਿਹਾ ਹੈ—

ਸਿਰ ਖੋਹਾਇ ਪੀਐ ਮਲਵਾਣੀ ਜੂਠਾ ਮੰਗ ਮੰਗ ਖਾਹੀ॥

**ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥**

ਇਕ ਜੇਹੜੇ ਜੈਨੀ ਮਤ ਵਾਲੇ ਹਨ ਉਨ੍ਹਾਂ ਨੇ ਆਪਣੇ ਆਪ ਨੂੰ ਔਝੜੇ ਪਾ ਕੇ ਮੁੱਢ ਤੋਂ ਹੀ ਪਰਮਾਤਮਾ ਨੂੰ ਖੁਆਇਆ=ਭੁਲਾ ਦਿੱਤਾ ਹੈ।

**ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ॥**

ਉਨ੍ਹਾਂ ਦੇ ਮੂੰਹ ਵਿਚ ਨਾਮ ਨਹੀਂ ਵਸਦਾ, ਨਾ ਹੀ ਉਹ ਤੀਰਥਾਂ 'ਪਰ ਇਸ਼ਨਾਨ ਕਰਦੇ ਹਨ।

**ਹਥੀ ਸਿਰ ਖੋਹਾਇ ਨ ਭਦੁ ਕਰਾਇਆ॥**

ਉਹ ਚੇਲਾ ਬਨਾਣ ਲਗਿਆਂ ਘੋਲੀ ਹੋਈ ਸੁਆਹ ਸਿਰ ਵਿਚ ਪਾ ਕੇ ਹੱਥਾਂ ਨਾਲ ਸਿਰ ਦੇ ਵਾਲ ਖੋਹਦੇ ਹਨ, ਨ ਭਦੁ ਕਰਾਇਆ=ਮੁੰਡਨ ਨਹੀਂ ਕਰਾਂਵਦੇ।

**ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ॥**

ਦਿਨ ਰਾਤ ਕੁਚਿਲ=ਗੰਦੇ ਰਹਿੰਦੇ ਹਨ, ਉਨ੍ਹਾਂ ਨੂੰ ਸਬਦੁ=ਜਲ ਦਾ ਵਰਤਨਾ ਭਾਉਂਦਾ ਨਹੀਂ ਹੈ।

ਵਾ:-ਸਬਦੁ=ਬੇਦਾਂ ਦਾ ਪੜਨਾ ਭਾਉਂਦਾ ਨਹੀਂ ਹੈ।

**ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥**

ਉਨ੍ਹਾਂ ਦੀ ਨਾ ਉਚੀ ਜਾਤੀ ਹੈ, ਨਾ ਪਤਿ=ਪਤਿਸ਼ਟਾ ਹੈ ਨਾ ਹੀ ਕੋਈ ਸ਼ੁਭ ਕਰਮ ਹੈ,

ਵਾ:-ਉਨ੍ਹਾਂ ਦੀ ਪਤਿ=ਇੱਜ਼ਤ ਨਹੀਂ ਜਾਤਿ=ਜਾਣੀ ਜਾਂਦੀ ਕਿਉਂਕਿ ਉਨ੍ਹਾਂ ਨੇ ਕੋਈ ਸ਼ੁਭ ਕਰਮ ਨਹੀਂ ਕੀਤਾ, ਉਨ੍ਹਾਂ ਨੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗਵਾ ਲਿਆ ਹੈ।

**ਮਨਿ ਜੂਠੈ ਵੇਜਾਤਿ ਜੂਠਾ ਖਾਇਆ॥**

ਉਹ ਮਨ ਦੇ ਜੂਠੇ=ਅਪਵਿੱਤਰ ਵੇਂ ਜਾਤਿ=ਨੀਚ ਜਾਤ ਵਾਲੇ ਹਨ, ਜਿਸ ਭੋਜਨ ਵਿਚੋਂ ਪਹਿਲੇ ਕਈ ਸੱਜਣ ਛਕ ਗਏ ਹੋਣ, ਸੇਸ (ਬਾਕੀ) ਜੋ ਭੋਜਨ ਬਚਿਆ ਪਿਆ ਹੈ ਉਸ ਜੂਠੇ ਭੋਜਨ ਨੂੰ ਮੰਗ ਕੇ ਖਾਂਦੇ ਹਨ।

**ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ॥**

ਗੁਰ ਉਪਦੇਸ਼ ਰੂਪ ਸਰੇਸ਼ਟ ਕਰਤੱਬ ਧਾਰੇ ਤੋਂ ਬਿਨਾਂ ਕਿਸੇ ਨੇ ਭੀ ਨਹੀਂ ਪਾਇਆ।

**ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥੧੬॥**

ਗੁਰਮੁਖਾਂ ਦਾ ਮਨ ਓਅੰਕਾਰ ਦੇ ਸੱਚ ਨਾਮ ਵਿਚ ਸਮਾਇਆ ਹੋਇਆ ਹੈ।

ਅਥਵਾ:-ਗੁਰਮੁਖਾਂ ਨੇ ਓਅੰਕਾਰ ਦਾ ਸਿਮਰਨ ਕਰਕੇ ਸੱਚ ਸਰੂਪ ਵਿਚ ਸਮਾਵਣਾ ਕੀਤਾ ਹੈ॥ ੧੯॥

## ਸਲੋਕ ਮ: ੩ ॥

## ਸਾਵਣਿ ਸਰਸੀ ਕਾਮਣੀ ਗੁਰ ਸਬਦੀ ਵੀਚਾਰਿ॥

ਇਸ ਮਨੁੱਖਾ ਦੇਹ ਰੂਪ ਸਾਵਣ ਵਿਚ ਉਹ ਜੀਵ ਰੂਪ ਇਸਤ੍ਰੀ ਸਰਸੀ=ਅਧਿਕ ਅਨੰਦ ਹੋਈ ਹੈ ਜਿਸ ਨੇ ਗੁਰਾਂ ਦੇ ਸ਼ਬਦ ਦੀ ਵਿਚਾਰ ਕੀਤੀ ਹੈ।

## ਨਾਨਕ ਸਦਾ ਸੁਹਾਗਣੀ ਗੁਰ ਕੈ ਹੇਤਿ ਅਪਾਰਿ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਉਹ ਇਸਤ੍ਰੀਆਂ ਸਦਾ ਸੁਹਾਗ ਵੰਤੀਆਂ ਹਨ, ਜਿਨ੍ਹਾਂ ਨੇ ਗੁਰਾਂ ਦੇ ਵਿਚ ਅਪਾਰਿ=ਬਿਅੰਤ ਹੇਤਿ=ਪ੍ਰੇਮ ਕੀਤਾ ਹੈ॥ ੧॥

## ਮ: ੩ ॥ ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ॥

ਇਸ ਮਨੁੱਖਾ ਦੇਹ ਰੂਪ ਸਾਵਣ ਵਿਚ ਜੋ ਸ਼ੁਭ ਗੁਣਾਂ ਤੋਂ ਬਾਹਰ ਹੈ ਅਤੇ ਜਿਸ ਦਾ ਦਵੈਤ ਭਾਵ ਵਿਚ ਪਿਆਰ ਹੈ ਉਹ ਦਝੈ=ਸੜਦੀ ਰਹਿੰਦੀ ਹੈ।

## ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਉਹ ਪਤੀ ਪਰਮਾਤਮਾ ਦੀ ਸਾਰ ਸੰਭਾਲ ਨਹੀਂ ਜਾਣਦੀ, ਉਸ ਦਾ ਸਾਧਨਾ ਰੂਪੀ, ਵਾ:-ਸ਼ਕਾਮ ਕਰਮਾਂ ਰੂਪੀ ਸ਼ਿੰਗਾਰ ਕੀਤਾ ਹੋਇਆ ਸਾਰਾ ਇਸ ਨੂੰ ਖੁਆਰੁ=ਖਰਾਬ ਕਰਨ ਵਾਲਾ ਹੈ॥ ੨॥

## ਪਉੜੀ॥ ਸਚਾ ਅਲਖ ਅਭੇਉ ਹਠਿ ਨ ਪਤੀਜਈ॥

ਅਲਖ=ਲਖਣੇ ਤੋਂ ਰਹਿਤ, ਅਭੇਉ=ਭੇਦਾਂ ਤੋਂ ਰਹਿਤ ਸੱਚਾ ਪ੍ਰਭੂ ਹਠ ਵਾਲੇ ਕਰਮਾਂ ਦੇ ਕਰਨ ਨਾਲ ਨਹੀਂ ਪਤੀਜਦਾ।

## ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ॥

ਇਕ ਪੁਰਸ਼ ਰਾਗਾਂ ਨੂੰ ਤੇ ਪਰੀਆ=ਰਾਗਣੀਆਂ ਨੂੰ ਗਾਉਂਦੇ ਹਨ, ਪਰ ਉਹ ਪਰਮਾਤਮਾ ਰਾਗਾਂ ਕਰਕੇ ਭੀ ਭੀਜਈ=ਪ੍ਰਸੰਨ ਨਹੀਂ ਹੁੰਦਾ।

ਯਥਾ:- ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੈ॥ *(ਪੰਨਾ ੪੫੦)*

## ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ॥

ਇਕ ਪੁਰਸ਼ ਨਚ ਨਚ ਕੇ ਤਾਲਾਂ ਨੂੰ ਪੂਰਦੇ ਹਨ, ਪਰ ਪ੍ਰਭੂ ਦੀ ਭਗਤੀ ਨਹੀਂ ਕਰਦੇ । ਇਸ ਕਰਕੇ ਪ੍ਰਭੂ ਪ੍ਰਸੰਨ ਨਹੀ ਹੁੰਦਾ।

## ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ॥

ਇਕ ਪੁਰਸ਼ ਅਜੇਹੇ ਮੂਰਖ ਹਨ ਜੋ ਅੰਨ ਨਹੀਂ ਖਾਂਦੇ, ਆਖਦੇ ਹਨ ਦੂਧਾਧਾਰੀ ਹੋਣ ਨਾਲ ਹੀ ਮੁਕਤੀ ਹੈ, ਉਨ੍ਹਾਂ ਨੇ ਕੀ ਮੁਕਤੀ ਪ੍ਰਾਪਤ ਕਰ ਲੈਣੀ ਹੈ, ਅਰਥਾਤ ਉਹ ਮੁਕਤੀ ਨੂੰ ਨਹੀਂ ਪਾ ਸਕਦੇ। ਯਾਂ ਉਨ੍ਹਾਂ ਨੇ ਕਿਆ ਪਰਮੇਸ਼ਰ ਨੂੰ ਪ੍ਰਸੰਨ ਕਰ ਲੈਣਾ ਹੈ, ਅਰਥਾਤ ਨਹੀਂ।

## ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ॥

ਪਦਾਰਥਾਂ ਦੀ ਤ੍ਰਿਸ਼ਨਾ ਬਹੁਤ ਹੋ ਗਈ ਹੈ, ਇਸ ਲਈ ਉਨ੍ਹਾਂ ਦਾ ਮਨ ਕਿਸੇ ਤਰ੍ਹਾਂ ਭੀ ਨ ਧੀਜਈ=ਧੀਰਜ ਨਹੀਂ ਕਰਦਾ।

## ਕਰਮ ਵਧਹਿ ਕੈ ਲੋਅ ਖਪਿ ਮਰੀਜਈ॥

ਕੈ ਲੋਅ=ਕਿਤਨੇ ਹੀ ਲੋਕ ਕਰਮਾਂ ਵਿਚ ਬੱਧੇ ਹੋਏ ਖਪ ਖਪ ਕੇ ਮਰਦੇ ਹਨ।

*ਅਥਵਾ:*-ਕਿਤਨੇ ਲੋਕ ਕਰਮਾਂ ਨੂੰ ਕਰਕੇ ਵਧਦੇ ਰਹਿੰਦੇ ਹਨ ਅੰਤ ਨੂੰ ਮਾਇਆ ਵਿਚ ਖਪ ਕੇ ਮਰ ਜਾਂਦੇ ਹਨ।

## ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ॥

ਨਾਮ ਅੰਮ੍ਰਿਤ ਦੇ ਪੀਣ ਕਰਕੇ ਹੀ ਸੰਸਾਰ ਵਿਚ ਲਾਭ ਪ੍ਰਾਪਤ ਹੁੰਦਾ ਹੈ।

## ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ॥੧੭॥

ਹਰੀ ਦੀ ਅਸਨੇਹਿ=ਪ੍ਰੇਮਾ ਭਗਤੀ ਦੇ ਅਨੰਦ ਨੂੰ ਗੁਰਮੁਖ ਹੀ ਘੀਜਈ=ਲੈਂਦੇ ਹਨ॥ ੧੭॥

## ਸਲੋਕ ਮ: ੩॥

## ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥

ਜੇਹੜਾ ਕੋਈ ਗੁਰਾਂ ਦੁਆਰੇ ਮਲਾਰ ਰਾਗ ਨੂੰ ਗੈਣ ਕਰਦਾ ਹੈ, ਵਾ:-ਸਾਰਿਆਂ ਵਿਚ ਮਲਾਰ=ਮਿਲਿਆ ਹੋਇਆ ਜੋ ਪ੍ਰਭੂ ਹੈ ਉਸ ਨਾਲ ਜੋ ਗੁਰਾਂ ਦੁਆਰੇ ਰਾਗੁ=ਪ੍ਰੇਮ ਕਰਦਾ ਹੈ।

*ਅਥਵਾ:*- ਅਵਿਦਿਆ ਰੂਪ ਮਲਾਰ=ਮਲ ਦਾ ਅਰੀ ਜੋ ਵਿਵੇਕ ਹੈ,

*ਅਥਵਾ:*-ਕਾਮ ਕ੍ਰੋਧ ਰੂਪ ਮਲ ਦਾ ਅਰੀ ਜੋ ਵੈਰਾਗ ਹੈ, ਉਸ ਨਾਲ ਜੇਹੜਾ ਗੁਰਾਂ ਦੁਆਰੇ ਪ੍ਰੇਮ ਕਰਦਾ ਹੈ ਉਸ ਦਾ ਮਨ ਤਨ ਸੀਤਲੁ ਹੋਇ=ਸ਼ਾਂਤੀ ਨੂੰ ਪਰਾਪਤ ਹੁੰਦਾ ਹੈ।

## ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ॥

ਗੁਰ ਸ਼ਬਦੀਆਂ ਨੇ ਉਸ ਇਕੋ ਇਕ ਸੱਚੇ ਨੂੰ ਪਛਾਣਿਆ ਹੈ। ਵਾ:-ਗੁਰ ਸ਼ਬਦੀਆਂ ਨੇ ਇਕ ਨੂੰ ਪਛਾਣਿਆ ਹੈ ਅਤੇ ਨਿਸਚੇ ਕੀਤਾ ਹੈ ਕਿ ਓਹੀ ਇਕ ਸੱਚਾ ਸਾਰੇ ਵਰਤ ਰਿਹਾ ਹੈ।

## ਮਨੁ ਤਨੁ ਸਚਾ ਸਚੁ ਮਨਿ ਸਚੇ ਸਚੀ ਸੋਇ॥

ਸੱਚ ਦੇ ਮਨਨ ਕਰਨ ਨਾਲ ਉਨ੍ਹਾਂ ਦਾ ਤਨ ਮਨ ਸੱਚਾ ਹੈ, ਉਸ ਸੱਚੇ ਦੀ ਸੋਇ=ਸ਼ੋਭਾ ਵੀ ਸੱਚੀ ਹੈ।

## ਅੰਦਰਿ ਸਚੀ ਭਗਤਿ ਹੈ ਸਹਜੇ ਹੀ ਪਤਿ ਹੋਇ॥

ਉਨ੍ਹਾਂ ਦੇ ਅੰਦਰ ਸੱਚੀ ਭਗਤੀ ਹੈ ਇਸ ਕਰਕੇ ਉਨ੍ਹਾਂ ਦੀ ਸੁਭਾਵਕ ਹੀ ਇੱਜ਼ਤ ਹੋ ਰਹੀ ਹੈ।

## ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ॥

ਕਲਜੁਗ ਵਿਚ ਘੋਰ=ਭਿਆਨਕ ਅਗਿਆਨ ਦਾ ਹਨੇਰਾ ਹੈ, ਇਸ ਲਈ ਮਨਮੁਖਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਦਾ ਕੋਈ ਭਗਤੀ ਗਿਆਨ ਰੂਪੀ ਰਸਤਾ ਨਹੀਂ ਦਿੱਸਦਾ।

## ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਗੁਰਮੁਖਾਂ ਨੂੰ ਉਹ ਪ੍ਰਭੂ ਪ੍ਰਗਟ ਹੋਇਆ ਹੈ ਉਹ ਵੱਡਿਆਂ ਭਾਗਾਂ ਵਾਲੇ ਹਨ॥ ੧ ॥

## ਮ: ੩ ॥ ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ ॥

ਜਿਸ ਵੇਲੇ ਗੁਰੂ ਰੂਪ ਇੰਦੁ=ਬੱਦਲ ਦਇਆ ਕਰਕੇ ਉਪਦੇਸ਼ ਜਲ ਨੂੰ ਵਸਿਆ, ਤਾਂ ਜਗਿਆਸੂ ਲੋਕਾਂ ਦੇ ਮਨ ਵਿਚ ਬੜਾ ਚਾਉ=ਉਤਸ਼ਾਹ ਪੈਦਾ ਹੋਇਆ।

## ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ ਸਦ ਬਲਿਹਾਰੈ ਜਾਂਉ ॥

ਜਿਸ ਪ੍ਰਭੂ ਦੇ ਹੁਕਮ ਨਾਲ ਗੁਰੂ ਬੱਦਲ ਉਪਦੇਸ ਜਲ ਵਰਸਦਾ ਹੈ, ਜਗਿਆਸੂ ਆਖਦਾ ਹੈ ਮੈਂ ਉਸ ਪ੍ਰਭੂ ਤੋਂ ਸਦਾ ਬਲਿਹਾਰ ਜਾਂਦਾ ਹਾਂ।

[ਪੰਨਾ ੧੨੮੬]

## ਗੁਰਮੁਖਿ ਸਬਦੁ ਸਮ੍ਾਲੀਐ ਸਚੇ ਕੇ ਗੁਣ ਗਾਉ ॥

ਗੁਰਾਂ ਦੁਆਰੇ ਉਸ ਸਬਦੁ=ਬ੍ਰਹਮ ਨੂੰ ਮਨ ਕਰਕੇ ਸਮਾਲਣਾ ਕਰੀਏ ਅਤੇ ਸੱਚੇ ਪ੍ਰਭੂ ਦੇ ਗੁਣ ਬਾਣੀ ਦੁਆਰਾ ਗਾਵਣਾ ਕਰੀਏ।

## ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਜੋ ਪੁਰਸ਼ ਨਾਮੀ ਦੇ ਨਾਮ ਸਿਮਰਨ ਵਿਚ ਰੱਤੇ ਹਨ ਉਹ ਨਿਰਮਲੇ=ਸ਼ੁਧ ਹਨ ਅਤੇ ਉਹ ਸੁਭਾਵਕ ਹੀ ਸੱਚ ਸਰੂਪ ਵਿਚ ਸਮਾਅ ਜਾਂਦੇ ਹਨ॥ ੨ ॥

## ਪਉੜੀ ॥ ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ ॥

ਗੁਰਮੁਖਾਂ ਨੇ ਪੂਰਿਆਂ ਸਤਿਗੁਰਾਂ ਦੀ ਸੇਵਾ ਕਰਕੇ ਪੂਰਾ ਨਾਮ ਗਿਆਨ ਪਾਇਆ ਹੈ।

## ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥

ਪੂਰੈ ਕਰਮਿ=ਪੂਰਨ ਭਾਗਾਂ ਵਾਲਿਆਂ ਨੇ ਗੁਰੂ ਦਾ ਪੂਰਾ ਉਪਦੇਸ਼ ਮਨ ਵਿਚ ਵਸਾਇਆ ਹੈ ਅਤੇ ਪਰਮੇਸ਼ਰ ਨੂੰ ਧਿਆਉਣਾ ਕੀਤਾ ਹੈ।

## ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ ॥

ਪੂਰਨ ਪ੍ਰਭੂ ਦੇ ਗਿਆਨ ਧਿਆਨ ਦੀ ਤਾਕਤ ਨਾਲ ਅੰਤਹਕਰਣ ਵਿਚੋਂ ਰਾਗ ਦ੍ਵੈਸ਼ ਰੂਪੀ ਮੈਲ ਨੂੰ ਚੁੱਕਾ ਦਿੱਤਾ ਹੈ।

## ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥

ਹਰੀ ਨੂੰ ਤੀਰਥ ਦੇ ਸਰਿ=ਸਦਰਸ ਜਾਣ ਕੇ ਗੁਰਮੁਖਾਂ ਦੇ ਮਨ ਨੇ ਇਸ਼ਨਾਨ ਕੀਤਾ ਹੈ।

*ਅਥਵਾ:*-ਤੀਰਥ ਨਾਲੋਂ ਭੀ ਸਰਿ=ਸ੍ਰੇਸ਼ਟ ਜਾਣ ਕੇ ਹਰੀ ਨਾਮ ਜਲ ਵਿਚ ਮਨ ਨੂੰ ਇਸ਼ਨਾਨ ਕਰਵਾਇਆ।

## ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥

ਸਤਿਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ ਮਾਰ ਕੇ ਜੋ ਜੀਵਤ ਭਾ ਤੋਂ ਮਰਦੇ ਹਨ ਉਨ੍ਹਾਂ ਦੇ ਜੰਮਣ ਵਾਲੀ ਮਾਂ ਧੰਨਤਾ ਦੇ ਜੋਗ ਹੈ।

## ਦਰਿ ਸਚੈ ਸਚਿਆਰੁ ਸਚਾ ਆਇਆ ॥

ਉਹ ਸੱਚੇ ਦਰਬਾਰ ਵਿਚ ਸੱਚੇ ਹਨ, ਉਨ੍ਹਾਂ ਦਾ ਜਗਤ ਵਿਚ ਆਉਣਾ ਭੀ ਸਫਲ ਹੈ।

## ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ ॥

ਜੇਹੜਾ ਆਪਣੇ ਮਾਲਕ ਪਰਮੇਸ਼ਰ ਨੂੰ ਭਾਅ ਗਿਆ ਹੈ, ਉਸ ਕੋਲੋਂ ਫਿਰ ਕੋਈ ਭੀ ਲੇਖਾ ਨਹੀਂ ਪੁੱਛ ਸਕਦਾ।

## ਨਾਨਕ ਸਚੁ ਸਲਾਹਿ ਲਿਖਿਆ ਪਾਇਆ ॥ ੧੮ ॥

ਗੁਰੂ ਜੀ ਕਥਨ ਕਰਦੇ ਹਨ—ਜੇਹੜਾ ਸੱਚ ਨੂੰ ਸਲਾਹਿਆ ਹੈ ਏਹ ਪਿਛਲੇ ਲਿਖੇ ਕਰਮਾਂ ਦਾ ਫਲ ਪਾਯਾ ਹੈ। *ਅਥਵਾ:*-ਗੁਰਮੁਖਾਂ ਨੇ ਸੱਚ ਨਾਮ ਨੂੰ ਸਲਾਹ ਕੇ ਉਸ ਪ੍ਰਭੂ ਨੂੰ ਪਾਇਆ ਹੈ ਜਿਸ ਦਾ ਜਸ ਵੇਦਾਂ ਸ਼ਾਸਤ੍ਰਾਂ ਵਿਚ ਲਿਖਿਆ ਹੋਇਆ ਹੈ॥ ੧੮ ॥

ਪਖੰਡੀ ਗੁਰੂ ਚੇਲਿਆਂ ਦੀ ਦਸ਼ਾ ਸੁਨਾਂਵਦੇ ਹਨ।

## ਸਲੋਕ ਮ: ੧ ॥

## ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥

ਚੌਕੋਣੀ ਟੋਪੀ ਨੂੰ ਕੁਲਹਾਂ ਕਹਿੰਦੇ ਹਨ, ਜਿਸ ਨੂੰ ਉਦਾਸੀਨ ਮਹਾਤਮਾ ਪਹਿਰਦੇ ਹਨ। ਇਸ ਤਰਫ ਚੇਲਾ ਬਨਾਉਣ ਲਈ ਭੇਖ ਰੂਪੀ ਕੁਲਹਾਂ=ਟੋਪੀ ਨੂੰ ਜੋ ਦੇਂਦੇ ਹਨ ਉਹ ਬਾਵਲੇ=ਝਲੇ ਹਨ ਅਤੇ ਲੈਣ ਵਾਲੇ ਭੀ ਬੜੇ ਨਿਰੱਲਜ ਹਨ। ਇਸ 'ਪਰ ਚੂਹਿਆਂ ਦਾ ਦ੍ਰਿਸ਼ਟਾਂਤ ਹੈ, ਇਕ ਜਗ੍ਹਾਂ ਚੂਹੇ ਬਹੁਤ ਰਹਿੰਦੇ ਸਨ ਬਿੱਲੀ ਆ ਕੇ ਬਹੁਤਿਆਂ ਦਾ ਨੁਕਸਾਨ ਕਰ ਜਾਂਦੀ ਸੀ। ਇਕ ਦਿਨ ਰਲ ਕੇ ਚੂਹਿਆਂ ਨੇ ਵਿਚਾਰ ਕੀਤਾ ਕਿ ਇਕ ਨੂੰ ਸਰਦਾਰ ਬਣਾ ਦੇਈਏ ਜਿਸ ਕਰਕੇ ਬਿੱਲੀ ਤੋਂ ਬਚੇ ਰਹੀਏ, ਇਕ ਮੋਟਾ ਚੂਹਾ ਸੀ ਉਸ ਦੇ ਲਕ ਨਾਲ ਛੱਜ ਬੰਨ੍ਹ ਕੇ ਸ੍ਰਦਾਰ ਬਣਾ ਦਿੱਤਾ। ਜਿਸ ਵੇਲੇ ਬਿੱਲੀ ਆਈ ਤਾਂ ਸਾਰੇ ਚੂਹੇ ਦੌੜ ਕੇ ਖੁਡ ਵਿਚ ਵੜ ਗਏ, ਜੇਹੜਾ ਚੂਹਾ ਸਭਨਾਂ ਦਾ ਸਰਦਾਰ ਬਣਿਆ ਸੀ ਉਹ ਕੁਝ ਤਾਂ ਪਹਿਲੇ ਮੋਟਾ ਸੀ ਫੇਰ ਲੱਕ ਨਾਲ ਛੱਜ ਬੱਧਾ ਹੋਇਆ ਸੀ ਖੁਡ ਵੱਲ ਗਿਆ ਤਾਂ ਸਹੀ ਪ੍ਰਵੇਸ਼ ਨਾ ਕਰ ਸਕਿਆ ਪਿਛੋਂ ਬਿੱਲੀ ਨੇ ਆ ਕੇ ਮਾਰ ਲਿਆ, ਓਹੀ ਗੱਲ ਆਖਦੇ ਹਨ—

## ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥

ਮੋਟਾ ਚੂਹਾ ਤਾਂ ਅਗੇ ਹੀ ਖੁਡ ਵਿਚ ਨਹੀਂ ਸੀ ਸਮਾਂਵਦਾ ਫੇਰ ਸਭਨਾਂ ਨੇ ਉਸ ਦੇ ਲਕ ਨਾਲ ਛੱਜ ਬੰਨ੍ਹ ਦਿੱਤਾ ਫੇਰ ਕਿਵੇਂ ਖੁਡ ਵਿਚ ਵੜ ਸਕਦਾ ਸੀ, ਇਸੇ ਤਰ੍ਹਾਂ ਚੂਹੇ ਵਾਂਗੂੰ ਪਖੰਡੀ ਗੁਰੂ ਆਪ ਤਾਂ ਮੋਖ ਰੂਪੀ ਖੁਡ ਵਿਚ ਮਿਉਂਦਾ ਨਹੀਂ ਹੈ, ਸਗੋਂ ਹੋਰ ਚੇਲਿਆਂ ਰੂਪੀ ਛੱਜ ਕਮਰ ਨਾਲ ਬੰਨ੍ਹ ਲਿਆ ਹੈ ਉਹ ਕਿਵੇਂ ਮੁਕਤੀ ਨੂੰ ਪ੍ਰਾਪਤ ਹੋ ਸਕਦਾ ਹੈ ਉਸ ਨੂੰ ਜਮ ਰੂਪ ਬਿੱਲੀ ਨੇ ਮਾਰ ਲੈਣਾ ਹੈ। ਤਿਕਲਿ=ਲੱਕ ਨਾਲ ਛੱਜ ਦਾ ਬੰਨ੍ਹਣਾ ਏਹੋ ਹੈ ਜਿਹੜਾ ਗੁਰਤਾ ਦੇ ਅਭਮਾਨ ਕਰਕੇ ਚੇਲਿਆਂ ਦਾ ਬਨਾਣਾ ਹੈ।

**ਦੇਨਿ੍ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ॥**

ਜੋ ਪਖੰਡੀ ਗੁਰੂ ਚੇਲਿਆਂ ਨੂੰ ਦੁਆਈ=ਅਸੀਸਾਂ ਦੇਂਦੇ ਹਨ ਉਹ ਆਪ ਮਰ ਜਾਂਦੇ ਹਨ ਅਤੇ ਜਿਨ੍ਹਾਂ ਚੇਲਿਆਂ ਨੂੰ ਅਸੀਸਾਂ ਦੇਂਦੇ ਹਨ ਉਹ ਚੇਲੇ ਭੀ ਮਰ ਜਾਂਦੇ ਹਨ।

**ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ॥**

ਗੁਰੂ ਜੀ ਕਥਨ ਕਰਦੇ ਹਨ— ਪ੍ਰਭੂ ਦਾ ਹੁਕਮ ਜਾਣਿਆ ਨਹੀਂ ਜਾਂਦਾ, ਕਿ ਉਹ ਕਿਥੇ ਜਾ ਕੇ ਸਮਾਂਵਦੇ ਹਨ, ਭਾਵ ਕਰਮਾਂ ਅਨੁਸਾਰ ਜੂਨੀਆਂ ਵਿਚ ਜਾਂਦੇ ਹਨ।

**ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ॥**

ਦਿਨ ਰੂਪ ਅਹਾੜੀ=ਹਾੜੀ ਦੀ ਫਸਲ ਵੀ ਇਕ ਨਾਮ ਹੈ, ਰਾਤ ਰੂਪੀ ਸਾਵਣੀ ਦਾ ਫਸਲ ਵੀ ਇਕ ਨਾਮ ਹੈ। ਹਾੜੀ ਤੇ ਸਾਉਣੀ ਦੇ ਦੋ ਹੀ ਫਸਲ ਹੁੰਦੇ ਹਨ ਇਸ ਤਰਫ ਦੋ ਹੀ ਦਿਨ ਰਾਤ ਹਨ, ਭਾਵ ਦਿਨ ਰਾਤ ਦੋਨੋਂ ਟਾਇਮ ਅਸੀਂ ਨਾਮ ਨੂੰ ਹੀ ਜਪਦੇ ਹਾਂ।

**ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ॥**

ਖਸਮੈ=ਪਰਮਾਤਮਾ ਦੇ ਸਤਸੰਗ ਦਰਵਾਜ਼ੇ 'ਪਰ ਜਾ ਕੇ ਗੁਰਾਂ ਪਾਸੋਂ ਮੈਂਨੇ ਅਦ੍ਵੈਤ ਨਿਸਚੇ ਰੂਪੀ, ਵਾ:-ਨਾਮ ਰੂਪੀ ਮਾਫੀ ਦਾ ਮਹਦੂਦੁ=ਪਟਾ ਲਿਖਵਾਇਆ ਹੈ।

**ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ॥**

ਦੁਨੀਆਂ ਦੇ ਜੋ ਰਾਜੇ ਹਨ ਉਨ੍ਹਾਂ ਦੇ ਕਿਤਨੇ ਹੀ ਦਰ=ਦਰਵਾਜ਼ੇ ਹਨ, ਉਨ੍ਹਾਂ ਰਾਹੀਂ ਕਿਤਨੇ ਹੀ ਪੁਰਸ਼ ਆਉਂਦੇ ਤੇ ਜਾਂਦੇ ਹਨ।

**ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ॥੧॥**

ਕਿਤਨੇ ਹੀ ਮੰਗਤੇ ਉਨ੍ਹਾਂ ਦਰਵਾਜ਼ਿਆਂ 'ਪਰ ਖਲੋ ਕੇ ਮੰਗਦੇ ਹਨ ਅਤੇ ਕਿਤਨੇ ਹੀ ਮੰਗ ਮੰਗ ਕੇ ਤੁਰੇ ਜਾਂਦੇ ਹਨ॥ ੧॥

**ਮ: ੧॥ ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ॥**

ਜਿਵੇਂ ਹਸਤੀ=ਹਾਥੀ ਸਾਲ ਦਾ ਕਈ ਸੈਂਕੜੇ ਮਨ ਘਿਉ ਗੁੜ ਖਾ ਜਾਂਦਾ ਹੈ ਅਤੇ ਪੰਜ ਸੌ ਮਨਾਂ ਦਾਨਾ ਖਾ ਜਾਂਦਾ ਹੈ। ਖਾ ਕੇ-

**ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ॥**

ਡਕੈ=ਡਕਾਰ ਮਾਰਦਾ ਹੈ ਸੁੰਡ ਨਾਲ ਫੂਕੈ=ਫੁੰਕਾਰੇ ਮਾਰਦਾ ਹੈ, ਫੁੰਕਾਰ ਮਾਰ ਕੇ ਮਿੱਟੀ ਉਡਾਂਦਾ ਹੈ। ਸੁਾਸਾਂ ਦੇ ਨਿਕਲ ਜਾਣ 'ਤੇ ਪਿਛੋਂ ਪਛੁਤਾਂਦਾ ਹੈ। ਇਸੇ ਤਰ੍ਹਾਂ ਹਾਥੀ ਸਮਾਨ ਰਾਜੇ ਲੋਕ ਕਈ ਸੈਂਕੜੇ ਮਨ ਘਿਉ ਗੁੜ ਖਾਂਵਦੇ ਹਨ, ਭਾਵ ਪ੍ਰਸ਼ਾਦ ਬਣਵਾ ਕੇ ਖਾਂਦੇ ਹਨ, ਕਈ ਪੰਜ ਸੈ ਮਨਾਂ ਦਾਣਾ=ਅੰਨ ਖਾਂਦੇ ਹਨ। ਖਾ ਕੇ ਡਕੈ=ਕਠੋਰ ਬਚਨ ਬੋਲਦੇ ਹਨ, ਫੂਕੈ=ਹੰਕਾਰ ਕਰਦੇ ਹਨ ਤੇ ਵਿਸ਼ਿਆਂ ਰੂਪੀ ਖੇਹ ਉਡਾਂਦੇ ਹਨ, ਜਿਸ ਵੇਲੇ ਸੁਾਸ ਨਿਕਲਦੇ ਹਨ ਤਾਂ ਪਛਚਾਤਾਪ ਕਰਦੇ ਹਨ। ਅੰਨ ਛਕਣ ਵੇਲੇ ਰਾਜੇ ਪਾਸ ਕੱਠਾ ਭੋਜਨ ਤਿਆਰ ਹੋ ਕੇ ਆਉਂਦਾ ਹੈ ਉਸ ਵਿਚੋਂ ਪਹਿਲੇ ਸਭਨਾਂ ਨੂੰ ਛਕਾ ਕੇ ਆਪ ਰਾਜਾ ਪਿਛੋਂ ਖਾਂਦਾ ਹੈ, ਮਤਾਂ ਭੋਜਨ ਵਿਚ

ਕਿਸੇ ਅਸ਼ੁਭ ਚਿੰਤਕ ਨੇ ਵਿਹੁ ਨਾ ਪਾਈ ਹੋਵੇ।

**ਅੰਧੀ ਫੂਕਿ ਮੁਈ ਦੇਵਾਨੀ॥ ਖਸਮਿ ਮਿਟੀ ਫਿਰਿ ਭਾਨੀ॥**

ਦੇਵਾਨੀ=ਪਾਗਲ ਤੇ ਅੰਨ੍ਹੀ ਦੁਨੀਆਂ ਫੂਕਿ=ਹੰਕਾਰ ਕਰਦੀ ਹੀ ਮਰ ਗਈ ਹੈ। ਖਸਮ ਭਾਨੀ=ਮਾਲਕ ਪ੍ਰਭੂ ਦੀ ਭਾਵੀ ਵਰਤੀ ਤਾਂ ਫਿਰ ਦੇਹ ਮਿੱਟੀ ਹੋ ਗਈ। ਵਾ:-ਖਸਮ ਨੂੰ ਜਿਸ ਵੇਲੇ ਉਸ ਦੀ ਮਿਰਤੂ ਕਰਨੀ ਭਾਨੀ=ਭਾਈ ਤਾਂ ਫਿਰ ਉਹ ਮਿੱਟੀ ਰੂਪ ਹੋ ਗਈ।

**ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ॥**

ਜਿਵੇਂ, ਅਧੁ ਗੁਲ੍ਹਾ=ਅੱਧਾ ਗੁਲੇਲਾ, ਵਾ :- ਅੱਧਾ ਚੁਟਨਾ, ਵਾ :- ਅੱਧਾ ਗ੍ਰਾਸ ਚਿੜੀ ਦਾ ਚੋਗਾ ਹੈ, ਉਸ ਨੂੰ ਖਾ ਕੇ ਗੈਣਿ=ਅਕਾਸ਼ ਵਿਚ ਚੜ੍ਹੀ ਹੋਈ ਬਿਲਲਾਇ=ਬੋਲਦੀ ਹੈ।

**ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ॥**

ਮਾਲਕ ਪ੍ਰਭੂ ਨੂੰ ਭਾਅ ਜਾਵੇ ਤਾਂ ਉਹ ਚਿੜੀ ਚੰਗੀ ਹੈ ਜੇਹੜੀ ਖੁਦਾ ਖੁਦਾ ਉਚਾਰਨ ਕਰਦੀ ਹੈ। ਇਸੇ ਤਰ੍ਹਾਂ ਚਿੜੀ ਸਮਾਨ ਨਿੰਮ੍ਰਤਾ ਵਾਲੇ ਜੋ ਸੰਤ ਹਨ ਜਿਨ੍ਹਾਂ ਦਾ ਚੋਗਾ ਅੱਧਾ ਗ੍ਰਾਸ ਹੈ, ਭਾਵ— ਜਿਨ੍ਹਾਂ ਦਾ ਅਹਾਰ ਥੋੜ੍ਹਾ ਹੈ, ਉਹ ਚਿਦਾ ਕਾਸ 'ਪਰ ਚੜ੍ਹੇ ਹੋਏ ਵਿਚਰਦੇ ਹਨ ਤੇ ਪਰਮੇਸ਼ਰ ਸਬੰਧੀ ਬਚਨ ਬਿਲਲਾਇ=ਬੋਲਦੇ ਹਨ। ਖਸਮੁ=ਪਰਮਾਤਮਾ ਨੂੰ ਭਾਅ ਜਾਵੇ ਤਾਂ ਸੰਤਾਂ ਰੂਪ ਚਿੜੀ ਚੰਗੀ ਹੈ ਜੋ ਖੁਦਾ ਖੁਦਾ ਨਾਮ ਨੂੰ ਉਚਾਰਨ ਕਰਦੀ ਹੈ।

**ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ॥**

ਸਕਤਾ=ਬਲ ਵਾਲਾ ਜੋ ਸੀਹੁ=ਸ਼ੇਰ ਹੈ ਉਹ ਸੈ ਮਿਰਿਆ=ਸੈਂਕੜੇ ਮਿਰਗਾਂ ਨੂੰ ਮਾਰਦਾ ਹੈ, ਉਸ ਦੇ ਪਿਛੋਂ ਫੇਰ ਸਾਰੇ ਜੰਗਲੀ ਜਾਨਵਰ ਗਿੱਦੜ ਆਦਿਕ ਪੈ ਕੇ ਖਾ ਜਾਂਦੇ ਹਨ।

**ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ॥**

ਸਤਾਣ ਹੋਣ ਕਰਕੇ ਉਹ ਸ਼ੇਰ ਆਪਣੇ ਘੁਰਨੇ ਵਿਚ ਨਹੀਂ ਸਮਾਉਂਦਾ, ਸ੍ਵਾਸਾਂ ਦੇ ਨਿਕਲ ਜਾਣ ਤੋਂ ਬਾਅਦ ਪਛਾਚਾਤਾਪ ਕਰਦਾ ਹੈ। ਇਸੇ ਤਰ੍ਹਾਂ ਬਲ ਵਾਲਾ ਸ਼ੇਰ ਜੋ ਰਾਜਾ ਹੈ ਉਹ ਸੈਂਕੜੇ ਮ੍ਰਿਗਾਵਲੀ=ਗਰੀਬਾਂ ਨੂੰ ਮਾਰਦਾ ਹੈ ਉਸ ਦੇ ਪਿਛੋਂ ਫੇਰ ਸਾਰੇ ਅਹਿਲਕਾਰ ਤੇ ਵਕੀਲ ਆਦਿਕ ਪੈ ਕੇ ਖਾਂਦੇ ਹਨ। ਉਹ ਰਾਜਾ ਸਹਿਤ ਤਾਨ=ਹੰਕਾਰ ਦੇ ਹੋਣ ਕਰਕੇ ਸਰੀਰ ਰੂਪ ਘੁਰਨੇ ਵਿਚ, ਵਾ:-ਤਖ਼ਤ ਰੂਪੀ ਘੁਰਨੇ 'ਪਰ,

ਵਾ:-ਘਰ ਰੂਪੀ ਘੁਰਨੇ ਵਿਚ ਨਹੀਂ ਸਮਾਉਂਦਾ ਜਿਸ ਵੇਲੇ ਸ੍ਵਾਸ ਨਿਕਲ ਜਾਂਦੇ ਹਨ ਤਿਸ ਵੇਲੇ ਅਨਿਆਈ ਰਾਜਾ ਪਛਤਾਉਂਦਾ ਹੈ।

**ਅੰਧਾ ਕਿਸ ਨੋ ਬੁਕਿ ਸੁਣਾਵੈ॥ ਖਸਮੈ ਮੂਲਿ ਨ ਭਾਵੈ॥**

ਅੰਨ੍ਹਾਂ ਅਗਿਆਨੀ ਕਿਸਨੂੰ ਹੰਕਾਰ ਸਹਿਤ ਬੋਲ ਕੇ ਸੁਨਾਂਵਦਾ ਹੈ

ਵਾ:-ਕਿਸ ਨੂੰ ਬੁਕਿ=ਕਿਤਾਬ ਪੜ੍ਹ ਕੇ ਸੁਨਾਂਦਾ ਹੈ। ਹੰਕਾਰੀ ਪੁਰਸ਼ ਖਸਮ ਨੂੰ ਕਦਾਚਿਤ ਭਾਉਂਦਾ ਨਹੀਂ ਹੈ।

(ਅੰਗਰੇਜ਼ੀ ਵਿਚ ਬੁਕਿ=ਕਿਤਾਬ ਨੂੰ ਆਖਦੇ ਹਨ।)

**ਅਕ ਸਿਉ ਪ੍ਰੀਤਿ ਕਰੇ ਅਕਤਿਡਾ ਅਕਡਾਲੀ ਬਹਿ ਖਾਇ॥**

ਜਿਵੇਂ ਅਕਤਿਡਾ ਜਾਨਵਰ ਅਕ ਨਾਲ ਪ੍ਰੀਤਿ ਕਰਦਾ ਹੈ ਤੇ ਅਕ ਦੀ ਡਾਲੀ ਉਤੇ ਬੈਠ ਕੇ ਅਕ ਦੇ ਫਲ

ਫੁਲ ਖਾਂਦਾ ਹੈ। ਤਿਵੇਂ, ਅਕਤਿਡਾ=ਬਾਨ ਪ੍ਰਸਤੀ ਅਕ=ਬਨ ਨਾਲ ਪ੍ਰੀਤੀ ਕਰਦਾ ਹੈ ਅਕ=ਬਨ ਵਿਚ ਬੈਠ ਕੇ ਬਨ ਦੇ ਫਲ ਫੁਲ ਖਾਂਦਾ ਹੈ।

**ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ॥**

ਖਸਮੈ ਭਾਵੈ=ਮਾਲਕ ਪਰਮਾਤਮਾ ਨੂੰ ਭਾਅ ਜਾਵੇ ਤਾਂ ਓਹੀ ਚੰਗਾ ਹੈ ਜੇਹੜਾ ਖੁਦਾਇ ਖੁਦਾਇ=ਰੱਬ ਰੱਬ (ਵਾਹਿਗੁਰੂ ਵਾਹਿਗੁਰੂ) ਨਾਮ ਉਚਾਰਨ ਕਰਦਾ ਹੈ।

**ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ॥**

ਗੁਰੂ ਜੀ ਕਥਨ ਕਰਦੇ ਹਨ— ਦੁਨੀਆਂ ਵਿਚ ਰਹਿਣਾ ਚਾਰ ਦਿਨ ਦਾ ਹੈ, ਸੁਖ ਪ੍ਰਾਪਤ ਕੀਤਿਆਂ ਮਗਰੋਂ ਦੁੱਖ ਹੀ ਪ੍ਰਾਪਤ ਹੁੰਦੇ ਹਨ।

**ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ॥**

ਮਾਇਆ ਦੇ ਤਿਆਗ ਦੀਆਂ ਗੱਲਾਂ ਕਰਨ ਵਾਲੇ ਤਾਂ ਬਹੁਤ ਹਨ, ਪਰ ਇਸ ਮਾਇਆ ਨੂੰ ਕੋਈ ਭੀ ਛੱਡ ਨਹੀਂ ਸਕਦਾ।

**ਮਖੀ ਮਿਠੈ ਮਰਣਾ॥**

ਜਿਵੇਂ, ਮੱਖੀ ਦਾ ਮਿੱਠੇ 'ਪਰ ਮਰਨਾ ਹੁੰਦਾ ਹੈ। ਤਿਵੇਂ, ਜੀਵ ਰੂਪ ਮੱਖੀ ਦਾ ਵਿਸ਼ੇ ਸੁਖ ਰੂਪ ਮਿੱਠੇ 'ਪਰ, ਵਾ:-ਮਾਇਆ ਰਚਤ ਪਦਾਰਥਾਂ ਰੂਪ ਮਿੱਠੇ 'ਪਰ ਮਰਨਾ ਹੁੰਦਾ ਹੈ।

**ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ ॥੨॥**

ਹੇ ਵਾਹਿਗੁਰੂ ! ਜਿਨ੍ਹਾਂ ਨੂੰ ਤੂੰ ਰੱਖਦਾ ਹੈਂ, ਉਨ੍ਹਾਂ ਦੇ ਨੇੜੇ ਮਾਇਆ ਨਹੀਂ ਆਉਂਦੀ ਤਿਨ੍ਹਾਂ ਦਾ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੨॥

**ਪਉੜੀ॥ ਅਗਮ ਅਗੋਚਰੁ ਤੂ ਧਣੀ ਸਚਾ ਅਲਖ ਅਪਾਰੁ॥**

ਹੇ ਅਗਮ ਅਗੋਚਰ ਅਲਖ ਅਪਾਰ ! ਇਕ ਤੂੰਹੀ ਸੱਚਾ ਧਣੀ=ਮਾਲਕ ਹੈਂ।

**ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ॥**

ਸਭ ਦਾ ਦਾਤਾ ਤੂੰਹੀ ਹੈ ਹੋਰ ਸਾਰੇ ਜੀਵ ਮੰਗਤੇ ਹਨ, ਸਾਰਿਆਂ ਨੂੰ ਦਾਤਾਂ ਦੇ ਦੇਣਵਾਲਾ ਇਕ ਤੂੰ ਹੀ ਹੈਂ।

**ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ ॥**

ਗੁਰ ਸਿੱਖਿਆ ਦੁਆਰੇ ਵੀਚਾਰ ਨਾਲ ਜਿਨ੍ਹਾਂ ਨੇ ਆਪ ਜੀ ਨੂੰ ਸੇਵਿਆ ਹੈ, ਤਿਨ੍ਹਾਂ ਨੇ ਸੁਖ ਪਾਇਆ ਹੈ।

**ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ॥**

ਤੈਨੂੰ ਇਕਨਾਂ ਮਨਮੁਖਾਂ ਨੂੰ ਇਸ ਤਰ੍ਹਾਂ ਰੱਖਣਾ ਭਾਉਂਦਾ ਹੈ, ਜੋ ਹਰਦਮ ਉਹ ਮਨਮੁਖ ਮਾਇਆ ਨਾਲ ਹੀ ਪਿਆਰ ਕਰਦੇ ਹਨ।

**ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ॥**

ਜਿਨ੍ਹਾਂ ਦੇ ਹਿਰਦੇ ਅੰਦਰ ਮਨ ਬਾਣੀ ਕਰਕੇ ਪ੍ਰੇਮ ਪਿਆਰ ਹੈ, ਉਹ ਗੁਰਾਂ ਦੇ ਸ਼ਬਦ ਦੁਆਰਾ ਆਪ ਜੀ

ਨੂੰ ਸਲਾਹੁੰਦੇ ਹਨ।

**ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ॥**

ਆਪ ਜੀ ਨਾਲ ਪ੍ਰੀਤੀ ਕੀਤੇ ਬਿਨਾਂ ਭਗਤੀ ਨਹੀਂ ਹੁੰਦੀ ਅਤੇ ਸਤਿਗੁਰਾਂ ਤੋਂ ਬਿਨਾਂ ਆਪ ਜੀ ਨਾਲ ਪਿਆਰ ਨਹੀਂ ਲੱਗਦਾ।

**ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ॥**

ਤੂੰ ਸਾਰਿਆਂ ਦਾ ਪ੍ਰਭੁ=ਮਾਲਕ ਹੈਂ ਸਾਰੇ ਜੀਵ ਆਪ ਜੀ ਨੂੰ ਹੀ ਸੇਂਵਦੇ ਹਨ, ਇਕ ਮੈਂ ਢਾਢੀ ਤੇਰਾ ਜਸ ਗਾਉਣ ਵਾਲਾ ਤੇਰੇ ਅੱਗੇ ਪੁਕਾਰ ਕਰਦਾ ਹਾਂ।

**ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ॥ ੧੯॥**

ਮੈਨੂੰ ਏਹ ਦਾਨ ਦਿਓ ਜਿਸ ਕਰਕੇ ਮੈਂ ਸੰਤੋਖੀ ਹੋਵਾਂ ਅਤੇ ਸੱਚੇ ਨਾਮ ਦਾ ਆਧਾਰੁ=ਆਸਰਾ ਮਿਲੇ॥ ੧੯॥

[ਪੰਨਾ ੧੨੮੭]

ਇਕ ਪੁਰਸ਼ ਦੇ ਮਰ ਜਾਣ ਕਰਕੇ ਉਸ ਦੇ ਸਬੰਧੀ ਰੋਂਦੇ ਪਏ ਸਨ, ਗੁਰੂ ਜੀ ਵੇਖ ਕੇ ਆਖਦੇ ਹਨ-

**ਸਲੋਕ ਮ: ੧॥**

**ਰਾਤੀ ਕਾਲੁ ਘਟੈ ਦਿਨਿ ਕਾਲੁ॥ ਛਿਜੈ ਕਾਇਆ ਹੋਇ ਪਰਾਲੁ॥**

ਰਾਤਾਂ ਕਰਕੇ ਭੀ ਉਮਰਾਂ ਦਾ ਕਾਲੁ=ਸਮਾਂ ਤੇ ਦਿਨਾਂ ਕਰਕੇ ਭੀ ਉਮਰਾਂ ਦਾ ਕਾਲੁ=ਸਮਾਂ ਘਟਦਾ ਜਾਂਦਾ ਹੈ। ਕਾਇਆ=ਦੇਹ ਛਿਜਦੀ ਛਿਜਦੀ ਪਰਾਲੀ ਵਾਂਗੂੰ ਖਾਲੀ, ਭਾਵ ਨਿਸੱਤੀ ਹੁੰਦੀ ਜਾਂਦੀ ਹੈ।

**ਵਰਤਣਿ ਵਰਤਿਆ ਸਰਬ ਜੰਜਾਲੁ॥ ਭੁਲਿਆ ਚੁਕਿ ਗਇਆ ਤਪ ਤਾਲੁ॥**

ਇਹ ਜੀਵ ਸਰਬ ਜੰਜਾਲੁ=ਸਾਰਿਆਂ ਧੰਧਿਆਂ ਦੀ ਵਰਤਣ ਵਿਚ ਵਰਤ ਰਿਹਾ ਹੈ।

ਵਾਹਿਗੁਰੂ ਤੋਂ ਭੁਲੇ ਹੋਏ ਜੀਵ ਨੂੰ ਤਪ ਦਾ ਤਾਲੁ=ਤਪਨਾ ਚੁਕਿ ਗਇਆ =ਭੁਲ ਗਿਆ ਹੈ।

*ਵਾ:*-ਤਾਲੁ=ਸ਼ੀਘਰ ਹੀ ਜਪ ਤਪ ਦਾ ਕਰਨਾ ਭੁਲ ਗਿਆ ਹੈ।

*ਅਥਵਾ:*-ਤਪਤਾਲ=ਤੱਤਾ ਘਰ ਨਰਕ, ਵਾ:-ਮਾਂ ਦਾ ਉਦਰ ਭੁਲ ਗਿਆ ਹੈ।

**ਅੰਧਾ ਝਖਿ ਝਖਿ ਪਇਆ ਝੇਰਿ॥ ਪਿਛੈ ਰੋਵਹਿ ਲਿਆਵਹਿ ਫੇਰਿ॥**

ਅੰਨ੍ਹਾਂ ਅਗਿਆਨੀ ਪੁਰਸ਼ ਝਖਿ ਝਖਿ=ਖਪ ਖਪ ਕੇ ਸੰਸਾਰ,

*ਵਾ:*-ਚੁਰਾਸੀ ਲੱਖ ਜੂਨ ਦੇ ਝੇਰਿ=ਖਾਤੇ ਵਿਚ ਪਿਆ ਹੋਇਆ ਹੈ। ਜੇਹੜੇ ਸਬੰਧੀ ਪਿਛੇ ਰੋਂਦੇ ਹਨ, ਕੀ ਉਸ ਮਰੇ ਹੋਏ ਨੂੰ ਫੇਰਿ=ਮੋੜ ਲਿਆਉਣਗੇ, ਅਰਥਾਤ ਨਹੀਂ ਲਿਆ ਸਕਦੇ।

**ਬਿਨੁ ਬੂਝੇ ਕਿਛੁ ਸੂਝੈ ਨਾਹੀ॥ ਮੋਇਆ ਰੋਂਹਿ ਰੋਂਦੇ ਮਰਿ ਜਾਂਹੀਂ॥**

ਗੁਰਾਂ ਪਾਸੋਂ ਬੂਝੇ=ਪੁਛੇ ਬਿਨਾਂ, ਜਾਂ ਵਾਹਿਗੁਰੂ ਨਾਮ ਦੇ ਸਮਝੇ ਤੋਂ ਬਿਨਾਂ ਕੁਝ ਸੂਝੈ ਨਾਹੀ=ਸਮਝ ਪ੍ਰਾਪਤ ਨਹੀਂ ਹੁੰਦੀ। ਜੇਹੜੇ ਮਰਿਆਂ ਨੂੰ ਰੋਂਦੇ ਹਨ ਸਮੇਂ ਅਨੁਸਾਰ ਉਹ ਰੋਣੇ ਵਾਲੇ ਭੀ ਮਰ ਜਾਂਦੇ ਹਨ।

**ਨਾਨਕ ਖਸਮੈ ਏਵੈ ਭਾਵੈ॥ ਸੇਈ ਮੁਏ ਜਿਨ ਚਿਤਿ ਨ ਆਵੈ॥ ੧॥**

ਗੁਰੂ ਜੀ ਕਥਨ ਕਰਦੇ ਹਨ—ਖਸਮੈ=ਪਰਮਾਤਮਾ ਨੂੰ ਏਸੇ ਤਰ੍ਹਾਂ ਹੀ ਭਾਉਂਦਾ ਹੈ। ਜਿਨ੍ਹਾਂ ਨੂੰ ਵਾਹਿਗੁਰੂ ਚਿਤ ਚੇਤੇ ਨਹੀਂ ਆਉਂਦਾ ਅਸਲ ਵਿਚ ਤਾਂ ਓਹੀ ਮੋਏ ਹੋਏ ਹਨ॥ ੧॥

**ਮ: ੧॥**

ਕਿਸੀ ਨੇ ਕਿਹਾ, ਜੀਵ ਤਾਂ ਮਰਦਾ ਨਹੀਂ, ਫੇਰ ਕੇਹੜੀ ਚੀਜ਼ ਮਰਦੀ ਹੈ? ਉੱਤਰ-

**ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ॥**

ਸਮਾਨ ਕਰਕੇ ਜੋ ਪਿਆਰ ਕਰਦੇ ਸਾਂ ਉਹ ਮਰ ਗਿਆ, ਵਿਸ਼ੇਸ਼ ਕਰਕੇ ਜੋ ਪ੍ਰੀਤੀ ਕਰਦੇ ਸਾਂ ਉਹ ਮਰ ਗਈ, *ਅਥਵਾ:*-ਸਨਬੰਧੀਆਂ ਦਾ ਪਿਆਰ ਮਰ ਗਿਆ ਹੈ, ਪਦਾਰਥਾਂ ਦੀ ਪਰੀਤੀ ਮਰ ਗਈ ਹੈ, ਵੈਰ ਅਤੇ ਵਾਦੀ=ਝਗੜਾ ਕਰਨਾ ਵੀ ਮਰ ਗਿਆ ਹੈ, ਜਾਂ ਝਗੜਿਆਂ ਕਰਕੇ ਜੋ ਵੈਰ ਕਰਨਾ ਹੈ ਉਹ ਮਰ ਗਿਆ ਹੈ।

**ਵੰਨੁ ਗਇਆ ਰੂਪੁ ਵਿਣਸਿਆ ਦੁਖੀ ਦੇਹ ਰੁਲੀ॥**

ਕਾਲਾ, ਪੀਲਾ, ਸੁਫੈਦ ਆਦਿਕ ਵੰਨੁ=ਰੰਗ ਚਲਾ ਗਿਆ ਹੈ, ਰੂਪੁ=ਅਕਾਰ ਵੀ ਬਿਨਸ ਗਿਆ ਹੈ, ਦੁੱਖੀ ਰਹਿਣ ਵਾਲੀ ਦੇਹ ਅੰਤ ਨੂੰ ਮਿੱਟੀ ਵਿਚ ਰੁਲਦੀ ਹੈ।

ਵਾ:-ਦੇਹ ਇਥੇ ਰੁਲਦੀ ਹੈ ਤੇ ਜੀਵ ਅੱਗੇ ਪ੍ਰਲੋਕ ਵਿਚ ਜਾ ਕੇ ਦੁੱਖੀ ਹੁੰਦਾ ਹੈ।

**ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿ ਹੁਸੀ॥**

ਇਹ ਜੀਵ ਕਿਥਹੁ ਆਇਆ=ਕਿਸ ਜੂਨ ਵਿਚੋਂ ਆਇਆ ਹੈ ਤੇ ਕਹ ਗਇਆ=ਕਿਸ ਜੂਨ ਵਿਚ ਗਿਆ ਹੈ, ਇਹ ਜੀਵ ਪਿਛੇ 'ਕਿਹੁ ਸੀਓ'=ਕੀ ਕੁਝ ਹੈਗਾ ਸੀ ਤੇ ਅੱਗੇ ਜਾ ਕੇ 'ਕਿ ਹੁਸੀ'=ਕੀਹ ਹੋਵੇਗਾ, ਇਸ ਗੱਲ ਦਾ ਕੁਝ ਕਿਸੇ ਨੂੰ ਪਤਾ ਨਹੀਂ ਹੈ।

**ਮਨਿਮੁਖਿ ਗਲਾ ਗੋਈਆ ਕੀਤਾ ਚਾਉ ਰਲੀ॥**

ਮਨਮੁਖ ਪੁਰਸ਼ਾਂ ਨੇ ਐਵੇਂ ਹੀ ਗਲਾ ਗੋਈਆ=ਕਹੀਆਂ ਹਨ, ਕਿ ਜੇਹੜਾ ਮਨੁੱਖ ਮਰ ਗਿਆ ਹੈ ਇਸਨੇ ਰਲੀ=ਖੁਸ਼ੀਆਂ ਪੂਰਬਕ ਬੜਾ ਚਾਉ=ਅਨੰਦ ਲੈਣਾ ਕੀਤਾ ਹੈ।

**ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ॥ ੨॥**

ਗੁਰੂ ਜੀ ਕਥਨ ਕਰਦੇ ਹਨ— ਸੱਚੇ ਨਾਮ ਤੋਂ ਬਿਨਾਂ ਜੀਵ ਦੀ ਸਿਰ ਤੋਂ ਲੈ ਕੇ ਖੁਰ=ਪੈਰਾਂ ਤੱਕ ਪਤਿ=ਇੱਜ਼ਤ ਪਾਟੀ ਹੋਈ ਹੈ। ਅਰਥਾਤ— ਜਨਮ ਤੋਂ ਲੈ ਕੇ ਮਰਨ ਤੱਕ ਬੇਇੱਜ਼ਤਾ ਹੀ ਰਿਹਾ ਹੈ ॥ ੨॥

**ਪਉੜੀ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ॥**

ਪ੍ਰਭੂ ਦਾ ਨਾਮ ਅੰਮ੍ਰਿਤ ਇਸ ਲੋਕ ਵਿਚ ਸਦਾ ਸੁਖਾਂ ਦੇ ਦੇਣ ਵਾਲਾ ਹੈ ਤੇ ਅੰਤ ਸਮੇਂ ਪ੍ਰਲੋਕ ਵਿਚ ਵੀ ਸਖਾਈ=ਸਹਾਈ ਹੁੰਦਾ ਹੈ।

**ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ॥**

ਗੁਰਾਂ ਤੋਂ ਬਿਨਾਂ ਜਗਤ ਪਾਗਲ ਹੈ ਇਸ ਨੇ ਨਾਮ ਦੀ ਸਾਰ=ਖਬਰ ਨਹੀਂ ਪਾਈ।

**ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ॥**

ਜੋ ਸਤਿਗੁਰਾਂ ਨੂੰ ਸੇਂਵਦੇ ਹਨ ਅਤੇ ਜਿਨ੍ਹਾਂ ਨੇ ਜੋਤੀ=ਪਰਮਾਤਮਾ ਨਾਲ ਆਪਣੀ ਜੋਤਿ=ਬਿਰਤੀ ਮਿਲਾਈ ਹੈ ਉਹ ਪ੍ਰਮਾਣੀਕ ਹਨ।

**ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ॥**

ਜੇਹੋ ਜੇਹਾ ਉਹ ਸਾਹਿਬ ਹੈ ਉਹ ਸੇਵਕ ਭੀ ਤੇਹੋ ਜੇਹਾ ਹੈ ਜਿਸ ਨੇ ਆਪਣੇ ਮਨ ਵਿਚ ਭਾਣਾ ਮੰਨਣਾ ਵਸਾਇਆ ਹੈ। (ਭਾਈ ਭਿਖਾਰੀ ਜੀ ਵਾਂਙੂ।)

**ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ॥**

ਦੱਸੋ ਭਾਈ ! ਆਪਣੇ ਭਾਣੇ ਵਿਚ ਤੁਰ ਕੇ ਕਿਸਨੇ ਸੁਖ ਪਾਇਆ ਹੈ,

ਅੰਨ੍ਹਾਂ ਜੋ ਮਨਮੁਖ ਹੈ ਉਸਦੀ ਕਮਾਈ ਭੀ ਅੰਨ੍ਹੀ ਹੈ।

**ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ॥**

ਵਿਸ਼ਿਆਂ ਨੂੰ ਭੋਗਦਾ ਭੋਗਦਾ ਕਦੇ ਰੱਜਦਾ ਹੀ ਨਹੀਂ, ਕਿਉਂਕਿ ਮੂਰਖ ਦੀ ਭੁਖ=ਤ੍ਰਿਸ਼ਨਾ ਜਾਂਦੀ ਨਹੀਂ ਹੈ।

**ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ॥**

ਸਭ ਕੋਈ ਦਵੈਤ ਵਿਚ ਲੱਗ ਕੇ ਵਿਗੁਤਾ=ਖਰਾਬ ਹੋਇਆ ਹੈ, ਸਤਿਗੁਰ ਤੋਂ ਬਿਨਾਂ ਇਸ ਗੱਲ ਦੀ ਸਮਝ ਨਹੀਂ ਪਾਈ ਜਾਂਦੀ ।

**ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ॥੨੦॥**

ਜੋ ਸਤਿਗੁਰਾਂ ਦੀ ਸੇਵਾ ਕਰਦਾ ਹੈ ਓਹੀ ਪੁਰਸ਼ ਸੁਖ ਪਾਉਂਦਾ ਹੈ, ਪ੍ਰਸ਼ਨ-ਗੁਰੂ ਕਿਸਨੂੰ ਮਿਲਦੇ ਹਨ?

ਉੱਤਰ:-ਜਿਸ ਉਤੇ ਰਜਾਈ=ਪਰਮਾਤਮਾ ਕਿਰਪਾ ਕਰਦਾ ਹੈ ਉਸਨੂੰ ਗੁਰੂ ਮਿਲਦੇ ਹਨ॥ ੨੦॥

**ਸਲੋਕ ਮ: ੧॥**

**ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ॥**

ਗੁਰੂ ਜੀ ਕਥਨ ਕਰਦੇ ਹਨ-ਜੇਕਰ ਪੁਰਸ਼ ਦੇ ਹਿਰਦੇ ਪਲੇ ਵਿਚ ਨਾਮ ਧਨ ਪੈ ਜਾਵੇ, ਤਾਂ ਸਰਮੁ=ਲਜਾ ਤੇ ਧਰਮ ਦੋਵੇਂ ਰਹਿ ਜਾਂਦੇ ਹਨ। ਜੇ ਪਲੇ ਨਾਮ ਧਨ ਨਹੀਂ ਤਾਂ

ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥ *(ਸਾਰੰਗ ਵਾਰ ਸਲੋਕ ੧੪)*

**ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ॥**

ਉਹ ਪ੍ਰਤੱਖ ਧਨ ਮਿੱਤ੍ਰ ਨਹੀਂ ਕਹੀਂਦਾ, ਜਿਸ ਕਰਕੇ ਸਿਰ ਉਤੇ ਜਮ ਆਦਿਕਾਂ ਦੀਆਂ ਚੋਟਾਂ ਖਾਣੀਆਂ ਪੈਣ।

**ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥**

ਜਿਨ੍ਹਾਂ ਦੇ ਪਲੇ ਧਨ ਪਦਾਰਥ ਵਸਦਾ ਹੈ ਉਨ੍ਹਾਂ ਦਾ ਨਾਮ ਫਕੀਰ=ਕੰਗਾਲ ਹੈ।

## ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥ ੧॥

ਹੇ ਪ੍ਰਭੂ ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਵਸਦਾ ਹੈਂ ਉਹ ਪੁਰਸ਼ ਸ਼ੁਭ ਗੁਣਾਂ ਦੇ ਗਹੀਰ=ਸਮੁੰਦਰ ਹਨ॥ ੧॥

ਯਥਾ:- ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ॥

ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥ ੨॥ ੬॥ *(ਪੰਨਾ ੬੮੦)*

ਪਰਤੱਖ ਮਾਇਆ ਦਾ ਤਿਆਗ ਹੀ ਸ੍ਰੇਸ਼ਟ ਹੈ:- ਕਿਉਂਕਿ

## ਮ: ੧॥ ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥

ਦੁੱਖਾਂ ਨਾਲ ਹੀ 'ਦੁਨੀ ਸਹੇੜੀਐ'=ਮਾਇਆ ਕੱਠੀ ਕਰੀਦੀ ਹੈ, ਜੇਕਰ ਹਥੋਂ ਚਲੀ ਜਾਵੇ ਤੇ ਭੀ ਦੁੱਖ ਲੱਗਦਾ ਹੈ।

## ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥

ਗੁਰੂ ਜੀ ਕਥਨ ਕਰਦੇ ਹਨ— ਸੱਚੇ ਨਾਮ ਤੋਂ ਬਿਨਾਂ ਕਿਸੇ ਦੀ ਭੀ ਮਾਇਆ ਦੀ ਭੁਖ=ਤਿਸ਼ਨਾ ਨਹੀਂ ਲੱਥੀ।

## ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥

ਰੂਪ ਦੇਖਦਿਆਂ ਹੋਇਆਂ ਅੱਖਾਂ ਦੀ ਭੁਖ ਨਹੀਂ ਉਤਰਦੀ ਕਿਉਂਕਿ ਜਾਂ ਸੋਹਣਾ ਰੂਪ ਦੇਖਦੇ ਹਾਂ ਤਾਂ ਹੋਰ ਭੁਖ ਲਗ ਪੈਂਦੀ ਹੈ।

ਯਥਾ:- ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ। *(ਭਾਈ ਗੁਰਦਾਸ ਜੀ ਵਾਰ ੨੭)*

## ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥ ੨॥

ਸਰੀਰ ਦੇ ਜਿੰਨੇ ਸੁਆਦ ਹਨ, ਓਨੇ ਹੀ ਅੰਤ ਨੂੰ ਦੁੱਖ ਰੂਪ ਹੋ ਕੇ ਲੱਗਦੇ ਹਨ॥ ੨॥

## ਮ: ੧॥ ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥

ਅੰਨ੍ਹਿਆਂ ਕੰਮਾਂ ਕਰਕੇ ਮਨ ਅੰਨ੍ਹਾਂ ਹੁੰਦਾ ਹੈ, ਮਨ ਦੇ ਅੰਨ੍ਹੇ ਹੋਣ ਕਰਕੇ ਤੇ ਵਿਸ਼ਿਆਂ ਵੱਲ ਦੌੜਨ ਕਰਕੇ ਸਰੀਰ ਅੰਨ੍ਹਾਂ ਹੋ ਜਾਂਦਾ ਹੈ।

## ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥

ਜਿਸ ਹੜ ਦੇ ਪਾਣੀ ਅੱਗੇ ਜਾਂ ਪੱਥਰਾਂ ਦਾ ਬੰਧੁ=ਬੰਨ੍ਹ ਮਾਰਿਆ ਹੋਇਆ ਟੁੱਟ ਜਾਂਦਾ ਹੈ ਤਾਂ ਓਥੇ ਚਿਕੜ ਦੇ ਲਗਾਉਣ ਨਾਲ ਕੀ ਹੋ ਸਕਦਾ ਹੈ। ਇਸੇ ਤਰ੍ਹਾਂ ਜਿਥੇ ਕਾਮ ਆਦਿਕ ਵਿਕਾਰ ਬੜੇ ਬੜੇ ਜੋਗਾ ਅਭਿਆਸੀ ਸ਼ਿਵਜੀ ਵਰਗਿਆਂ ਨੂੰ ਤੇ ਗਿਆਨਵਾਨ ਜੈਮਨੀ ਰਿਖੀ ਵਰਗੇ, ਸਿੰਙੀ ਰਿਖੀ ਵਰਗੇ, ਸੌਰਭ ਰਿਖੀ ਵਰਗਿਆਂ ਨੂੰ ਡੁਲਾ ਦੇਂਦੇ ਹਨ ਤਾਂ ਓਥੇ ਕਰਮਾਂ ਰੂਪ ਚਿਕੜ ਦੇ ਲਗਾਉਣ ਨਾਲ ਕੀ ਹੋ ਸਕਦਾ ਹੈ, ਅਰਥਾਤ— ਸ਼ਕਾਮ ਕਰਮਾਂ ਦੇ ਕਰਨ ਵਾਲੇ ਜਾਂ ਵਰਤ ਰੱਖਣ ਵਾਲੇ ਕਲਜੁਗੀ ਜੀਵਾਂ ਦੀ ਓਥੇ ਕੀ ਪੇਸ਼ ਚਲ ਸਕਦੀ ਹੈ।

## ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥

ਲੋਭ ਦੀ ਲਹਿਰ ਆਉਣ ਕਰਕੇ ਸੰਤੋਖ ਰੂਪੀ ਬੰਨ੍ਹ ਟੁੱਟ ਗਿਆ ਹੈ,

ਵਾ:-ਵਿਕਾਰਾਂ ਕਰਕੇ ਸਾਧਨਾਂ ਰੂਪੀ ਬੰਨ੍ਹ ਟੁੱਟ ਗਿਆ ਹੈ, ਭਗਤੀ ਰੂਪ ਬੇੜੀ ਭੀ ਨਹੀਂ ਜਿਸ ਉਤੇ ਚੜ੍ਹ ਕੇ

ਪਾਰ ਹੋ ਜਾਵੇ, ਅਦ੍ਵੈਤ ਨਿਸਚਾ ਰੂਪ, *ਵਾ:*-ਪ੍ਰੇਮ ਰੂਪ ਤੁਲਹਾ ਨਹੀ ਹੈ, ਨਾ ਹੀ ਵੈਰਾਗ ਰੂਪ ਹਾਥ=ਚਪਾ ਹੈ।

*ਅਥਵਾ:*-ਨਾ ਗਿਆਨ ਰੂਪੀ ਹਾਥ=ਜਹਾਜ਼ ਹੈ ਕਿਵੇਂ ਪਾਰ ਹੋਵੇਗਾ।

## ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥ ੩ ॥

ਗੁਰੂ ਜੀ ਕਥਨ ਕਰਦੇ ਹਨ—ਸੱਚੇ ਨਾਮ ਸਿਮਰਨ ਤੋਂ ਬਿਨਾਂ, ਕਿਤਨੇ ਹੀ ਸਾਥਾਂ ਦੇ ਸਾਥ, ਅਰਥਾਤ—ਸਮੂਹ ਜੀਵ ਵਿਕਾਰਾਂ ਦੀ ਨਦੀ ਵਿਚ ਡੁੱਬ ਗਏ ਹਨ, ਜਾਂ ਕਿਤਨੇ ਹੀ ਸਾਥ=ਕਾਫਲੇ ਇਸ ਵਿਕਾਰਾਂ ਦੀ ਨਦੀ ਵਿਚ ਡੁਬ ਗਏ ਹਨ॥ ੩ ॥

## ਮ: ੧ ॥ ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ ॥

ਜੀਵ ਦੇ ਪਾਸ ਭਾਵੇਂ ਲੱਖਾਂ ਮਣ ਸੋਨਾਂ, ਲੱਖਾਂ ਮਣ ਰੁਪਾ=ਚਾਂਦੀ ਹੈ, ਲੱਖਾਂ ਹੀ ਸ਼ਾਹਾ ਵਿਚੋਂ ਸਿਰਿ ਸਾਹ=ਸ਼ਰੋਮਣੀ ਸ਼ਾਹੂਕਾਰ ਹੈ।

## ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ ॥

ਫਿਰ ਅਜੇਹਾ ਬਾਦਸ਼ਾਹ ਹੋਵੇ ਜਿਸ ਦੇ ਪਾਸ ਲੱਖਾਂ ਲਸਕਰ=ਫੌਜਾਂ ਹੋਣ, ਸਲਾਮੀ ਵੇਲੇ ਲੱਖਾਂ ਵਾਜੇ ਵਜਦੇ ਹੋਣ ਤੇ ਲੱਖਾਂ ਹੀ ਘੋੜ ਅਸਵਾਰ ਸੂਰਮੇ ਨੇਜ਼ੇ ਫੜ ਕੇ ਖਲੋਤੇ ਹੋਣ।

## ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥

ਜਿਸ ਜਗ੍ਹਾਂ ਸਾਇਰੁ=ਵੈਤਰਨੀ ਨਦੀ ਨੂੰ ਲੰਘਣਾ ਹੈ ਓਥੇ ਦਸ ਹਜ਼ਾਰ ਜੋਜਨ ਅੱਗ ਦਾ ਕੁੰਡ ਆਉਂਦਾ ਹੈ ਅਤੇ ਉਸ ਨਦੀ ਵਿਚ ਅਸਗਾਹ ਪਾਣੀ ਹੈ, ਅਰਥਾਤ ਲਹੂ ਪਾਕ ਨਾਲ ਭਰੀ ਹੋਈ ਹੈ।

## ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥

ਉਸ ਵੈਤਰਨੀ ਨਦੀ ਦੀ ਉਰਵਾਰਲੀ ਤੇ ਪਾਰਲੀ ਕੰਧੀ ਨਿਗਾਹ ਨਹੀਂ ਆਉਂਦੀ, ਓਥੇ ਧਾਹੀ=ਰੋਂਦਿਆਂ ਦਾ ਕਹਾਹ=ਡੰਡਰੌਲਾ ਪੈ ਰਿਹਾ ਹੈ। *ਅਥਵਾ:*-ਜਿਥੇ ਸੰਸਾਰ ਸਾਇਰੁ=ਸਮੁੰਦਰ ਲੰਘਣਾ ਹੈ, ਓਥੇ ਤ੍ਰਿਸ਼ਨਾ ਰੂਪ ਅੱਗ ਤੇ ਅਸਗਾਹ ਪਦਾਰਥਾਂ ਰੂਪੀ ਪਾਣੀ ਹੈ, ਸੰਸਾਰ ਸਮੁੰਦਰ ਦੀ ਉਰਵਾਰਲੀ ਤੇ ਪਾਰਲੀ ਕੰਧੀ ਨਿਗਾਹ ਨਹੀਂ ਆਉਂਦੀ, ਧਾਹਾਂ ਮਾਰਦੇ ਹਨ ਤੇ ਕਹਾਹ=ਡੰਡਰੌਲਾ ਪੈ ਰਿਹਾ ਹੈ।

## ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥ ੪ ॥

ਗੁਰੂ ਜੀ ਕਥਨ ਕਰਦੇ ਹਨ—ਸ਼ਾਹ ਕੇਹੜੇ ਹਨ ਤੇ ਪਾਤਸ਼ਾਹ ਕੇਹੜੇ ਹਨ ਇਹ ਤਾਂ ਓਥੈ ਜਾ ਕੇ ਜਾਣੇ ਜਾਣਗੇ। ਕਿਉਂਕਿ ਓਥੇ ਧਨ ਤੇ ਹਕੂਮਤ ਨੇ ਪਾਰ ਨਹੀਂ ਕਰਨਾ, ਓਥੇ ਤਾਂ ਸ਼ੁਭ ਕਰਮਾਂ ਨੇ ਹੀ ਛੁਡਾਉਣਾ ਹੈ॥ ੪ ॥

## ਪਉੜੀ ॥ ਇਕਨ੍ਹਾ ਗਲੀ ਜੰਜੀਰ ਬੰਦਿ ਰਬਾਣੀਐ ॥

ਇਕਨਾਂ ਦੇ ਗੱਲਾਂ ਵਿਚ ਜੰਜੀਰ ਪੈਂਦੇ ਹਨ ਤੇ ਰਬਾਣੀਐ=ਰੱਬ ਦੀ ਬੰਦਿ=ਕੈਦ ਵਿਚ ਸੁਟੇ ਜਾਂਦੇ ਹਨ।

*ਪ੍ਰਸ਼ਨ*-ਕੈਦ ਵਿਚ ਕੇਹੜੇ ਸੁਟੇ ਜਾਂਦੇ ਹਨ? *ਉੱਤਰ*-ਬੰਦਿਰ=ਬਾਂਦਰਾਂ ਵਾਂਕੂ ਜਿਨ੍ਹਾਂ ਦਾ ਚੰਚਲ ਬਾਣੀਐ=ਸੁਭਾਵ ਹੈ ਉਹ ਸੁਟੇ ਜਾਂਦੇ ਹਨ। (ਪਾਠ 'ਰਬਾਣੀਐ' ਕਰਨਾ ਹੈ।)

## ਬਧੇ ਛੁਟਹਿ ਸਚਿ ਸਚੁ ਪਛਾਣੀਐ ॥ ਲਿਖਿਆ ਪਲੈ ਪਾਇ ਸੋ ਸਚੁ ਜਾਣੀਐ ॥

ਸਚਿ=ਨਿਸਚੇ ਨਾਲ ਜੋ ਸੱਚ ਨੂੰ ਪਛਾਣਦੇ ਹਨ ਉਹ ਬਧੇ ਹੋਏ ਛੁਟ ਜਾਂਦੇ ਹਨ। ਪੂਰਬਲੇ ਜਨਮ ਦਾ ਪੁੰਨ ਕਰਮ ਲਿਖਿਆ ਹੋਇਆ ਪਲੇ ਪੈ ਜਾਵੇ ਤਾਂ ਉਹ ਸੱਚੇ ਪ੍ਰਭੂ ਨੂੰ ਜਾਣਦਾ ਹੈ।

[ਪੰਨਾ ੧੨੮੮]

## ਹੁਕਮੀ ਹੋਇ ਨਿਬੇੜੁ ਗਇਆ ਜਾਣੀਐ ॥

ਹੁਕਮੀ=ਪਰਮਾਤਮਾ ਦੇ ਹੁਕਮ ਵਿਚ ਹੀ ਨਿਬੇੜੁ=ਨਿਆਂ ਹੁੰਦਾ ਹੈ, ਜਿਸ ਵੇਲੇ ਜੀਵ ਪ੍ਰਲੋਕ ਵਿਚ ਗਿਆ ਤਾਂ ਜਾਂਦਿਆਂ ਹੀ ਪਾਪੀ ਪੁੰਨੀ ਜਾਣਿਆਂ ਜਾਂਦਾ ਹੈ।

## ਭਉਜਲ ਤਾਰਣਹਾਰੁ ਸਬਦਿ ਪਛਾਣੀਐ ॥

ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਜੋ ਗੁਰ ਸ਼ਬਦ ਹੈ ਉਸ ਨੂੰ ਪਛਾਨਣਾ ਕਰ।

## ਚੋਰ ਜਾਰ ਜੂਆਰ ਪੀੜੇ ਘਾਣੀਐ ॥
## ਨਿੰਦਕ ਲਾਇਤਬਾਰ ਮਿਲੇ ਹੜੵਵਾਣੀਐ ॥

ਧਨ ਦੇ ਚੁਰਾਣ ਵਾਲੇ ਚੋਰ, ਇਸਤ੍ਰੀਆਂ ਦੇ ਯਾਰ, ਜੂਆ ਖੇਡਣ ਵਾਲੇ ਜੁਆਰੀਏ ਇਨ੍ਹਾਂ ਸਾਰਿਆਂ ਨੂੰ ਓਥੇ ਪ੍ਰਲੋਕ ਵਿਚ ਘਾਣੀਐ=ਕੋਹਲੂ ਵਿਚ ਪਾ ਕੇ ਪੀੜਦੇ ਹਨ। ਗੁਰ ਨਿੰਦਕਾਂ ਨੂੰ ਤੇ ਲਾਇਤਬਾਰ=ਚੁਗਲੀਆਂ ਦੇ ਲਗਾਉਣ ਵਾਲਿਆਂ ਨੂੰ ਹੜ ਦਾ ਜਲ ਮਿਲੇਗਾ, ਭਾਵ-ਹੜ ਦੇ ਜਲ ਵਿਚ ਰੁੜ੍ਹ ਜਾਣਗੇ।

ਵਾ:-ਹੜਵਾਣੀਐ=ਕਾਠ ਵਿਚ ਮਿਲਣਗੇ, ਭਾਵ ਇਨ੍ਹਾਂ ਨੂੰ ਕਾਠ ਮਾਰੇ ਜਾਣਗੇ, ਅਰਥਾਤ—ਹਥਕੜੀਆਂ ਤੇ ਬੇੜੀਆਂ ਮਾਰ ਕੇ ਕੈਦ ਕੀਤੇ ਜਾਣਗੇ।

## ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ ॥ ੨੧ ॥

ਜੇਹੜੇ ਗੁਰਮੁਖ ਗੁਰਾਂ ਦੁਆਰੇ ਸੱਚ ਵਿਚ ਸਮਾਏ ਹਨ, ਉਹ ਦਰਗਾਹ ਵਿਚ ਸੱਚੇ,

ਵਾ:-ਸੁਖੀ ਜਾਣੀਦੇ ਹਨ॥ ੨੧ ॥

## ਸਲੋਕ ਮ: ੨ ॥

ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਸਿੱਖਾਂ ਨੇ ਬੇਨਤੀ ਕੀਤੀ, ਆਪ ਕਿਰਪਾ ਕਰਕੇ ਕਲਜੁਗ ਦੇ ਲਛਣ ਸੁਣਾਓ, ਇਹ ਗੱਲ ਸੁਣ ਕੇ ਗੁਰੂ ਜੀ ਆਖਦੇ ਹਨ—

## ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥

ਕਲਜੁਗ ਵਿਚ ਫਕੀਰੈ=ਕੰਗਲਿਆਂ ਦਾ ਨਾਮ ਬਾਦਸ਼ਾਹ ਹੈ, ਮੂਰਖਾਂ ਦਾ ਨਾਮ ਪੰਡਿਤ ਹੈ, ਮੂਰਖਾਂ ਨੂੰ ਕਹਿਣਗੇ ਆਈਏ ਪੰਡਿਤ ਜੀ।

## ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥

ਅੰਨਿਆਂ ਅਗਿਆਨੀਆਂ ਦਾ ਨਾਮ ਪਾਰਖੂ=ਪਰਖਣੇ ਵਾਲਾ ਹੈ, ਇਸ ਤਰ੍ਹਾਂ ਨਾਲ ਗੁਆਉ=ਉਚਾਰਨਾ ਕਰਦੇ ਹਨ।

## ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥

ਬਹੁਤੀਆਂ ਇਲਤਾਂ ਕਰਨ ਵਾਲੇ ਦਾ ਨਾਮ ਚੌਧਰੀ ਹੈ ਅਤੇ ਝੂਠੀ ਇਸਤ੍ਰੀ ਮਰਣੇ ਪਰਣੇ ਵਿਚ ਆਗੂ ਹੋ ਕੇ ਥਾਂ ਪੂਰਦੀ ਹੈ। ਭਾਵ—ਲੈਣ ਦੇਣ ਵਿਚ ਮੋਹਰੇ ਹੋ ਕੇ ਬੈਠਦੀ ਹੈ।

## ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਇਹ ਕਲਜੁਗ ਦਾ ਇਨਸਾਫ ਗੁਰਾਂ ਦੁਆਰੇ ਜਾਣੀਦਾ ਹੈ॥ ੧ ॥

*ਪ੍ਰਸ਼ਨ:*-ਪੜ੍ਹੇ ਹੋਏ ਤਾਂ ਕਲਜੁਗ ਦੇ ਸਮੇਂ ਤੋਂ ਬਚ ਜਾਂਦੇ ਹੋਣਗੇ? *ਉੱਤਰ:*-

## ਮ: ੧ ॥ ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ ॥

ਹਰਨ, ਬਾਜ ਤੇ ਸਿਕਦਾਰਾਂ=ਥਾਨੇਦਾਰ ਇਨ੍ਹਾਂ ਸਭਨਾਂ ਦਾ ਨਾਮ ਪੜ੍ਹਿਆ ਹੋਇਆ ਹੈ, ਕਿਉਂਕਿ ਇਹ ਸਾਰੇ ਪੜ੍ਹਾਏ ਸਿਖਾਏ ਜਾਂਦੇ ਹਨ।

## ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥

ਜਿਸ ਵੇਲੇ ਫਾਹੀ ਆ ਕੇ ਲੱਗਦੀ ਹੈ ਤਾਂ ਸਾਰੇ ਆਪੋ ਆਪਣੀ ਜਾਤੀ ਦੇ ਜੀਵਾਂ ਨੂੰ ਫਹਾਇਨਿ=ਫਸਾਂਦੇ ਹਨ। ਹਿਰਨ ਹਿਰਨਾਂ ਨੂੰ ਫਸਾਉਂਦਾ ਹੈ, ਬਾਜ ਬਾਜਾਂ ਨੂੰ ਲਿਆ ਫਸਾਂਵਦਾ ਹੈ, ਇਸੇ ਤਰ੍ਹਾਂ ਥਾਨੇਦਾਰ ਆਪਣੀ ਜਾਤੀ ਦੇ ਮਨੁੱਖਾਂ ਨੂੰ ਲਿਆ ਫਸਾਉਂਦਾ ਹੈ, ਇਹੋ ਜੇਹਾਂ ਨੂੰ ਅਗੈ=ਪ੍ਰਲੋਕ ਵਿਚ ਥਾਉ=ਢੋਈ ਨਹੀਂ ਮਿਲਦੀ।

*ਵਾ:*-ਅੱਗੇ ਸੁਖ ਦਾ ਅਸਥਾਨ ਕੋਈ ਨਹੀਂ ਮਿਲਦਾ।

## ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥

ਓਹੀ ਓਹੀ ਪੜ੍ਹਿਆ ਹੋਇਆ ਬੀਨਾ=ਚਤੁਰ ਪੰਡਿਤ ਹੈ, ਜਿਸ ਨੇ ਪ੍ਰਭੂ ਦੇ ਨਾਮ ਨੂੰ ਕਮਾਉਣਾ ਕੀਤਾ ਹੈ।

## ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥

ਪਹਿਲਾਂ ਧਰਤੀ ਅੰਦਰ ਜੜ ਜੰਮੇ ਤਾਂ ਉਪਰ ਬ੍ਰਿਛ ਦੀ ਛਾਂ ਹੁੰਦੀ ਹੈ। ਏਸੇ ਤਰ੍ਹਾਂ ਪਹਿਲੇ ਅੰਦਰਲੀ ਕਮਾਈ ਹੋਵੇ ਤਾਂ ਬਾਹਰਲਾ ਸੁਖ ਪ੍ਰਾਪਤ ਹੁੰਦਾ ਹੈ।

*ਅਥਵਾ:*-ਪਹਿਲੇ ਅੰਦਰ ਜੜ ਹੋਵੇ, ਭਾਵ—ਅੰਤਰ ਮੁਖ ਬਿਰਤੀ ਹੋਵੇ, ਤਾਂ ਪ੍ਰੇਮ ਅਤੇ ਵੈਰਾਗ ਰੂਪੀ ਬ੍ਰਿਛ ਜੰਮਦਾ ਹੈ ਤਾਂ ਫਿਰ ਉਪਰ ਸ਼ਾਂਤੀ ਰੂਪ ਛਾਇਆ ਹੁੰਦੀ ਹੈ।

## ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨ੍ਹਿ ਬੈਠੇ ਸੁਤੇ ॥

ਕਲਜੁਗ ਦੇ ਰਾਜੇ ਸ਼ੇਰ ਹਨ, ਮੁਕਦਮ=ਚੌਧਰੀ ਕੁੱਤੇ ਹਨ। ਇਹ ਚੌਧਰੀ ਕੁੱਤੇ ਪਾਸ ਜਾ ਕੇ ਸੁੱਤੇ ਹੋਏ ਸ਼ੇਰ ਨੂੰ ਜਗਾਉਂਦੇ ਹਨ, ਤੇ ਬੈਠੇ ਹੋਏ ਨੂੰ ਉਠਾਂਦੇ ਹਨ। ਪਾਸ ਬੈਠ ਕੇ ਜੇਹੜੀਆਂ ਚੁਗਲੀਆਂ ਕਰਨੀਆਂ ਹਨ ਏਹੀ ਉਨ੍ਹਾਂ ਦਾ ਭੌਕਨਾ ਹੈ।

## ਚਾਕਰ ਨਹਦਾ ਪਾਇਨ੍ਹਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥

ਸ਼ੇਰ ਰੂਪ ਰਾਜਾ ਰਈਅਤ ਵਿਚੋਂ ਕਿਸੇ ਗੁਨਾਹੀ ਪੁਰਸ਼ ਰੂਪ ਸ਼ਿਕਾਰ ਨੂੰ ਆਪਣੇ ਚਾਕਰ ਨੌਕਰਾਂ ਰੂਪ ਨਹਦਾ=ਨੌਹਾਂ ਨਾਲ 'ਘਾਉ ਪਾਇਨ੍ਹਿ'=ਜ਼ਖ਼ਮ ਪਾ ਕੇ ਚੰਗਾ ਚੋਖਾ ਧਨ ਰੂਪ ਮਾਸ ਨੂੰ ਆਪ ਤੋੜ ਕੇ ਖਾ ਜਾਂਦਾ

ਹੈ ਤੇ ਰਤੁ ਪਿਤੁ=ਲਹੂ ਮਿਝ ਕੁੱਤੇ ਚਟ ਜਾਂਦੇ ਹਨ, ਅਰਥਾਤ—ਬਾਕੀ ਕੁਝ ਰਿਹਾ ਖੇਹਾ ਧਨ ਕੁੱਤੇ ਕੌਨ ਚੌਧਰੀ ਖੋਹ ਕੇ ਲੈ ਜਾਂਦੇ ਹਨ।

**ਜਿਥੈ ਜੀਆਂ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥੨॥**

ਜਿਥੈ ਪ੍ਰਲੋਕ ਵਿਚ ਜੀਵਾਂ ਦੀ ਸੰਭਾਲ ਹੋਵੇਗੀ। ਓਥੇ ਚੁਗਲੀਆਂ ਦੇ ਲਗਾਉਣ ਵਾਲੇ ਚੁਗਲ ਖੋਰਾਂ ਦੇ ਤੇ ਰਿਸ਼ਵਤ ਖੋਰਾਂ ਦੇ ਪ੍ਰਤੱਖ ਨੱਕ, ਵਾ:-ਜਸ ਰੂਪੀ ਨੱਕ ਵੱਢੇ ਜਾਣਗੇ॥ ੨॥

**ਪਉੜੀ॥ ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ॥**

ਪ੍ਰਮੇਸ਼ਰ ਆਪੇ ਮੇਦਨੀ=ਸ੍ਰਿਸ਼ਟੀ ਪੈਦਾ ਕਰਦਾ ਹੈ, ਆਪੇ ਸਾਰਿਆਂ ਦੀ ਸਾਰ ਸੰਭਾਲ ਕਰਦਾ ਹੈ।

**ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ॥**

ਪਰਮੇਸ਼ਰ ਦੇ ਭੈ=ਡਰ ਧਾਰੇ ਬਿਨਾਂ ਭਰਮ ਨਹੀਂ ਕਟਿਆ ਜਾਂਦਾ ਅਤੇ ਨਾ ਹੀ ਨਾਮ ਸਿਮਰਨ ਵਿਚ ਪਿਆਰ ਲੱਗਦਾ ਹੈ।

**ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ॥**

ਸਤਿਗੁਰਾਂ ਤੋਂ ਭਉ=ਡਰ ਉਪਜਦਾ ਹੈ ਅਤੇ ਮੋਖ ਦਾ ਦੁਆਰਾ ਗਿਆਨ ਭੀ ਸਤਿਗੁਰਾਂ ਤੋਂ ਪਾਈਦਾ ਹੈ।

**ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ॥**

ਡਰ ਧਾਰਨ ਨਾਲ ਸਹਜੁ=ਗਿਆਨ ਪਾਈਦਾ ਹੈ, ਤਾਂ ਅਪਾਰ ਜੋਤੀ ਨਾਲ ਜੋਤ ਮਿਲ ਜਾਂਦੀ ਹੈ।

**ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ॥**

ਡਰ ਧਾਰਨ ਕਰਕੇ ਗੁਰ ਸਿੱਖਿਆ ਲੈ ਕੇ ਸ਼ੁਭ ਵਿਚਾਰ ਕਰੀਏ ਤਾਂ ਭੈਜਲੁ=ਸੰਸਾਰ ਸਮੁੰਦਰ ਤੋਂ ਪਾਰ ਲੰਘੀਦਾ ਹੈ।

**ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ॥**

ਭੈ=ਡਰ ਧਾਰਨ ਕਰਕੇ ਹੀ ਉਸ ਨਿਰਭਉ ਪ੍ਰਭੂ ਨੂੰ ਪਾਈਦਾ ਹੈ ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

**ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ॥**

ਮਨਮੁਖ ਪੁਰਸ਼ ਵਾਹਿਗੁਰੂ ਦੇ ਡਰ ਦੀ ਸਾਰ ਨਹੀਂ ਜਾਣਦੇ, ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਹੋਏ ਪੁਕਾਰਾਂ ਨੂੰ ਕਰਦੇ ਰਹਿੰਦੇ ਹਨ।

**ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ॥੨੨॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੇ ਗੁਰ ਸਿੱਖਿਆ ਨੂੰ ਹਿਰਦੇ ਵਿਚ ਧਾਰ ਕੇ ਨਾਮ ਜਪਿਆ ਹੈ ਓਸੇ ਨੇ ਹੀ ਸੁਖ ਪਾਇਆ ਹੈ॥ ੨੨॥

**ਸਲੋਕ ਮ: ੧॥**

**ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥**

ਜਿਵੇਂ, ਕਾਮੀ ਪੁਰਸ਼ ਦੀ ਰੂਪ ਨਾਲ ਦੋਸਤੀ=ਪ੍ਰੀਤੀ ਹੁੰਦੀ ਹੈ ਤੇ ਭੁਖੇ ਪੁਰਸ਼ ਦੀ ਸਾਦੈ=ਪ੍ਰਸ਼ਾਦੇ ਨਾਲ ਯਾਂ ਸ੍ਵਾਦੀਕ ਪਦਾਰਥਾਂ ਨਾਲ ਗੰਢੁ=ਮਿਲੌਣੀ ਹੁੰਦੀ ਹੈ।

**ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ॥**

ਜਿਵੇਂ, ਲੋਭੀ ਪੁਰਸ਼ ਧਨ ਮਾਲ ਵਿਚ ਘੁਲ ਮਿਲ ਕੇ ਮਿਚਲਿ=ਤਦਾਕਾਰ ਹੋ ਰਹਿੰਦਾ ਹੈ ਅਤੇ ਊਂਘੈ=ਨੀਂਦ ਵਾਲਾ ਪੁਰਸ਼ ਸਉੜਿ=ਭੀੜੇ (ਛੋਟੇ) ਪਲੰਘ 'ਪਰ ਤੇ ਫਟੀ ਹੋਈ ਸਉੜਿ=ਗੋਦੜੀ ਵਿਚ ਹੀ ਅਨੰਦ ਰਹਿੰਦਾ ਹੈ।

**ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ॥**

ਕੋਪੁ=ਕ੍ਰੋਧੀ ਪੁਰਸ਼ ਭੌਂਕਨੇ ਵਿਚ ਖੁਆਰੁ=ਖਰਾਬ ਹੋ ਰਿਹਾ ਹੈ, ਏਹ ਅੰਨ੍ਹਾਂ ਅਗਿਆਨੀ ਖ੍ਰਾਬੜ ਤਾਹੀਆਂ ਨੂੰ ਹੀ ਪਿਟਦਾ ਹੈ। *ਅਥਵਾ:*-ਇਕੱਠੇ ਅੱਖਰ ਲਗਾਉਣੇ:-ਕਾਮੀ ਪੁਰਸ਼ ਰੂਪ ਦੀ ਦੋਸਤੀ ਵਿਚ ਘੁਲਿ=ਮਿਲ ਕੇ ਭੌਂਕ ਕਰਕੇ ਅੰਧਾ ਖ੍ਰਾਬੜ ਤਾਹੀਆਂ ਨੂੰ ਪਿਟਦਾ ਹੈ, ਭੁਖਾ ਪੁਰਸ਼ ਸੁਆਦ ਦੇ ਗੰਢ ਵਿਚ ਮਿਲ ਕੇ ਕੋਪੁ=ਕ੍ਰੋਧ ਕਰਕੇ ਅੰਨ੍ਹਾਂ ਖ੍ਰਾਬੜ ਤਾਹੀਆਂ ਨੂੰ ਪਿਟਦਾ ਹੈ, ਲੋਭੀ ਪੁਰਸ਼ ਮਾਲ ਵਿਚ ਮਿਚਲਿ=ਮਿਲ ਕੇ ਖੁਆਰ ਹੋ ਕੇ ਅੰਨ੍ਹਾਂ ਖ੍ਰਾਬੜ ਤਾਹੀਆਂ ਨੂੰ ਪਿਟਦਾ ਹੈ, ਊਂਘੈ=ਨੀਂਦ ਵਾਲਾ ਪੁਰਸ਼ ਸਉੜਿ=ਭੀੜੇ ਪਲੰਘ ਨਾਲ ਮਿਲ ਕੇ ਅੰਨ੍ਹਾਂ ਖ੍ਰਾਬੜ ਤਾਹੀਆਂ ਨੂੰ ਪਿਟਦਾ ਹੈ।

ਯਥਾ:-ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ॥ ਭੁਖੈ ਸਾਦੈ ਗੰਢੁ ਹੈ ਓਹੁ ਵਿਰਤੀ ਹਾਣੀ॥
ਘੁਲਿ ਮਿਲਿ ਮਿਚਲਿ ਲਬਿ ਮਾਲਿ ਇਤੁ ਭਰਮਿ ਭੁਲਾਣੀ॥
ਊਂਘੈ ਸਉੜਿ ਪਲੰਘ ਜਿਉ ਸਭਿ ਰੈਣਿ ਵਿਹਾਣੀ॥ ੫॥ *(ਭਾਈ ਗੁਰਦਾਸ ਜੀ ਵਾਰ ੨੭)*

**ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥ ੧॥**

ਗੁਰੂ ਜੀ ਕਥਨ ਕਰਦੇ ਹਨ—ਵਾਹਿਗੁਰੂ ਨਾਮ ਤੋਂ ਬਿਨਾਂ ਜੋ ਆਪਣੇ ਮੂੰਹ 'ਚੋਂ ਗੰਦੇ ਬਚਨ ਬੋਲਦੇ ਹਨ, ਭਾਵ—ਵਿਸ਼ੇ ਸਬੰਧੀ ਜਾਂ ਨਿੰਦਿਆ ਦੇ ਬਚਨ ਬੋਲਦੇ ਹਨ, ਉਨ੍ਹਾਂ ਨਾਲ ਬੋਲਣ ਤੋਂ ਚੁਪ ਹੀ ਚੰਗੀ ਹੈ॥ ੧॥

**ਮ: ੧॥ ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥**

ਰਾਜ ਅਤੇ ਮਾਲ, ਸੁੰਦਰ ਰੂਪ, ਜਾਤੀ, ਜੋਬਨੁ=ਜੁਆਨੀ ਏਹ ਪੰਜੇ ਠੱਗ ਹਨ।

**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥**

ਇਨਾਂ ਠੱਗਾਂ ਨੇ ਸਾਰੇ ਜਗਤ ਨੂੰ ਠੱਗ ਲਿਆ ਹੈ, ਇਨ੍ਹਾਂ ਠੱਗਾਂ ਨੇ ਕਿਸੇ ਦੀ ਭੀ ਲਜ=ਸ਼ਰਮ, ਵਾ:-ਇੱਜ਼ਤ ਨਹੀਂ ਰੱਖੀ।

**ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥**

ਇਨ੍ਹਾਂ ਠੱਗਾਂ ਨੂੰ ਉਹ ਠੱਗਦੇ ਹਨ ਜੇਹੜੇ ਗੁਰਾਂ ਦੀ ਚਰਨੀਂ ਪੈਂਦੇ ਹਨ। *ਅਥਵਾ:*-ਜੋ ਇਨ੍ਹਾਂ ਨੂੰ ਠੱਗਦੇ ਹਨ, ਉਹ ਅਸਲੀ ਠੱਗ ਹਨ, ਪਰ ਇਨ੍ਹਾਂ ਨੂੰ ਉਹ ਠੱਗਦੇ ਹਨ ਜੇਹੜੇ ਗੁਰੂ ਦੀ ਚਰਨੀਂ ਪੈਂਦੇ ਹਨ।

**ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥ ੨॥**

ਗੁਰੂ ਜੀ ਕਥਨ ਕਰਦੇ ਹਨ—ਸਰੇਸ਼ਟ ਕਰਮਾਂ ਤੋਂ ਬਿਨਾਂ, *ਵਾ:*-ਗੁਰੂ ਦੀ ਕਰਮਾ=ਕ੍ਰਿਪਾ ਤੋਂ

ਜੇਹੜੇ ਬਾਹਰ ਹਨ, ਉਹ ਹੋਰ ਕਿੰਨੇ ਹੀ ਮੁਠੇ ਜਾਹਿ=ਠੱਗੇ ਜਾਂਦੇ ਹਨ॥ ੨॥

## ਪਉੜੀ॥ ਪੜਿਆ ਲੇਖੇਦਾਰੁ ਲੇਖਾ ਮੰਗੀਐ॥

ਲੇਖਾ ਦੇਣ ਵਾਲਾ ਭਾਵੇਂ ਪੜ੍ਹਿਆ ਹੋਇਆ ਭੀ ਹੋਵੇ ਉਸ ਤੋਂ ਭੀ ਲੇਖਾ ਮੰਗਿਆ ਜਾਵੇਗਾ,

*ਅਥਵਾ:*-ਭਾਵੇਂ ਪੜ੍ਹਿਆ ਹੋਇਆ ਹੈ ਭਾਵੇਂ ਲੇਖੇ ਦੇ ਜਾਨਣ ਵਾਲਾ ਹੈ ਤਦ ਭੀ ਉਸ ਕੋਲੋਂ ਲੇਖਾ ਮੰਗਿਆ ਜਾਵੇਗਾ।

## ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ॥

ਨਾਮ ਸਿਮਰਨ ਤੋਂ ਬਿਨਾਂ ਝੂਠਿਆਂ ਨੂੰ ਪੁਠਾ ਤੰਗੀਐ=ਟੰਗ ਕੇ ਅਉਖਾ ਕੀਤਾ ਜਾਂਦਾ ਹੈ।

*ਅਥਵਾ:*-ਤੰਗਸੀ ਵਿਖਾ ਕੇ ਔਖਾ ਕੀਤਾ ਜਾਂਦਾ ਹੈ।

## ਅਉਘਟ ਰੁਧੇ ਰਾਹ ਗਲੀਆਂ ਰੋਕੀਆਂ॥

ਉਹ ਮਨਮੁਖ ਅਉਘਟ=ਕਠਨ (ਔਖੇ) ਜਮ ਰਸਤੇ ਵਿਚ ਵੈਤਰਨੀ ਆਦਿਕ ਨਦੀਆਂ 'ਪਰ ਰੁਧੇ=ਰੋਕੇ ਜਾਂਦੇ ਹਨ ਤੇ ਸਾਰੀਆਂ ਗਲੀਆਂ ਭੀ ਰੋਕੀਆਂ ਜਾਂਦੀਆਂ ਹਨ ਤਾਂ ਕਿ ਪਾਪੀ ਜੀਵ ਨੂੰ ਦੁੱਖਾਂ ਤੋਂ ਬਚਣੇ ਦਾ ਰਸਤਾ ਨਾ ਮਿਲੇ।

## ਸਚਾ ਵੇਪਰਵਾਹੁ ਸਬਦਿ ਸੰਤੋਖੀਆਂ॥

ਗੁਰ ਉਪਦੇਸ਼ ਦੁਆਰਾ ਸੰਤੋਖੀ ਹੋਏ ਪੁਰਸ਼ਾਂ ਨੂੰ ਸੱਚਾ ਵੇਪਰਵਾਹ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ। ਇਸ ਕਰਕੇ ਉਹ ਜਮ ਰਸਤੇ ਜਾਂਦੇ ਹੀ ਨਹੀਂ।

## ਗਹਿਰ ਗਭੀਰ ਅਥਾਹੁ ਹਾਥ ਨ ਲਭਈ॥

ਉਹ ਸੱਚਾ ਗਹਿਰ=ਡੂੰਘਾ, ਗਭੀਰ=ਨਿਰਹਲ ਤੇ ਅਥਾਹ ਹੈ, ਉਸਦਾ ਹਾਥ=ਅੰਤ ਲੱਭਦਾ ਨਹੀਂ ਹੈ।

## ਮੁਹੇ ਮੁਹਿ ਚੋਟਾ ਖਾਹੁ ਵਿਣੁ ਗੁਰ ਕੋਇ ਨ ਛੁਟਸੀ॥

ਮਾਇਆ ਦੇ ਮੋਹੇ ਹੋਏ ਪੁਰਸ਼ ਮੂੰਹ ਮੂੰਹ 'ਪਰ ਚੋਟਾਂ ਖਾਂਦੇ ਹਨ, ਗੁਰੂ ਤੋਂ ਬਿਨਾਂ ਆਪਣੇ ਆਪ ਓਥੇ ਕੋਈ ਨਹੀਂ ਛੁਟੇਗਾ।

## ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ ॥

ਵਾਹਿਗੁਰੂ ਨਾਮ ਨੂੰ ਕਥਨ ਕਰਨ ਵਾਲੇ ਗੁਰਮੁਖ ਇੱਜ਼ਤ ਨਾਲ ਪ੍ਰਲੋਕ ਘਰ ਵਿਚ ਜਾਂਦੇ ਹਨ।

## ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ॥ ੨੩॥

ਹੁਕਮੀ ਪਰਮਾਤਮਾ ਆਪਣੇ ਹੁਕਮ ਅੰਦਰ ਸਾਹ=ਸੁਾਸ ਤੇ ਗਿਰਾਹ=ਗਿਰਾਸ (ਭੋਜਨ) ਦੇਂਦਾ ਜਾਣੀਦਾ ਹੈ॥ ੨੩॥

[ਪੰਨਾ ੧੨੮੯]

## ਸਲੋਕ ਮ: ੧॥

## ਪਉਣੈ ਪਾਣੀ ਅਗਨੀ ਜੀਉ ਤਿਨ ਕਿਆ ਖੁਸੀਆ ਕਿਆ ਪੀੜ॥

ਪੌਣ, ਪਾਣੀ, ਅੱਗ ਆਦਿਕ ਤੱਤਾਂ ਕਰਕੇ ਰਚੇ ਹੋਏ ਸਰੀਰ ਵਿਚ ਜੋ ਜੀਵਾਤਮਾ ਹੈ, ਉਸਨੂੰ ਆਪਣੇ ਆਪ

ਖੁਸ਼ੀਆਂ ਕੀ ਹਨ ਤੇ ਪੀੜਾ ਕੀ ਹੈ? ਅਰਥਾਤ—ਪਰਾਧੀਨ ਹੋਣ ਕਰਕੇ ਨਾ ਆਪਣੇ ਆਪ ਕੋਈ ਖੁਸ਼ੀ ਹੈ ਨਾ ਹੀ ਪੀੜਾ ਹੈ।

## ਧਰਤੀ ਪਾਤਾਲੀ ਆਕਾਸੀ ਇਕਿ ਦਰਿ ਰਹਨਿ ਵਜੀਰ॥

ਕਈ ਧਰਤੀ ਪਰ, ਕਈ ਪਤਾਲ ਮੇ, ਕਈ ਅਕਾਸ਼ ਵਿਚ ਫਿਰਦੇ ਹਨ,

*ਅਥਵਾ:*-ਧਰਤੀ ਪਤਾਲ ਤੇ ਅਕਾਸ ਇੰਨਾ ਤਿੰਨ ਲੋਕਾਂ ਵਿਚ ਕਈ ਰਾਜੇ ਹੋ ਬੈਠੇ ਹਨ ਤੇ ਇਕ ਪੁਰਸ਼ ਉਨ੍ਹਾਂ ਰਾਜਿਆਂ ਦੇ ਦਰਬਾਰ ਵਿਚ ਵਜ਼ੀਰ ਹੋ ਕੇ ਰਹਿੰਦੇ ਹਨ।

## ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ॥

ਇਕਨਾਂ ਦੀ ਵੱਡੀ ਉਮਰਾਂ ਹੈ ਇਕਨਾਂ ਦੀ ਛੋਟੀ ਉਮਰਾਂ ਹੈ, ਇਕ ਸੁਖੀ ਰਹਿ ਕੇ ਮਰਦੇ ਹਨ ਇਕ ਜਹੀਰ=ਦੁੱਖੀ ਹੋ ਕੇ ਮਰਦੇ ਹਨ।

## ਇਕਿ ਦੇ ਖਾਹਿ ਨਿਖੁਟੈ ਨਾਹੀ ਇਕਿ ਸਦਾ ਫਿਰਹਿ ਫਕੀਰ॥

ਇਕ ਐਸੇ ਧਨਾਢ ਹਨ ਜੋ ਹੋਰਨਾਂ ਨੂੰ ਦੇ ਕੇ ਆਪ ਖਾਂਦੇ ਹਨ ਫਿਰ ਭੀ ਉਨ੍ਹਾਂ ਪਾਸੋਂ ਅੰਨ ਧਨ ਨਿਖੁਟੈ=ਮੁਕਦਾ ਨਹੀਂ ਹੈ ਤੇ ਇਕ ਫਕੀਰ=ਮੰਗਤੇ ਹੋ ਕੇ ਸਦਾ ਮੰਗਦੇ ਫਿਰਦੇ ਹਨ।

## ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ॥

ਹੁਕਮੀ=ਪਰਮਾਤਮਾ ਆਪਣੇ ਹੁਕਮ ਕਰਕੇ ਇਕ ਚਸੇ ਵਿਚ ਲੱਖਾਂ ਜੀਵਾਂ ਨੂੰ ਸਾਜੇ=ਸਾਜਦਾ (ਬਣਾਉਂਦਾ) ਹੈ ਅਤੇ ਹੁਕਮ ਵਿਚ ਹੀ ਲੱਖਾਂ ਨੂੰ ਢਾਹ ਦੇਂਦਾ ਹੈ।

## ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ॥

ਸਭ ਕਿਸੇ ਨੂੰ ਮਾਇਆ ਰੂਪ ਨਥ ਵਿਚ ਨਥਿਆ ਹੋਇਆ ਹੈ, ਜਿਸ ਦੇ ਔਗੁਣ ਬਖਸ਼ਦਾ ਹੈ ਉਸ ਦੀ ਨਥ ਤੋੜ ਦੇਂਦਾ ਹੈ, ਭਾਵ ਮਾਇਆ ਤੋਂ ਬਚਾਅ ਲੈਂਦਾ ਹੈ।

## ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ ॥

ਉਹ ਅਲਖ ਪ੍ਰਭੂ ਚਾਰਿਆਂ ਵਰਨਾਂ ਤੋਂ, ਵਾ:-ਵਰਨਾ=ਰੰਗਾਂ ਤੋਂ ਤੇ ਚਿੰਨਾਂ ਤੋਂ ਬਾਹਰ ਹੈ ਅਤੇ ਲੇਖੇ ਤੋਂ ਬਾਝੁ=ਬਿਨਾਂ ਹੈ।

## ਕਿਉ ਕਥੀਐ ਕਿਉ ਆਖੀਐ ਜਾਪੈ ਸਚੋ ਸਚੁ॥

ਕਿਉ ਕਿਉ=ਕਿਸ ਕਿਸ ਵਜ੍ਹਾਂ ਕਰਕੇ ਆਖੀਐ=ਮੂੰਹ ਚੋਂ ਕਥਨ ਕਰੀਏ,

*ਅਥਵਾ:*-ਉਸਦਾ ਕਿਵੇਂ ਕਥਨ ਕਰੀਏ ਅਤੇ ਕਿਵੇਂ ਉਸਦਾ ਜਸ ਆਖੀਐ, ਉਹ ਸੱਚਾ ਪ੍ਰਭੂ ਸਚੁ=ਨਿਸਚੇ ਕਰਕੇ ਸਭ ਜਗ੍ਹਾਂ 'ਪਰ ਜਾਪੈ=ਜਾਣਿਆ ਜਾਂਦਾ ਹੈ।

## ਕਰਣਾ ਕਥਨਾ ਕਾਰ ਸਭ ਨਾਨਕ ਆਪਿ ਅਕਥੁ॥

ਕਰਣਾ ਜੋ ਪ੍ਰਪੰਚ ਹੈ ਇਸ ਦੀਆਂ ਸਭ ਕਾਰਾਂ ਦੇ ਕਥਨ ਕਰਨੇ ਤੋਂ ਉਹ ਆਪ ਅਕੱਥ ਹੈ।

*ਅਥਵਾ:*-ਗੁਰੂ ਜੀ ਕਥਨ ਕਰਦੇ ਹਨ—ਆਪ ਅਕੱਥ ਹੋਣ ਕਰਕੇ ਉਸਦੇ ਕਥਨ ਕਰਨੇ ਦੀ ਸਾਰੀ ਕਾਰ ਸੋਨੇ ਵਾਂਗੂ ਸੂਖਮ ਹੈ। ਯਥਾ:-ਨਾਨਕ ਕਥਨਾ ਕਰੜਾ ਸਾਰੁ॥

**ਅਕਥ ਕੀ ਕਥਾ ਸੁਣੇਇ॥**
**ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ॥ ੧॥**

ਤਾਂ ਤੇ ਹੇ ਭਾਈ ! ਅਕੱਥ ਪ੍ਰਭੂ ਦੀ ਕਥਾ ਸੁਣੋ, ਜਿਸ ਕਰਕੇ ਰਿਧੀ, ਬੁੱਧੀ, ਸਿਧੀ, ਗਿਆਨ ਤੇ ਸਦਾ ਸੁਖੁ=ਨਿਤ ਸੁਖ ਪਰਾਪਤ ਹੁੰਦਾ ਹੈ। *ਵਾ:*-ਅਕੱਥ ਪ੍ਰਭੂ ਦੀ ਕਥਾ ਸੁਣੋ, ਤਾਂ ਬੁੱਧੀ ਮੇਂ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ, ਗਿਆਨ ਕਰਕੇ ਫੇਰ ਰਿਧੀਆਂ ਸਿਧੀਆਂ ਦੇ ਸਹਤ ਨਿਤ ਸੁਖ ਪਰਾਪਤ ਹੁੰਦਾ ਹੈ॥ ੧॥

**ਮ: ੧॥ ਅਜਰੁ ਜਰੈ ਤ ਨਉ ਕੁਲ ਬੰਧੁ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ॥**

ਅਜਰ ਵਸਤੂ ਜੋ ਨਾਮ ਹੈ ਉਸ ਨੂੰ ਜਰੈ=ਸਹਾਰੇ,

*ਅਥਵਾ:*-ਅਜਰੁ=ਕਾਮ ਕ੍ਰੋਧ ਆਦਿਕਾਂ ਨੂੰ ਜਰੈ=ਸਾੜੇ ਤਾਂ ਨਉ ਕੁਲ=ਨੌਂ ਗੋਲਕਾਂ ਵਿਚ ਦਸ ਇੰਦ੍ਰੀਆਂ ਨੂੰ ਬੰਧੁ=ਰੋਕਦਾ ਹੈ। ਪ੍ਰਾਣਾਂ ਨੂੰ ਦਸਮ ਦੁਆਰ ਨੂੰ ਪੂਜੈ=ਪੁਜਾਵੇ ਤਾਂ ਕੰਧੁ=ਸਰੀਰਾਂ ਵਲੋਂ ਥਿਰੁ=ਇਸਥਿਤ ਹੁੰਦਾ ਹੈ। *ਵਾ:*-ਜਦ ਤੱਕ ਪ੍ਰਾਣ ਹਨ ਤਦ ਤੱਕ ਗੁਰਾਂ ਨੂੰ ਪੂਜਨਾ ਕਰੇ, ਤਾਂ ਉਸ ਦਾ ਆਪਣਾ ਕੰਧੁ=ਸਰੀਰ ਥਿਰੁ=ਇਸਥਿਤ ਹੁੰਦਾ ਹੈ।

**ਕਹਾਂ ਤੇ ਆਇਆ ਕਹਾਂ ਏਹੁ ਜਾਣੁ॥ ਜੀਵਤ ਮਰਤ ਰਹੈ ਪਰਵਾਣੁ॥**

ਇਹ ਜੀਵ ਕਹਾਂ ਸੇ ਆਇਆ ਹੈ ਅਤੇ ਕਿਥੇ ਇਸ ਨੇ ਜਾਣਾ ਹੈ?

*ਉੱਤਰ:*- ਈਸ਼੍ਵਰ ਤੋਂ ਆਇਆ ਹੈ ਈਸ਼੍ਵਰ ਵਿਚ ਹੀ ਲੀਣ ਹੋ ਜਾਣਾ ਹੈ।

ਯਥਾ:- ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ॥ ੧੧॥

ਜੋ ਇਸ ਵਿਚਾਰ ਨੂੰ ਕਰਕੇ ਜੀਵਤ ਭਾਵ ਤੋਂ ਮਰ ਰਹਿੰਦਾ ਹੈ ਉਹ ਪ੍ਰਮਾਣੀਕ ਹੈ।

**ਹੁਕਮੈ ਬੂਝੈ ਤਤੁ ਪਛਾਣੈ॥ ਇਹੁ ਪਰਸਾਦੁ ਗੁਰੂ ਤੇ ਜਾਣੈ॥**

ਜੋ ਪ੍ਰਭੂ ਦੇ ਹੁਕਮ ਨੂੰ ਬੁਝਦਾ ਹੈ ਉਹ ਤਤੁ=ਸਿਧਾਂਤ ਰੂਪ ਪਰਮੇਸ਼ਰ ਨੂੰ ਪਛਾਣਦਾ ਹੈ। ਪਰ ਇਹ ਹੁਕਮ ਦਾ ਬੁਝਣਾ ਗੁਰੂ ਦੀ ਪਰਸਾਦੁ=ਕ੍ਰਿਪਾ ਕਰਕੇ ਜਾਣਦਾ ਹੈ।

**ਹੋਂਦਾ ਫੜੀਅਗੁ ਨਾਨਕ ਜਾਣੁ॥ ਨਾ ਹਉ ਨਾ ਮੈ ਜੂਨੀ ਪਾਣੁ॥ ੨॥**

ਜੋ ਆਪਣੇ ਆਪ ਨੂੰ ਕੁਝ ਹੋਂਦਾ=ਹੁੰਦਾ, ਭਾਵ ਹੰਕਾਰੀ ਮੰਨਦਾ ਹੈ, ਗੁਰੂ ਜੀ ਕਥਨ ਕਰਦੇ ਹਨ—ਉਸ ਨੂੰ ਫੜੀਅਗੁ ਜਾਣੁ=ਫੜਿਆ ਹੀ ਜਾਨਣਾ ਕਰੋ। *ਵਾ:*-ਇਉਂ ਜਾਣੋ ਉਹ ਦਰਗਾਹ ਵਿਚ ਫੜਿਆ ਜਾਏਗਾ। ਅਗੋਂ ਕਿਸੀ ਨੇ ਕਿਹਾ, ਆਪ ਭੀ ਕੁਝ ਬਣੇ ਹੋਵੋਗੇ?

*ਉੱਤਰ:*-ਮੈਂ ਕੁਝ ਭੀ ਨਹੀਂ ਹਾਂ, ਇਸ ਕਰਕੇ ਨਾ ਹੀ ਮੈਂ ਜੂਨੀਆਂ ਵਿਚ ਪਾਣੁ = ਪੈਣਾ ਹੈ। *ਅਥਵਾ :*- ਜਿਸ ਵਿਚ ਨਾ ਹਉ=ਹੰਗਤਾ ਹੈ, ਨਾ ਮੈ=ਮਮਤਾ ਹੈ, ਉਹ ਜੂਨੀਆਂ ਦਾ ਦੁੱਖ ਨਹੀਂ ਪਾਣੁ=ਪਾਏਗਾ॥ ੨॥

**ਪਉੜੀ॥ ਪੜ੍ਹੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ॥**

ਨਾਮ ਦੀ ਸ਼ਲਾਘਾ ਕਰਨੀ ਪੜ੍ਹੀਏ, *ਵਾ:*-ਉਸ ਦਾ ਪੜ੍ਹਨਾ ਸਫਲ ਹੈ ਜੋ ਨਾਮ ਦੀ ਸ਼ਲਾਘਾ ਕਰਦਾ ਹੈ, ਹੋਰ ਸਭ ਅਕਲਾਂ ਝੂਠੀਆਂ ਹਨ।

## ਬਿਨੁ ਸਚੇ ਵਾਪਾਰ ਜਨਮੁ ਬਿਰਥਿਆ॥

ਸੱਚੇ ਨਾਮ ਦੇ ਵਾਪਾਰ ਕੀਤੇ ਬਿਨਾਂ ਜੀਵ ਦਾ ਜਨਮ ਵਿਅਰਥ ਹੈ।

## ਅੰਤੁ ਨ ਪਾਰਾਵਾਰੁ ਨ ਕਿਨ ਹੀ ਪਾਇਆ॥

ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਹੈ, ਉਸ ਨੂੰ ਕਿਸੇ ਨੇ ਭੀ ਨਹੀਂ ਪਾਇਆ। ਕਿਉਂਕਿ-

## ਸਭੁ ਜਗੁ ਗਰਬਿ ਗੁਬਾਰੁ ਤਿਨ ਸਚੁ ਨ ਭਾਇਆ॥

ਸਾਰਾ ਜਗਤ ਗਰਬਿ-ਗੁਬਾਰੁ=ਹੰਕਾਰ ਦੇ ਹਨੇਰੇ ਵਿਚ ਹੈ, ਇਸ ਲਈ ਉਹਨਾਂ ਨੂੰ ਸੱਚ ਚੰਗਾ ਨਹੀਂ ਲੱਗਦਾ।

## ਚਲੇ ਨਾਮੁ ਵਿਸਾਰਿ ਤਾਵਣਿ ਤਤਿਆ॥

ਜੋ ਮਨਮੁਖ ਨਾਮ ਨੂੰ ਭੁਲਾ ਕੇ ਚਲੇ ਹਨ, ਉਹ ਤਤੀ ਤਾਵਨੀ ਵਾਂਙੂ ਦੁਖਾਏ ਜਾਂਦੇ ਹਨ, ਜਿਵੇਂ, ਤੇਲੀ ਤਤਾ ਜਲ ਕਰਕੇ ਘਾਣੀ ਵਿਚ, ਭਾਵ, ਕੋਹਲੂ ਵਿਚ ਪਾਂਦਾ ਹੈ ਤੇ ਤਿਲ ਸੁਲਗਦੇ ਹਨ, ਤਿਵੇਂ, ਉਹ ਦੁਖੀ ਹੁੰਦੇ ਹਨ। ਕਿਉਂਕਿ-

## ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ॥

ਉਹਨਾਂ ਨੇ ਹਿਰਦੇ ਅੰਦਰ ਤ੍ਰਿਸ਼ਨਾ ਰੂਪੀ ਬਲਦੀ ਅੱਗ ਉਤੇ ਦਵੈਤ ਭਾਵ ਰੂਪੀ ਤੇਲ ਘਤਿਆ=ਪਾਇਆ ਹੈ, ਇਸ ਕਰਕੇ ਬਹੁਤ ਸੜਦੇ ਹਨ।

## ਆਇਆ ਉਠੀ ਖੇਲੁ ਫਿਰੈ ਉਵਤਿਆ॥ ਨਾਨਕ ਸਚੈ ਮੇਲੁ ਸਚੈ ਰਤਿਆ॥੨੪॥

ਇਸ ਖੇਲੁ=ਖੇਡ (ਤਮਾਸ਼ਾ) ਰੂਪ ਸੰਸਾਰ ਵਿਚ ਜੋ ਭੀ ਆਇਆ ਹੈ ਉਸ ਨੇ ਉੱਠ ਕੇ ਚਲਿਆ ਜਾਣਾ ਹੈ, ਪਰ ਇਹ ਜੀਵ ਉਵਤਿਆ=ਅਵੈੜਾ ਹੀ ਫਿਰਦਾ ਹੈ, ਭਾਵ—ਗੁਰੂ ਸ਼ਾਸਤ੍ਰ ਤੋਂ ਉਲਟ ਹੋ ਕੇ ਫਿਰਦਾ ਹੈ। ਗੁਰੂ ਜੀ ਕਥਨ ਕਰਦੇ ਹਨ- ਜੋ ਸੱਚੇ ਨਾਮ ਵਿਚ ਰਤਿਆ=ਤਦਾਕਾਰ ਹੋਏ ਹਨ, ਉਹਨਾਂ ਨੂੰ ਸੱਚੇ ਵਾਹਿਗੁਰੂ ਨੇ ਆਪਣੇ ਨਾਲ ਮੇਲ ਲਿਆ ਹੈ॥ ੨੪॥

## ਸਲੋਕ ਮ: ੧॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦੇਸਾਂਤਰਾਂ ਵਿਚ ਰਟਨ ਕਰਦੇ ਹੋਏ ਕੁਰੂਛੇਤ੍ਰ ਪਹੁੰਚੇ ਤਾਂ ਕੀ ਵੇਖਿਆ ਸੂਰਜ ਗ੍ਰਹਿਣ ਦਾ ਬੜਾ ਭਾਰੀ ਪਰਬ ਲੱਗਾ ਹੋਇਆ ਹੈ, ਬ੍ਰਾਹਮਣ ਆਦਿਕ ਚਾਰੇ ਵਰਨਾਂ ਦੇ ਗ੍ਰਿਹਸਤੀ, ਬਾਨ ਪ੍ਰਸਤੀ ਆਦਿਕ ਚਾਰੇ ਆਸ਼੍ਰਮ ਤੇ ਖਟ ਦਰਸ਼ਨੀ ਵਗੈਰਾ ਸਭ ਭੇਖਾਂ ਦੇ ਆਦਮੀ ਇਕੱਤ੍ਰ ਹਨ। ਪਰ ਪ੍ਰੇਮਾ ਭਗਤੀ ਕਿਸੇ ਵਿਚ ਨਹੀਂ ਹੈ ਸਭਨਾਂ ਦੇ ਹਿਰਦਿਆਂ ਵਿਚ ਹੰਕਾਰ ਭਰਿਆ ਹੋਇਆ ਹੈ, ਉਹਨਾਂ ਦੇ ਹੰਕਾਰ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਵਿਚਾਰਿਆ ਅਸੀਂ ਕੋਈ ਅਯੋਗ ਗੱਲ ਕਰੀਏ ਤਾਂ ਕਿ ਇਹ ਹੰਕਾਰੀ ਬ੍ਰਾਹਮਣ ਆਪੇ ਆ ਕੇ ਸਾਨੂੰ ਬੁਲਾਣ, ਅਸੀਂ ਨਾ ਬੁਲਾਈਏ। ਇਹ ਗੱਲ ਸੋਚ ਕੇ ਵੱਖਰੀ ਜਗ੍ਹਾਂ 'ਪਰ ਆਸਣ ਵਿਛਵਾਕੇ ਬੈਠ ਗਏ ਤੇ ਮਰਦਾਨੇ ਨੂੰ ਆਖਿਆ ਬੜੀ ਮਿੱਠੀ ਸੁਰ ਨਾਲ ਸ਼ਬਦ ਗਾਣਾ ਕਰ ਗੁਰੂ ਜੀ ਦਾ ਹੁਕਮ ਮੰਨ ਕੇ ਮਰਦਾਨਾ ਗਾਉਣ ਲੱਗ ਪਿਆ।

ਯਥਾ:- ਮਰਦਾਨਾ ਤਬ ਗਾਵਨ ਲਾਗਾ। ਮਧਰ ਰਾਗ ਸੋ ਉਰ ਅਨਰਾਗਾ।

ਇਤਨੇ ਨੂੰ ਇਕ ਹਾਸੀ ਦੇ ਰਾਜੇ 'ਅੰਮ੍ਰਤ ਰਾਇ' ਦੀ ਰਾਣੀ ਆਪਣੇ ਬੇਟੇ 'ਜਗਤ ਰਾਇ' ਨੂੰ ਨਾਲ ਲੈ ਕੇ ਗੁਰੂ ਜੀ ਅੱਗੇ ਮਰੇ ਹੋਏ ਹਰਨ ਦੀ ਭੇਟਾ ਰੱਖ ਕੇ ਚਰਨ ਫੜ ਕੇ ਮੱਥਾ ਟੇਕ ਕੇ ਕਿਹਾ, ਇਸ ਬੱਚੇ ਦਾ ਪਿਤਾ ਕਾਲ ਵਸ ਹੋ ਗਿਆ ਹੈ ਮਗਰੋਂ ਵੈਰੀਆਂ ਨੇ ਜੰਗ ਕਰਕੇ ਸਾਨੂੰ ਦੇਸ਼ ਨਿਕਾਲਾ ਦੇ ਦਿੱਤਾ ਹੈ, ਆਪ ਅਸ਼ੀਰਵਾਦ ਦਿਓ ਤਾਂ ਕਿ ਇਹ ਬੱਚਾ ਆਪਣੇ ਪਿਤਾ ਦੇ ਰਾਜ ਨੂੰ ਸੰਭਾਲ ਲਵੇ। ਹਜ਼ੂਰ ਨੇ ਇਹ ਗੱਲ ਸੁਣ ਕੇ ਕਿਹਾ— ਤੁਸੀਂ ਬ੍ਰਹਮ ਭੋਜ ਕਰੋ ਫਿਰ ਤੁਹਾਨੂੰ ਓਸੇ ਤਰ੍ਹਾਂ ਰਾਜ ਪ੍ਰਾਪਤ ਹੋ ਜਾਵੇਗਾ, ਮਾਂ ਪੁਤ੍ਰ ਨੇ ਹੱਥ ਜੋੜ ਕੇ ਕਿਹਾ, ਸਭ ਕੁਝ ਜੰਗ ਵਿਚ ਗੁਆ ਆਏ ਹਾਂ ਹੁਣ ਸਾਡੇ ਪਾਸ ਕੁਝ ਭੀ ਨਹੀਂ ਹੈ। ਹੁਣ ਤਾਂ ਬਹੁਤ ਗਰੀਬ ਹੋ ਚੁੱਕੇ ਹਾਂ, ਸਾਡੇ ਕੋਲ ਪ੍ਰਸ਼ਾਦ ਲਿਆਉਣ ਦੀ ਤਾਕਤ ਭੀ ਨਹੀਂ ਹੈ ਸੰਤਾਂ ਪਾਸ ਖਾਲੀ ਹਥੀਂ ਜਾਣ ਕਰਕੇ ਦੋਸ਼ ਹੁੰਦਾ ਹੈ ਇਸ ਲਈ ਅਸੀਂ ਹਰਨ ਮਾਰ ਕੇ ਲਿਆਏ ਹਾਂ। ਗੁਰੂ ਜੀ ਨੇ ਕਿਹਾ, ਇਕ ਕੋਰਾ ਮੱਟ ਤੇ ਮਸਾਲੇ ਲਿਆ ਕੇ ਇਸ ਹਰਨ ਦੇ ਮਾਸ ਨੂੰ ਸਵਾਰ ਕੇ ਅੱਗ ਉਤੇ ਧਰ ਦਿਓ ਤੁਹਾਡੀ ਇਤਨੀ ਸੇਵਾ ਹੀ ਦਰਗਾਹ ਵਿਚ ਕਬੂਲ ਹੋ ਜਾਵੇਗੀ ਜਿਸ ਦੇ ਸਦਕੇ ਤੁਹਾਨੂੰ ਫੇਰ ਰਾਜ ਭਾਗ ਪ੍ਰਾਪਤ ਹੋ ਜਾਵੇਗਾ। ਇਹ ਗੱਲ ਸੁਣਦਿਆਂ ਉਹਨਾਂ ਨੂੰ ਚਾਰ ਚੰਨ ਚੜ੍ਹ ਗਏ ਕੋਰਾ ਮਟ ਤੇ ਮਸਾਲੇ ਲਿਆ ਕੇ ਹਰਨ ਦਾ ਮਾਸ ਸਵਾਰ ਕੇ ਅੱਗ ਬਾਲ ਕੇ ਚੁਲੇ 'ਪਰ ਧਰ ਦਿੱਤਾ ਤੇ ਗੁਰੂ ਜੀ ਪਾਸੋਂ ਆਗਿਆ ਲੈ ਕੇ ਮਾਂ ਪੁਤ੍ਰ ਚਲੇ ਗਏ।

ਜਿਸ ਵੇਲੇ ਮਾਸ ਰਿਝਣ ਦੀ ਬਦਬੂ ਫੈਲੀ ਤਾਂ ਬ੍ਰਾਹਮਣਾਂ ਨੂੰ ਗੁੱਸਾ ਚੜ੍ਹ ਗਿਆ ਹੱਥ ਵਿਚ ਡਾਗਾਂ ਫੜਕੇ ਸਾਹਮਣੇ ਆ ਖਲੋਤੇ ਤੇ ਆਖਦੇ ਹਨ ਔਹ ਵੇਖ ਸੂਰਜ ਗ੍ਰਹਿਣ ਲੱਗਾ ਹੋਇਆ ਹੈ ਇਹ ਵੇਲਾ ਇਸ਼ਨਾਨ ਦਾ ਹੈ, ਦਾਨ ਪੁੰਨ ਕਰਨ ਦਾ ਹੈ, ਜਪ ਤਪ ਆਦਿਕਾਂ ਦੇ ਕਰਨ ਦਾ ਹੈ ਪਰ ਤੂੰ ਕੁਝ ਵੀ ਸੋਚ ਵਿਚਾਰ ਨਹੀਂ ਕੀਤੀ ਇਹ ਤੂੰ ਬੜਾ ਭੈੜਾ ਕੰਮ ਕੀਤਾ ਹੈ। ਗੁਰੂ ਜੀ ਨੇ ਕਿਹਾ, ਸਾਨੂੰ ਬੜੀ ਭੁਖ ਲੱਗੀ ਹੋਈ ਸੀ ਅਸੀਂ ਤਾਂ ਕੁਝ ਭੋਜਨ ਤਿਆਰ ਕੀਤਾ ਹੈ ਭੈੜਾ ਕੰਮ ਤਾਂ ਕੋਈ ਨਹੀਂ ਕੀਤਾ, ਬ੍ਰਾਹਮਣਾਂ ਨੇ ਪੁਛਿਆ ਕੀ ਭੋਜਨ ਤਿਆਰ ਕੀਤਾ ਹੈ?

ਉਸ ਵੇਲੇ ਜਿਨ੍ਹਾਂ ਬ੍ਰਾਹਮਣਾਂ ਨੇ ਮਾਸ ਧਰਦਿਆਂ ਵੇਖਿਆ ਸੀ, ਉਹਨਾਂ ਨੇ ਝੱਟ ਆਖ ਦਿੱਤਾ, ਹੋਰ ਇਸ ਨੇ ਕੀ ਚਾੜ੍ਹਨਾ ਹੈ ਸਾਡੇ ਵੇਖਦਿਆਂ ਵੇਖਦਿਆਂ ਇਸ ਨੇ ਮਾਸ ਧਰਿਆ ਹੈ। ਏਹ ਬਹੁਤ ਅਧਰਮੀ ਹੈ ਇਸ ਨੂੰ ਮਾਰਦਿਆਂ ਦੇਰ ਨਹੀਂ ਕਰਨੀ ਚਾਹੀਦੀ।

ਗੁਰੂ ਜੀ ਨੇ ਕਿਹਾ—ਜੇ ਤੁਹਾਡੇ ਵਿਚ ਬਲ ਹੈ ਤਾਂ ਮਾਰ ਲੌ, ਨਹੀਂ ਤਾਂ ਜੇ ਚਰਚਾ ਕਰਨੀ ਚਾਹੁੰਦੇ ਹੋ ਤਾਂ ਚਰਚਾ ਕਰ ਲਵੋ।

ਉਸ ਵੇਲੇ ਉਹਨਾਂ ਬ੍ਰਾਹਮਣਾਂ ਨੇ ਵਿਦਵਾਨ ਪੰਡਿਤ ਸੱਦਨੇ ਸ਼ੁਰੂ ਕਰ ਦਿੱਤੇ, ਬਹੁਤ ਹੀ ਵਿਦਵਾਨ ਪੰਡਿਤਾਂ ਦਾ ਇਕੱਠ ਹੋ ਗਿਆ, ਜਿਨ੍ਹਾਂ ਵਿਚ ਚੋਟੀ ਦਾ ਵਿਦਵਾਨ ਪੰਡਿਤ ਨਾਨੂ ਭੀ ਆ ਗਿਆ, ਜਿਸ ਵੇਲੇ ਇਸ ਨੇ ਭਵਿਛਤ ਪੁਰਾਣ ਵਿਚੋਂ ਇਹ ਗੱਲ ਪੜ੍ਹੀ ਕਿ ਕਲਜੁਗ ਵਿਚ ਪਰਮੇਸ਼ਰ ਨੇ ਗੁਰੂ ਨਾਨਕ ਨਾਮ ਕਰਕੇ ਅਵਤਾਰ ਧਾਰਨਾ ਹੈ ਤੇ ਸਾਰਿਆਂ ਦੇਸਾਂ ਦੇਸਾਤਰਾਂ ਵਿਚ ਫਿਰ ਕੇ ਦਿਗ ਬਿਜੈ ਪਾਉਣੀ ਹੈ, ਇਸ ਨੇ ਵਿਚਾਰਿਆ ਇਸ ਵੇਲੇ ਤਾਂ ਮੈਂ ਹੀ ਸਾਰੇ ਦਿਗ ਬਿਜੈ ਪਾ ਰਿਹਾ ਹਾਂ ਮੇਰੇ ਮਾਂ ਪਿਓ ਨੇ ਭੁਲੇਖੇ ਵਿਚ ਮੇਰਾ ਨਾਮ ਨਾਨੂ ਰੱਖ ਦਿੱਤਾ ਹੈ।

ਗੁਰੂ ਨਾਨਕ ਤਾਂ ਮੈਂ ਹੀ ਹਾਂ ਉਸ ਦਿਨ ਤੋਂ ਇਸ ਨੇ ਆਪਣਾ ਨਾਮ ਨਾਨਕ ਰੱਖਾ ਲਿਆ। ਇਸ ਨੂੰ ਸਭਾ ਵਿਚ ਬੈਠਿਆਂ ਵੇਖ ਕੇ ਬਾਕੀ ਦੇ ਪੰਡਿਤਾਂ ਨੇ ਇਸ ਨੂੰ ਅੱਗੇ ਕਰਕੇ ਬਿਠਾ ਦਿੱਤਾ ਕਿ ਸਾਡੇ ਸਾਰਿਆਂ ਵਲੋਂ ਤੂੰ ਹੀ ਚਰਚਾ ਕਰ। ਗੁਰੂ ਜੀ ਨੇ ਇਸ ਨੂੰ ਅਗੇ ਬੈਠਾ ਵੇਖ ਕੇ ਕਿਹਾ-ਪੰਡਿਤ ਜੀ ਪਹਿਲੇ ਆਪ ਜੀ ਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ਕਿ ਆਮਿਖ ਕਿਸਨੂੰ ਕਹਿੰਦੇ ਹਨ ਅਤੇ ਬ੍ਰਾਹਮਣ ਦਾ ਕਰਮ ਕੀ ਹੈ? ਤੇ ਛਤ੍ਰੀ

ਦਾ ਕਰਮ ਕੀ ਹੈ?

ਜਿਵੇਂ, ਬ੍ਰਾਹਮਣ ਦਾ ਕਰਮ ਇਹ ਹੈ ਵਿੱਦਿਆ ਪੜ੍ਹਨੀ ਪੜ੍ਹਾਉਣੀ, ਦਾਨ ਲੈਣਾ ਤੇ ਦੇਣਾ, ਯੱਗ ਕਰਨਾ ਤੇ ਕਰਾਉਣਾ।

ਤਿਵੇਂ, ਛਤ੍ਰੀ ਦਾ ਕਰਮ ਹੈ ਆਮਿਖ ਦੁਆਰੇ ਯੱਗ ਕਰਨਾ। ਅਸਾਂ ਨੇ ਆਪਣੇ ਧਰਮ ਅਨੁਸਾਰ ਇਹ ਕਰਮ ਕੀਤਾ ਹੈ ਆਪਣੇ ਧਰਮ ਤੋਂ ਕੋਈ ਉਲਟ ਕੰਮ ਨਹੀਂ ਕੀਤਾ।

ਫੇਰ ਇਹਨਾਂ ਬ੍ਰਾਹਮਣਾਂ ਨੇ ਇਤਨਾ ਗੁੱਸਾ ਕਿਉਂ ਕੀਤਾ ਹੈ। ਵਿਚਾਰ ਕੇ ਵੇਖੋ ਇਹ ਤਾਂ ਸਾਰਾ ਸੰਸਾਰ ਹੀ ਮਾਸ ਮਈ ਹੈ, ਯਥਾ:-

**ਸਲੋਕ ਮ: ੧ ॥ ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥**

ਸਭ ਤੋਂ ਪਹਿਲਾਂ ਮਾਂ ਪਿਓ ਦੇ ਸਬੰਧ ਕਰਕੇ ਰਕਤ ਬਿੰਦ ਦਾ ਮਿਲਾਪ ਰੂਪ ਜੋ ਨਿੰਮਣਾ ਹੈ, ਇਹ ਮਾਸ ਰੂਪ ਹੈ, ਫੇਰ ਮਾਂ ਦੇ ਪੇਟ ਰੂਪ ਮਾਸ ਦੇ ਅੰਦਰ ਜੀਵ ਦਾ ਵਾਸਾ ਹੁੰਦਾ ਹੈ।

**ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥**

ਦੇਹ ਵਿਚ ਜੀਵਾਤਮਾ ਨੂੰ ਪਾਇਆ ਤਾਂ ਮਾਸ ਦਾ ਹੀ ਪੜਦਾ ਮੂੰਹ ਉਤੇ ਮਿਲਿਆ, ਸਾਰਾ ਹੱਡ ਚੰਮ ਤੇ ਸਰੀਰ ਭੀ ਮਾਸ ਦਾ ਹੈ।

**ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥**

ਜਿਸ ਵੇਲੇ ਮਾਂ ਦੇ ਗਰਭ ਰੂਪ ਮਾਸ ਤੋਂ ਬਾਹਰ ਕੱਢਿਆ ਤਾਂ ਮਾਸ ਦਾ ਮੰਮਾ ਮੂੰਹ ਵਿਚ ਮਿਲਿਆ ਜਿਸ ਤੋਂ ਇਸ ਨੂੰ ਗਿਰਾਸ ਮਿਲਦਾ ਹੈ।

**ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥**

ਮੂੰਹ ਭੀ ਮਾਸ ਦਾ ਹੈ, ਜੀਭ ਵੀ ਮਾਸ ਦੀ ਹੈ, ਮਾਸ ਦੇ ਸਰੀਰ ਅੰਦਰ ਹੀ ਸਵਾਸ ਹਨ।

**ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥**

ਜਿਸ ਵੇਲੇ ਵੱਡਾ ਹੋ ਕੇ ਵਿਵਾਹਿਆ ਗਿਆ ਤਾਂ ਫਿਰ ਭੀ ਘਰ ਵਿਚ ਇਸਤ੍ਰੀ ਰੂਪ ਮਾਸ ਲੈ ਕੇ ਆਇਆ।

**ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥**

ਉਸ ਇਸਤ੍ਰੀ ਰੂਪ ਮਾਸ ਤੋਂ ਹੀ ਹੋਰ ਮਾਸ ਲੜਕੀ ਲੜਕਾ ਪੈਦਾ ਹੁੰਦੇ ਹਨ, ਇਸ ਤਰ੍ਹਾਂ ਮਾਸ ਤੋਂ ਹੀ ਸਾਰੇ ਸਾਕ ਬਣੇ ਹਨ।

**ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥**

ਸਤਿਗੁਰੂ ਦੇ ਮਿਲਿਆਂ ਹੀ ਕਰਤਾਰ ਦਾ ਹੁਕਮ ਮੰਨਣਾ ਸਮਝੀਦਾ ਹੈ, ਤਾਂ ਹੀ ਕੋਈ ਕਰਮ ਕੀਤਾ ਹੋਇਆ ਰਾਸ ਆਉਂਦਾ ਹੈ। ਵਾ:-ਤਾਂ ਹੀ ਕੋਈ ਰਾਸਿ=ਸੱਚ ਵਿਚ ਆਉਂਦਾ ਹੈ।

**ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਜੇਕਰ ਇਹ ਹੰਕਾਰ ਵਿਚ ਕਹਿੰਦਾ ਰਵ੍ਹੇ ਕਿ ਮੈਂ ਆਪ ਛੁਟ ਗਿਆ ਹਾਂ

ਛੁਟ ਗਿਆ ਹਾਂ, ਤਾਂ ਉਹ ਕਦੇ ਨਹੀਂ ਛੁਟ ਸਕਦਾ ਸਗੋਂ ਇਸ ਤਰ੍ਹਾਂ ਦੇ ਬਚਨ ਆਖਣ ਵਾਲੇ ਦਾ ਛੇਤੀ ਬਿਣਾਸੁ= ਨਾਸ ਹੁੰਦਾ ਹੈ॥ ੧॥

## ਮ: ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥

ਮਾਸ ਮਾਸ ਕਰਕੇ ਮੂਰਖ ਪੁਰਸ਼ ਝਗੜਦੇ ਹਨ, ਜਿਨ੍ਹਾਂ ਨੂੰ ਗਿਆਨ ਪ੍ਰਾਪਤ ਨਹੀਂ ਹੈ ਤੇ ਧਿਆਨ ਕਰਨਾ ਜਾਣਦੇ ਨਹੀਂ ਹਨ। ਦੂਜੀ ਲਵੰਤਾ:-ਮਾਸ ਖਾਣਾ ਚੰਗਾ ਹੈ, ਮਾਸ ਖਾਣਾ ਬੁਰਾ ਹੈ ਇਸ ਝਗੜੇ ਨੂੰ ਮੂਰਖ ਕਰਦੇ ਹਨ, ਜੋ ਗਿਆਨ ਤੇ ਧਿਆਨ ਨੂੰ ਜਾਣਦੇ ਨਹੀਂ ਹਨ।

## ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥

ਕੌਣ ਮਾਸ ਹੈ ? ਤੇ ਕੌਣ ਸਾਗ ਕਹਾਉਂਦਾ ਹੈ? ਤੇ ਕਿਸ ਵਿਚ ਪਾਪ ਸਮਾਂਵਦਾ ਹੈ, ਵੇਦਾਂ ਦੇ ਅਨੁਸਾਰ ਜੋ ਕਾਰਵਾਈ ਕੀਤੀ ਜਾਂਦੀ ਹੈ ਉਹ ਸਾਗ ਹੈ ਵੇਦਾਂ ਤੋਂ ਉਲਟ ਜਾਂ ਆਪਣੇ ਵਰਨ ਆਸ਼੍ਰਮ ਤੋਂ ਉਲਟ ਜੋ ਕਾਰਵਾਈ ਕੀਤੀ ਜਾਂਦੀ ਹੈ ਉਹ ਮਾਸ ਹੈ।

## ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥

ਗੈਂਡਾ ਮਾਰ ਕੇ ਯੱਗ ਵਿਚ ਹਮਨ ਕਰਦੇ ਹਨ, ਏਹ ਦੇਵਤਿਆਂ ਦੀ ਧੁਰ ਤੋਂ ਬਾਣੇ=ਆਦਤ ਚਲੀ ਆਈ ਹੈ। ਵਾ:-ਗੈਂਡਾ ਮਾਰ ਕੇ ਹਮਨ ਤੇ ਯੱਗ ਕਰਦੇ ਹਨ ਨਾਲ ਦੇਵਤਿਆਂ ਦੀ ਬਾਣੇ=ਬਾਣੀ (ਮੰਤ੍ਰ) ਪੜ੍ਹਦੇ ਹਨ।

## ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥

ਦਿਨੇ ਤਾਂ ਮਾਸ ਛੱਡ ਕੇ ਨੱਕ ਫੜ ਕੇ ਸਮਾਧੀ ਲਗਾ ਕੇ ਬੈਠਦੇ ਹਨ ਤੇ ਰਾਤ ਨੂੰ ਮਨੁੱਖ ਖਾ ਜਾਂਦੇ ਹਨ। ਅਰਥਾਤ—ਦਿਨ ਨੂੰ ਤਾਂ ਵੈਸ਼ਨਵ ਬਣ ਕੇ ਵਿਖਾਂਦੇ ਹਨ ਤੇ ਰਾਤੀ ਮਨੁੱਖਾਂ ਨੂੰ ਜਾਨੋ ਮਾਰ ਕੇ ਉਨਾਂ ਦਾ ਧਨ ਲੁਟ ਲੈਂਦੇ ਹਨ। ਵਾ:-ਰਾਤੀ ਮਨੁੱਖ ਦਾ ਖਾਣਾ ਏਹੀ ਹੈ ਜੋ ਇਸਤ੍ਰੀਆਂ ਨਾਲ ਰਮਨ ਕਰਦਿਆਂ ਰਹਿਣਾ।

## ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ॥

ਨੱਕ ਫੜ ਕੇ, ਵਾ:-ਫੜੁ=ਪਖੰਡ ਕਰਕੇ ਲੋਕਾਂ ਨੂੰ ਦਿਖਾਂਦੇ ਹਨ ਤੇ ਗਿਆਨ ਧਿਆਨ ਦੀ ਕੁਝ ਸਮਝ ਨਹੀਂ ਹੈ।

## ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ॥

ਗੁਰੂ ਜੀ ਕਥਨ ਕਰਦੇ ਹਨ—ਅੰਨ੍ਹੇ ਨੂੰ ਕੀ ਕਹਿਣਾ ਹੈ, ਕਿਉਂਕਿ ਜੇ ਉਸਨੂੰ ਕਹਿ ਭੀ ਦਿੱਤਾ ਜਾਵੇ ਤਾਂ ਉਹ ਕਿਹਾ ਹੋਇਆ ਉਪਦੇਸ਼ ਸਮਝਦਾ ਨਹੀਂ ਹੈ।

## ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ॥

ਅੰਨ੍ਹਾਂ ਪੁਰਸ਼ ਉਹ ਹੈ ਜਿਹੜਾ ਅੰਨ੍ਹੇ ਕਰਮ ਕਮਾਉਂਦਾ ਹੈ ਅਤੇ ਉਸ ਦੇ ਹਿਰਦੇ ਵਿਚ 'ਸਿ ਲੋਚਨ ਨਾਹੀ'=ਉਹ ਗਿਆਨ ਵੈਰਾਗ ਰੂਪੀ ਨੇਤ੍ਰ ਨਹੀਂ ਹਨ, ਜੋ ਸ਼ਾਸਤ੍ਰਾਂ ਵਿਚ ਕਥਨ ਕੀਤੇ ਹੋਏ ਹਨ।

## ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਹੀ॥

ਵੇਖੋ! ਮਾਂ ਦੀ ਰਕਤ ਤੇ ਪਿਤਾ ਦੇ ਬੀਰਜ ਤੋਂ ਨਿਪੰਨੇ=ਪੈਦਾ ਹੋਏ ਹਨ ਤੇ ਮੂੰਹੋਂ ਇੰਝ ਆਖਦੇ ਹਨ ਮੱਛੀ ਦਾ ਮਾਸ ਨਹੀਂ ਖਾਣਾ ਚਾਹੀਦਾ ਕਿਉਂਕਿ ਜਿਸ ਨੇ ਮੱਛੀ ਦਾ ਮਾਸ ਖਾ ਲਿਆ ਉਸ ਨੇ ਸਾਰੇ ਮਾਸ ਖਾ ਲਏ।

[ਪੰਨਾ ੧੨੯੦]

## ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥

ਜਾਂ ਨਿਸਿ=ਰਾਤ੍ਰੀ ਨੂੰ ਇਸਤ੍ਰੀ ਪੁਰਸ਼ ਦਾ ਮਿਲਾਪ ਹੁੰਦਾ ਹੈ, ਤਾਂ ਓਥੇ ਭੀ ਮੰਧੁ=ਮਾਸ ਹੀ ਕੰਮ ਆਉਂਦਾ ਹੈ। ਵਾ:-ਓਥੇ ਭੀ ਮੰਦ ਕਰਮਾਂ ਨੂੰ ਕਮਾਂਵਦੇ ਹਨ।

## ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥

ਮਾਸ ਤੋਂ ਹੀ ਨਿੰਮੇ ਹਨ, ਮਾਸ ਤੋਂ ਹੀ ਜੰਮੇ ਹਨ, ਹਮ=ਤਮਾਮ (ਸਾਰੇ) ਮਾਸ ਦੇ ਹੀ ਭਾਂਡੇ ਹਨ।

## ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥

ਜਿਨ੍ਹਾਂ ਨੂੰ ਕੁਝ ਭੀ ਗਿਆਨ ਧਿਆਨ ਦੀ ਸਮਝ ਨਹੀਂ ਹੈ, ਉਹ ਪਾਂਡੇ ਆਪਣੇ ਆਪ ਨੂੰ ਚਤੁਰ ਕਹਾਉਂਦੇ ਹਨ।

## ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ॥

ਹੇ ਸੁਆਮੀ=ਪੰਡਿਤ ਜੀ। ਬਾਹਰ ਦਾ ਮਾਸ ਬੁਰਾ ਸਮਝਦੇ ਹੋ ਤੇ ਘਰ ਦਾ ਮਾਸ ਜੋ ਇਸਤ੍ਰੀ ਹੈ ਉਸ ਨੂੰ ਚੰਗਾ ਸਮਝਦੇ ਹੋ। ਚੰਗਾ ਸਮਝ ਕੇ ਹੀ ਉਸ ਨਾਲ ਪਿਆਰ ਕਰਦੇ ਹੋ।

## ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ॥

ਜਿੰਨੇ ਕੁ ਜੀਆ ਜੰਤ ਹਨ ਸਾਰੇ ਮਾਸ ਤੋਂ ਹੋਏ ਹਨ ਅਤੇ ਮਾਸ ਦੇ ਵਿਚ ਹੀ ਜੀਵ ਨੇ ਵਾਸਾ ਲਿਆ ਹੈ।

## ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ॥

ਜਿਨ੍ਹਾਂ ਦਾ ਗੁਰੂ ਅੰਨ੍ਹਾਂ ਹੈ ਉਹ ਅਭਖੁ=ਨਾ ਖਾਣੇ ਜੋਗ ਪਦਾਰਥਾਂ ਨੂੰ ਖਾਂਦੇ ਹਨ ਅਤੇ ਖਾਣ ਵਾਲੇ ਪਦਾਰਥਾਂ ਨੂੰ ਤਿਆਗ ਛੱਡਦੇ ਹਨ।

## ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥

ਮਾਸ ਤੋਂ ਨਿੰਮੇ=ਉਪਜੇ ਹਨ ਮਾਸ ਤੋਂ ਜੰਮੇ ਹਨ ਹਮ=ਤਮਾਮ (ਸਾਰੇ) ਮਾਸ ਦੇ ਭਾਂਡੇ ਹਨ।

## ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥

ਜਿਨ੍ਹਾਂ ਨੂੰ ਗਿਆਨ ਧਿਆਨ ਦੀ ਕੁਝ ਸਮਝ ਨਹੀਂ ਹੈ, ਉਹ ਪਾਂਡੇ ਆਪਣੇ ਆਪ ਨੂੰ ਚਤੁਰ ਕਹਾਉਂਦੇ ਹਨ।

## ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ॥

ਖਤ੍ਰੀਆਂ ਵਾਸਤੇ ਮਾਸ ਖਾਣਾ ਪੁਰਾਣਾਂ ਵਿਚ ਲਿਖਿਆ ਹੈ, ਕਤੇਬਾਂ ਵਿਚ ਭੀ ਲਿਖਿਆ ਹੈ, ਖੱਤਰੀ ਲੋਕ ਚਾਰਿਆਂ ਜੁਗਾਂ ਵਿਚ ਮਾਸ ਕਮਾਣਾ=ਖਾਣਾ ਕਰਦੇ ਹਨ।

**ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ॥**

ਜਿਸ ਵੇਲੇ ਜਜਿ=ਪੂਜਾ ਜਾਂ ਝੰਡ ਚੋਲਾ ਆਦਿਕ ਕਾਰਜ ਤੇ ਸ਼ੋਭਨੀਕ ਵਿਆਹ ਕਰਦੇ ਹਨ ਉਸ ਵੇਲੇ ਓਥੇ ਮਾਸ ਹੀ ਸਮਾਉਂਦਾ ਹੈ।

**ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥**

ਸਾਰੇ ਇਸਤ੍ਰੀ ਪੁਰਸ਼ ਮਾਸ ਤੋਂ ਉਤਪੰਨ ਹੋਏ ਹਨ, ਬਾਦਸ਼ਾਹ ਤੇ ਸੁਲਤਾਨਾ=ਚਕ੍ਰਵਰਤੀ ਬਾਦਸ਼ਾਹ ਭੀ ਮਾਸ ਤੋਂ ਪੈਦਾ ਹੋਏ ਹਨ।

**ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ॥**

ਹੇ ਪੰਡਿਤੋ ! ਜੇ ਤੁਹਾਨੂੰ ਉਹ ਨਰਕਾਂ ਵਿਚ ਜਾਂਦੇ ਦਿੱਸਦੇ ਹਨ, ਤਾਂ ਤੁਹਾਨੂੰ ਫਿਰ ਉਹਨਾਂ ਦਾ ਦਾਨ ਨਹੀਂ ਲੈਣਾ ਚਾਹੀਦਾ। ਕਿਉਂਕਿ ਜੇ ਉਹਨਾਂ ਤੋਂ ਦਾਨ ਲਓਗੇ ਤਾਂ ਤੁਸੀਂ ਭੀ ਨਰਕਾਂ ਵਿਚ ਜਾਓਗੇ। ਏਹ ਗੱਲ ਸੁਣ ਕੇ ਪੰਡਿਤਾਂ ਨੇ ਕਿਹਾ, ਅਸੀਂ ਨਰਕਾਂ ਵਿਚ ਕਿਉਂ ਜਾਵਾਂਗੇ ਤਾਂ ਗੁਰੂ ਜੀ ਨੇ ਕਿਹਾ:—

**ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥**

ਹੇ ਲੋਕੋ ! ਏਹ ਪੰਡਿਤਾਂ ਦਾ ਧਿਙਾਣਾ=ਧੱਕਾ ਵੇਖੋ,

ਵਾ:-ਜੋਰੋ ਜੋਰੀ ਦਾ ਕੰਮ ਵੇਖੋ, ਕਿ ਦਾਨ ਦੇਣ ਵਾਲਾ ਨਰਕਾਂ ਵਿਚ ਜਾਂਦਾ ਹੈ ਅਤੇ ਦਾਨ ਲੈਣ ਵਾਲਾ ਸੁਰਗ ਵਿਚ ਜਾਂਦਾ ਹੈ।

**ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥**

ਹੇ ਪਾਂਡੇ ! ਤੂੰ ਆਪ ਸਮਝਦਾ ਨਹੀਂ ਹੈਂ ਅਤੇ ਲੋਕਾਂ ਨੂੰ ਸਮਝਾਦਾ ਹੈਂ, ਇਸ ਲਈ ਤੂੰ ਚੰਗਾ ਸਿਆਣਾ ਹੈਂ, ਭਾਵ ਤੂੰ ਤਾਂ ਮੂਰਖ ਹੈਂ।

**ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ॥**

ਹੇ ਪਾਂਡੇ ! ਤੂੰ ਏਹ ਗੱਲ ਜਾਣਦਾ ਹੀ ਨਹੀਂ ਹੈਂ ਕਿ ਮਾਸ ਕਿਥੋਂ ਪੈਦਾ ਹੋਇਆ ਹੈ। ਭਾਵ ਜਲ ਤੋਂ ਪੈਦਾ ਹੋਇਆ ਹੈ।

**ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥**

ਤੋਇਅਹੁ=ਜਲ ਤੋਂ ਹੀ ਅੰਨ ਕਮਾਦੁ=ਗੰਨਾ ਤੇ ਕਪਾਹ ਆਦਿਕ ਹੋਏ ਹਨ।

ਤੋਇਅਹੁ=ਜਲ ਤੋਂ ਹੀ ਤਿੰਨੇ ਭਵਨ ਹੋਏ, ਗੰਨਾ=ਗਿਣੇ ਜਾਂਦੇ ਹਨ।

**ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ॥**

ਤੋਆ=ਪਾਣੀ ਕਹਿੰਦਾ ਹੈ ਮੈਂ ਬਹੁਤ ਤਰ੍ਹਾਂ ਕਰਕੇ ਚੰਗਾ ਹਾਂ, ਪਰ ਵਿਚਾਰ ਕੇ ਦੇਖਿਆ ਜਾਵੇ ਤਾਂ ਤੋਐ=ਪਾਣੀ ਵਿਚ ਬਹੁਤੇ ਵਿਕਾਰ ਹਨ।

**ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥੨॥**

ਗੁਰੂ ਜੀ ਕਥਨ ਕਰਦੇ ਹਨ—ਜੋ ਅਸਾਂ ਨੇ ਉਪਰ ਗਿਣੇ ਹਨ ਇਤਨਿਆਂ ਰਸਾਂ ਨੂੰ ਛੱਡ ਦੇਵੇ ਤਾਂ

ਸੰਨਿਆਸੀ ਹੁੰਦਾ ਹੈ, ਏਹ ਸ਼ੁਭ ਵਿਚਾਰ ਅਸਾਂ ਨੇ ਕਿਹਾ ਹੈ॥ ੨॥

ਤੁਸਾਂ ਨੇ ਬ੍ਰਹਮਚਰਜ ਧਾਰ ਕੇ ਪ੍ਰਤੱਖ ਮਾਸ ਤਾਂ ਤਿਆਗਿਆ ਹੈ ਪਰ ਇਸਤ੍ਰੀ ਰੂਪ ਮਾਸ ਨਹੀਂ ਛੱਡਿਆ ਇਸ ਲਈ ਇਹ ਤੁਹਾਡਾ ਪਖੰਡ ਠੀਕ ਨਹੀਂ ਹੈ। ਅਸਲ ਗੁਰੂ ਜੀ ਦਾ ਸਿਧਾਂਤ ਮਾਸ ਦੇ ਤਿਆਗ ਵਿਚ ਹੈ।

ਯਥਾ:- ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ॥ (ਮਾਝ ਵਾਰ ਪੰਨਾ ੧੪੦)

ਉਸੀ ਵੇਲੇ ਨਾਨੂ ਪੰਡਿਤ ਨੇ ਚਰਨੀਂ ਪੈ ਕੇ ਗੁਰੂ ਜੀ ਤੋਂ ਮੁਆਫੀ ਮੰਗੀ ਤੇ ਕਿਹਾ, ਆਪ ਜੀ ਦੇ ਸਭ ਬਚਨ ਸੱਤ ਹਨ ਅਸੀਂ ਆਪ ਜੀ ਦੇ ਹੁਕਮ ਵਿਚ ਹਾਂ ਗੁਰੂ ਜੀ ਨੇ ਉਸੀ ਵੇਲੇ ਪੰਗਤ ਲਵਾ ਕੇ ਉਸ ਮਟਕੇ ਵਿਚੋਂ ਖੀਰ ਕੱਢ ਕੇ ਸਭ ਪੰਡਿਤਾਂ ਨੂੰ ਖੁਆ ਦਿੱਤੀ। ਏਹ ਅਸਚਰਜ ਕੌਤਕ ਵੇਖ ਕੇ ਨਾਨੂ ਨੇ ਕਿਹਾ, ਮੈਂ ਗੁਰ ਨਾਨਕ ਨਹੀਂ ਹਾਂ ਅਸਲ ਸ੍ਰੀ ਗੁਰੂ ਨਾਨਕ ਦੇਵ ਜੀ ਏਹੋ ਹਨ ਮੈਂ ਤਾਂ ਨਾਨੂ ਹੀ ਹਾਂ, ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੈ ਜੈ ਕਾਰ ਕਰਦੇ ਹੋਏ ਮੱਥਾ ਟੇਕ ਕੇ ਸਭ ਪੰਡਿਤ ਵਿਦਾਅ ਹੋ ਗਏ।

**ਪਉੜੀ॥ ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨ ਹੀ ਪਾਇਆ॥**

ਹਉ=ਮੈਂ ਇਕ ਜੀਭ ਨਾਲ ਕੀ ਆਖਾਂ, ਹੇ ਵਾਹਿਗੁਰੂ ! ਆਪ ਜੀ ਦਾ ਅੰਤ ਕਿਸੀ ਨੇ ਨਹੀਂ ਪਾਇਆ।

**ਸਚਾ ਸਬਦੁ ਵੀਚਾਰਿ ਸੇ ਤੁਝ ਹੀ ਮਾਹਿ ਸਮਾਇਆ॥**

ਜਿਸ ਨੇ ਗੁਰਾਂ ਦਾ ਸੱਚਾ ਸ਼ਬਦ ਵਿਚਾਰਿਆ ਹੈ ਉਹ ਤੇਰੇ ਵਿਚ ਹੀ ਸਮਾਇਆ ਹੈ।

**ਇਕਿ ਭਗਵਾ ਵੇਸੁ ਕਰਿ ਭਰਮਦੇ ਵਿਣੁ ਸਤਿਗੁਰ ਕਿਨੈ ਨ ਪਾਇਆ॥**

ਇਕ ਭਗਵਾ ਭੇਖ ਕਰਕੇ ਭੌਂਦੇ ਫਿਰਦੇ ਹਨ, ਪਰ ਸਤਿਗੁਰਾਂ ਤੋਂ ਬਿਨਾਂ ਆਪ ਜੀ ਨੂੰ ਕਿਸੇ ਨੇ ਭੀ ਨਹੀਂ ਪਾਇਆ।

**ਦੇਸ ਦਿਸੰਤਰ ਭਵਿ ਥਕੇ ਤੁਧੁ ਅੰਦਰਿ ਆਪੁ ਲੁਕਾਇਆ॥**

ਇਕ ਦੇਸਾਂ ਪ੍ਰਦੇਸਾਂ ਵਿਚ ਭੌਂਦੇ ਹੋਏ ਥੱਕ ਗਏ ਹਨ, ਪਰ ਉਹਨਾਂ ਦੇ ਅੰਦਰ ਹੀ ਆਪ ਜੀ ਨੇ ਆਪਣਾ ਆਪ ਲੁਕਾਇਆ ਹੋਇਆ ਹੈ।

**ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ॥**

ਗੁਰਾਂ ਦਾ ਉਪਦੇਸ਼ ਹੀ ਰਤਨ ਰੂਪ ਹੈ, ਉਹ ਉੱਤਮ ਜਗਿਆਸੂ ਨੂੰ ਦੇ ਕੇ ਤੁਸਾਂ ਨੇ ਚਾਨਣ ਕਰਕੇ ਆਪਣਾ ਆਪ ਦਿੱਤਾ ਹੈ।

**ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ॥**

ਜਿਸ ਨੇ ਆਪਣਾ ਆਪ ਪਛਾਣਿਆ ਹੈ ਉਹ ਗੁਰਮਤੀਆ ਸੱਚ ਵਿਚ ਅਭੇਦ ਹੋਇਆ ਹੈ।

**ਆਵਾ ਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ॥**

ਜਿਨ੍ਹਾਂ ਨੇ ਬਾਜਾਰੁ=ਇੰਦ੍ਰੀਆਂ ਨੂੰ ਪਦਾਰਥਾਂ ਵਿਚ ਤਦਾਕਾਰ ਕੀਤਾ ਹੈ, ਉਹਨਾਂ ਬਜਾਰੀਆ=ਮਸ਼ਕਰਿਆਂ ਨੂੰ ਆਵਾ ਗਉਣੁ=ਜੰਮਣਾ ਮਰਨਾ ਮਿਲਦਾ ਹੈ।

**ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ॥ ੨੫॥**

ਜਿਨ੍ਹਾਂ ਦੇ ਮਨ ਵਿਚ ਇਕ ਸਚੇ ਗੁਰਾਂ ਦਾ ਉਪਦੇਸ਼ ਚੰਗਾ ਲੱਗਾ ਹੈ, ਉਹਨਾਂ ਨੇ ਅਚੱਲ ਹੋ ਕੇ ਸੱਚੇ ਨਾਮ ਨੂੰ ਸਲਾਹੁਣਾ ਕੀਤਾ ਹੈ॥ ੨੫॥

**ਸਲੋਕ ਮ: ੧॥**

**ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ॥**

ਗੁਰੂ ਜੀ ਕਥਨ ਕਰਦੇ ਹਨ—ਮਾਇਆ ਰਚਤ ਜੋ ਕਰਮ=ਸਰੀਰ ਹੈ ਏਹ ਬ੍ਰਿਛ ਹੈ, ਇਸ ਨੂੰ ਅੰਮ੍ਰਿਤ ਫਲ=ਸੁਖ ਤੇ ਵਿਸੁ ਫਲ=ਦੁੱਖ ਲੱਗਦੇ ਹਨ।

**ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ॥ ੧॥**

ਕਰਤਾ ਪੁਰਖ ਹੀ ਸਾਰੇ ਕਾਰਨ ਕਾਰਜ ਕਰਦਾ ਹੈ, ਜਿਸ ਨੂੰ ਜੋ ਜੋ ਫਲ ਖੁਆਂਦਾ ਹੈ ਉਸ ਨੂੰ ਓਹੀ ਫਲ ਪ੍ਰਾਪਤ ਹੁੰਦੇ ਹਨ॥ ੧॥

**ਮ: ੨॥ ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ॥**

ਗੁਰੂ ਜੀ ਕਥਨ ਕਰਦੇ ਹਨ— ਦੁਨੀਆਂ ਦੀਆਂ ਵਡਿਆਈਆਂ ਨੂੰ ਅੱਗ ਨਾਲ ਸਾੜ ਦਿਓ। ਕਿਉਂਕਿ-

**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ॥ ੨॥**

ਇਨ੍ਹਾਂ ਸੜੀਆਂ ਹੋਈਆਂ ਵਡਿਆਈਆਂ ਦੇ ਮਗਰ ਲੱਗ ਕਰਕੇ ਨਾਮ ਭੁਲਾਇਆ ਸੀ, ਪਰ ਇਹਨਾਂ ਵਿਚੋਂ ਇਕ ਵਡਿਆਈ ਭੀ ਨਾਲ ਨਹੀਂ ਤੁਰੀ॥ ੨॥

**ਪਉੜੀ॥ ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ॥**

ਪ੍ਰਭੂ ਨੇ ਸਾਰਿਆਂ ਜੀਵਾਂ ਨੂੰ ਆਪਣੇ ਹੁਕਮ ਵਿਚ ਚਲਾਇਆ ਹੈ ਅਤੇ ਹਰ ਇਕ ਦੇ ਸਿਰ ਸਿਰ ਦਾ ਵਖੋ ਵਖਰਾ ਨਿਬੇੜੁ=ਫੈਸਲਾ ਹੁੰਦਾ ਹੈ।

**ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ॥**

ਹੇ ਪ੍ਰਭੂ ! ਤੇਰੇ ਹੱਥ ਵਿਚ ਹੀ ਸਭ ਦਾ ਫੈਸਲਾ ਹੈ, ਇਸ ਲਈ ਮੇਰੇ ਮਨ ਵਿਚ ਤੂੰ ਹੀ ਭਾਇਆ=ਚੰਗਾ ਲੱਗਦਾ ਹੈਂ।

**ਕਾਲੁ ਚਲਾਏ ਬੰਨਿ ਕੋਇ ਨ ਰਖਸੀ॥ ਜਰੁ ਜਰਵਾਣਾ ਕੰਨ੍ਹਿ ਚੜਿਆ ਨਚਸੀ॥**

ਜਿਸ ਵੇਲੇ ਕਾਲ ਬੰਨ੍ਹ ਕੇ ਜੀਵ ਨੂੰ ਅੱਗੇ ਤੋਰੇਗਾ ਉਸ ਵੇਲੇ ਇਸ ਨੂੰ ਕੋਈ ਭੀ ਨਹੀਂ ਰਖੇਗਾ। ਇਸ ਦੇ ਆਉਣ ਤੋਂ ਪਹਿਲਾਂ ਜਰੁ ਜਰਵਾਣਾ=ਜੋਰ ਵਾਲਾ ਦੂਤ ਬੁਢੇਪਾ ਕੰਨ੍ਹਿ=ਮੋਢੇ ਉਤੇ ਚੜ੍ਹਿਆ ਨਚੇਗਾ।

**ਸਤਿਗੁਰੁ ਬੋਹਿਥੁ ਬੇੜੁ ਸਚਾ ਰਖਸੀ॥**

ਸਤਿਗੁਰਾਂ ਪਾਸ ਗਿਆਨ ਰੂਪੀ ਬੋਹਿਥੁ=ਜਹਾਜ਼ ਤੇ ਨਾਮ ਰੂਪ ਬੇੜਾ ਹੈ ਜੇਹੜਾ ਇਨ੍ਹਾਂ 'ਪਰ ਚੜ੍ਹਦਾ ਹੈ ਉਸ ਨੂੰ ਸੱਚਾ ਆਪ ਰੱਖਦਾ ਹੈ।

**ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ॥**

ਮਾਂ ਦੇ ਪੇਟ ਅੰਦਰ ਜਠਰ ਅਗਨੀ, *ਵਾ:*-ਨਰਕ ਅਗਨੀ ਭੜਹਾੜੁ=ਭੱਠ ਦੇ ਸਦ੍ਰਸ ਭਖ ਰਹੀ ਹੈ, ਇਸ ਵਿਚ ਜੀਵ ਪਿਆ ਹੋਇਆ ਰਾਤ ਦਿਨ ਭਖਦਾ ਹੈ।

**ਫਾਥਾ ਚੁਗੈ ਚੋਗ ਹੁਕਮੀ ਛੁਟਸੀ॥**

ਮੋਹ ਜਾਲ ਵਿਚ ਫਸਿਆ ਹੋਇਆ ਜੀਵ ਪੰਛੀ ਵਿਸ਼ਿਆਂ ਦੀ ਚੋਗ ਚੁਗਦਾ ਹੈ, ਹੁਕਮੀ ਦੇ ਹੁਕਮ ਨੂੰ ਮੰਨੇ ਤਾਂ ਮੋਹ ਜਾਲ ਤੋਂ ਛੁੱਟਦਾ ਹੈ।

**ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ॥੨੬॥**

ਜੋ ਕਰਤਾ ਪੁਰਖ ਪਰਮਾਤਮਾ ਕਰੇਗਾ ਓਹੀ ਹੋਵੇਗਾ, ਝੂਠ ਨੇ ਤਾਂ ਨਿਖੁਟਸੀ=ਮੁੱਕ ਹੀ ਜਾਣਾ ਹੈ॥੨੬॥

ਇਕ ਸਿੱਖ ਨੇ ਬੇਨਤੀ ਕੀਤੀ ਸੁਜਾਣ ਸਤਿਗੁਰੂ ਕੇਹੜੇ ਹਨ? *ਉੱਤਰ:-*

**[ਪੰਨਾ ੧੨੯੧]**

**ਸਲੋਕ ਮ: ੧॥**

**ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥**

ਜੋ ਸਰੀਰ ਘਰ ਦੇ ਵਿਚ ਹੀ ਦਸਮ ਦੁਆਰ ਰੂਪੀ ਘਰ ਨੂੰ ਵਿਖਾ ਦੇਂਦੇ ਹਨ, ਓਹੀ ਸਤਿਗੁਰੂ ਸੁਜਾਣ ਪੁਰਖ ਹਨ।

**ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥**

*ਤਤ ਤੰਤੀ, ਬਿਤ ਚਰਮ ਕਾ ਘਣ ਕਾਂਸ਼ੀ ਕੋ ਜਾਨ।*
*ਨਾਦ ਸਬਦ ਘਟ ਕਾ ਕਹਿਓ ਸ੍ਵਾਸ ਸੁਸਰ ਪਹਿਚਾਨ।*

ਇਹ ਪੰਜ ਸ਼ਬਦ ਜੋ ਧੁਨ ਦੇ ਕਰਨ ਵਾਲੇ ਹਨ ਤਿਸ ਦਸਮ ਦੁਆਰ ਵਿਚ ਇਨ੍ਹਾਂ ਦੀ ਧੁਨ ਵੱਜ ਰਹੀ ਹੈ, ਏਹ ਸਬਦੁ=ਵਾਕ ਨੀਸਾਣੁ=ਪਰਗਟ ਹੈ। *ਵਾ:*-ਸਬਦੁ=ਬੇਦ ਇਸ ਗੱਲ ਨੂੰ ਪਰਗਟ ਕਹਿੰਦਾ ਹੈ।

**ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥**

ਦੀਵੇ ਦੀ ਲੋਅ ਵਾਂਗੂ ਪ੍ਰਕਾਸ਼ ਹੋ ਰਿਹਾ ਹੈ ਅਤੇ ਤਿਸ ਦਸਮ ਦੁਆਰ ਵਿਚ ਪਤਾਲ, ਨੌਂ ਖੰਡ ਤੇ ਮੰਡਲਾਂ ਨੂੰ ਵੇਖ ਕੇ ਜੋਗੀ ਹੈਰਾਨੁ=ਅਸਚਰਜ ਹੁੰਦਾ ਹੈ। ਕਿਉਂਕਿ-

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ *(ਪੰਨਾ ੬੯੫)*

**ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥**

ਘੋਰ ਤਾਰ ਖਰਜ ਤਾਰ ਵਾਲੇ ਵਾਜੇ ਤਿਸ ਦਸਮ ਦੁਆਰ ਵਿਚ ਵੱਜ ਰਹੇ ਹਨ, ਸਾਰਿਆਂ ਦਾ ਸੁਲਤਾਨੁ= ਪਾਤਸ਼ਾਹ ਜੋ ਪਰਮੇਸ਼ਰ ਹੈ, ਉਸ ਦਾ ਏਹ ਦਸਮ ਦੁਆਰ ਸੱਚਾ ਤਖ਼ਤ ਹੈ।

**ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥**

ਸੁਖਮਨਾ ਸੁਰ ਦਾ ਘਰ ਜੋ ਦਸਮ ਦੁਆਰ ਹੈ, ਉਸ ਵਿਚ ਜੋਗੀ ਟਿਕ ਕੇ ਰਾਗ ਨੂੰ ਸੁਣਦਾ ਹੈ ਅਤੇ ਸੁੰਨਿ ਮੰਡਲਿ=ਦਸਮ ਦੁਆਰ ਵਿਚ ਲਿਵ ਲਗਾਉਂਦਾ ਹੈ।

## ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥

ਅਕਥ ਪ੍ਰਭੂ ਦੀ ਕਥਾ ਵਿਚਾਰ ਕੇ ਮਨਸਾ=ਵਾਸ਼ਨਾ ਨੂੰ ਮਨ ਦੇ ਵਿਚ ਹੀ ਸਮਾਇ=ਅਭਾਵ ਕਰਦਾ ਹੈ।

## ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥

ਜਿਸ ਵੇਲੇ ਹਿਰਦਾ ਕੌਲ ਉਲਟ ਕੇ ਜੋਗਾ ਨੰਦ ਰੂਪੀ ਅੰਮ੍ਰਿਤ ਨਾਲ ਭਰਿਆ, ਫੇਰ ਏਹ ਮਨ ਕਿਸੇ ਹੋਰ ਤਰਫ਼ ਨਹੀਂ ਜਾਂਦਾ।

## ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥

ਅਜਪਾ ਜਾਪੁ=ਓਅੰ ਸੋਹੰ ਮੰਤਰ ਭੁਲਦਾ ਨਹੀਂ ਹੈ, ਆਦਿ ਜੁਗਾਦਿ=ਸਦਾ ਸਦਾ ਓਸੇ ਮੰਤ੍ਰ ਵਿਚ ਹੀ ਮਨ ਸਮਾਇਆ ਰਹਿੰਦਾ ਹੈ।

## ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥

ਸਾਰੀਆਂ ਸਖੀਆਂ=ਇੰਦ੍ਰੀਆਂ ਤੇ ਪੰਜ ਕਾਮ ਕ੍ਰੋਧ ਆਦਿਕ ਮਿਲੇ=ਅਧੀਨ ਹੋ ਜਾਂਦੇ ਹਨ ਅਤੇ ਉਸ ਗੁਰਮੁਖ ਦਾ ਦਸਮ ਦੁਆਰ ਰੂਪੀ ਨਿਜ ਘਰ ਵਿਚ ਵਾਸ ਹੁੰਦਾ ਹੈ।

## ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ ॥ ੧ ॥

ਗੁਰਾਂ ਦੇ ਸ਼ਬਦ ਦੁਆਰਾ ਜੇਹੜਾ ਪੁਰਸ਼ ਇਸ ਦਸਮ ਦੁਆਰ ਰੂਪੀ ਘਰ ਨੂੰ ਖੋਜ ਲੈਂਦਾ ਹੈ, ਗੁਰੂ ਜੀ ਕਥਨ ਕਰਦੇ ਹਨ— ਤੂੰ ਉਸ ਦਾ ਦਾਸ ਹੋ॥ ੧॥

**ਦੂਸਰਾ ਅਰਥ:–**

***ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥***

ਅੰਤਹਕਰਣ ਰੂਪੀ ਘਰ ਵਿਚ ਜੋ ਸਰੂਪ ਰੂਪੀ ਘਰ ਨੂੰ ਵਿਖਾ ਦੇਂਦੇ ਹਨ, ਓਹੀ ਸਤਿਗੁਰੂ ਸੁਜਾਣ ਪੁਰਖ ਹਨ।

***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੇ ਸਬਦੁ ਨੀਸਾਣੁ ॥***

ਪੰਚ=ਸਰੇਸ਼ਟ ਜੋ ਗੁਰਾਂ ਦਾ ਸਬਦੁ=ਉਪਦੇਸ਼ ਧੁਨ ਦੇ ਕਰਨ ਵਾਲਾ ਹੈ, ਉਸ ਦੀ ਧੁਨ ਤਿਸ ਸਤਸੰਗ ਵਿਚ ਵੱਜ ਰਹੀ ਹੈ, ਏਹ ਸਬਦ=ਵਾਕ ਪ੍ਰਗਟ ਹੈ ।

ਵਾ:- ਉਸ ਸਤਸੰਗ ਵਿਚ ਹੀ ਸਬਦੁ ਨੀਸਾਣੁ=ਬ੍ਰਹਮ ਪ੍ਰਗਟ ਹੁੰਦਾ ਹੈ।

***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥***

ਤਿਸ ਸਤਸੰਗ ਵਿਚ ਗਿਆਨ ਰੂਪ ਦੀਵਾ ਲੋਅ=ਪ੍ਰਕਾਸ਼ ਰਿਹਾ ਹੈ,

ਪਾਤਾਲ=ਨਿੰਮ੍ਰਤਾ ਦੀ ਪ੍ਰਾਪਤੀ ਹੁੰਦੀ ਹੈ।

ਤਿਸ ਸਤਸੰਗ ਵਿਚ ਕਾਮ ਕ੍ਰੋਧ ਆਦਿਕ ਖੰਡੇ ਜਾਂਦੇ ਹਨ, ਮੰਡਲ=ਸਮੂਹ ਸ਼ੁਭ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ ਤੇ ਜਗਤ ਨੂੰ ਹੈਰਾਨੁ=ਅਸਚਰਜ ਭਾਵ ਮਿਥਿਆ ਰੂਪ ਦੇਖੀਂਦਾ ਹੈ।

***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥***

ਤਿਸ ਸਤਸੰਗ ਵਿਚ ਘੋਰ ਤਾਰ ਵਾਲੇ ਬਾਜਿੰਤ੍ਰ=ਵਾਜੇ ਵੱਜ ਰਹੇ ਹਨ, ਸੁਲਤਾਨੁ=ਪਾਤਸ਼ਾਹ ਪਰਮੇਸ਼ਰ

ਦਾ ਇਹ ਸਤਸੰਗ ਸੱਚਾ ਤਖ਼ਤ ਹੈ।

***ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵਲਾਇ॥***

ਮਨ ਨੂੰ ਸੁਖ ਦੇਣ ਵਾਲੀ ਜੋ ਭਗਤੀ ਹੈ, ਉਸ ਦਾ ਘਰ ਜੋ ਸਤਸੰਗ ਹੈ ਉਸ ਵਿਚ ਬੈਠ ਕੇ ਹੇ ਜੀਵ ! ਤੂੰ ਰਾਗੁ=ਕੀਰਤਨ ਸੁਣ ਅਤੇ ਸੁੰਨਿ ਮੰਡਲਿ=ਪਰਮਾਤਮਾ ਵਿਚ ਬਿਰਤੀ ਲਗਾਉਣਾ ਕਰ।

***ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥***

ਅਕਥ=ਪਰਮਾਤਮਾ ਦੀ ਕਥਾ ਵਿਚਾਰਨਾ ਕਰ, ਮਨਸਾ=ਵਾਸ਼ਨਾ ਨੂੰ ਮਨ ਦੇ ਵਿਚ ਹੀ ਸਮਾਇ=ਅਭਾਵ ਕਰ ਦੇ।

***ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥***

ਜਿਸ ਵੇਲੇ ਹਿਰਦਾ ਕੌਲ ਸੰਸਾਰ ਵਲੋਂ ਉਲਟ ਕੇ ਬ੍ਰਹਮਾ ਨੰਦ ਰੂਪ ਅੰਮ੍ਰਿਤ ਨਾਲ ਭਰਿਆ ਫਿਰ ਏਹ ਮਨ ਉਸ ਨੂੰ ਛੱਡ ਕੇ ਕਿਸੇ ਹੋਰ ਤਰਫ ਨਹੀਂ ਜਾਂਦਾ।

***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥***

ਜਪਣੇ ਕਰਕੇ ਅਜਪ ਜੇ ਪ੍ਰਭੂ ਹੈ ਉਹ ਕਦੇ ਵੀਸਰੈ ਨ=ਭੁਲਦਾ ਨਹੀਂ ਹੈ, ਆਦਿ ਜੁਗਾਦਿ=ਸਦਾ ਸਦਾ ਪਰਮੇਸ਼ਰ ਵਿਚ ਸਮਾਅ ਰਹਿੰਦਾ ਹੈ।

***ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥***

ਸਭ ਸਖੀਆ=ਕਰਨਾ ਮੈਤ੍ਰੀ ਮੁਦਤਾਂ ਦੇ ਸਹਿਤ ਪੰਜ ਸੱਤ ਸੰਤੋਖ ਆਦਿਕ ਸ਼ੁਭ ਗੁਣ ਮਿਲਦੇ ਹਨ, ਉਸ ਗੁਰਮੁਖ ਦਾ ਸ੍ਵੈ ਸਰੂਪ ਰੂਪੀ ਨਿਜ ਘਰ ਵਿਚ ਵਾਸਾ ਹੁੰਦਾ ਹੈ।

***ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾਕਾ ਦਾਸੁ॥ ੧॥***

ਜੇਹੜਾ ਪੁਰਸ਼ ਗੁਰ ਸ਼ਬਦ ਦੁਆਰਾ ਇਸ ਸਰੂਪ ਘਰ ਨੂੰ ਲੱਭ ਲੈਂਦਾ ਹੈ, ਗੁਰੂ ਜੀ ਕਥਨ ਕਰਦੇ ਹਨ— ਤੂੰ ਉਸ ਦਾ ਦਾਸ ਹੋ॥ ੧॥

## ਮ: ੧॥ ਚਿਲਿਮਿਲਿ ਬਿਸੀਆਰ ਦੁਨੀਆ ਫਾਨੀ॥

ਈ=ਇਸ ਦੁਨੀਆਂ ਦਾ ਜੋ ਬਿਸੀਆਰ=ਬੜਾ ਚਿਲਿਮਿਲਿ=ਚਮਤਕਾਰਾ ਹੈ ਇਹ ਸਾਰਾ ਫਾਨੀ=ਫ਼ਨਾਹ ਰੂਪ ਹੈ। ਇਸ ਸੰਸਾਰ ਵਿਚ ਲੱਗ ਕੇ-

## ਕਾਲੂਬਿ ਅਕਲ ਮਨ ਗੋਰ ਨ ਮਾਨੀ॥

ਮਨ=ਮੇਰੇ ਕਾਲੂਬਿ=ਦਿਲ ਨੇ ਅਕਲ ਨਾਲ ਗੁਰੂ ਰੂਪੀ ਗੋਰ ਵਿਚ ਪਰਵੇਸ਼ ਕਰਨਾ ਨਹੀਂ ਮੰਨਿਆ। ਗੁਰੂ ਰੂਪੀ ਗੋਰ ਵਿਚ ਓਹੀ ਪਰਵੇਸ਼ ਕਰਦਾ ਹੈ ਜੋ ਮੁਰਦੇ ਤੁਲ ਹੁੰਦਾ ਹੈ।

ਯਥਾ:- ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥ ਸਬਰ ਸਿਦਕ ਸਹੀਦ ਭਰਮ ਭਉ ਖੋਵਣਾ ॥ ੧੮॥

*(ਭਾਈ ਗੁਰਦਾਸ ਜੀ ਵਾਰ ੩)*

ਜਿਵੇਂ, ਮੁਰਦਾ ਅੰਗ ਨਹੀਂ ਹਿਲਾਂਦਾ ਤਿਵੇਂ ਜਗਿਆਸੂ ਭੀ ਆਪਣੇ ਚਿਤ ਵਿਚ ਸੰਕਲਪ ਵਿਕਲਪ ਨਾ

ਉਠਾਵੇ, ਸਭ ਕੰਮ ਅਕਲ ਨਾਲ ਕੀਤੇ ਜਾਂਦੇ ਹਨ ਇਸ ਲਈ ਅਕਲ ਨਾਲ ਕਿਹਾ ਹੈ।

ਯਥਾ:- ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥

ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥ (ਪੰਨਾ ੧੨੪੫)

ਸ਼ੰਕਾ-ਗੋਰ ਵਿਚ ਪ੍ਰਵੇਸ਼ ਕਿਉਂ ਨਹੀਂ ਕਰਦਾ। ਉੱਤਰ:-ਏਹ ਮਨ ਪਾਪਾਂ ਕਰਕੇ ਕਾਲਾ ਹੋ ਰਿਹਾ ਹੈ, ਬਿਅਕਲ=ਅਕਲ ਤੋਂ ਹੀਣਾ ਹੋ ਰਿਹਾ ਹੈ, ਇਸੇ ਕਰਕੇ ਗੁਰੂ ਰੂਪੀ ਗੋਰ ਵਿਚ ਪ੍ਰਵੇਸ਼ ਕਰਨਾ ਨਹੀਂ ਮੰਨਦਾ।

## ਮਨ ਕਮੀਨ ਕਮ ਤਰੀਨ ਤੂ ਦਰੀਆਉ ਖੁਦਾਇਆ ॥

ਤਰੀਨ=ਅਤਸੇ ਕਰਕੇ ਮਨ=ਮੈਂ ਕਮੀਨ-ਕਮ=ਨਿਊਣ ਤੋਂ ਨਿਊਣ ਭਾਵ ਛੋਟੇ ਤੋਂ ਛੋਟਾ ਹਾਂ, ਹੇ ਖੁਦਾ ! ਤੂੰ ਦਰੀਆਹ ਵਾਂਗੂੰ ਵੱਡਾ ਤੇ ਅਥਾਹ ਹੈਂ ।

## ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ ॥

ਮੈਨੂੰ ਇਕ ਨਾਮ ਰੂਪੀ ਮਿੱਠੀ ਚੀਜ਼ ਦੇਹ, ਹੋਰ ਸੰਸਾਰਕ ਪਦਾਰਥਾਂ ਰੂਪ ਜ਼ਹਿਰੀਲੀਆਂ ਚੀਜ਼ਾਂ ਮੈਨੂੰ ਨਹੀਂ ਭਾਉਂਦੀਆਂ।

## ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ ॥

ਸਰੀਰ ਰੂਪੀ ਖਾਮ ਕੂਜੈ=ਕੱਚਾ ਕੁਜਾ ਜੋ ਸ੍ਵਾਸਾਂ ਰੂਪੀ ਪੁਰਾਬ=ਜਲ ਕਰਕੇ ਪੂਰਨ ਹੈ,
ਹੇ ਖੁਦਾ ! ਏਹ ਤੇਰੀ ਹਿਕਮਤ ਹੈ।

## ਮਨ ਤੁਆਨਾ ਤੂ ਕੁਦਰਤੀ ਆਇਆ ॥

ਮਨ=ਮੈਂ ਤੁਆਨਾ=ਚਾਹ ਵਾਲਾ ਹੋ ਕੇ ਹੇ ਕੁਦਰਤੀ=ਪਰਮਾਤਮਾ ! ਤੇਰੀ ਸ਼ਰਨ ਵਿਚ ਆਇਆ ਹਾਂ।

*ਅਥਵਾ:*-ਹੇ ਮਨ ! ਭਾਵੇਂ ਤੂੰ ਤੁਆਨਾ=ਬੜੇ ਬਲ ਵਾਲਾ ਹੈਂ, ਪਰ ਕੁਦਰਤੀ=ਪਰਮਾਤਮਾ ਦੀ ਕੁਦਰਤ ਕਰਕੇ ਸੰਸਾਰ ਵਿਚ ਆਇਆ ਹੈਂ।

## ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥

ਗੁਰੂ ਜੀ ਕਥਨ ਕਰਦੇ ਹਨ—ਉਸ ਦੇ ਦੀਬਾਨ=ਸਤਸੰਗ ਦਰਬਾਰ ਦਾ ਸਗ=ਕੁੱਤਾ ਹੋ ਤੇ ਬੇਨਤੀ ਕਰ ਹੇ ਖੁਦਾ ! ਨਿਤ ਹੀ ਮਸਤਾਨਾ ਸੁਭਾਅ ਸਵਾਏ ਤੋਂ ਸਵਾਇਆ ਚੜ੍ਹਿਆ ਰਹੇ ।

## ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥ ੨ ॥

ਏਹ ਦੁਨੀਆਂ ਆਤਸ=ਅੱਗ ਸਮਾਨ ਜਲਾਉਣ ਵਾਲੀ ਹੈ, ਹੇ ਖੁਦਾ ! ਆਪ ਜੀ ਦਾ ਨਾਮ ਖੁਨਕ=ਸੀਤਲ (ਠੰਢ) ਪਾਣ ਵਾਲਾ ਹੈ, ਇਸ ਕਰਕੇ ਨਾਮ ਦੀ ਦਾਤ ਦਿਓ॥ ੨ ॥

ਇਥੋਂ ਤੱਕ ੨੬ ਪੌੜੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਚਾਰੀਆਂ ਹੋਈਆਂ ਪੰਚਮ ਪਾਤਸ਼ਾਹ ਜੀ ਨੇ ਰੱਖੀਆਂ ਹਨ, ਅਗਲੀ ੨੭ ਵੀਂ ਪੌੜੀ ਪੰਚਮ ਗੁਰਦੇਵ ਜੀ ਨੇ ਆਪ ਉਚਾਰ ਕੇ ਲਿਖਵਾਈ ਹੈ-

## ਪਉੜੀ ਨਵੀ ਮ: ੫ ॥

## ਸਭੋ ਵਰਤੈ ਚਲਤੁ ਚਲਤੁ ਵਖਾਣਿਆ ॥

ਸਾਰਾ ਸੰਸਾਰ ਚਲਿਤ੍ਰ ਰੂਪ ਵਰਤ ਰਿਹਾ ਹੈ, ਬੇਦਾਂ ਸ਼ਾਸ਼ਤ੍ਰਾਂ ਨੇ ਭੀ ਸੰਸਾਰ ਨੂੰ ਚਲਿਤ੍ਰ ਰੂਪ ਹੀ ਵਖਾਣਿਆ=

ਕਥਨ ਕੀਤਾ ਹੈ।

**ਪਾਰਬ੍ਰਹਮੁ ਪਰਮੇਸਰੁ ਗੁਰਮੁਖਿ ਜਾਣਿਆ ॥**

ਪਰਾ ਰੂਪ ਬ੍ਰਹਮੁ=ਵਿਆਪਕ ਪਰਮੇਸ਼ਰ ਨੂੰ ਗੁਰਮੁਖਾਂ ਨੇ ਜਾਣਿਆ ਹੈ।

**ਲਥੇ ਸਭਿ ਵਿਕਾਰ ਸਬਦਿ ਨੀਸਾਣਿਆ ॥**

ਗੁਰਮੁਖਾਂ ਦੇ ਅੰਦਰੋਂ ਸਾਰੇ ਵਿਕਾਰ ਲਹਿ ਗਏ ਹਨ ਤੇ ਸਬਦਿ=ਬ੍ਰਹਮ ਪ੍ਰਗਟ ਹੋਇਆ ਹੈ।

**ਸਾਧੂ ਸੰਗਿ ਉਧਾਰੁ ਭਏ ਨਿਕਾਣਿਆ ॥**

ਸੰਤਾਂ ਦੇ ਸਤਸੰਗ ਕਰਕੇ ਜਿਨ੍ਹਾਂ ਦਾ ਉਧਾਰ ਹੋਇਆ ਹੈ, ਉਹ ਜਮਾਂ ਦੀ ਕਾਣ ਤੋਂ ਨਿ=ਰਹਿਤ ਹੋਏ ਹਨ।

**ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ ॥**

ਉਹਨਾਂ ਨੇ ਦਾਤੇ ਨੂੰ ਸਿਮਰ ਸਿਮਰ ਕੇ ਸਾਰਾ ਰੰਗ=ਅਨੰਦ ਭੋਗਿਆ ਹੈ।

**ਪਰਗਟੁ ਭਇਆ ਸੰਸਾਰਿ ਮਿਹਰ ਛਾਵਾਣਿਆ ॥**

ਉਹ ਸਾਰੇ ਸੰਸਾਰ ਵਿਚ ਪ੍ਰਗਟ ਹੋਇਆ ਹੈ, ਜਿਸ ਉਤੇ ਪ੍ਰਭੂ ਦੀ ਮੇਹਰ ਦਾ ਸਾਇਵਾਨ ਹੈ।

**ਆਪੇ ਬਖਸਿ ਮਿਲਾਏ ਸਦ ਕੁਰਬਾਣਿਆ ॥**

ਜਿਨ੍ਹਾਂ ਨੂੰ ਬਖਸ਼ ਕੇ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ, ਮੈਂ ਉਹਨਾਂ ਤੋਂ ਸਦਾ ਕੁਰਬਾਣ ਜਾਂਦਾ ਹਾਂ।

**ਨਾਨਕ ਲਏ ਮਿਲਾਇ ਖਸਮੈ ਭਾਣਿਆ ॥ ੨੭ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਖਸਮ ਦੇ ਭਾਣੇ ਅੰਦਰ ਤੁਰੇ ਹਨ, ਉਹਨਾਂ ਨੂੰ ਉਸ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ॥ ੨੭॥

**ਸਲੋਕ ਮ: ੧ ॥**

**ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥**

ਉਹ ਪ੍ਰਤੱਖ ਕਾਗਦ ਧੰਨ ਹੈ, ਕਲਮ ਭੀ ਧੰਨ ਹੈ, ਭਾਂਡਾ=ਦਵਾਤ ਧੰਨ ਹੈ ਉਹ ਮਸੁ=ਸਿਆਹੀ ਭੀ ਧੰਨ ਹੈ।

*ਅਥਵਾ:*-ਹਿਰਦਾ ਰੂਪ ਕਾਗਦ ਧੰਨ ਹੈ, ਬੁੱਧੀ ਰੂਪ ਕਲਮ ਧੰਨ ਹੈ, ਮਨ ਰੂਪ ਦਵਾਤ ਧੰਨ ਹੈ ਸ਼ਰਧਾ ਰੂਪ ਮਸੁ=ਸਿਆਹੀ ਧੰਨ ਹੈ।

**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਲੇਖਾਰੀ ਗੁਰੂ ਸਾਹਿਬ ਜੀ ਧੰਨ ਹਨ ਜਿਨ੍ਹਾਂ ਨੇ ਜਗਿਆਸੂ ਤੋਂ ਸੱਚ ਨਾਮ ਲਿਖਾਇਆ ਹੈ॥ ੧॥

ਭਗਤਿ ਭਾਗਉਤ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥

**ਮ: ੧ ॥ ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥**

ਹੇ ਪ੍ਰਭੂ ! ਤੂੰ ਆਪ ਮਸਤਕ ਰੂਪ ਪੱਟੀ ਤੇ ਆਪ ਹੀ ਹੁਕਮ ਰੂਪ ਕਲਮ ਹੈਂ, ਮੱਥੇ 'ਪਰ ਜੋ ਸ਼ੁਭ ਅਸ਼ੁਭ ਕਰਮਾਂ ਦਾ ਲੇਖ ਲਿਖਿਆ ਗਿਆ ਹੈ ਉਹ ਭੀ ਤੂੰ ਆਪ ਹੈਂ।

ਵਾ:-ਸ਼ੁਭਾ ਅਸ਼ੁਭ ਕਰਮਾਂ ਨੂੰ ਲਿਖਦਾ ਭੀ ਤੂੰ ਆਪ ਹੈਂ।

**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥੨॥**

ਗੁਰੂ ਜੀ ਕਥਨ ਕਰਦੇ ਹਨ—ਇਕ ਆਪ ਜੀ ਨੂੰ ਹੀ ਕਹਿੰਦੇ ਹਾਂ, ਦੂਜਾ ਹੋਰ ਕਿਸ ਨੂੰ ਕਥਨ ਕਰਨਾ ਹੈ॥ ੨॥

**ਪਉੜੀ॥ ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ॥**

ਹੇ ਵਾਹਿਗੁਰੂ ! ਤੂੰ ਆਪੇ ਆਪ ਹੀ ਸਾਰਿਆਂ ਵਿਚ ਵਰਤ ਰਿਹਾ ਹੈਂ, ਤੈਂਨੇ ਆਪ ਹੀ ਸਾਰੀ ਸ੍ਰਿਸ਼ਟੀ ਦੀ ਬਣਤ=ਬਨਾਵਟ ਬਣਾਈ ਹੈ।

**ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ॥**

ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ, ਤੂੰ ਹੀ ਸਾਰਿਆਂ ਵਿਚ ਸਮਾਈ ਕਰ ਰਿਹਾ ਹੈਂ।

**ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ॥**

ਤੇਰੀ ਜੋ ਭੀ ਗਤਿ=ਰੀਤੀ ਤੇ ਮਿਤਿ=ਮਰਯਾਦਾ ਹੈ ਉਸ ਨੂੰ ਤੂੰ ਆਪ ਹੀ ਜਾਣਦਾ ਹੈਂ, ਤੁਸਾਂ ਨੇ ਆਪ ਹੀ ਸਾਰਿਆਂ ਦੀ ਕੀਮਤ ਪਾਈ ਹੈ।

**ਤੂ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ॥**

ਹੇ ਅਲਖ ਪ੍ਰਭੂ ! ਤੂੰ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਹੈਂ, ਗੁਰਾਂ ਦੀ ਸਿੱਖਿਆ ਦੁਆਰੇ ਤੂੰ ਦਿਖਾਈ ਦੇਂਦਾ ਹੈ।

**ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ॥**

ਹਿਰਦੇ ਅੰਦਰੋਂ ਦੁਖਦਾਈ ਅਗਿਆਨ ਤੇ ਭਰਮ ਨੂੰ ਗੁਰਾਂ ਦੇ ਗਿਆਨ ਦੁਆਰਾ ਤੂੰ ਗੁਆਉਂਦਾ ਹੈਂ।

**ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ ਸੋ ਨਾਮੁ ਧਿਆਈ॥**

ਜਿਸ ਉਤੇ ਤੂੰ ਕ੍ਰਿਪਾ ਕਰਦਾ ਹੈਂ ਉਸ ਨੂੰ ਗੁਰਾਂ ਨਾਲ ਮੇਲ ਲੈਂਦਾ ਹੈਂ ਅਤੇ ਓਹੀ ਪੁਰਸ਼ ਨਾਮ ਨੂੰ ਧਿਆਉਂਦਾ ਹੈ।

**ਤੂੰ ਕਰਤਾ ਪੁਰਖੁ ਅਗੰਮੁ ਹੈ ਰਵਿਆ ਸਭ ਠਾਈ॥**

ਹੇ ਕਰਤਾ ਪੁਰਖ ! ਤੂੰ ਅਗੰਮੁ=ਬੇਅੰਤ ਹੈਂ ਅਤੇ ਸਭ ਜਗ੍ਹਾਂ 'ਪਰ ਰਵਿਆ=ਵਿਆਪਕ ਹੈਂ।

**ਜਿਤੁ ਤੂ ਲਾਇਹਿ ਸਚਿਆ<br>ਤਿਤੁ ਕੋ ਲਗੈ ਨਾਨਕ ਗੁਣ ਗਾਈ॥੨੮॥੧॥ ਸੁਧੁ॥**

ਹੇ ਸੱਚਿਆ ! ਜਿਸ ਪਾਸੇ ਤੂੰ ਜੀਵਾਂ ਨੂੰ ਲਗਾਉਂਦਾ ਹੈਂ ਉਸ ਪਾਸੇ ਹੀ ਹਰ ਕੋਈ ਲਗਦਾ ਹੈ, ਗੁਰੂ ਜੀ ਕਥਨ ਕਰਦੇ ਹਨ-ਅਸੀਂ ਤਾਂ ਆਪ ਜੀ ਦੇ ਗੁਣ ਗਾਉਂਦੇ ਹਾਂ॥ ੨੮॥ ੧॥

ਇਹ ਵਾਰ ਸ਼ੁਧ ਹੈ ਕਿਸੇ ਅੱਖਰ ਦੀ ਅਦਲਾ ਬਦਲੀ ਨਹੀਂ ਕਰਨੀ।

[ਪੰਨਾ ੧੨੯੨]

## ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ॥

## ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**—ਇਕ ਸਮੇਂ ਭਗਤ ਨਾਮਦੇਵ ਜੀ ਪਾਸ ਪ੍ਰੇਮੀ ਸੇਵਕਾਂ ਨੇ ਬੇਨਤੀ ਕੀਤੀ ਕਿ-ਕਿਸ ਦੀ ਉਪਾਸ਼ਨਾ ਕਰਨੀ ਚਾਹੀਦੀ ਹੈ, ਜਿਸ ਤੇ ਭੋਗ ਮੋਖ ਦੀ ਪ੍ਰਾਪਤੀ ਹੋਵੇ? ਉੱਤਰ-

**ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ॥**

ਹੇ ਭਾਈ ! ਕੁਲਾਂ ਤੋਂ ਰਹਿਤ ਅਤੇ ਮਾਇਆ ਮਲ ਤੋਂ ਰਹਿਤ ਜੋ ਗੋਪਾਲ ਪਰਮਾਤਮਾ ਪ੍ਰਕਾਸ਼ ਰੂਪ ਹੈ ਉਸ ਨੂੰ ਸੇਵਨਾ ਕਰੋ ਅਤੇ ਉਸ ਅੱਗੇ ਐਸੇ ਪ੍ਰਾਰਥਨਾ ਕਰੇ, ਹੇ ਪ੍ਰਭੂ !-

**ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ॥੧॥ ਰਹਾਉ॥**

ਸਾਨੂੰ ਉਹ ਭਗਤੀ ਦਾਨ ਦਿਓ, ਜਿਸ ਭਗਤੀ ਨੂੰ ਸੰਤ ਜਨ ਆਪ ਜੀ ਪਾਸੋਂ ਜਾਚਹਿ=ਮੰਗਦੇ ਹਨ ॥ ੧॥ ਰਹਾਉ॥ ਪੁਨਾ-ਜਗਿਆਸੂ ਨੇ ਬੇਨਤੀ ਕੀਤੀ-ਉਹ ਗੋਪਾਲ ਰਾਇ ਪ੍ਰਭੂ ਕੈਸਾ ਹੈ?

ਤਾਂ ਨਾਮਦੇਵ ਜੀ ਨੇ ਕਿਹਾ-

**ਜਾਂਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰ ਸਾਲਾ**

ਜਾਂਚੈ=ਜਿਸ ਪਰਮਾਤਮਾ ਦੇ ਘਰ ਦਿਗ ਦਿਸੈ=ਦਸ ਦਿਸ਼ਾਂ ਸਰਾਇਚਾ=ਕਨਾਤਾਂ ਹਨ,

ਵਾ:-ਦਿਸ਼ਾਂ ਕਨਾਤਾਂ ਹਨ ਤੇ 'ਦਿਗਪਾਲ' ਜੋ ਹਾਥੀ ਹਨ ਇਹ ਕਨਾਤਾਂ ਦੇ ਤਾਨਣ ਵਾਲੇ ਹਨ*।

ਬੈਕੁੰਠ ਭਵਨ ਜਿਸ ਦਾ ਚਿਤਰਿਆ ਹੋਇਆ ਸਾਲਾ=ਮੰਦਰ ਹੈ, ਭਾਵ—ਹਵਾ ਭੱਖਣ ਵਾਲਾ ਇਹ ਵਿਸ਼ੇਸ਼ ਚੁਬਾਰਾ ਹੈ। ਅਤੇ—

**ਸਪਤ ਲੋਕ ਸਾਮਾਨਿ ਪੂਰੀਅਲੇ॥**

ਸਤ ਉਪਰਲੇ ਲੋਕ, ਸਤ ਹੇਠਲੇ ਲੋਕ ਇਹ ਉਸ ਦੀਆਂ ਸਾਮਾਨਿ=ਸਾਧਾਰਨ ਪੁਰੀਆਂ ਹਨ।

**ਜਾਂਚੈ ਘਰਿ ਲਛਿਮੀ ਕੁਆਰੀ**

ਜਿਸ ਦੇ ਘਰ ਵਿਚ ਲਛਮੀ ਤਾਂ ਕੁਮਾਰ ਅਵਸਥਾ ਵਾਲੀ ਹੀ ਰਹਿੰਦੀ ਹੈ,

ਅਰਥਾਤ-ਬ੍ਰਿਧ ਨਹੀਂ ਹੁੰਦੀ।

**ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾ ਸਿਰੀ॥**

ਚੰਦ੍ਰਮਾ ਸੂਰਜ ਇਹ ਦੋ ਦੀਵੜੇ=ਦੀਵੇ ਹਨ। (ਚੰਦ੍ਰਮਾ ਰਾਤ ਦਾ ਦੀਵਾ ਹੈ, ਸੂਰਜ ਦਿਨ ਦਾ ਦੀਪਕ ਹੈ)।

---

*ਵਾ:-ਦਿਗਪਾਲ ਜੋ ਹਨ ਇੰਦ੍ਰ ਵਰਨ ਜਮਾਦੀ ਇਹ ਫਰਾਸ਼ ਹਨ, ਫਰਸ਼ ਵਿਛਾਉਣ ਵਾਲੇ।

ਬਪੁੜਾ=ਵਿਚਾਰਾ ਜੋ ਕਾਲ ਹੈ, ਇਹ ਜਿਸ ਦੇ ਘਰ ਵਿਚ ਕੌਤਕਾਂ ਦੇ ਕਰਨ ਵਾਲਾ ਹੈ।

ਸਭ ਦੈਂਤਾਂ ਦਾ ਸਿਰੀ=ਸ਼ਰੋਮਣੀ ਭਾਵ ਗੁਰੂ ਜੋ ਸੁਕਰਾ=ਸ਼ੁਕਰ ਹੈ ਇਹ ਕੁਟਵਾਲ ਹੈ।

ਵਾ:-ਬਪੁੜਾ=ਵਿਚਾਰਾ ਜੋ ਕੌਤਕੀ ਕਾਲ ਹੈ ਇਹੀ ਕੁਟਵਾਲ ਹੈ, ਸਿਰੀ=ਸਿਰ ਬਸਿਰ, ਭਾਵ— ਜਿਥੇ ਕੋਈ ਹੈ ਓਥੇ ਹੀ ਸਾਰਿਆਂ ਨੂੰ ਸੁ+ਕਰਾ=ਉਹ ਮਾਰਨਾ ਕਰਦਾ ਹੈ। (ਪਾਠ ਸੁਕਰਾ 'ਕੱਠਾ ਹੈ।)

**ਸੁ ਐਸਾ ਰਾਜਾ ਸ੍ਰੀ ਨਰ ਹਰੀ॥ ੧ ॥**

ਸ੍ਰੀ=ਸੁਭਾਇਮਾਨ ਨਰਾਂ ਦੇ ਹਰੇ ਕਰਨ ਵਾਲਾ ਰਾਜਾ=ਪ੍ਰਕਾਸ਼ ਰੂਪ ਪਰਮਾਤਮਾ ਇਸ ਤਰ੍ਹਾਂ ਸਮਰੱਥ ਹੈ॥ ੧ ॥

**ਜਾਂਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ**
**ਡਾਂਵੜਾ ਜਿਨਿ ਬਿਸ੍ਵ ਸੰਸਾਰ ਰਾਚੀ ਲੇ॥**

ਜਿਸ ਪਰਮਾਤਮਾ ਦੇ ਘਰ ਵਿਚ ਚਾਰ ਮੂੰਹਾਂ ਵਾਲਾ ਬ੍ਰਹਮਾ ਕੁਲਾਲੁ=ਘੁਮਿਆਰ ਹੈ, ਜਿਸ ਨੇ ਡਾਂਵੜਾ= ਡੋਲ ਕੇ, ਭਾਵ—ਮਿਣ ਕੇ ਬਿਸ੍ਵ=ਸੰਪੂਰਨ ਸੰਸਾਰ ਰਚਨਾ ਕੀਤਾ ਹੈ।

**ਜਾਂਕੈ ਘਰਿ ਈਸਰੁ ਬਾਵਲਾ ਜਗਤੁ ਗੁਰੂ ਤਤ ਸਾਰਖਾ ਗਿਆਨੁ ਭਾਖੀ ਲੇ॥**

ਜਿਸ ਪਰਮਾਤਮਾ ਦੇ ਘਰ ਵਿਚ ਈਸਰੁ=ਸ਼ਿਵਜੀ ਬਾਵਲਾ=ਬੌਰਾ, (ਮਸਤਾਨਾ) ਹੈ। ਜਿਵੇਂ, ਪ੍ਰਤੱਖ ਰਾਜ ਦਰਬਾਰਾਂ ਵਿਚ ਮਸਤਾਨੇ ਲੋਕ ਭੀ ਹੁੰਦੇ ਹਨ, ਪਰ ਇਹ ਨਿਰਾ ਮਸਤਾਨਾ ਵੀ ਨਹੀਂ ਹੈ-

ਜਗਤ ਗੁਰੂ ਜੋ ਵਿਸ਼ਨੂੰ ਹੈ, ਤਤ+ਸਾਰਖਾ=ਉਸ ਵਰਗਾ ਗਿਆਨ ਦੇ ਭਾਖੀਲੇ=ਕਥਨ ਕਰਨ ਵਾਲਾ ਹੈ*।

**ਪਾਪੁ ਪੁੰਨੁ ਜਾਂਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ॥**

ਜਾਂਚੈ=ਜਿਸ ਪਰਮਾਤਮਾ ਦੇ ਬੂਹੇ 'ਪਰ ਪਾਪ ਤੇ ਪੁੰਨ ਇਹ ਦੋਨੋਂ ਡਾਂਗੀਆ=ਚੋਬਦਾਰ ਹਨ।

ਚਿਤ੍ਰ ਤੇ ਗੁਪਤ ਇਹ ਦੋਨੋਂ ਲੇਖੀਆ=ਮੁਨਸ਼ੀ ਹਨ, (ਚਿਤ੍ਰ ਸੱਜੇ ਮੋਢੇ 'ਪਰ ਬੈਠ ਕੇ ਦਿਨ ਦੀਆਂ ਗੱਲਾਂ ਲਿਖਦਾ ਹੈ, ਗੁਪਤ ਖੱਬੇ ਮੋਢੇ 'ਪਰ ਬੈਠ ਕੇ ਰਾਤ ਦੀਆਂ ਗੱਲਾਂ ਲਿਖਦਾ ਹੈ)

**ਧਰਮ ਰਾਇ ਪਰੁਲੀ ਪ੍ਰਤਿਹਾਰੁ॥ ਸੋ ਐਸਾ ਰਾਜਾ ਸ੍ਰੀ ਗੋਪਾਲੁ॥ ੨ ॥**

ਪਰਲੋਂ ਦੇ ਕਰਨ ਵਾਲਾ ਧਰਮਰਾਜ ਇਹ ਅਦਾਲਤੀ ਪ੍ਰਤਿਹਾਰੁ=ਦਾਸ ਹੈ।

ਸੋ=ਉਹ ਸ੍ਰੀ=ਸੁਭਾਇਮਾਨ ਗੋਪਾਲ ਰਾਜਾ ਪਰਮਾਤਮਾ ਐਸਾ ਸਮਰੱਥ ਹੈ॥ ੨ ॥

**ਜਾਂਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ॥**

ਜਾਂਚੈ=ਜਿਸ ਪਰਮਾਤਮਾ ਦੇ ਘਰ ਵਿਚ (ਨੰਦੀ, ਭ੍ਰਿੰਗੀ, ਟੋਣਾ, ਛੋਣਾ ਆਦਿ) ਗਣ ਤੇ ਦੇਵਤਿਆਂ ਦੇ ਰਾਗੀ 'ਹਾ ਹਾ' 'ਹੂ ਹੂ' ਗੰਧਰਬ ਅਤੇ ਬਪੁੜੇ=ਵਿਚਾਰੇ ਜੋ ਰਿਖੀ ਹਨ, ਇਹ ਸਾਰੇ ਢਾਢੀਆਂ ਦੀ ਸ਼ਕਲ ਵਿਚ

---

**ਅਥਵਾ:-ਪੰਡਿਤ ਤਾਰਾ ਸਿੰਘ ਜੀ ਨੇ ਇਸ ਤਰ੍ਹਾਂ ਅਰਥ ਕੀਤਾ ਹੈ ਕਿ -ਜਿਸ ਪਰਮਾਤਮਾ ਦੇ ਘਰ ਵਿਚ ਸ਼ਿਵਜੀ ਬਾਵਲਾ ਹੈ, ਵਾਸਤਵ ਵਿਚ ਬਾਵਲਾ ਨਹੀਂ। ਮੰਤਰ ਜੰਤਰ ਆਦਿ ਅਤੇ ਨਿਰਤਕਾਰੀ ਰੂਪ ਨਿਖਲ=ਸਮੂਹ ਵਿੱਦਿਆ ਦਾ ਜਗਤ ਵਿਚ ਉਪਦੇਸ਼ ਕਰਨ ਨਾਲ ਜਗਤ ਦਾ ਗੁਰੂ ਹੈ, ਪੁਨਾ-ਤਤ ਸਾਰ+ਖਾ=ਸਾਰ ਤਤ ਰੂਪ ਜੋ ਖਾ=ਚਿਦਾਕਾਸ ਬ੍ਰਹਮ ਹੈ, ਤਿਸ ਦਾ ਗਿਆਨ ਕਥਨ ਕਰਨ ਵਾਲਾ ਹੈ।*

ਹੋ ਕੇ ਬਹੁਤ ਆਛੈ=ਚੰਗਾ ਜਸ ਗਾਇਣ ਕਰਦੇ ਆਛੈ=ਹੈਂ।

## ਸਰਬ ਸਾਸਤ੍ਰ ਬਹੁ ਰੂਪੀਆ

ਸਾਂਖ, ਨਿਆਇ, ਮੀਮਾਂਸਾ, ਵਿਸ਼ੇਸ਼ਕ, ਪਤੰਜਲ, ਵੇਦਾਂਤ ਇਹ ਜੋ ਸਾਰੇ ਛੇ ਸ਼ਾਸਤ੍ਰ ਹੈਂ, ਏਹੀ ਬਹੁਰੂਪੀਏ ਹਨ। ਜਿਸ ਤਰ੍ਹਾਂ ਪ੍ਰਤੱਖ ਰਾਜਿਆਂ ਦੇ ਦਰਬਾਰ ਵਿਚ ਬਹੁਰੂਪੀਏ ਆ ਕੇ ਨਵੀਆਂ ਨਵੀਆਂ ਗੱਲਾਂ ਸੁਣਾਉਂਦੇ ਹਨ, ਤੈਸੇ ਪਰਮਾਤਮਾ ਦੇ ਦਰਬਾਰ ਵਿਚ ਇਹ ਖਟ (ਛੇ) ਸ਼ਾਸਤ੍ਰ ਨਵੀਂ ਨਵੀਂ ਪ੍ਰਕਿਰਿਆ ਕਥਨ ਕਰਦੇ ਹਨ।

## ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ ॥

ਦੇਵਤਿਆਂ ਦੈਂਤਾਂ ਦੇ ਯੁੱਧ ਕਰਨ ਵਾਲੀ ਜਗ੍ਹਾਂ,

ਵਾ:-ਸੰਸਾਰ ਹੀ ਜਿਸ ਦਾ ਅਨਗਰੂਆ=ਵੱਡਾ ਭਾਰੀ ਅਖਾੜਾ ਹੈ। ਜਿਸ ਅਖਾੜੇ ਵਿਚ ਬੈਠ ਕੇ ਮੰਡਲੀਕ=ਰਾਜੇ ਲੋਕ,

ਵਾ:-ਅਵਤਾਰ ਕਾਛੇ=ਸੁੰਦਰ ਬੋਲਾਂ ਨੂੰ ਬੋਲਦੇ ਹਨ।

## ਚਉਰ ਢੂਲ ਜਾਂਚੈ ਹੈ ਪਵਣੁ ॥ ਚੇਰੀ ਸਕਤਿ ਜੀਤਿ ਲੇ ਭਵਣੁ ॥

ਜਿਸ ਪਰਮਾਤਮਾ ਦੇ ਘਰ ਵਿਚ ਪੌਣ ਦੇਵਤਾ ਚੌਰੀ ਢੂਲ=ਝੁਲਾਂਵਦਾ ਹੈ।

ਯਥਾ:-ਪਵਣੁ ਚਵਰੋ ਕਰੇ ॥ *(ਪੰਨਾ ੬੬੩)*

ਜਿਸ ਦੀ ਚੇਰੀ=ਦਾਸੀ (ਮਾਇਆ) ਨੇ ਆਪਣੀ ਸ਼ਕਤੀ ਕਰਕੇ ਚੌਦਾਂ ਭਵਨ ਜਿੱਤ ਲਏ ਹੋਏ ਹਨ।

## ਅੰਡ ਟੂਕ ਜਾਚੈ ਭਸਮਤੀ ॥ ਸੁ ਐਸਾ ਰਾਜਾ ਤ੍ਰਿਭਵਣ ਪਤੀ ॥ ੩ ॥

ਅੰਡ=ਬ੍ਰਹਮਾਂਡ ਦਾ ਟੂਕ=ਟੁਕੜਾ ਜੋ ਭਾਰਥ ਖੰਡ ਹੈ ਇਹ ਜਿਸ ਦਾ ਭਸਮਤੀ=ਚੁਲ੍ਹਾ ਹੈ, ਜਿਵੇਂ ਚੁੱਲ੍ਹੇ 'ਪਰ ਤਿਆਰ ਕੀਤਾ ਹੋਇਆ ਭੋਜਨ ਸਭ ਕੋਈ ਖਾਂਦਾ ਹੈ, ਤਿਵੇਂ ਇਸ ਭਾਰਥ ਖੰਡ 'ਪਰ ਰਹਿ ਕੇ ਕੀਤੇ ਕਰਮਾਂ ਅਨੁਸਾਰ ਸਾਰੇ ਜੀਵ ਫਲ ਭੋਗਦੇ ਹਨ।

ਸੁ=ਉਹ ਤਿੰਨ ਭਵਨਾਂ ਦਾ ਪਤੀ=ਮਾਲਕ ਰਾਜਾ ਪਰਮਾਤਮਾ ਐਸਾ ਸਮਰੱਥ ਹੈ ॥ ੩ ॥

## ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ ॥

ਜਾਚੈ=ਜਿਸ ਪਰਮਾਤਮਾ ਦੇ ਘਰ ਵਿਚ ਕੂਰਮਾ=ਕੱਛੂ, ਪਾਲੁ=ਪਲੰਘ ਹੈ।

ਸਹਸ੍ਰ+ਫਨੀ=ਹਜ਼ਾਰਾਂ ਫ਼ਨਾਂ ਵਾਲਾ ਸ਼ੇਸ਼ਨਾਗ ਸਿਹਜਾ ਹੈ। ਬਾਸਕੁ=ਬਾਸਕ ਨਾਗ ਸੇਜ+ਵਾਲੂਆ=ਸੇਜ ਬੰਦ ਹੈ।

## ਅਠਾਰਹ ਭਾਰ ਬਨਾਸਪਤੀ ਮਾਲਣੀ
## ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ ॥

ਸਿਹਜਾ ਉੱਤੇ ਫੁਲ ਵਿਛਾਉਣ ਵਾਸਤੇ *ਅਠਾਰਾਂ ਭਾਰ ਬਨਾਸਪਤੀ ਇਹ ਮਾਲਣ ਹੈ। ਛਿਆਨਵੇਂ ਕ੍ਰੋੜ ਜੋ ਮੇਘਾਂ ਦੀਆਂ ਮਾਲਾ=ਪੰਗਤੀਆਂ ਹਨ, ਇਹ ਪਾਣੀ ਭਰਨ ਵਾਲੀਆਂ ਝਿਊਰੀਆਂ ਹਨ ।

**੩੨੯੦ ਤੋਲੇ ਦਾ ਇਕ ਭਾਰ ਹੁੰਦਾ ਹੈ। ਇਕ ਜ਼ਾਤਿ ਦੇ ਸਾਰਿਆਂ ਬ੍ਰਿਛਾਂ ਵਿੱਚੋਂ ਇਕ ਪੱਤਾ ਲੈਣਾ। ਅੰਬ ਦੇ ਬ੍ਰਿਛ ਚਾਹੇ ਕਿਤਨੇ ਹਨ, ਪਰ ਇਕ ਪੱਤਾ ਅੰਬ ਦਾ ਲੈਣਾ। ਟਾਹਲੀ ਦੇ ਬ੍ਰਿਛ ਚਾਹੇ ਕਿਤਨੇ ਹਨ, ਪਰ ਇਕ ਪੱਤਾ ਲੈਣਾ।*

**ਨਖ ਪ੍ਰਸੇਵ ਜਾਚੈ ਸੁਰਸਰੀ॥ ਸਪਤ ਸਮੁੰਦ ਜਾਂਚੈ ਘੜਥਲੀ॥**

ਜਿਸ ਦੇ ਨਖ=ਨਹੁੰਆਂ ਦਾ ਪ੍ਰਸੇਵ=ਮੁੜ੍ਹਕਾ ਹੀ ਸੁਰਸਰੀ=ਗੰਗਾ ਹੈ*।

ਅਤੇ ਜਿਸ ਪਰਮਾਤਮਾ ਦੇ ਸਤ ਸਮੁੰਦਰ ਹੀ ਘੜਥਲੀ=ਘੜਵੰਜੀਆਂ ਸਹਿਤ ਘੜੇ ਹਨ।

**ਏਤੇ ਜੀਅ ਜਾਂਚੈ ਵਰਤਣੀ॥ ਸੁ ਐਸਾ ਰਾਜਾ ਤ੍ਰਿਭਵਣ ਧਣੀ॥ ੪॥**

ਇਤਨੇ ਜੀਵ ਜਿਸ ਪਰਮਾਤਮਾ ਦੇ ਘਰ ਵਿਚ ਸੇਵਕ ਹੋ ਕੇ ਵਰਤ ਰਹੇ ਹਨ।

ਸੁ=ਉਹ ਐਸਾ ਰਾਜਾ ਤਿੰਨਾਂ ਭਵਣਾਂ ਦਾ ਧਣੀ=ਮਾਲਕ ਹੈ॥ ੪॥

**ਜਾਂਚੈ ਘਰਿ ਨਿਕਟ ਵਰਤੀ, ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ**

ਜਿਸ ਪਰਮਾਤਮਾ ਦੇ ਘਰ ਵਿਚ ਇਹ ਸਾਰੇ ਨਿਕਟਿ ਵਰਤੀ, ਭਾਵ—ਪਾਸ ਰਹਿਣ ਵਾਲੇ ਹਨ।

ਅਰਜਨ, ਧ੍ਰੂ, ਪ੍ਰਹਿਲਾਦ, ਰਾਜਾ ਅੰਬਰੀਕ, ਨਾਦਰ ਮੁਨੀ ਨੇਜੈ=ਪ੍ਰਗਟ ਹੀ,

ਵਾ:-ਨੇਜੇ ਭਗਤ ਵੀ ਨਿਕਟ ਵਰਤੀ ਰਹਿਣ ਵਾਲਾ ਹੈ।

**ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ॥**

੮੪ ਸਿਧ, ਬੁੱਧ ਆਦਿਕ ਨੌਂ ਗ੍ਰਹਿ, ਵਾ:-ਬੁੱਧੀਵਾਨ; ਗਣ=ਸਮੂਹ ਗੰਧਰਬ ਇਹ ਸਾਰੇ ਹੇਲਾ=ਹੱਲਾ ਕਰਨ ਵਾਲੇ ਬਾਨਵੈ=ਬਣ ਰਹੇ ਹਨ,

ਵਾ:-ਬਾਨਵੈ=ਬਵੰਜਾ ਬੀਰ ਇਹ ਸਭ ਹੇਲਾ=ਸ਼ਿਕਾਰੀ ਹਨ।

**ਏਤੇ ਜੀਅ ਜਾਂਚੈ ਹਹਿ ਘਰੀ॥ ਸਰਬ ਬਿਆਪਿਕ ਅੰਤਰ ਹਰੀ॥**

ਜਾਂਚੈ=ਜਿਸ ਪਰਮਾਤਮਾ ਦੇ ਘਰ ਵਿਚ ਇਤਨੇ ਜੀਵ ਸੇਵਾਦਾਰ ਬਣ ਕੇ ਸੇਵਾ ਕਰ ਰਹੇ ਹਨ। ਉਹ ਹਰੀ ਪਰਮਾਤਮਾ ਸਾਰਿਆਂ ਅੰਦਰ ਵਿਆਪਕ ਹੈ।

**ਪ੍ਰਣਵੈ ਨਾਮਦੇਉ ਤਾਂਚੀ ਆਣਿ॥**
**ਸਗਲ ਭਗਤ ਜਾਚੈ ਨੀਸਾਣਿ॥ ੫॥ ੧॥**

ਨਾਮਦੇਵ ਜੀ ਪ੍ਰਣਵੈ=ਉਚਾਰਦੇ ਹਨ ਹੇ ਪੁਰਸ਼ਾ ! ਤੂੰ ਤਾਂਚੀ=ਤਿਸ ਪਰਮਾਤਮਾ ਦੀ ਆਣਿ=ਸ਼ਰਨ ਗ੍ਰਹਿਣ ਕਰ । ਜਾਚੈ=ਜਿਸ ਪਰਮਾਤਮਾ ਦੇ ਸਾਰੇ ਭਗਤ ਨੀਸਾਣਿ=ਝੰਡਾ ਰੂਪ ਹੋ ਕੇ ਝੂਲ ਰਹੇ ਹਨ।

ਵਾ:-ਜਿਸ ਦੇ ਸਾਰੇ ਭਗਤ ਨੀਸਾਣਿ=ਪ੍ਰਗਟ ਹੋ ਰਹੇ ਹਨ।

ਵਾ:-ਨੀਸਾਣਿ=ਨਗਾਰੇ ਵਾਂਗੂ ਹਨ, ਭਾਵ ਧੌਂਸੇ ਦੀ ਤਰ੍ਹਾਂ ਉਪਦੇਸ਼ ਦੇ ਰਹੇ ਹਨ।

---

*ਇਕ ਦਿਨ ਨਾਰਦ ਮੁਨੀ ਜੀ ਨੇ ਪ੍ਰੇਮਾ ਭਗਤੀ ਵਿਚ ਮਸਤ ਹੋ ਕੇ ਭਗਵਾਨ ਜੀ ਅੱਗੇ ਬੀਣਾ ਵਜਾ ਕੇ ਐਸਾ ਸੁੰਦਰ ਰਾਗ ਗਾਇਣ ਕੀਤਾ, ਜੋ ਸੁਣਦਿਆਂ ਸਾਰ ਭਗਵਾਨ ਅਤੀ ਪ੍ਰਸੰਨ ਹੋਏ ਤੇ ਐਸੇ ਦ੍ਰਵੀ-ਭੂਤ ਹੋਏ ਜੋ ਪੈਰਾਂ ਦੇ ਨਹੁੰਆਂ ਵਿੱਚੋ ਜਲ ਨਿਕਲ ਪਿਆ। ਉਹ ਜਲ ਨੂੰ ਬ੍ਰਹਮਾ ਜੀ ਨੇ ਕਮੰਡਲ ਵਿਚ ਪਾ ਰੱਖਿਆ।

ਜਿਸ ਵੇਲੇ ਫੇਰ ਭਗਵਾਨ ਜੀ ਨੇ ਬਾਵਨ ਅਵਤਾਰ ਧਾਰਿਆ, ਤਾਂ ਓਸੇ ਹੀ ਜਲ ਨਾਲ ਬ੍ਰਹਮਾ ਜੀ ਨੇ ਚਰਨ ਧੋਤੇ । ਤਪੱਸਵੀ ਭਗੀਰਥ ਜੀ ਦੇ ਉੱਦਮ ਨਾਲ ਓਹੋ ਜਲ ਹੁਣ ਮਾਤਲੋਕ ਵਿਚ ਗੰਗਾ ਦਾ ਪਰਵਾਹ ਹੋ ਕੇ ਚੱਲ ਰਿਹਾ ਹੈ।

# ਮਲਾਰ॥

**ਉਥਾਨਕਾ—** ਨਾਮਦੇਵ ਜੀ ਰਟਨ ਕਰਦੇ ਹੋਏ ਜਿਸ ਵੇਲੇ ਦੱਖਣ ਦੇਸ਼ ਦੇ ਇਲਾਕੇ* ਔਂਡਾ ਪੁਰ ਸ਼ਿਵ ਮੰਦਰ ਵਿਚ ਪਹੁੰਚੇ ਹਨ ਤਾਂ ਅੱਗੇ ਆਰਤੀ ਹੋ ਰਹੀ ਵੇਖ ਕੇ ਪ੍ਰੇਮ ਵਿਚ ਮਸਤ ਹੋਏ ਹੋਏ ਛੈਣਿਆਂ ਦੀ ਜਗ੍ਹਾਂ ਜੁੱਤੀਆਂ ਕੱਢ ਕੇ ਖੜਕਾਉਣ ਲੱਗ ਪਏ।

ਯਥਾ:-ਪਰੇਮ ਭੂਤ ਨਾਮ ਬਉਰਾਇਓ॥ ਸੁਧਿ ਬੁਧਿ ਸਭੀ ਬਿਸਰਾਇਓ॥

ਇਹ ਗੱਲ ਵੇਖ ਕੇ ਮੰਦਰ ਦੇ ਪੰਡਿਆਂ ਨੂੰ ਬੜਾ ਗੁੱਸਾ ਆ ਗਿਆ। ਉਸੀ ਵੇਲੇ ਓਥੋਂ ਦੇ ਪੁਜਾਰੀਆਂ ਨੇ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਤਾਂ ਭਗਤ ਨਾਮਦੇਵ ਜੀ ਨੇ ਨਾਗ ਮੰਦਰ ਦੇ ਪਿੱਛੇ ਬੈਠ ਕੇ ਪਰਮੇਸ਼ਰ ਅੱਗੇ ਪ੍ਰਾਰਥਨਾ ਕਰਦੇ ਹੋਏ ਨੇ ਇਹ ਸ਼ਬਦ ਉਚਾਰਨ ਕੀਤਾ:-

ਦੂਜਾ ਭਾਵ:-ਨਾਮਦੇਵ ਜੀ ਤੀਰਥ ਯਾਤਰਾ ਕਰਦੇ ਹੋਏ ਦੱਖਣ ਦੇਸ਼ ਵਿਚ ਗਏ ਜਿਸ ਵੇਲੇ ਹਜ਼ੂਰ ਸਾਹਿਬ ਤੋਂ ੭੦ ਕਿਲੋ ਮੀਟਰ ਉਰੇ ਔਂਢਾ ਪੁਰ ਪਹੁੰਚੇ• ਤਾਂ ਸ਼ਿਵ ਮੰਦਰ ਵਿਚ ਆਰਤੀ ਹੋ ਰਹੀ ਵੇਖ ਕੇ ਅੰਦਰ ਪ੍ਰਵੇਸ਼ ਕਰ ਗਏ ਪ੍ਰੇਮ ਵਿਚ ਮਗਨ ਹੋ ਕੇ ਇਹ ਭੀ ਨਾਲ ਆਰਤੀ ਪੜ੍ਹਦੇ ਰਹੇ ਭੋਗ ਪੈਣ ਤੋਂ ਬਾਅਦ ਪੰਡਿਆਂ ਨੇ ਇਸ ਦੇ ਲੱਕ ਨਾਲ ਜੁੱਤੀ ਬੱਧੀ ਹੋਈ ਵੇਖ ਕੇ ਗੁੱਸੇ ਵਿਚ ਭਰ ਕੇ ਪੰਜ ਸਤ ਮੁਕੇ ਮਾਰ ਕੇ ਬਾਂਹ ਤੋਂ ਫੜ ਕੇ ਨਾਮਦੇਵ ਨੂੰ ਮੰਦਰ ਚੋਂ ਬਾਹਰ ਕਢ ਦਿਤਾ□। ਉਸ ਵੇਲੇ ਨਾਮਦੇਵ ਜੀ ਨੇ ਮੰਦਰ ਦੇ ਪਿਛੇ ਬੈਠ ਕੇ ਕੀਰਨੇ ਰਸ ਵਿਚ ਇਹ ਸ਼ਬਦ ਉਚਾਰਿਆ:-

**ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥ ਤੂ ਨ ਬਿਸਾਰੇ ਰਾਮਈਆ॥੧॥ਰਹਾਉ॥**

ਹੇ ਸਭ ਵਿਚ ਰਮੇ ਹੋਏ ਪਰਮਾਤਮਾ ! ਮੈਨੂੰ ਤੂੰ ਨਾ ਵਿਸਾਰ, ਮੈਨੂੰ ਤੂੰ ਵਿਸਾਰ ਮੈਨੂੰ ਤੂੰ ਨਾ ਭੁਲਾ, ਤਿੰਨ ਵਾਰੀ ਕਹਿ ਕੇ ਨਿਸਚੇ ਕਰ ਦਿੱਤਾ। ਵਾ:-ਮਨ ਬਾਣੀ ਸਰੀਰ ਕਰਕੇ ਮੈਨੂੰ ਤੂੰ ਨਾ ਭੁਲਾ॥ ੧॥ ਰਹਾਉ॥

---

*ਸਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਤੋਂ ੫੬ ਮੀਲ ਅਤੇ ੭੦ ਕਿਲੋ ਮੀਟਰ ਉਰੇ ਔਂਢਾ ਨਾਮ ਕਰਕੇ ਪੁਰਾਣਾ ਸ਼ਹਿਰ ਹੈ, ਉਸ ਵਿਚ ਸ਼ਿਵਾਂ ਦਾ ਨਾਗ ਮੰਦਰ ਹੈ, ਉਸ ਵਿਚ ਨਾਮਦੇਵ ਜੀ ਪਹੁੰਚੇ ਸਨ।

•ਹਜ਼ੂਰ ਸਾਹਿਬ ਤੋਂ ੨੩ ਕਿਲੋ ਮੀਟਰ ਚਲੀਏ ਤਾਂ ਅਕੋਲਾ ਰੋਡ 'ਪਰ ਜਾ ਕੇ ਇਕ ਚੌਂਕ ਆਉਂਦਾ ਹੈ, ਉਸ ਚੌਂਕ ਤੋਂ ਖੱਬੇ ਹੱਥ ਨਾਸਕ ਨੂੰ ਸੜਕ ਜਾਂਦੀ ਹੈ ਇਸ ਸੜਕ 'ਪਰ ੨੩ ਕਿਲੋ ਮੀਟਰ ਜਾ ਕੇ ਫਿਰ ਸੱਜੇ ਹੱਥ ਸੜਕ ਮੁੜਦੀ ਹੈ ਉਸ ਮੋੜ ਤੋਂ ੨੫ ਕਿਲੋ ਮੀਟਰ ਔਂਢਾ ਹੈ। ਇਸ ਤਰ੍ਹਾਂ ੨੩+੨੨+੨੫ ਦੇ ਅਨੁਸਾਰ ੭੦ ਕਿਲੋ ਮੀਟਰ ਔਂਢਾ ਹੈ। ਜ਼ਿਲਾ ਪਰਬਨੀ ਤੇ ਤਸੀਲ ਹਿਗੋਲੀ ਹੈ, ਹਿਗੋਲੀ ਤੋਂ ਔਂਢਾ ੧੪ ਮੀਲ ਹੈ ਮੰਦਰ ਦਾ ਨਾਮ ਨਾਗ ਨਾਥ ਹੈ ਇਹ ਮੰਦਰ ਬਹੁਤ ਕਾਲੇ ਪੱਥਰ ਦਾ ਬਣਿਆ ਹੋਇਆ ਹੈ ਅੰਦਰੋਂ ਭੋਰੇ ਦੀ ਸ਼ਕਲ ਦਾ ਡੂੰਗਾ ਹੈ।

ਬਾਹਰਲੀ ਜ਼ਮੀਨ ਨਾਲੋਂ ਅੰਦਰੋਂ ਬਹੁਤ ਨੀਵਾਂ ਹੈ ਤੇ ਹਨੇਰਾ ਬਹੁਤ ਸਾਰਾ ਹੈ। ਮੰਦਰ ਵਿਚ ਸ਼ਿਵ ਲਿੰਗ ਦੀ ਮੂਰਤੀ ਵੱਡੀ ਸਾਰੀ ਹੈ। ਨੀਵੇਂ ਉਤਰ ਕੇ ਦਰਸ਼ਨ ਕਰਨਾ ਪੈਂਦਾ ਹੈ।

□ਗਿਆਨੀ ਨਰੈਣ ਸਿੰਘ ਜੀ ਨੇ ਆਪਣੀ ਵਾਰਤਕ ਸ੍ਰੀ ਗੁਰੂ ਭਗਤਮਾਲ ਸਟੀਕ ਦੂਜੀ ਐਡੀਸ਼ਨ ਪੰਨਾ ੧੭੧ ਭਗਤ ਨਾਮਦੇਵ ਜੀ ਦੇ ਜੀਵਨ ਵਿਚ ਇਉਂ ਲਿਖਿਆ ਹੈ ਕਿ ਆਰਤੀ ਦੇ ਸਮੇਂ ਮੰਦਰ ਵਿਚ ਭੀੜਾ ਬਹੁਤ ਸਾਰੀ ਵੇਖ ਕੇ ਇਹ ਸੋਚ ਆਈ ਕਿ ਬਾਹਰੋਂ ਕੋਈ ਜੁੱਤੀ ਚੁੱਕ ਕੇ ਨਾ ਲੈ ਜਾਵੇ ਇਸ ਲਈ ਆਪ ਜੀ ਨੇ ਜੁੱਤੀ ਲੱਕ ਨਾਲ ਬੰਨ੍ਹ ਲਈ ਤੇ ਹਥ ਵਿਚ ਖੜਤਾਲਾਂ ਲੈ ਕੇ ਮੰਦਰ ਵਿਚ ਜਾ ਕੇ ਹਰੀ ਜਸ ਕਰਨ ਲੱਗ ਪਏ ਜਿਸ ਵੇਲੇ ਕਿਸੇ ਪੰਡਿਤ ਨੇ ਆਪ ਜੀ ਦੇ ਲੱਕ ਨਾਲ ਜੁੱਤੀ ਬੱਧੀ ਵੇਖੀ ਤਾਂ ਗੁੱਸੇ ਵਿਚ ਭਰ ਕੇ ਪੰਜ ਸਤ ਮੁੱਕੇ ਮਾਰ ਕੇ ਬਾਂਹ ਤੋਂ ਫੜ ਕੇ ਬਾਹਰ ਕੱਢ ਦਿੱਤਾ।

ਕਈ ਵਿਦਵਾਨ ਇਹ ਭੀ ਆਖਦੇ ਹਨ ਭਗਤ ਨਾਮਦੇਵ ਜੀ ਮੰਦਰ ਵਿਚ ਜੋੜਾ ਨਹੀਂ ਲੈ ਗਏ ਪਰ ਪੰਡਿਤਾਂ ਨੇ ਇਸ ਨੂੰ ਸੂਦਰ ਜਾਤੀ ਦਾ ਸਮਝ ਕੇ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਹੈ।

ਯਥਾ:-ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥ ੧॥

**ਆਲਾ ਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥**

ਆਲਾ+ਵੰਤੀ=ਮੰਦਰ ਵਾਲਿਆਂ ਨੂੰ ਇਹ ਜਿਹੜਾ ਭਰਮ ਹੈ ਕਿ ਮੈਂ ਸ਼ੂਦਰ ਹਾਂ ਅਤੇ ਸਾਰੇ ਹੀ ਮੇਰੇ ਉੱਤੇ ਕ੍ਰੋਧਵਾਨ ਹੋਏ ਹਨ, ਭਾਵ ਗੁੱਸਾ ਕਰਕੇ ਹਨ।

**ਸੂਦੁ ਸੂਦੁ ਕਰਿ ਮਾਰਿ ਉਠਾਇਓ**
**ਕਹਾ ਕਰਉ ਬਾਪ ਬੀਠੁਲਾ॥੧॥**

ਫੇਰ ਸ਼ੂਦਰ ਸ਼ੂਦਰ ਕਹਿ ਕਰਕੇ ਧੱਕੇ ਮਾਰ ਕੇ ਮੰਦਰ 'ਚੋਂ ਉੱਠਾ ਦਿੱਤਾ ਹੈ।

ਹੇ ਬੀਠੁਲਾ=ਪਰਮਾਤਮਾ ! ਪਿਤਾ ਰੂਪ, ਦੱਸੋ ਮੈਂ ਇਕੱਲਾ ਹੁਣ ਕੀ ਕਰਾਂ ? ॥੧॥

ਤਾਂ ਭਗਵਾਨ ਨੇ ਅਕਾਸ਼ ਬਾਣੀ ਦੁਆਰੇ ਕਿਹਾ, ਫਿਕਰ ਨਾ ਕਰ, ਮੈਂ ਅੰਤ ਵੇਲੇ ਤੈਨੂੰ ਮੁਕਤ ਕਰ ਲਵਾਂਗਾ। ਇਹ ਗੱਲ ਸੁਣ ਕੇ ਨਾਮਦੇਵ ਜੀ ਨੇ ਕਿਹਾ-

**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥**

ਮੈਨੂੰ ਮੋਏ ਹੋਏ ਨੂੰ ਜੇ ਆਪ ਮੁਕਤੀ ਦਿਓਗੇ, ਤਾਂ ਤੁਹਾਡੀ ਇਸ ਮੁਕਤੀ ਦਿੱਤੀ ਹੋਈ ਨੂੰ ਕੋਇਲਾ=ਕੋਈ ਭੀ ਨਹੀਂ ਜਾਣੇਗਾ।

**ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥**

ਇਹ ਪਾਂਡੇ ਮੈਨੂੰ ਢੇਢ=ਨੀਚ ਭਾਵ ਚਮਿਆਰ ਕਹਿੰਦੇ ਹਨ, ਮੈਨੂੰ ਤਾਂ ਕੋਈ ਨਹੀਂ ਤੇਰੀ ਆਪਣੀ ਹੀ ਪੈਜ ਪਿਛੰਉਡੀ=ਪਿੱਛੇ, ਹੋਇਲਾ=ਹੋ ਜਾਵੇਗੀ। ਜੇ ਆਪ ਜੀ ਨੇ ਮੇਰੀ ਸਹਾਇਤਾ ਨਾ ਕੀਤੀ ਤਾਂ ਲੋਕ ਐਸੇ ਨਿੰਦਿਆ ਕਰਣਗੇ ਕਿ ਪਰਮੇਸ਼ਰ ਦੀ ਭਗਤੀ ਵਿਚ ਕੁਝ ਤਾਕਤ ਨਹੀਂ ਹੈ।

ਤਾਂ ਭਗਵਾਨ ਨੇ ਅਕਾਸ਼ ਬਾਣੀ ਦੁਆਰਾ ਕਿਹਾ-ਤੇਰੇ ਆਪਣੇ ਕੀਤੇ ਕਰਮ ਦਾ ਫਲ ਤੈਨੂੰ ਮਿਲ ਰਿਹਾ ਹੈ, ਇਸ ਤੇ ਘਬਰਾ ਨਾ। ਇਹ ਗੱਲ ਸੁਣ ਕੇ ਭਗਤ ਨਾਮਦੇਵ ਜੀ ਨੇ ਕਿਹਾ-

**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ**
**ਅਤਿ ਭੁਜ ਭਇਓ ਅਪਾਰਲਾ॥**

ਹੇ ਪਰਮਾਤਮਾ! ਤੂੰ ਜੋ ਦਿਆਲੂ ਤੇ ਕ੍ਰਿਪਾਲੂ ਕਹਾਉਂਦਾ ਹੈਂ, ਤਾਂ ਕਿਹੜੀ ਗੱਲ ਦਾ ਕਹਾਉਂਦਾ ਹੈਂ। ਇਸ ਵੇਲੇ ਤੁਹਾਨੂੰ ਕਿਰਪਾ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਦੇ ਬਚਨ ਸੁਣ ਕੇ ਭਗਵਾਨ ਅਤਿ ਅੰਤ ਹੀ ਅਪਾਰ ਲੰਮੀਆਂ ਭੁਜ=ਬਾਹਾਂ ਵਾਲਾ ਹੋ ਗਿਆ।

**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥੨॥**

ਉਸ ਵੇਲੇ ਭਗਵਾਨ ਨੇ ਮੰਦਰ ਨੂੰ ਕਲਾਵੇ ਵਿਚ ਭਰ ਕੇ ਨਾਮਦੇਵ ਕਉ=ਵੱਲ ਮੰਦਰ ਦਾ ਮੂੰਹ ਫੇਰ ਦਿੱਤਾ ਅਤੇ ਪਾਂਡਿਆਂ ਨੂੰ ਮੰਦਰ ਦਾ ਪਿਛਵਾਰਲਾ=ਪਿੱਛਲਾ ਪਾਸਾ ਕਰ ਦਿੱਤਾ॥੩॥੨॥

ਯਥਾ:- ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥ *(ਪੰਨਾ ੪੫੧)*

ਤਥਾ:- ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾਂ ਕਉ ਦੇਹੁਰਾ ਫਿਰੈ॥੩॥੬॥

*(ਭੈਰਉ ਨਾਮਦੇਉ ਪੰਨਾ ੧੧੬੪)*

[ਪੰਨਾ ੧੨੯੩]

# ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

## ੧ੴ ਸਤਿਗੁਰ ਪ੍ਰਸਾਦਿ॥

**ਛੋਟੀ ਉਥਾਨਕਾ—** ਚਿਤੌੜ ਗੜ੍ਹ ਦੇ ਰਾਜਾ ਦੀ "ਝਾਲੀ" ਨਾਮ ਕਰਕੇ ਇਕ ਰਾਣੀ ਸੀ । ਉਸਨੇ ਭਗਤ ਰਵਿਦਾਸ ਜੀ ਪਾਸੋਂ ਉਪਦੇਸ਼ ਲੀਤਾ। ਇਕ ਦਿਨ ਉਸ ਦੇ ਦਿਲ ਵਿਚ ਇੱਛਾ ਹੋਈ ਕਿ ਮੈਂ ਸਾਰੇ ਬ੍ਰਾਹਮਣਾਂ ਨੂੰ ਸੱਦ ਕੇ ਰੋਟੀ ਖੁਆਵਾਂ।

ਰਵਿਦਾਸ ਜੀ ਪਾਸੋਂ ਆ ਕੇ ਪੁੱਛਿਆ ਤਾਂ ਰਵਿਦਾਸ ਜੀ ਨੇ ਕਿਹਾ -ਇਸ ਨਾਲੋਂ ਹੋਰ ਚੰਗਾ ਕੰਮ ਕਿਹੜਾ ਹੈ। ਰਾਣੀ ਨੇ ਕਿਹਾ, ਕਿ ਸਾਰਾ ਕੰਮ ਆਪ ਜੀ ਨੇ ਵਿਚ ਹੋ ਕੇ ਕਰਨਾ ਹੈ। ਤਾਂ ਰਵਿਦਾਸ ਜੀ ਨੇ ਕਿਹਾ, ਮੇਰਾ ਜਾਣਾ ਠੀਕ ਨਹੀਂ, 'ਕਿਉਂਕਿ ਜੇ ਮੈਂ ਵਿਚ ਚਲਾ ਗਿਆ ਤਾਂ ਕਿਸੀ ਬ੍ਰਾਹਮਣ ਨੇ ਰੋਟੀ ਨਹੀਂ ਖਾਣੀ। ਪਰ ਰਾਣੀ ਨੇ ਪ੍ਰਣ ਕਰ ਲਿਆ ਕਿ ਜੇ ਆਪ ਵਿਚ ਨਹੀਂ ਚਲੋਗੇ ਤਾਂ ਮੈਂ ਬ੍ਰਹਮ ਭੋਜ ਹੀ ਨਹੀਂ ਕਰਾਂਗੀ, ਆਖ਼ਿਰਕਾਰ ਰਾਣੀ ਨੇ ਮਨਾ ਹੀ ਲਿਆ।

ਜਿਸ ਵੇਲੇ ਸਭ ਕੁਝ ਤਿਆਰ ਹੋ ਗਿਆ ਤੇ ਬ੍ਰਾਹਮਣ ਛੱਕਣ ਵਾਸਤੇ ਆ ਗਏ, ਤਦ ਓਧਰੋਂ ਰਵਿਦਾਸ ਜੀ ਵੀ ਆ ਗਏ। ਤਾਂ ਬ੍ਰਹਮਣਾਂ ਨੇ ਰੌਲਾ ਪਾ ਦਿੱਤਾ। ਵੇਲੇ ਨੂੰ ਸੰਭਾਲਣ ਵਾਸਤੇ ਰਵਿਦਾਸ ਜੀ ਉਸ ਵੇਲੇ ਤਾਂ ਬਾਹਰ ਨਿਕਲ.ਆਏ ਪਰ ਜਿਸ ਵੇਲੇ ਸਾਰੇ ਬ੍ਰਾਹਮਣ ਆਸਣਾਂ ਨੂੰ ਵਿਛਾ ਕੇ ਰੋਟੀ ਖਾਣ ਬੈਠ ਗਏ ਤਾਂ ਰੋਟੀ ਖਾਂਦਿਆਂ ਕੀ ਵੇਖਦੇ ਹਨ "ਜੋ ਹਰ ਇਕ ਬ੍ਰਾਹਮਣ ਦੇ ਨਾਲ ਰਵਿਦਾਸ ਬੈਠਾ ਹੈ", ਭਾਵ ਦੋ ਦੋ ਬ੍ਰਾਹਮਣਾਂ ਦੇ ਵਿਚਾਕਾਰ ਇਕ ਇਕ ਰਵਿਦਾਸ ਬੈਠਾ ਹੈ।

ਇਸ ਕੌਤਕ ਨੂੰ ਵੇਖ ਕੇ ਸਾਰੇ ਅਸਚਰਜ ਹੋ ਗਏ ਤੇ ਰਵਿਦਾਸ ਜੀ ਦੀ ਚਰਨੀਂ ਡਿੱਗ ਪਏ। ਉਸ ਵੇਲੇ ਰਵਿਦਾਸ ਜੀ ਨੇ ਇਹ ਸ਼ਬਦ ਉਚਾਰਿਆ-

**ਲੰਬੀ ਉਥਾਨਕਾ—** ਰਵਿਦਾਸ ਜੀ ਚਮਿਆਰ ਜਾਤੀ ਕਰਕੇ ਤਾਂ ਨੀਚ ਸਦੀਂਦੇ ਸਨ, ਪਰ ਇਨ੍ਹਾਂ ਦਾ ਆਚਰਨ ਸਭ ਤੋਂ ਉੱਚਾ ਤੇ ਸੁੱਚਾ ਸੀ । ਇਨ੍ਹਾਂ ਦੇ ਅਸਥਾਨ 'ਪਰ ਦੋ ਵੇਲੇ ਸਵੇਰੇ ਸ਼ਾਮ ਨੂੰ ਪਰਮੇਸ਼ਰ ਸਬੰਧੀ ਵਿਚਾਰ ਤੇ ਕੀਰਤਨ ਹੁੰਦਾ ਸੀ, ਜਿਸ 'ਤੇ ਲੋਕਾਂ ਦੀ ਆਵਾਜਾਈ ਬਹੁਤ ਹੋ ਗਈ। ਪਰਮੇਸ਼ਰ ਸਬੰਧੀ ਵਿਚਾਰ ਸ੍ਰਵਣ ਦੁਆਰਾ ਕਈਆਂ ਦੇ ਆਚਰਨ ਉੱਚੇ ਹੋ ਗਏ ਤੇ ਲੋਕ ਆਉਂਦੇ ਜਾਂਦੇ 'ਧੰਨ ਰਵਿਦਾਸ, ਧੰਨ ਰਵਿਦਾਸ ਜੀ' ਕਹਿੰਦੇ ਹੋਏ ਉਸਤਤੀ ਕਰਨ ਲੱਗ ਪਏ। ਇਕ ਕਾਂਸ਼ੀ ਵਿਚ ਕੀ ਰਵਿਦਾਸ ਜੀ ਦੀ ਸ਼ੋਭਾ ਤਾਂ ਸੁਗੰਧੀ ਵਾਂਗ ਦੂਰ ਦੂਰ ਤੱਕ ਫੈਲ ਗਈ।

ਇਥੋਂ ਤੱਕ ਕਿਸੀ ਸ਼ਰਧਾਲੂ ਨੇ ਚਤੌੜ ਗੜ੍ਹ ਦੇ ਕਿਲ੍ਹੇ ਵਿਚ ਜਾ ਕੇ ਰਵਿਦਾਸ ਜੀ ਦੀ ਉਪਮਾ ਕਰਨੀ ਸ਼ੁਰੂ ਕਰ ਦਿਤੀ ਕਿ-'ਰਵਿਦਾਸ ਜੀ ਪ੍ਰਭੂ ਦੇ ਪੂਰਨ ਭਗਤ ਹਨ।'

ਜਿਸ ਵੇਲੇ ਚਤੌੜ ਗੜ੍ਹ ਦੇ ਰਾਜੇ ਦੀ ਧਰਮ ਪਤਨੀ 'ਝਾਲੀ' ਨੇ ਰਵਿਦਾਸ ਦੀ ਉਪਮਾ ਸੁਣੀ ਤਾਂ ਉਸ ਦੇ ਮਨ ਵਿਚ ਭਗਤ ਜੀ ਦੇ ਦਰਸ਼ਨ ਕਰਨ ਦੀ ਲਗਨ ਲੱਗ ਗਈ ਤੇ ਵਿਚਾਰਨ ਲੱਗੀ ਕਿ ਕਿਸ ਬਹਾਨੇ ਨਾਲ ਮੈਂ ਉਹਨਾਂ ਦੇ ਜਾ ਕੇ ਦਰਸ਼ਨ ਕਰਾਂ। ਸੋਚ ਵਿਚਾਰ ਕੇ ਰਾਣੀ ਨੇ ਆਪਣੇ ਪਤੀ ਦੇਵ ਤੋਂ ਤੀਰਥ ਯਾਤਰਾ

ਕਰਨ ਦੀ ਆਗਿਆ ਮੰਗੀ, ਜਦ ਰਾਜੇ ਨੇ ਜਾਣ ਦਾ ਹੁਕਮ ਦੇ ਦਿੱਤਾ। ਉਸ ਵੇਲੇ ਰਾਣੀ ਆਪਣੇ ਨਾਲ ਆਦਮੀਆਂ ਨੂੰ ਲੈ ਕੇ ਤੀਰਥ ਯਾਤਰਾ ਦੇ ਬਹਾਨੇ ਕਾਂਸ਼ੀ ਆ ਪੁੱਜੀ। ਨਾ ਪਹਿਲੇ ਗੰਗਾ ਦਾ ਇਸ਼ਨਾਨ ਕੀਤਾ, ਨਾ ਹੀ ਕਿਸੇ ਮੰਦਰ ਵਿਚ ਜਾ ਕੇ ਦੇਵਤੇ ਦਾ ਪੂਜਨ ਕੀਤਾ, ਸਗੋਂ ਸਿਧੀ ਰਵਿਦਾਸ ਜੀ ਦੇ ਮੰਦਰ ਆ ਪੁੱਜੀ, ਅੱਗੇ ਹਰੀ ਨਾਮ ਦਾ ਕੀਰਤਨ ਹੋ ਰਿਹਾ ਸੀ।

ਪਰਮੇਸ਼ਰ ਦੇ ਸਨਮੁਖ ਰਵਿਦਾਸ ਜੀ ਬੇਨਤੀਆਂ ਕਰ ਰਹੇ ਸਨ।

*ਜਉ ਤੁਮ ਗਿਰਿਵਰ ਤਉ ਹਮ ਮੋਰਾ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥ ੧॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧॥ ਰਹਾਉ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥ ਜਉ ਤੁਮ ਤੀਰਥ ਤਉ ਹਮ ਜਾਤੀ॥ ੨॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ ੩॥*
*ਜਹ ਜਹ ਜਾਉ ਤਹਾ ਤੇਰੀ ਸੇਵਾ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ॥ ੪॥*
*ਤੁਮਰੇ ਭਜਨ ਕਟਹਿ ਜਮ ਫਾਸਾ॥ ਭਗਤਿ ਹੇਤ ਗਾਵੈ ਰਵਿਦਾਸਾ॥ ੫॥ ੫॥*

*(ਪੰਨਾ ੬੫੮)*

ਇਸ ਸ਼ਬਦ ਤੋਂ ਪਿਛੋਂ ਰਵਿਦਾਸ ਜੀ ਨੇ ਸੰਗਤ ਨੂੰ ਸਮਝਾਣ ਲਈ ਇਹ ਸ਼ਬਦ ਉਚਾਰਿਆ-

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ ੧॥*
*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥ ਜੈਸੇ ਤਰਵਰ ਪੰਖਿ ਬਸੇਰਾ॥ ੧॥ ਰਹਾਉ॥*
*ਰਾਖਹੁ ਕੰਧ ਉਸਾਰਹੁ ਨੀਵਾਂ॥ ਸਾਢੇ ਤੀਨਿ ਹਾਥ ਤੇਰੀ ਸੀਵਾਂ॥ ੨॥*
*ਬੰਕੇ ਬਾਲ ਪਾਗ ਸਿਰ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥ ੩॥*
*ਊਚੇ ਮੰਦਰ ਸੁੰਦਰ ਨਾਰੀ॥ ਰਾਮ ਨਾਮ ਬਿਨੁ ਬਾਜੀ ਹਾਰੀ॥ ੪॥*
*ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥ ੫॥ ੬॥*

*(ਪੰਨਾ ੬੫੯)*

ਰਵਿਦਾਸ ਜੀ ਦੇ ਪਵਿੱਤ੍ਰ ਮੁਖਾਰਬਿੰਦ ਤੋਂ ਇਸ ਤਰ੍ਹਾਂ ਦੀ ਬਾਣੀ ਸੁਣਦਿਆਂ ਸਾਰ ਝਾਲੀ ਰਾਣੀ ਦਾ ਅੰਦਰ ਇਸ ਤਰ੍ਹਾਂ ਵਿੰਨਿਆਂ ਗਿਆ-

ਯਥਾ:- ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥ ੧੯੪॥ *(ਸਲੋਕ ਕਬੀਰ ਜੀ ਪੰਨਾ ੧੩੭੪)*

ਜਿਸ ਵੇਲੇ ਕੀਰਤਨ ਦੀ ਸਮਾਪਤੀ ਹੋਈ, ਉਸੀ ਵੇਲੇ ਰਾਣੀ ਰਵਿਦਾਸ ਜੀ ਦੀ ਚਰਨੀਂ ਪੈ ਕੇ ਬੇਨਤੀ ਕਰਨ ਲੱਗੀ ਕਿ ਹੇ ਪ੍ਰਭੂ ! ਮੈਂ ਆਪ ਜੀ ਦੀ ਚਰਨੀਂ ਪਈ ਹਾਂ ਮੇਰੇ 'ਤੇ ਕਿਰਪਾ ਕਰੋ ਮੈਨੂੰ ਭੀ ਪਰਮੇਸ਼ਰ ਦੇ ਰਸਤੇ ਲਗਾਓ। ਮੈਂ ਤਾਂ ਰਾਜਸੀ ਪਦਾਰਥਾਂ ਵਿਚ ਲੱਗ ਕੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗਵਾ ਲਿਆ ਹੈ।

ਰਾਣੀ ਦੀ ਬੇਨਤੀ ਸੁਣ ਕੇ ਰਵਿਦਾਸ ਜੀ ਨੇ ਰਾਮ ਨਾਮ ਦਾ ਉਪਦੇਸ਼ ਦੇ ਕੇ ਇਸ ਨੂੰ ਆਪਣੀ ਚੇਲੀ ਬਣਾ ਲਿਆ।

ਉਸ ਵੇਲੇ ਰਾਣੀ ਨੇ ਤੀਰਥ ਯਾਤਰਾ ਕਰਨ ਵਾਸਤੇ ਜਿੰਨਾ-ਕੁ ਧਨ ਪਦਾਰਥ ਤੇ ਕਪੜਾ ਵਗੈਰਾ

ਲਿਆਂਦਾ ਸੀ। ਉਹ ਸਾਰੇ ਦਾ ਸਾਰਾ ਹੀ ਰਵਿਦਾਸ ਜੀ ਦੇ ਚਰਨਾਂ ਤੇ ਰੱਖ ਕੇ ਮੱਥਾ ਟੇਕ ਦਿੱਤਾ। ਰਾਣੀ ਦੀ ਆਤਮਾ ਸ਼ਾਂਤਿ ਹੋ ਗਈ ਤੇ ਸਾਰੀ ਭਟਕਣਾ ਮਿਟ ਗਈ। ਹਰੀ ਨਾਮ ਸਿਮਰਨ ਵਿਚ ਅਜੇਹਾ ਮਨ ਜੁੜਿਆ ਜੋ ਸਾਰੇ ਵੇਖ ਕੇ ਹੈਰਾਨ ਹੋ ਗਏ। ਕੁਝ ਚਿਰ ਰਹਿ ਕੇ ਆਪਣੇ ਗੁਰੂ ਰਵਿਦਾਸ ਜੀ ਦੀ ਪ੍ਰਸੰਨਤਾ ਲੈ ਕੇ ਰਾਣੀ ਵਾਪਸ ਆਪਣੇ ਦੇਸ਼ ਚਤੌੜ ਗੜ੍ਹ ਨੂੰ ਚਲੀ ਗਈ।

ਉਸ ਵੇਲੇ ਸਾਰੇ ਕਾਂਸ਼ੀ ਸ਼ਹਿਰ ਵਿਚ ਚਰਚਾ ਸ਼ੁਰੂ ਹੋ ਗਈ ਕਿ ਚਤੌੜ ਗੜ੍ਹ ਦੇ ਰਾਜੇ ਦੀ ਰਾਣੀ ਰਵਿਦਾਸ ਦੀ ਚੇਲੀ ਬਣ ਗਈ ਹੈ। ਬ੍ਰਾਹਮਣਾਂ ਨੇ ਸੁਣ ਕੇ ਅਫਸੋਸ ਕੀਤਾ ਕਿ ਇਹ ਕੰਮ ਚੰਗਾ ਨਹੀਂ ਹੋਇਆ ਜੋ ਕਿ ਰਾਣੀ ਨੇ ਇਥੇ ਆ ਕੇ ਬ੍ਰਾਹਮਣਾਂ ਨੂੰ ਕੁਝ ਨਹੀਂ ਦਿੱਤਾ ਤੇ ਚਮਿਆਰ ਨੂੰ ਸਭ ਕੁਝ ਦੇ ਗਈ ਹੈ।

ਉਸ ਵੇਲੇ ਕੁਝ-ਕੁ ਬ੍ਰਾਹਮਣ ਚਤੌੜ ਗੜ੍ਹ ਰਾਜੇ ਦੇ ਪਾਸ ਪੁਜਕੇ ਰੋਵਣ ਪਿੱਟਣ ਲੱਗ ਪਏ ਤੇ ਆਖਿਆ, "ਰਾਜੇ ਲੋਕ ਪਰਜਾ ਅਤੇ ਧਰਮ ਦੇ ਰੱਖਯਕ ਹੁੰਦੇ ਹਨ, ਜੇਕਰ ਰਾਜੇ ਲੋਕ ਹੀ ਧਰਮ ਦੀ ਮਰਯਾਦਾ ਨੂੰ ਤੋੜਨ ਲੱਗ ਪਏ ਤਾਂ ਧਰਮ ਕਿਵੇਂ ਬਚੇਗਾ?"

ਇਹ ਗੱਲ ਸੁਣ ਕੇ ਰਾਜੇ ਨੇ ਕਿਹਾ, ਕੇਹੜੀ ਅਧਰਮ ਦੀ ਗੱਲ ਹੋਈ ਹੈ ?

ਪੰਡਿਤਾਂ ਨੇ ਕਿਹਾ—ਆਪ ਜੀ ਦੀ ਧਰਮ ਪਤਨੀ ਜੋ ਝਾਲੀ ਰਾਣੀ ਤੀਰਥ ਯਾਤਰਾ ਕਰਨ ਗਈ ਸੀ। ਉਹ ਕਾਂਸ਼ੀ ਦੇ ਰਹਿਣ ਵਾਲੇ ਚਮਿਆਰ ਨੂੰ ਆਪਣਾ ਗੁਰੂ ਧਾਰਨ ਕਰ ਆਈ ਹੈ ਅਤੇ ਤੀਰਥਾਂ 'ਪਰ ਦਾਨ ਕਰਨ ਵਾਸਤੇ ਜੋ ਧਨ ਪਦਾਰਥ ਲੈ ਗਈ ਸੀ ਉਹ ਸਾਰਾ ਇਕੱਲੇ ਚਮਿਆਰ ਦੀ ਭੇਟਾ ਕਰ ਆਈ ਹੈ। ਇਸ ਨੇ ਜੋ ਕੁਝ ਭੀ ਕੀਤਾ ਹੈ, ਧਰਮ ਤੋਂ ਉਲਟ ਕੀਤਾ ਹੈ ਇਸ ਨੇ ਇਹ ਨਾ ਸੋਚਿਆ ਕਿ ਮੈਂ ਕਿਸ ਕੁਲ ਦੀ ਰਾਜ ਕੁਮਾਰੀ ਹਾਂ ਅਤੇ ਕਿਸ ਰਾਜੇ ਦੀ ਪਟਰਾਣੀ ਹਾਂ। ਚਮਿਆਰ ਦੇ ਲੰਗਰ ਚੋਂ ਪ੍ਰਸ਼ਾਦ ਛੱਕ ਕੇ ਆਪਣਾ ਜਨਮ ਭ੍ਰਿਸ਼ਟ ਕਰ ਆਈ ਹੈ, ਉਸ ਉੱਗਰ ਘੋਰ ਪਾਪ ਦੀ ਨਵਿਰਤੀ ਲਈ ਹੁਣ ਇਸ ਨੂੰ ਕੋਈ ਪ੍ਰਾਸ਼ਚਿਤ ਕਰਨਾ ਚਾਹੀਦਾ ਹੈ।

ਇਹ ਗੱਲਾਂ ਸੁਣ ਕੇ ਰਾਜਾ ਬੜਾ ਕ੍ਰੋਧਵਾਨ ਹੋਇਆ ਹੋਇਆ ਅੰਦਰ ਰਾਣੀ ਤੋਂ ਪੁਛਣ ਗਿਆ ਪਰ ਅੰਦਰ ਜਾ ਕੇ ਕੀ ਵੇਖਦਾ ਹੈ ਕਿ ਰਾਣੀ ਤਾਂ ਹਰੀ ਜਸ ਗਾ ਰਹੀ ਹੈ।

ਜਿਸ ਵੇਲੇ ਕੀਰਤਨ ਕਰਕੇ ਉੱਠੀ ਤਾਂ

ਆਪਣੇ ਪਿੱਛੇ ਪਤੀ ਦੇਵ ਨੂੰ ਖਲੋਤਾ ਵੇਖ ਕੇ ਪਤੀ ਦੇ ਸਤਿਕਾਰ ਲਈ ਉੱਠ ਕੇ ਖਲੋ ਗਈ।

ਉਸ ਵੇਲੇ ਰਾਜਾ ਨੇ ਕਿਹਾ—ਮੈਂ ਸੁਣਿਆਂ ਹੈ ਕਿ ਤੂੰ ਰਵਿਦਾਸ ਚਮਾਰ ਨੂੰ ਗੁਰੂ ਧਾਰਨ ਕਰ ਆਈ ਹੈਂ। ਰਾਣੀ ਨੇ ਕਿਹਾ—ਹਾਂ ਜੀ ! ਇਸ ਵਿਚ ਕੋਈ ਝੂਠ ਨਹੀਂ।

ਰਾਜੇ ਨੇ ਕਿਹਾ—ਇਹ ਤੂੰ ਬਹੁਤ ਬੁਰਾ ਕੀਤਾ ਹੈ ਕਿਉਂਕਿ ਸਾਡੀ ਰੀਤ ਬ੍ਰਾਹਮਣਾਂ ਨੂੰ ਗੁਰੂ ਧਾਰਨ ਦੀ ਹੈ ਕੋਈ ਚਮਿਆਰ ਗੁਰੂ ਧਾਰਨ ਦੀ ਰੀਤ ਨਹੀਂ ਸੀ। ਬਾਹਰ ਜਾ ਕੇ ਵੇਖ ਕਾਂਸ਼ੀ ਦੇ ਬ੍ਰਾਹਮਣ ਚਲ ਕੇ ਆਏ ਬੈਠੇ ਹਨ, ਉਹ ਆਖਦੇ ਹਨ ਕਿ ਸਾਰੀ ਕਾਂਸ਼ੀ ਵਿਚ ਇਹ ਚਰਚਾ ਹੋ ਰਹੀ ਹੈ, ਸਾਰੇ ਲੋਕ ਤੇਰੀ ਅਤੇ ਮੇਰੀ ਨਿੰਦਿਆ ਕਰਦੇ ਪਏ ਹਨ। ਪੰਡਿਤ ਆਖਦੇ ਹਨ ਹੁਣ ਰਾਣੀ ਪਾਸੋਂ ਪ੍ਰਾਸ਼ਚਿਤ ਕਰਾਓ ਤਾਂ ਕਿ ਇਹ ਪਾਪ ਨਵਿਰਤ ਹੋ ਜਾਏ।

ਇਹ ਗੱਲ ਸੁਣ ਕੇ ਰਾਣੀ ਨੇ ਕਿਹਾ-ਪ੍ਰਾਸ਼ਚਿਤ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਮੈਂ ਕੋਈ ਮਾੜਾ ਕੰਮ ਜਾਂ ਪਾਪ ਕਰਮ ਨਹੀਂ ਕੀਤਾ। ਇਹ ਪੰਡਿਤ ਤਾਂ ਝੂਠੇ ਤੇ ਲਾਲਚੀ ਹਨ, ਇਹ ਰਵਿਦਾਸ ਦੀ ਰੀਸ ਨਹੀਂ ਕਰ ਸਕਦੇ ਭਗਵਾਨ ਤਾਂ ਹਰ ਵੇਲੇ ਰਵਿਦਾਸ ਜੀ ਦੇ ਪਾਸ ਬੈਠਾ ਰਹਿੰਦਾ ਹੈ। ਪੁਛੋ ਕਦੇ ਇਹਨਾਂ ਨੇ ਭਗਵਾਨ

ਦਾ ਦਰਸ਼ਨ ਕੀਤਾ ਹੈ ?

ਮੇਰੇ ਗੁਰੂ ਠੀਕ ਰਵਿਦਾਸ ਜੀ ਹਨ ਉਹਨਾਂ ਨੇ ਮੇਰਾ ਜੀਵਨ ਬੜਾ ਉੱਚਾ ਕਰ ਦਿੱਤਾ ਹੈ ਅਤੇ ਭਗਵਾਨ ਮੈਨੂੰ ਭੀ ਰੋਜ਼ ਦਰਸ਼ਨ ਦੇਂਦਾ ਹੈ, ਇਹ ਸਭ ਉਹਨਾਂ ਦੀ ਕ੍ਰਿਪਾ ਹੈ ਮੈਂ ਉਹਨਾਂ ਦੀ ਨਿੰਦਿਆਂ ਨਹੀਂ ਸੁਣ ਸਕਦੀ।

ਆਪ ਜਾਓ, ਬ੍ਰਾਹਮਣਾਂ ਨੂੰ ਕਹਿ ਦਿਓ, ਬੇਸ਼ਕ ਜਿੰਨੀ ਚਾਹੁਣ ਨਿੰਦਿਆ ਕਰ ਲੈਣ ਮੈਂ ਠੀਕ ਰਵਿਦਾਸ ਜੀ ਦੀ ਚੇਲੀ ਹਾਂ, ਮੈਂ ਇਸ ਤੋਂ ਮੁਕਰਦੀ ਨਹੀਂ।

ਰਾਣੀ ਦੇ ਇਹ ਵਾਕ ਸੁਣ ਕੇ ਰਾਜਾ ਆਪ ਭੀ ਠਠੰਬਰ ਗਿਆ। ਰਾਣੀ ਦੀ ਸੱਚੀ ਭਗਤੀ ਅੱਗੇ ਰਾਜਾ ਬੋਲਨਾ ਸਕਿਆ। ਜਿਸ ਵੇਲੇ ਰਾਜਾ ਪਿਛੇ ਮੁੜਨ ਲੱਗਾ ਤਾਂ ਰਾਣੀ ਨੇ ਕਿਹਾ ਠਹਿਰੋ ! ਮੈਂ ਭੀ ਤੁਹਾਡੇ ਨਾਲ ਚਲ ਕੇ ਪੰਡਿਤਾਂ ਪਾਸੋਂ ਪੁਛਦੀ ਹਾਂ ਕਿ ਤੁਸੀਂ ਕਿਹੜਾ ਮੂੰਹ ਲੈ ਕੇ ਰਵਿਦਾਸ ਜੀ ਦੀ ਵਿਰੋਧਤਾ ਕਰਦੇ ਹੋ ? ਜਿਸ ਵੇਲੇ ਰਾਣੀ ਨੇ ਆ ਕੇ ਕਿਹਾ, ਹੇ ਪੰਡਿਤੋ! ਤੁਹਾਨੂੰ ਏਹੋ ਦੁੱਖ ਹੈ ਜੋ ਕਿ ਰਵਿਦਾਸ ਜੀ ਨੂੰ ਮੈਂ ਸਭ ਕੁਝ ਅਰਪਣ ਕਰ ਆਈ ਹਾਂ ਤੇ ਤੁਹਾਨੂੰ ਕੁਝ ਦਾਨ ਨਹੀਂ ਦਿੱਤਾ ਜਾਂ ਕੋਈ ਹੋਰ ਦੁੱਖ ਹੈ ?

ਪੰਡਿਤਾਂ ਨੇ ਕਿਹਾ—ਹਾਂ ਜੀ, ਏਹੀ ਦੁੱਖ ਹੈ ਕਿਉਂਕਿ ਅਸਾਂ ਨੂੰ ਦਾਨ ਜ਼ਰੂਰ ਮਿਲਣਾ ਚਾਹੀਦਾ ਹੈ। ਰਾਣੀ ਨੇ ਕਿਹਾ—ਹੱਛਾ ਹੁਣ ਤੁਸੀਂ ਜਾਓ। ਕੋਈ ਦਿਨ ਮਿਥ ਕੇ ਯੱਗ ਕਰਾਂਗੇ ਤੁਹਾਨੂੰ ਬੁਲਾ ਕੇ ਸਭਨਾਂ ਨੂੰ ਦਾਨ ਦਿੱਤਾ ਜਾਏਗਾ, ਇਹ ਗੱਲ ਸੁਣ ਕੇ ਬ੍ਰਾਹਮਣ ਚਲੇ ਗਏ। ਪਿਛੋਂ ਰਾਣੀ ਨੇ ਆਪਣੇ ਪਤੀ ਦੇਵ ਨੂੰ ਪ੍ਰਸੰਨ ਕਰਕੇ ਯੱਗ ਕਰਨ ਦੀ ਵਿਉਂਤ ਬਣਾਈ ਤੇ ਆਪਣੇ ਗੁਰੂ ਰਵਿਦਾਸ ਜੀ ਨੂੰ ਸੱਦ ਲਿਆ ਤੇ ਕਿਹਾ, ਮਹਾਰਾਜ ਜੀ ! ਸਮਸ਼ਟੀ ਭੰਡਾਰਾ ਕਰਨ ਦੀ ਸਲਾਹ ਹੈ ਆਪ ਹੁਕਮ ਦਿਓ ਤਾਂ ਕਰ ਦੇਈਏ। ਪਰ ਆਪ ਜੀ ਨੇ ਦਰਸ਼ਨ ਜ਼ਰੂਰ ਦੇਣਾ ਹੋਵੇਗਾ। ਜੇ ਆਪ ਨਾ ਆਏ ਤਾਂ ਸਾਡਾ ਯੱਗ ਸਫਲ ਨਹੀਂ ਹੋਵੇਗਾ। ਰਵਿਦਾਸ ਜੀ ਨੇ ਕਿਹਾ, ਜੇ ਮੈਂ ਆਇਆ ਤਾਂ ਬ੍ਰਾਹਮਣ ਲੋਕ ਨਹੀਂ ਆਵਣਗੇ ਸਾਡੀ ਪ੍ਰਸੰਨਤਾ ਹੀ ਪ੍ਰਸੰਨਤਾ ਹੈ ਜੇ ਅਸੀਂ ਨਾ ਆਏ ਤਾਂ ਕੀ ਹੋਏਗਾ? ਤੂੰ ਭੰਡਾਰਾ ਛਕਾ ਕੇ ਬ੍ਰਾਹਮਣਾਂ ਨੂੰ ਪ੍ਰਸੰਨ ਕਰ। ਰਾਣੀ ਨੇ ਕਿਹਾ, ਜੇ ਆਪ ਨਹੀਂ ਆਓਗੇ ਤਾਂ ਮੈਂ ਕਰਨਾ ਹੀ ਨਹੀਂ। ਰਾਣੀ ਦੇ ਪਰੇਮ ਨੂੰ ਵੇਖ ਕੇ ਰਵਿਦਾਸ ਜੀ ਨੇ ਕਿਹਾ, ਹੱਛਾ ਅਸੀਂ ਜਰੂਰ ਪਹੁੰਚਾਂਗੇ। ਰਾਣੀ ਨੇ ਆਪਣੇ ਗੁਰੂ ਰਵਿਦਾਸ ਜੀ ਨੂੰ ਭੋਜਨ ਮਨਾ ਕੇ ਯੱਗ ਦੀਆਂ ਸਮਗ੍ਰੀਆਂ ਇਕੱਠੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ।

ਯੱਗ ਵਾਲਾ ਦਿਨ ਨੀਯਤ ਕਰਕੇ ਸਭ ਬ੍ਰਾਹਮਣਾਂ ਵੱਲ ਨਿਮੰਤ੍ਰਣ ਭੇਜ ਦਿੱਤਾ, ਉਸ ਮੌਕੇ ਜਦ ਸਾਰੇ ਬ੍ਰਾਹਮਣ ਆ ਕੇ ਇਕੱਠੇ ਹੋ ਗਏ ਤੇ ਪੰਗਤਾਂ ਲੱਗ ਗਈਆਂ, ਤਾਂ ਇਤਨੇ ਨੂੰ ਰਵਿਦਾਸ ਜੀ ਭੀ ਆ ਪਹੁੰਚੇ, ਬਸ ਇਨ੍ਹਾਂ ਨੂੰ ਵੇਖ ਕੇ ਬ੍ਰਾਹਮਣਾਂ ਨੇ ਰੌਲਾ ਪਾ ਦਿੱਤਾ, ਰੌਲਾ ਸੁਣ ਕੇ ਰਵਿਦਾਸ ਜੀ ਨੇ ਕਿਹਾ:-

ਰਾਣੀ ! ਮੈਂ ਤੈਨੂੰ ਕਿਹਾ ਸੀ ਕਿ ਤੂੰ ਮੈਨੂੰ ਨਾ ਸੱਦ, ਵੇਖ ਲੈ ਇਹਨਾਂ ਨੇ ਵੇਖ ਕੇ ਫਿਰ ਰੌਲਾ ਪਾ ਦਿੱਤਾ ਹੈ। ਇਤਨੀ ਗੱਲ ਆਖ ਕੇ ਰਵਿਦਾਸ ਜੀ ਪਾਸੇ ਹੋ ਗਏ ਤੇ ਬ੍ਰਾਹਮਣਾਂ ਨੂੰ ਕਹਿ ਕੇ ਫਿਰ ਪੰਗਤਾਂ ਲੱਗਾ ਦਿੱਤੀਆਂ, ਜਿਸ ਵੇਲੇ ਪਹਿਲੇ ਹੱਥ ਧੁਆ ਕੇ ਸਭ ਅੱਗੇ ਅੰਨ ਪ੍ਰੋਸਿਆ ਗਿਆ ਤੇ ਬ੍ਰਾਹਮਣ ਲੋਕ ਸਲੋਕ ਪੜ੍ਹਕੇ ਭੋਜਨ ਛੱਕਣ ਲਗੇ ਤਾਂ ਭਗਵਾਨ ਆਪ ਹੀ ਰਵਿਦਾਸ ਜੀ ਦੀ ਪਤ ਰੱਖਣ ਵਾਸਤੇ ਰਵਿਦਾਸ ਜੀ ਦੇ ਕਈ ਰੂਪ ਧਾਰ ਕੇ ਦੋ ਦੋ ਬ੍ਰਾਹਮਣਾਂ ਦੇ ਵਿਚਕਾਰ ਜਾ ਬੈਠੇ। ਜਿਸ ਵੇਲੇ ਸਾਰਿਆਂ ਨੇ ਨਿਗਾਹ ਮਾਰ ਕੇ ਵੇਖਿਆ ਤਾਂ ਸਾਰੇ ਹੈਰਾਨ ਹੋ ਕੇ ਆਖਣ ਲੱਗ ਪਏ ਇਹ ਕੀ ਕੌਤਕ ਬਣ ਗਿਆ ਹੈ ਜੋ ਸਾਰਿਆਂ ਦੇ ਨਾਲ ਰਵਿਦਾਸ ਕਈ ਰੂਪ ਧਾਰ ਕੇ ਬੈਠਾ ਹੈ। ਵਰਤਾਵੇ ਅੰਨ ਵਰਤਾਨ ਲਈ ਫਿਰ ਰਹੇ ਹਨ ਪਰ ਉਹਨਾਂ ਪਾਸੋਂ ਲੈਂਦਾ ਕੋਈ ਨਹੀਂ ਉਹਨਾਂ ਨੇ ਕਿਹਾ ਕੀ ਸਬੱਬ ਹੈ? ਪੰਡਿਤਾਂ ਨੇ ਆਖਿਆ ਸਾਡੇ ਸਾਰਿਆਂ ਦੇ ਨਾਲ ਰਵਿਦਾਸ ਬੈਠਾ ਹੋਇਆ

ਹੈ ਇਹ-ਗੱਲ ਸੁਣ ਕੇ ਵਰਤਾਵਿਆਂ ਨੇ ਕਿਹਾ ਤੁਹਾਨੂੰ ਭੁਲੇਖਾ ਹੈ ਤੁਸੀਂ ਐਵੇਂ ਕਿਉਂ ਝੂਠ ਬੋਲਦੇ ਹੋ ਉਹ ਤਾਂ ਅੰਦਰ ਬੈਠੇ ਹੋਏ ਹਨ, ਨਾਲੇ ਹਜ਼ਾਰ ਪੁਰਸ਼ਾਂ ਨਾਲ ਉਹ ਕਿਵੇਂ ਬੈਠ ਸਕਦੇ ਹਨ ?

ਉਸ ਵੇਲੇ ਸਿਆਣੇ ਪੰਡਿਤਾਂ ਨੇ ਖਲੋ ਕੇ ਕਿਹਾ, ਭਾਈ ! ਇਹ ਤਾਂ ਰਾਮ ਦੀ ਕੋਈ ਮਾਇਆ ਹੀ ਪ੍ਰਬਲ ਹੈ, ਜਿਸ ਨਾਲ ਸਾਡੀ ਕੋਈ ਪੇਸ਼ ਨਹੀਂ ਜਾ ਸਕਦੀ, ਛੱਡੋ ਈਰਖਾ ਤੇ ਉਸ ਨੂੰ ਆਪਣੇ ਵਿਚ ਬੁਲਾ ਲਓ।

ਇਹ ਗੱਲ ਆਖ ਕੇ ਰਵਿਦਾਸ ਜੀ ਨੂੰ ਬੁਲਵਾ ਕੇ ਆਪਣੀ ਪੰਗਤ ਵਿਚ ਬਿਠਾ ਲਿਆ ਤੇ ਸਾਰਿਆਂ ਨੇ ਰਲ ਕੇ ਅੰਨ ਛਕਿਆ ਜਦ ਅੰਨ ਛੱਕ ਚੁਕੇ ਤਾਂ ਰਾਣੀ ਨੇ ਸਾਰਿਆਂ ਬ੍ਰਾਹਮਣਾਂ ਨੂੰ ਦੋ ਦੋ ਮੋਹਰਾਂ ਸੋਨੇ ਦੀਆਂ ਦੇ ਕੇ ਪ੍ਰਸੰਨ ਕਰ ਲਿਆ, ਤੁਰਨ ਲਗਿਆਂ ਬ੍ਰਾਹਮਣਾਂ ਨੂੰ ਰਵਿਦਾਸ ਜੀ ਨੇ ਇਸ ਸ਼ਬਦ ਰਾਹੀਂ ਸਮਝਾਉਣਾ ਕੀਤਾ—

## ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥

ਹੇ ਨਗਰ ਦੇ ਚਤੁਰ ਪੁਰਸ਼ੋ ! ਵਾ:-ਹੇ ਨਾਗਰ ਜਾਤੀ ਦੇ ਉੱਤਮ ਬ੍ਰਾਹਮਣ ਜਨੋਂ ਮੇਰੀ ਜਾਤੀ ਬਿਖਿਆਤ=ਪ੍ਰਗਟ ਹੀ ਚਮਿਆਰ ਹੈ। ਨਾਗਰ ਪਦ ਦੇ ਤਿੰਨ ਅਰਥ ਹਨ— (ਨਗਰ, ਚਤੁਰ ਅਤੇ ਨਾਗਰ ਜਾਤੀ)

## ਰਿਦੈ ਰਾਮ ਗੋਬਿੰਦ ਗੁਨ ਸਾਰੰ ॥ ੧ ॥ ਰਹਾਉ ॥

ਪਰ ਹਿਰਦੇ ਵਿਚ ਰਾਮ=ਰਮੇ ਹੋਏ ਗੋਬਿੰਦ ਪਰਮਾਤਮਾ ਦੇ ਗੁਣਾਂ ਨੂੰ ਸਾਰੰ=ਸੰਭਾਲਦਾ ਹਾਂ; ਜਿਸ ਕਰਕੇ ਮੇਰੀ ਇੱਜ਼ਤ ਹੋ ਰਹੀ ਹੈ॥ ੧ ॥

## ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥

ਜਿਵੇਂ ਸੁਰਸਰੀ=ਗੰਗਾ ਦੇ ਸਲਲ=ਜਲ ਦਾ ਕ੍ਰਿਤ=ਕੀਤਾ ਹੋਇਆ ਜੋ ਬਾਰੁਨੀ=ਸ਼ਰਾਬ ਹੈ, ਉਸ ਨੂੰ ਸੰਤ ਜਨ ਨਹੀਂ ਪੀਂਦੇ।

ਯਥਾ:- ਸੁਰਸਰਿ ਜਲ ਕ੍ਰਿਤ ਵਾਰੁਣਿ ਜਾਨਾ। ਕਬਹੂੰ ਨ ਸੰਤ ਕਰਹਿ ਤਿਹਿ ਪਾਨਾ।

*(ਤੁਲਸੀ ਰਾਮਾਇਣ ਬਾਲ ਕਾਂਡ ਬਿਸ੍ਰਾਮ ਦੂਜਾ)*

ਕਿਉਂਕਿ ਉਹ ਜਲ ਆਪਣੇ ਚਲਦੇ ਪ੍ਰਵਾਹ ਨੂੰ ਛੱਡ ਕੇ ਹੋਰਨਾਂ ਚੀਜ਼ਾਂ ਨਾਲ ਜਾ ਮਿਲਿਆ ਹੈ, ਉਸ ਕੁਸੰਗ ਦੇ ਸੰਗ ਹੋਣ ਕਰਕੇ ਉਸ ਜਲ ਦੀ ਸਗੋਂ ਨਿੰਦਿਆ ਕਰਦੇ ਹਨ। ਤੈਸੇ ਹੇ ਬ੍ਰਾਹਮਣੋ ! ਤੁਸੀਂ ਜਾਤੀ ਕਰਕੇ ਤਾਂ ਉੱਤਮ ਸੀ ਪਰ ਵਿਕਾਰਾਂ ਦਾ ਸੰਗ ਕਰਨ ਨਾਲ ਤੁਸੀਂ ਨੀਚ ਹੋ ਗਏ ਹੋ।

## ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧ ॥

ਹੇ ਭਾਈ ! ਅਪਵਿੱਤ੍ਰ ਜੋ ਸੁਰਾ=ਸ਼ਰਾਬ ਹੈ ਅਤੇ ਨਤ=ਨਹੀਂ ਤਾਂ ਹੋਰ ਗਲੀਆਂ ਨਾਲਿਆਂ ਦਾ ਜੋ ਗੰਦਾ ਜਲ ਹੈ, ਉਹ ਜਿਸ ਵੇਲੇ ਸੁਰਸਰੀ=ਗੰਗਾ ਦੇ ਚਲਦੇ ਪ੍ਰਵਾਹ ਨਾਲ ਮਿਲਦਾ ਹੈ ਤਾਂ ਆਨੰ=ਹੋਰ ਰੂਪ ਵਿਚ ਨਹੀਂ ਰਹਿੰਦਾ, ਭਾਵ—ਉਸੇ ਗੰਗਾ ਜਲ ਦਾ ਰੂਪ ਹੀ ਹੋ ਜਾਂਦਾ ਹੈ।

ਯਥਾ:-ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ
ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰ ਪਾਵਨ ਹੋਇ ਜਾਵੈ॥

*(ਬਿਲਾਵਲ ਵਾਰ ਮ: ੪ ਪੰਨਾ ੮੫੫)*

ਚੰਗੇ ਸੰਗ ਦਾ ਐਸਾ ਪ੍ਰਤਾਪ ਹੈ। ਏਸੇ ਤਰ੍ਹਾਂ-ਅਸੀਂ ਭਾਵੇਂ ਨੀਚ ਸਾਂ, ਪਰ ਨਾਮ ਦੇ ਪ੍ਰਤਾਪ ਕਰਕੇ ਉੱਤਮ ਹੋ ਗਏ ਹਾਂ॥ ੧॥

ਯਥਾ:- ਸੁਰਸਰਿ ਮਿਲੇ ਸੋ ਪਾਵਨ ਜੈਸੇ। ਈਸ ਅਨੀਸਹਿ ਅੰਤਰ ਤੈਸੇ।

*(ਤੁਲਸੀ ਰਾਮਾਇਣ ਬਾਲ ਕਾਂਡ ਦੂਸਰਾ ਬਿਸ੍ਰਾਮ)*

## ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥

ਜੈਸੇ ਰੇ=ਹੇ ਭਾਈ ! ਤਾਰਿ=ਤਾੜ ਦਾ ਤਰ=ਬ੍ਰਿਛ ਬੜਾ ਅਪਵਿੱਤਰ ਕਰਕੇ ਮੰਨੀਦਾ ਹੈ ਅਤੇ ਸਮਝ ਵਾਲੇ ਲੋਕ ਜਿਸ ਤਰ੍ਹਾਂ ਕਾਗਰਾ=ਕਾਗਜ਼ਾਂ ਦਾ ਵਿਚਾਰ ਕਰਦੇ ਹਨ, ਭਾਵ—ਕਾਗਜ਼ਾਂ ਨੂੰ ਵੀ ਅਪਵਿੱਤਰ ਜਾਣਦੇ ਹਨ। ਪਰ-

## ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥ ੨॥

ਜੇਕਰ ਤਿਸ ਕਾਗਜ਼ ਜਾਂ ਤਾੜ ਬ੍ਰਿਛ ਦੇ ਪੱਤਿਆਂ ਉੱਤੇ ਭਾਗਉਤੁ=ਭਗਵੰਤ ਦੀ ਭਗਤੀ ਸਬੰਧੀ ਬਚਨ ਲਿਖ ਦੇਈਏ ਤਾਂ ਉਹ ਪੱਤੇ ਅਤੇ ਕਾਗਜ਼ ਨਮਸ਼ਕਾਰ ਕਰਕੇ ਪੂਜੇ ਜਾਂਦੇ ਹਨ। ਇਸੇ ਤਰ੍ਹਾਂ ਨਾਮ ਦੇ ਪ੍ਰਤਾਪ ਕਰਕੇ ਨੀਚ ਜਾਤੀ ਵਾਲੇ ਮਨੁੱਖ ਵੀ ਪੂਜੇ ਜਾਂਦੇ ਹਨ॥ ੨॥

## ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
## ਨਿਤਹਿ ਬਾਨਾਰਸੀ ਆਸ ਪਾਸਾ॥

ਮੇਰੀ ਚਮਿਆਰ ਜਾਤੀ ਚੰਮ ਦੇ ਕੁਟ+ਬਾਂਢਲਾ=ਕੱਟਣ ਵੱਢਣ ਵਾਲੀ ਅਤੇ ਕਾਂਸ਼ੀ ਦੇ ਆਸ+ਪਾਸਾ= ਆਲੇ ਦੁਆਲੇ ਨਿਤਾ ਪ੍ਰਤੀ ਢੋਰ=ਮੋਏ ਹੋਏ ਡੰਗਰਾਂ ਦੇ ਢੋਣ ਵਾਲੀ ਸੀ। ਪਰ-

## ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
## ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥

ਅਬ=ਹੁਣ ਪਰਧਾਨ=ਮੁਖੀ ਮੁਖੀ ਬ੍ਰਾਹਮਣ ਤਿਸ ਜਾਤੀ ਨੂੰ, ਵਾ:-ਤਿਸ ਜਾਤੀ ਵਾਲੇ ਰਵਿਦਾਸ ਨੂੰ ਨਮਸ਼ਕਾਰਾਂ ਕਰਦੇ ਹਨ। ਦਾਸਾ ਭਾਵ ਦੇ ਸਹਿਤ ਭਗਤ ਰਵਿਦਾਸ ਜੀ ਕਥਨ ਕਰਦੇ ਹਨ— ਹੇ ਪਰਮਾਤਮਾ ! ਇਹ ਤੇਰੇ ਨਾਮ ਦੀ ਸ਼ਰਨ ਗ੍ਰਹਿਣ ਕਰਨ ਦਾ ਪ੍ਰਤਾਪ ਹੈ, ਹੋਰ ਮੇਰੇ ਵਿਚ ਤਾਂ ਕੋਈ ਸ਼ਕਤੀ ਨਹੀਂ॥ ੩॥ ੧॥

## ਮਲਾਰ॥ ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ
## ਤਾਸ ਸਮ ਤੁਲਿ ਨਹੀ ਆਨ ਕੋਊ॥

ਹਰੀ ਨੂੰ ਉਹ ਪੁਰਸ਼ ਜਪਦੇ ਹਨ। *ਪ੍ਰਸ਼ਨ*-ਕਿਹੜੇ ਪੁਰਸ਼ ਜਪਦੇ ਹਨ ?

*ਉੱਤਰ*-ਪਦਮ=ਬ੍ਰਹਮਾ ਤੇ ਕਵਲਾਸਪਤਿ=ਸ਼ਿਵ ਜੀ। ਅਸੀਂ ਤੁਲਿ=ਵਿਚਾਰਿਆ ਹੈ ਤਾਸ=ਤਿਨ੍ਹਾਂ ਬ੍ਰਹਮਾ, ਸ਼ਿਵਜੀ ਦੇ ਸਮ=ਸਮਾਨ ਆਨ+ਕੋਊ=ਹੋਰ ਕੋਈ ਨਹੀਂ ਹੈ।

ਵਾ:-ਤਾਸ=ਤਿਸ ਪਰਮਾਤਮਾ ਦੀ ਕਵਲਾ+ਸਪਤਿ=ਲਛਮੀ ਵਲੋਂ ਸੌਂਹ ਪਾ ਕੇ ਜਿਹੜੇ ਆਦਮੀ ਹਰੀ ਨੂੰ ਜਪਦੇ ਹਨ, ਅਸੀਂ ਤੁਲਿ=ਵਿਚਾਰਿਆ ਹੈ ਕਿ-ਉਹਨਾਂ ਜਨਾਂ ਦੇ ਸਮਾਨ ਹੋਰ ਕੋਈ ਨਹੀਂ ਹੈ।

**ਏਕ ਹੀ ਏਕ ਅਨੇਕ ਹੋਇ ਬਿਸਥਰਿਓ**
**ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥**

ਇਕ ਜੋ ਅਦੁੱਤੀ ਬ੍ਰਹਮ ਹੈ, ਉਹ ਇਕ ਹੀ ਅਨੇਕ ਰੂਪ ਹੋ ਕੇ ਸਾਰਿਆਂ ਵਿਚ ਬਿਸਥਰਿਓ=ਪਰੀ ਪੂਰਨ ਹੋ ਰਿਹਾ ਹੈ। ਉਸ ਭਰਪੂਰ ਪਰਮਾਤਮਾ ਵੱਲ ਰੇ=ਹੇ ਭਾਈ ! ਤੂੰ ਆਪਣੇ ਆਪ ਨੂੰ, ਆਨ+ਆਨ=ਲਿਆਵਣਾ ਹੀ ਲਿਆਵਣਾ ਕਰ।

ਵਾ:- ਹੇ ਭਾਈ ! ਉਸ ਭਰਪੂਰ ਪਰਮਾਤਮਾ ਦੀ ਆਨ=ਸ਼ਰਨ ਵਿਚ ਆਪਣੇ ਆਪ ਨੂੰ ਆਨ=ਲਿਆਵਣਾ ਕਰ। ਵਾ:-ਮਨ ਨੂੰ ਵੀ ਲਿਆ, ਇੰਦ੍ਰੀਆਂ ਨੂੰ ਵੀ ਲਿਆ ॥ ਰਹਾਉ ॥

**ਜਾਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ ॥**

ਜਿਸ ਭਗਤ ਨਾਮਦੇਵ ਦੇ ਘਰ ਵਿਚ ਭਾਗਵਤ ਆਦਿ ਪਰਮੇਸ਼ਰ ਸੰਬੰਧੀ ਗ੍ਰੰਥ ਹੀ ਲਿਖੀਦੇ ਸਨ ਅਤੇ ਨਾਮ ਤੋਂ ਬਿਨਾਂ ਹੋਰ ਕੋਈ ਗੱਲ ਨਹੀਂ ਵੇਖੀਦੀ ਸੀ। ਉਸ ਭਗਤ ਨਾਮਦੇਵ ਦੀ ਜਾਤ ਅਛੋਹ ਛੀਂਬਾ ਸੀ, ਭਾਵ—ਕੋਈ ਵੀ ਕਰਮ-ਕਾਂਡੀ ਉਸ ਛੀਂਬੇ ਦੇ ਨਾਲ ਆਪਣਾ ਬਸਤਰ ਨਹੀਂ ਸੀ ਛੁਹਾਂਦਾ, ਪਰ ਨਾਮ ਦੇ ਪ੍ਰਤਾਪ ਕਰਕੇ ਸਰੇਸ਼ਟ ਜਾਤੀ ਵਾਲੇ ਬ੍ਰਾਹਮਣਾਂ ਤੋਂ ਭੀ ਨਾਮਦੇਵ ਉੱਚਾ ਹੋ ਗਿਆ।

**ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ**
**ਨਾਮ ਕੀ ਨਾਮਨਾ ਸਪਤ ਦੀਪਾ ॥ ੧ ॥**

ਬਿਆਸ ਰਚਿਤ ਗ੍ਰੰਥਾਂ ਵਿਚ ਵੀ ਨਾਮ ਦੀ ਵਡਿਆਈ ਲੇਖੀਐ=ਲਖੀ ਜਾਂਦੀ ਹੈ। ਸਨਕ ਦੇ ਰੱਚੇ ਹੋਏ ਸੰਘਤਾ ਆਦਿ ਗ੍ਰੰਥਾਂ ਵਿਚ ਵੀ ਨਾਮ ਦੀ ਸਿਫ਼ਤ ਵੇਖੀ ਜਾਂਦੀ ਹੈ।

ਵਾ:-ਬਿਆਸ ਭਗਵਾਨ ਵਿਚ ਵੀ ਨਾਮ ਦੀ ਵਡਿਆਈ ਲਖੀ ਜਾਂਦੀ ਹੈ ਅਤੇ ਸਨਕ, ਸਨੰਦਨ ਆਦਿਕ ਚਾਰੇ ਭਰਾਵਾਂ ਦੇ ਹਿਰਦਿਆਂ ਵਿਚ ਵੀ ਨਾਮ ਦੀ ਸਿਫ਼ਤ ਵੇਖੀ ਜਾਂਦੀ ਹੈ। ਪਰਮੇਸ਼ਰ ਨਾਮ ਦੀ ਨਾਮਨਾ=ਵਡਿਆਈ ਸੱਤਾਂ ਦੀਪਾਂ ਵਿਚ ਹੋ ਰਹੀ ਹੈ ॥ ੧ ॥

**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ**
**ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥**

ਰੇ=ਹੇ ਭਾਈ ! ਜਿਸ ਭਗਤ ਕਬੀਰ ਜੀ ਦੀ ਕੁਲ ਦੇ ਆਦਮੀ 'ਈਦ' ਅਤੇ 'ਬਕਰ਼ੀਦ' ਦੇ ਦਿਨਾਂ ਵਿਚ ਗਊ, ਬੱਕਰੀ ਦਾ ਬਧੁ=ਨਾਸ ਕਰਦੇ ਸਨ ਅਤੇ ਆਪਣੇ ਮਜ਼ਹਬ ਦੇ ਜੋ ਸ਼ੇਖ ਸ਼ਹੀਦ ਪੀਰ ਹਨ ਉਹਨਾਂ ਨੂੰ ਮੰਨਦੇ ਸਨ[ਪ]।

**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥੨ ॥**

ਜਿਸ ਕਬੀਰ ਜੀ ਦੇ ਪਿਤਾ "ਅਲੀ ਜੁਲਾਹਾ ਵਾ:-ਨੀਰੂ" ਨੇ ਤਾਂ ਉਸ ਤਰ੍ਹਾਂ ਦੀ ਗੱਲ ਕੀਤੀ, ਭਾਵ

---

*[ਪ]ਰੋਜ਼ਿਆਂ ਦੀ ਸਮਾਪਤੀ ਦਾ ਜਿਹੜਾ ਦਿਨ ਹੈ, ਉਸ ਨੂੰ ਈਦ ਆਖਦੇ ਹਨ। ਤੁਰਕ ਮਤ ਵਿਚ ਮੱਕੇ ਦੇ ਹੱਜ ਵਾਲੇ ਦਿਨ ਨੂੰ 'ਬਕਰੀਦਿ' ਮੰਨਦੇ ਹਨ, ਜੋ ਸਾਲ ਵਿਚ ਇਕ ਵਾਰ ਆਉਂਦਾ ਹੈ। ਉਸ ਦਿਨ ਮੁਸਲਮਾਨ ਗਊ ਨੂੰ ਮਾਰਦੇ ਹਨ। ਬਕਰੀਦ ਵਾਲੇ ਦਿਨ 'ਇਬਰਾਹੀਮ' ਦੇ ਪੁੱਤਰ ਦੀ ਜਗ੍ਹਾ ਛੱਤਰੇ ਦੀ ਕੁਰਬਾਨੀ ਦਿੱਤੀ ਸੀ।*

ਗਊਆਂ ਨੂੰ ਮਾਰਦੇ ਰਹੇ ਤੇ ਪੁੱਤਰ ਕਬੀਰ ਪਾਸੋਂ ਐਸੀ ਗੱਲ ਸਰੀ=ਹੋਈ।

ਜੋ ਗਊਆਂ ਦਾ ਬਧੁ ਕਰਨਾ ਹਟਾ ਦਿੱਤਾ।

(੧) ਜਿਸ ਵੇਲੇ ਕਬੀਰ ਜੀ ਅਠਾਰਾਂ ਵਰ੍ਹਿਆਂ ਦੇ ਹੋਏ ਤਾਂ ਪਿਤਾ ਨੀਰੂ ਅਤੇ ਚਾਚੇ ਨੇ ਸੁੰਨਤ ਕਰਨ ਦਾ ਉੱਦਮ ਕੀਤਾ। ਸਾਰੀ ਸਮੱਗ੍ਰੀ ਇਕੱਠੀ ਕਰਕੇ ਤੇ ਬਧ ਕਰਨ ਵਾਸਤੇ ਗਊ ਵੀ ਮੰਗਵਾ ਲਈ। ਉਸ ਵੇਲੇ ਕਬੀਰ ਜੀ ਨੇ ਕਿਹਾ-ਨਾ ਮੈਂ ਸੁੰਨਤ ਕਰਾਉਂਦਾ ਹਾਂ ਤੇ ਨਾ ਹੀ ਗਊ ਬਧ ਕਰਾਉਂਦਾ ਹਾਂ। ਉਸ ਵੇਲੇ ਸਾਰੇ ਲੋਕ ਇਕ ਪਾਸੇ ਤੇ ਕਬੀਰ ਜੀ ਇਕੱਲੇ ਇਕ ਪਾਸੇ ਸਨ। ਪਰ ਫਿਰ ਵੀ ਗਊ ਬਧ ਨਹੀਂ ਹੋਣ ਦਿੱਤੀ।

(੨) ਦੂਜੀ ਵਾਰ ਵਿਆਹ ਦੇ ਮੌਕੇ ਵੀ ਗਊ ਬਧ ਨਹੀਂ ਹੋਣ ਦਿੱਤੀ। ਸਾਰਿਆਂ ਨੂੰ ਆਖ ਦਿੱਤਾ ਕਿ-ਜੇ ਤੁਸੀਂ ਮੇਰੇ ਨਿਕਾਹ (ਵਿਆਹ) ਦੇ ਮੌਕੇ ਗਊ ਬਧ ਕਰੋਗੇ ਤਾਂ ਮੈਂ ਵਿਆਹ ਬਿਲਕੁਲ ਨਹੀਂ ਕਰਾਵਾਂਗਾ। ਓਧਰ ਧੀ ਵਾਲਿਆਂ ਨੂੰ ਵੀ ਆਖ ਦਿੱਤਾ ਜੇ ਤੁਸੀਂ ਗਊ ਬਧ ਕਰੋਗੇ ਤਾਂ ਤੁਹਾਡੀ ਧੀ ਛੱਡ ਦਿਆਂਗਾ, ਜੇ ਮੈਨੂੰ ਪ੍ਰਸੰਨ ਰੱਖਣਾ ਹੈ ਤਾਂ ਗਊ, ਬ੍ਰਾਹਮਣ ਨੂੰ ਦਾਨ ਕਰ ਦਿਓ।

ਇਸ ਤਰ੍ਹਾਂ ਦੇ ਧਰਮਾਤਮਾ ਖਿਆਲ ਹੋਣ ਕਰਕੇ ਅਤੇ ਨਾਮ ਦੇ ਪ੍ਰਤਾਪ ਕਰਕੇ ਹੇ ਭਾਈ ! ਕਬੀਰ ਜੀ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਹੋ ਗਏ॥ ੨॥

## ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ
## ਅਜਹੁ ਬੰਨਾਰਸੀ ਆਸ ਪਾਸਾ॥

ਜਿਸ ਰਵਿਦਾਸ ਦੀ ਕੁਲ ਦੇ ਸਾਰੇ ਢੇਢ=ਚਮਿਆਰ ਢੋਰ=ਮੋਏ ਹੋਏ ਪਸ਼ੂਆਂ ਨੂੰ ਅਜੇ ਤੱਕ ਕਾਂਸ਼ੀ ਦੇ ਆਸ+ਪਾਸ=ਆਲੇ ਦੁਆਲੇ ਢੋਵੰਤ=ਢੋਂਦੇ ਫਿਰਦੇ ਹਨ।

## ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
## ਤਿਨ ਤਨੈ ਰਵਿਦਾਸ ਦਾਸਾਨ ਦਾਸਾ॥ ੩॥ ੨॥

ਰਵਿਦਾਸ ਜੀ ਕਥਨ ਕਰਦੇ ਹਨ—ਤਿਨ=ਤਿਨ੍ਹਾਂ ਹੀ ਚਮਿਆਰਾਂ ਦਾ ਮੈਂ ਤਨੈ=ਪੁੱਤਰ ਹਾਂ, ਪਰ ਵਾਹਿਗੁਰੂ ਦੇ ਦਾਸਾਂ ਦਾ ਦਾਸ ਹੋਣ ਕਰਕੇ ਹੁਣ ਆਚਾਰ+ਸਹਿਤ=ਸਰੇਸ਼ਟ ਕਰਤੱਬਾਂ ਦੇ ਸਹਿਤ ਜੋ ਬਿਪ੍ਰ=ਬ੍ਰਾਹਮਣ ਹਨ, ਉਹ ਮੇਰੇ ਅੱਗੇ ਆ ਕੇ ਨਮਸ਼ਕਾਰ ਕਰਦੇ ਹਨ॥ ੩॥ ੨॥

ਯਥਾ:- ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥ *(ਬਿਲਾਵਲ ਰਵਿਦਾਸ ਪੰਨਾ ੮੫੮)*

## ਮਲਾਰ
## ੧ੴ ਸਤਿਗੁਰ ਪ੍ਰਸਾਦਿ॥
## ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥

*ਪ੍ਰਸ਼ਨ*-ਪ੍ਰਾਣਾਂ ਦਾ ਸੁਆਮੀ ਪਿਆਰਾ ਪਰਮੇਸ਼ਰ ਕਿਸ ਭਗਤੀ ਕਰਨ ਨਾਲ ਮਿਲਦਾ ਹੈ ? *ਉੱਤਰ*-

## ਸਾਧਸੰਗਤਿ ਪਾਈ ਪਰਮਗਤੇ॥ ਰਹਾਉ॥

ਸਾਧ ਸੰਗਤ ਕਰਨ ਨਾਲ ਪਰਮਗਤੇ=ਕੈਵਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਭਾਵ—ਸਤ ਸੰਗਤਿ ਰੂਪੀ ਭਗਤੀ ਕਰਨ ਨਾਲ ਪਰਮਾਤਮਾ ਮਿਲਦਾ ਹੈ। ਵਾ:-ਰਵਿਦਾਸ ਜੀ ਕਥਨ ਕਰਦੇ ਹਨ-ਸਤ ਸੰਗਤਿ ਕਰਨ ਨਾਲ ਮੈਂ ਕੈਵਲ ਮੁਕਤੀ ਪਾ ਲਈ ਹੈ॥ ਰਹਾਉ॥

**ਮੈਲੇ ਕਪਰੇ ਕਹਾ ਲਉ ਧੋਵਉ ॥ ਆਵੈਗੀ ਨੀਦ ਕਹਾ ਲਗੁ ਸੋਵਉ ॥੧॥**

ਰਾਗ ਦ੍ਵੈਸ਼, ਵਾ:-ਪਾਪਾਂ ਰੂਪੀ ਮੈਲ ਨਾਲ ਮੈਲੇ ਹੋਏ ਅੰਤਹਕਰਣ ਰੂਪੀ ਕਪੜਿਆਂ ਨੂੰ ਮੈਂ ਕਿਥੋਂ ਤੱਕ ਧੋਵਾਂਗਾ, ਭਾਵ—ਨਾ ਅੰਤਹਕਰਣ ਰੂਪੀ ਕਪੜਿਆਂ ਨੇ ਮੈਲਾ ਹੋਣਾ ਹੈ, ਨਾ ਹੀ ਧੋਣਾ ਹੈ। ਕਿਥੋਂ ਅਵਿੱਦਿਆ ਰੂਪ ਨੀਂਦ ਆਵੇਗੀ ਤੇ ਕਿਥੋਂ ਤੱਕ ਮੈਂ ਸੌਵਾਂਗਾ, ਭਾਵ-ਨਾ ਅਵਿੱਦਿਆ ਰੂਪੀ ਨੀਂਦ ਆਉਣੀ ਹੈ, ਨਾ ਹੀ ਮੈਂ ਸੌਵਾਂਗਾ॥ ੧॥

**ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥**
**ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥**

ਜਿਹੜਾ ਜਿਹੜਾ ਕਰਮਾਂ ਦਾ ਹਿਸਾਬ ਜੋੜਿਆ ਸੀ, ਭਾਵ—ਸੰਚਤ ਕਰਮ ਜਮ੍ਹਾਂ ਸਨ ਸੋ ਸੋ ਹੁਣ ਸਾਰਾ ਫਟ ਗਿਆ ਹੈ। ਕਿਉਂਕਿ ਝੂਠੇ ਵਣਜ ਦੀ ਦੇਹ ਅਧਿਆਸ ਰੂਪੀ ਹੱਟੀ ਉੱਠ ਗਈ ਹੈ॥ ੨॥

**ਕਹੁ ਰਵਿਦਾਸ ਭਇਓ ਜਬ ਲੇਖੋ ॥**
**ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥੧॥੩॥**

ਰਵਿਦਾਸ ਜੀ ਕਹਿੰਦੇ ਹਨ—ਜਿਸ ਵੇਲੇ ਧਰਮ ਰਾਜ ਪਾਸ ਕਰਮਾਂ ਦਾ ਲੇਖਾ ਹੋਇਆ।

ਤਾਂ ਜੋ ਜੋ ਕਰਮ ਕੀਤਾ ਸੀ ਓਸੇ ਓਸੇ ਕਰਮ ਦਾ ਓਹੋ ਫਲ ਵੇਖਿਆ ? ਭਾਵ ਨਹੀਂ ਵੇਖਣਾ ਕੀਤਾ ਕਿਉਂਕਿ ਸਤ-ਸੰਗਤਿ ਦੀ ਕ੍ਰਿਪਾ ਅਤੇ ਬ੍ਰਹਮ-ਗਿਆਨ ਦੇ ਪ੍ਰਤਾਪ ਕਰਕੇ ਉਹ ਸਾਰੇ ਕਰਮ ਨਸ਼ਟ ਹੋ ਗਏ॥ ੩॥੩॥

ਕਿਉਂਕਿ ਉਹਨਾਂ ਦੇ ਕੀਤੇ ਸ਼ੁਭ ਕਰਮਾਂ ਦਾ ਫਲ ਸੇਵਕ ਲੈ ਜਾਂਦੇ ਹਨ ਅਤੇ ਅਸ਼ੁਭ ਕਰਮਾਂ ਦਾ ਫਲ ਨਿੰਦਕ ਲੋਕ ਲੈ ਜਾਂਦੇ ਹਨ, ਆਪ ਉਹ ਅਸੰਗ ਰਹਿੰਦੇ ਹਨ। ਇਸੇ ਕਰਕੇ ਹੀ ਕਲਗੀਧਰ ਜੀ ਨੇ ਕਿਹਾ ਹੈ—

***ਹਨੈ ਕੋਟ ਬਿਪਰੰ ਨਹੀ ਪਾਪ ਤਾਕੋ॥ ਕਰੈ ਯਗ ਕੋਟੰ ਨਹੀ ਪੁੰਨ ਵਾਕੋ॥***

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਨੂੰ ਪੰਡਿਤ ਨੂੰ ਭੀ ਇਹ ਸੁਣਾਇਆ ਹੈ ਕਿ ਹੇ ਪੰਡਿਤ ਜੀ ! ਗਿਆਨਵਾਨ ਨੂੰ ਅਸ਼ੁਭ ਕਰਮਾਂ ਦਾ ਕੋਈ ਦੋਸ਼ ਨਹੀਂ ਲੱਗਦਾ, ਚਾਹੇ ਕਿਤਨੀ ਜੀਵ ਹਿੰਸਿਆ ਕਰ ਲਵੇ।

ਯਥਾ:- ਹੰਤਾ ਖੋਇ ਭਏ ਜੇ ਗਜਾਨੀ॥ ਸਰਬ ਦ੍ਵੈਤ ਜੋ ਰਿਦੇ ਮਿਟਾਨੀ॥
ਪੂਰਨ ਸੱਤਿ ਆਤਮਾ ਜਾਨਹਿਂ॥ ਜਗਤ ਅਸੱਤਿ ਸਦਾ ਪਹਿਚਾਨਹਿਂ॥ ੩੬॥
ਤੀਨ ਕਾਲ ਜਿਹ ਜਗਤ ਅਭਾਊ॥ ਤਿਨਕੋ ਦੋਸ਼ ਨ ਲਾਗਹਿ ਕਾਊ॥

*(ਨਾਨਕ ਪ੍ਰਕਾਸ਼ ਉਤਰਾਰਧ ਅਧਯਾਜ ੭)*

**(ਮਲਾਰ ਰਾਗ ਸਮਾਪਤ)**

ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥ *(ਪੰਨਾ ੧੨੩੯)*

ਦੇ ਮਹਾਂ ਵਾਕ ਅਨੁਸਾਰ ਸੰਤ ਟਿਕਣ ਰਾਮ ਜੀ ਜੋ ਕਿ ਸ੍ਰੀ ਮਾਨ ੧੦੮ ਮਹੰਤ ਹਰਦਰਸ਼ਨ ਸਿੰਘ ਜੀ ਦੇ ਚੇਲੇ ਸਨ ਤੇ ਉਹਨਾਂ ਦੇ ਹੁਕਮ ਅਨੁਸਾਰ ਪ੍ਰਤਾਪ ਭਵਨ ਖੜਖੜੀ ਹਰਦੁਆਰ ਮਨ, ਤਨ, ਧਨ ਨਾਲ ਵਿਰੱਕਤ ਸੰਤ ਮੰਡਲੀਆਂ ਦੀ ਰੋਜ਼ਾਨਾ ਨਿਤ ਨਿਯਮ ਅਨੁਸਰ ੨੫ ਸਾਲਾਂ ਤੋਂ ਅੰਨ ਛੇਤ੍ਰ ਦੀ ਸੇਵਾ ਕਰਦੇ ਆ ਰਹੇ ਸਨ। ਅਤੇ ਆਪਣੇ ਗੁਰਦੇਵ ਸ੍ਰੀ ਮਾਨ ਮਹੰਤ ਹਰਦਰਸ਼ਨ ਸਿੰਘ ਜੀ ਦੀ ਪੁੰਨ ਸਿੰਮ੍ਰਤੀ ਵਿਚ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਦਾ ਪਾਠ ਕਰਕੇ ਹਰ ਮਹੀਨੇ ਭੋਗ ਪਾ ਲੈਂਦੇ ਸਨ ਅਤੇ ਆਪਣੀ ਜੀਵਨ ਸਫਲਤਾ ਲਈ ਭੀ ਹਰ ਮਹੀਨੇ ਭੋਗ ਪਾਉਂਦੇ ਸਨ।

ਪੁਰਾਣਿਆਂ ਮਹਾਤਮਾ ਦੀ ਤਰ੍ਹਾਂ ਆਪਣੀ ਜ਼ਿੰਦਗੀ ਦਾ ਸਾਰਾ ਸਮਾਂ ਸਾਦਗੀ ਵਿਚ ਗੁਜ਼ਾਰਿਆ ਹੈ, ਗਲ ਵਿਚ ਕੁੜਤਾ ਜਿਸ ਨੂੰ ਕਈ ਟਾਕੀਆਂ ਲੱਗੀਆਂ ਹੁੰਦੀਆ ਸਨ ਤੇੜ ਇਕ ਬਰੀ ਧੋਤੀ ਤੇ ਸਿਰ ਤੇ ਮਲਮਲ ਦਾ ਸਾਫ਼ਾ ਰੱਖਦੇ ਸਨ। ਸਾਦਾ ਭੋਜਨ ਖਾ ਕੇ ਡਿਉਢੀ ਵਿਚ ਅਲਾਣੀ ਮੰਜੀ ਤੇ ਬੈਠ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਿਆਂ ਰਹਿਣਾ, ਅੰਮ੍ਰਿਤ ਵੇਲੇ ਉਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਭੀ ਆਪ ਕਰਦੇ ਸਨ। ਸ੍ਰੀ ਮਾਨ ੧੦੮ ਆਪਣੇ ਪੂਜਜ ਗੁਰਦੇਵ ਮਹੰਤ ਹਰਦਰਸ਼ਨ ਸਿੰਘ ਜੀ ਦੀ ਯਾਦਾਂ ਵਿਚ ਹਰ ਸਾਲ ਦੇ ਸਾਲ ੧੯, ੨੦ ਤੇ ੨੧ ਮੱਘਰ ਮੁਤਾਬਕ ੪-੫-੬ ਦਸੰਬਰ ਨੂੰ ਅਖੰਡ ਪਾਠ ਦਾ ਭੋਗ ਪਾ ਕੇ ਸਾਰਿਆਂ ਮਹਾਂ ਪੁਰਸ਼ਾਂ ਵਿਚ ਪਕਾ ਭੰਡਾਰਾ ਵੀ ਵਰਤਾਉਂਦੇ ਸਨ।

ਇਸ ਵਾਰ ੪ ਦਸੰਬਰ ੧੯੭੯ ਮੱਘਰ ੧੯ ਸੰਮਤ ੨੦੩੬ ਪੋਹ ਵਦੀ ਏਕਮ ਮੰਗਲਵਾਰ ਪ੍ਰਭੂ ਦੇ ਹੁਕਮ ਅਨੁਸਾਰ ਅਕਾਲ ਚਲਾਣਾ ਕਰ ਗਏ। ਪੋਹ ੪ ਸੰਮਤ ੨੦੩੬ ਪੋਹ ਵਦੀ ਅਮਾਵਸ ਬੁੱਧਵਾਰ ੧੯ ਦਸੰਬਰ ਅਸਤੀਆਂ ਲਿਜਾ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਕਨਖਲ ਮਾਤ ਗੰਗਾ ਦੇ ਜਲ ਵਿਚ ਪਰਵਾਹ ਕਰ ਦਿੱਤੀਆਂ, ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਦੁਆਰੇ ਪਹੁੰਚ ਕੇ ਅਰਦਾਸਾ ਕਰਾ ਕੇ ਹੁਕਮਨਾਮਾ ਲੀਤਾ:-

*ਸੋਰਠ ਮਹਲਾ ੫ ॥*

*ਹਮਰੀ ਗਣਤ ਨ ਗਣੀਆ ਕਾਈ ਆਪਣਾ ਬਿਰਦੁ ਪਛਾਣਿ॥*
*ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥ ੧॥* (ਪੰਨਾ ੬੧੯)

ਦੂਜੇ ਦਿਨ ਪੋਹ ੫ ਸੰਮਤ ੨੦੩੬ ਪੋਹ ਸੁਦੀ ਏਕਮ ਵੀਰਵਾਰ ੨੦-੧੨-੭੯ ਨੂੰ ਪ੍ਰਤਾਪ ਭਵਨ ਸੰਤ ਟਿਕਣ ਰਾਮ ਜੀ ਦੀ ਯਾਦ ਵਿਚ ਦੋ ਅਖੰਡ ਪਾਠਾਂ ਦੇ ਭੋਗ ਪਾਏ, ਉਪ੍ਰੰਤ ਰਾਮਕਲੀ ਸਦ ਪੜ੍ਹ ਕੇ ਰਸਭਿੰਨਾ ਵੈਰਾਗ ਮਈ ਕੀਰਤਨ ਹੋਇਆ ਅਤੇ ਸ਼ਰਧਾਂਜ਼ਲੀਆਂ ਪੇਸ਼ ਕੀਤੀਆਂ।

੧ ਸ੍ਰੀ ਮਾਨ ਮਹੰਤ ਗੁਰਮੁਖ ਸਿੰਘ ਜੀ ਪ੍ਰਧਾਨ ਸਾਹਿਬ, ੨ ਸ੍ਰੀ ਮਾਨ ਮਹੰਤ ਗੋਪਾਲ ਸਿੰਘ ਜੀ ਸਕੱਤ੍ਰ ਪਟਿਆਲਾ, ੩ ਸ੍ਰੀ ਮਾਨ ਮਹੰਤ ਤੀਰਥ ਸਿੰਘ ਜੀ ਮੀਤ ਪ੍ਰਧਾਨ ਗੁਨਿਆਣਾ ਮੰਡੀ, ੪ ਸ੍ਰੀ ਮਾਨ ਹਰੀਸ਼ ਸ਼ਾਸਤ੍ਰੀ ਜੀ ਕੈਥਲ, ੫ ਸ੍ਰੀ ਮਾਨ ਸੰਤ ਈਸ਼ਰ ਦਾਸ ਜੀ ਸਾਸ਼ਤ੍ਰੀ ਜਲੰਧਰ, ਦਾਸ ਕ੍ਰਿਪਾਲ ਸਿੰਘ ਅੰਮ੍ਰਿਤਸਰ ਹੋਰ ਭੀ ਮਹਾਂ ਪੁਰਸ਼ ਇਕੱਤ੍ਰ ਸਨ ਪਰ ਸਮਾਂ ਬਹੁਤ ਹੋਣ ਦੇ ਕਾਰਨ ਸਭ ਤੋਂ ਮਾਫੀ ਮੰਗ ਕੇ ਅਨੰਦ ਸਾਹਿਬ ਜੀ ਦਾ ਪਾਠ ਕਰਵਾ ਕੇ ਮਹੰਤ ਤੀਰਥ ਸਿੰਘ ਜੀ ਨੇ ਅਰਦਾਸ ਕੀਤੀ, ਦਾਸ ਕ੍ਰਿਪਾਲ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੁਕਮਨਾਮਾ ਪੜ੍ਹਿਆ ਉਸ ਵੇਲੇ ਦਾ ਇਹ ਹੁਕਮਨਾਮਾ ਆਇਆ:—

*ਸੂਹੀ ਮਹਲਾ ੧ ਕਾਫੀ ਘਰੁ ੧੦ ੧ੴ ਸਤਿਗੁਰ ਪ੍ਰਸਾਦਿ॥*

*ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥ ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥ ੧॥*
*ਚਲੈ ਜਨਮੁ ਸਵਾਰਿ ਵਖਰੁ ਸਚੁ ਲੈ॥ ਪਤਿਪਾਏ ਦਰਬਾਰਿ ਸਤਿਗੁਰ ਸਬਦਿ ਭੈ॥ ੧॥ ਰਹਾਉ॥*

(ਪੰਨਾ ੭੫੧)

ਉਪ੍ਰੰਤ ਪ੍ਰਤਾਪ ਭਵਨ ਵਿਰੱਕਤ ਸੰਤ ਮੰਡਲੀਆਂ ਦੀ ਸੇਵਾ ਕਰਨ ਵਾਸਤੇ ਸੰਤ ਪਰਮਜੀਤ ਸਿੰਘ ਜੀ ਨੂੰ ਦਸਤਾਰ ਬੰਦੀ ਦੀ ਰਸਮ ਅਦਾ ਕੀਤੀ ਗਈ, ਆਏ ਹੋਏ ਸੇਵਾ ਪੰਥੀ ਸਾਰਿਆਂ ਮਹੰਤਾਂ ਨੇ ੧੦੧ ਤੇ ਪੱਗਾਂ ਦਿੱਤੀਆਂ, ਤੇ ਸਦ ਗ੍ਰਹਸਤੀ ਜਨਾਂ ਨੇ ਭੀ ਜਥਾਸ਼ਕਤ ਅਰਦਾਸਾਂ ਕਰਵਾਈਆਂ। ਸਮੇਂ ਅਨੁਸਾਰ ਗੁਰੂ ਦਾ ਅਤੁੱਟ ਲੰਗਰ ਵਰਤਿਆ ਗਿਆ। (੨੦-੧੨-੭੯ ਪੋਹ ੫ ਸੰਮਤ ੨੦੩੬)

[ਪੰਨਾ ੧੨੯੪]

# ਕਾਨੜਾ ਰਾਗੁ

## *ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਕਾਨੜੇ ਰਾਗ ਦੇ ਆਰੰਭ ਵਿਚ ਵੱਡਾ ਮੰਗਲ ਉਚਾਰ ਕੇ ਅਗੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਉਚਾਰਨ ਕੀਤੇ ਹੋਏ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖਾਂ ਨੂੰ ਸੁਣਾਂਦੇ ਹਨ।

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੀ ਬਿਵਸਥਾ ਦੱਸਦੇ ਹਨ-

**ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ॥**

ਹੇ ਭਾਈ ! ਸੰਤ ਜਨਾਂ ਨਾਲ ਮਿਲ ਕੇ ਮੇਰਾ ਮਨ ਸ਼ੁਭ ਗੁਣਾਂ ਕਰਕੇ ਹਰਿਆ ਹੋਇਆ ਹੈ।

**ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ ਮਿਲਿ ਸੰਗਤਿ ਪਾਰਿ ਉਤਰਿਆ॥੧॥ ਰਹਾਉ॥**

ਹਉ=ਮੈਂ ਉਨ੍ਹਾਂ ਸੰਤ ਜਨਾਂ ਤੋਂ ਚਤੁਸਟੇ ਅੰਤਹਕਰਣ ਕਰਕੇ ਬਲਿਹਾਰ ਜਾਂਦਾ ਹਾਂ।

*ਵਾ:*- ਚਾਰਿਆਂ ਜੁਗਾਂ ਵਿਚ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਸੰਸਾਰ ਸਮੁੰਦਰ ਤੋਂ ਪਾਰ ਉਤਰਿਆ ਹਾਂ॥ ੧॥ ਰਹਾਉ॥

*ਵਾ:*-ਬਲਿ ਬਲਿ=ਪ੍ਰਕਾਸ਼ ਰੂਪ ਸੰਤ ਜਨਾਂ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।

*ਅਥਵਾ:*-ਬਲਿਹਾਰ ਜਾਣੇ ਜੋਗ ਸੰਤ ਜਨਾਂ ਤੋਂ ਮੈਂ ਮਨ ਕਰਕੇ ਬਲਿਹਾਰ, ਤਨ ਕਰਕੇ ਬਲਿਹਾਰ, ਬਾਣੀ ਕਰਕੇ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਸੰਤਾਂ ਦੀ ਸੰਗਤ ਵਿਚ ਮਿਲ ਕੇ ਸੰਸਾਰ ਤੋਂ ਪਾਰ ਉਤਰਿਆ ਹਾਂ।

---

**ਕਾਨੜਾ ਇਕ ਰਾਗ ਹੈ ਜਿਸ ਦੇ ਅਠਾਰਾਂ ਭੇਦ ਗਾਇਕਾਂ ਨੇ ਕਲਪੇ ਹਨ।*

*੧ ਦਰਬਾਰੀ, ੨ ਨਾਯਕੀ, ੩ ਮੁੰਦ੍ਰਾ, ੪ ਕਾਸਿਕੀ, ੫ ਵਾਗੇਸ੍ਰੀ ੬ ਨਟ ੭ ਕਾਫੀ ੮ ਕੋਲਾਹਲ, ੯ ਮੰਗਲ, ੧੦ ਸ਼ਜਾਮ, ੧੧ ਟੰਕ, ੧੨ ਨਾਗ ਧੁਨਿ, ੧੩ ਅਡਾਨਾ ੧੪ ਸ਼ਹਾਨਾ ੧੫ ਸੂਹਾ, ੧੬ ਸੁਘਰ, ੧੭ ਹੁਸੈਨੀ, ੧੮ ਜਯ ਜਯੰਤਿ। ਪਾਠਕਾਂ ਦੇ ਗਿਆਨ ਲਈ ਅਗੇ ਦਰਬਾਰੀ ਕਾਨੜੇ ਦਾ ਸਰੂਪ ਦੱਸਿਆ ਹੈ ਇਹ ਆਸਾਵਰੀ ਠਾਟ ਦਾ ਸਾੜਵ ਸੰਪੂਰਨ ਰਾਗ ਹੈ, ਅਰਥਾਤ—ਆਰੋਹੀ ਵਿਚ ਛੇ ਤੇ ਅਵਰੋਹੀ ਵਿਚ ਸਤ ਸੁਰ ਹਨ, ਆਰੋਹੀ ਵਿਚ ਗੰਧਾਰ ਦੁਰਲੱਭ ਹੈ। ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਨੜੇ ਦਾ ਅਠਾਈਵਾਂ ਨੰਬਰ ਹੈ।*

## ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਹਮ ਸਾਧ ਜਨਾਂ ਪਗ ਪਰਿਆ ॥

ਹੇ ਹਰਿ ਹਰਿ ਪ੍ਰਭੂ ! ਆਪਣੀ ਅਜੇਹੀ ਕ੍ਰਿਪਾ ਕਰੋ, ਜਿਸ ਤੇ ਮੈਂ ਸੰਤ ਜਨਾਂ ਦੀ ਚਰਨੀਂ ਪਿਆ ਰਹਾਂ ।

## ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ
## ਮਿਲਿ ਸਾਧੂ ਪਤਿਤ ਉਧਰਿਆ ॥੧॥

ਉਹ ਸੰਤ ਮਨ ਕਰਕੇ ਧੰਨ ਹੈ, ਬਾਣੀ ਕਰਕੇ ਭੀ ਧੰਨ ਹੈ, ਜਿਸ ਨੇ ਹਰੀ ਪ੍ਰਭੂ ਨੂੰ ਜਾਣਿਆ ਹੈ, ਉਸ ਸੰਤ ਨੂੰ ਜੋ ਪਾਪੀ ਭੀ ਮਿਲਿਆ ਹੈ ਉਹ ਭੀ ਤਰ ਗਿਆ ਹੈ॥ ੧॥

## ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ ॥

ਏਹ ਚਲੈ=ਚੰਚਲ ਮਨ ਬਹੁਤਿਆਂ ਪਦਾਰਥਾਂ ਵਿਚ ਬਹੁਤ ਤਰ੍ਹਾਂ ਨਾਲ ਚਲੈ=ਚੰਚਲ ਹੋ ਰਿਹਾ ਸੀ, ਪਰ ਸੰਤਾਂ ਨਾਲ ਮਿਲ ਕੇ ਇਸ ਨੂੰ ਵਸਗਤਿ=ਅਧੀਨ ਕਰ ਲਿਆ ਹੈ।

*ਪ੍ਰਸ਼ਨ*-ਕਿਸ ਤਰ੍ਹਾਂ ਵਸੀਕਾਰ ਕੀਤਾ ਹੈ ? ਉੱਤਰ :-

## ਜਿਉਂ ਜਲ ਤੰਤੁ ਪਸਾਰਿਓ ਬਧਕਿ
## ਗ੍ਰਸਿ ਮੀਨਾ ਵਸਗਤਿ ਖਰਿਆ ॥੨॥

ਜਿਵੇਂ, ਬਧਕਿ=ਝੀਵਰ ਨੇ ਜਲ ਵਿਚ ਤੰਤੁ=ਸੂਤਰ ਦਾ ਜਾਲ ਪਸਾਰ ਕੇ ਉਸ ਵਿਚ ਮੀਨਾ=ਮੱਛੀ ਨੂੰ ਗ੍ਰਸ ਲਿਆ ਫੇਰ ਬਾਹਰ ਕੱਢ ਕੇ ਆਪਣੇ ਵਸਗਤਿ=ਅਧੀਨ ਕਰਕੇ ਯਾਂ ਉਸ ਮੱਛੀ ਦੀ ਗਤਿ=ਚਾਲ ਨੂੰ ਬਸ ਕਰਕੇ ਆਪਣੇ ਨਾਲ ਖਰਿਆ=ਲੈ ਜਾਂਦਾ ਹੈ। ਤਿਵੇਂ ਅਸਾਂ ਨੇ ਵਿਚਾਰ ਰੂਪ ਜਾਲ ਪਾ ਕੇ ਪਦਾਰਥਾਂ ਰੂਪੀ ਜਲ ਵਿਚੋਂ ਮਨ ਰੂਪੀ ਮੱਛ ਨੂੰ ਫੜ ਕੇ ਆਪਣੇ ਅਧੀਨ ਕਰ ਲਿਆ ਹੈ॥ ੨॥

## ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ ॥

ਸੰਤਾਂ ਵਿਚੋਂ ਹਰੀ ਦੇ ਸੰਤ ਭਲੀ ਪ੍ਰਕਾਰ ਨੀਕੇ=ਚੰਗੇ ਹਨ, ਵਾ:-ਸੰਤ=ਸ਼ਾਂਤ ਆਤਮਾ ਹਰੀ ਦੇ ਸੰਤ ਭਲ ਨੀਕੇ=ਚੰਗਿਆਂ ਤੋਂ ਚੰਗੇ ਹਨ, ਕਿਉਂਕਿ ਸੰਤ ਜਨਾਂ ਨਾਲ ਮਿਲਣ ਕਰਕੇ ਪਾਪਾਂ ਦੀ ਮੈਲ ਲਹੀਆ=ਲਹਿ ਜਾਂਦੀ ਹੈ।

## ਹਉਮੈ ਦੁਰਤੁ ਗਇਆ ਸਭੁ ਨੀਕਰਿ
## ਜਿਉ ਸਾਬੁਨਿ ਕਾਪਰੁ ਕਰਿਆ ॥੩॥

ਹੰਗਤਾ ਮਮਤਾ ਦੇ ਸਹਿਤ ਸਾਰਾ ਪਾਪ ਅੰਤਹਕਰਣ ਵਿਚੋਂ ਇਉਂ ਨਿਕਲ ਗਿਆ ਹੈ, ਜਿਵੇਂ:- ਸਾਬਣ ਕਪੜੇ ਨੂੰ ਉੱਜਲਾ ਕਰ ਦੇਂਦਾ ਹੈ॥ ੩॥

## ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ
## ਗੁਰ ਸਤਿਗੁਰ ਚਰਨ ਉਰ ਧਰਿਆ ॥

ਮਸਤਕਿ=ਸ਼ਰੋਮਣੀ ਠਾਕੁਰ ਨੇ ਧੁਰਿ=ਆਦੋਂ ਜੋ ਪੁੰਨ ਕਰਮ ਦਾ ਲੇਖ ਲਿਲਾਟਿ=ਮੱਥੇ 'ਪਰ ਲਿਖਿਆ ਹੈ ਉਸ ਦੇ ਅਨੁਸਾਰ ਗੁਰ=ਪੂਜਨੀਕ ਸਤਿਗੁਰਾਂ ਦੇ ਚਰਨਾਂ ਨੂੰ ਹਿਰਦੇ ਵਿਚ ਧਾਰਨਾ ਕੀਤਾ ਹੈ।

**ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ ॥੪॥੧॥**

ਸਾਰੇ ਦੁੱਖ ਦਲਿਦ੍ਰਾਂ ਦੇ ਨਾਸ ਕਰਨ ਵਾਲੇ ਪ੍ਰਭੂ ਨੂੰ ਪਾਇਆ ਹੈ, ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਨੂੰ ਨਾਮੀ ਨੇ ਤਾਰ ਲਿਆ ਹੈ॥ ੪॥ ੧॥

**ਕਾਨੜਾ ਮਹਲਾ ੪ ॥**

**ਮੇਰਾ ਮਨੁ ਸੰਤ ਜਨਾ ਪਗ ਰੇਨ ॥**

ਮੇਰਾ ਮਨ ਸੰਤ ਜਨਾਂ ਦੇ ਚਰਨਾਂ ਦੀ ਰੇਨ=ਧੂੜ ਹੋ ਗਿਆ ਹੈ।

**ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ ॥੧॥ਰਹਾਉ ॥**

ਸੰਤਾਂ ਦ੍ਹੀ ਸੰਗਤ ਵਿਚ ਮਿਲ ਕੇ ਹਰਿ ਹਰਿ ਪ੍ਰਭੂ ਦੀ ਕਥਾ ਸੁਣੀ ਹੈ, ਜਿਸ ਕਰਕੇ ਮੇਰਾ ਕੋਰਾ ਮਨ ਹਰੀ ਨਾਮ ਰੰਗ ਵਿਚ ਭੇਨ=ਭਿੱਜ ਗਿਆ ਹੈ॥ ੧॥ ਰਹਾਉ॥

**ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ ॥**

ਅਸੀਂ ਅਚਿਤ=ਜੜ੍ਹ ਸੀ, ਗੁਰਾਂ ਨੇ ਸੁਚਿਤ=ਚੇਤਨ ਕਰ ਦਿੱਤਾ ਹੈ, ਅਸੀਂ ਅਚੇਤ=ਸਿਮਰਨ ਤੋਂ ਹੀਣੇ ਸਾਂ, ਗੁਰਾਂ ਨੇ ਚਿਤੇਨ=ਚੇਤਨੇ ਵਾਲਾ, ਭਾਵ—ਸਿਮਰਨ ਕਰਨ ਵਾਲਾ ਕਰ ਦਿੱਤਾ ਹੈ, ਇਸ ਕਰਕੇ ਗੁਰਾਂ ਦੇ ਗਤ ਦੀ ਮਿਤਿ=ਮਰਯਾਦਾ ਨੂੰ ਨਹੀਂ ਜਾਣਦੇ ਹਾਂ।

**ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ ਮਨਿ ਹਰਿ ਹਰਿ ਨਾਮੁ ਜਪੇਨ ॥੧ ॥**

ਦੀਨ ਦਿਆਲ ਪ੍ਰਭੂ ਨੇ ਮੇਰਾ ਅੰਗੀਕ੍ਰਿਤੁ=ਪੱਖ ਕੀਤਾ ਹੈ, ਇਸ ਕਰਕੇ ਹਰ ਵੇਲੇ ਮਨ ਵਿਚ ਹਰਿ ਹਰਿ ਨਾਮ ਨੂੰ ਜਪਦੇ ਹਾਂ॥ ੧॥

**ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਉ ਹੀਅਰਾ ਤੇਨ ॥**

ਜੇਕਰ ਹਰੀ ਦੇ ਸੰਤ ਮੇਰੇ ਮਨ ਦੇ ਪ੍ਰੀਤਮ ਮਿਲ ਜਾਣ, ਤਾਂ ਮੈਂ ਆਪਣਾ ਹਿਰਦਾ ਕੱਟ ਕੇ ਉਨ੍ਹਾਂ ਨੂੰ ਅਰਪਣ ਕਰ ਦੇਂਦਾ ਹਾਂ ।

**ਹਰਿ ਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ ॥ ੨ ॥**

ਜਿਸ ਵੇਲੇ ਹਰੀ ਦੇ ਸੰਤ ਮਿਲੇ ਤਾਂ ਹਰੀ ਆਪੇ ਆ ਮਿਲਿਆ, ਉਸ ਨੇ ਅਸਾਂ ਪਤਿਤ=ਪਾਪੀਆਂ ਨੂੰ ਪਵੇਨ=ਪਵਿੱਤ੍ਰ ਕਰ ਦਿੱਤਾ ਹੈ॥ ੨॥

**ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ ॥**

ਹਰੀ ਦੇ ਸੰਤ ਜਨ ਸੰਸਾਰ ਵਿਚ ਸਭ ਤੋਂ ਉੱਤਮ ਕਹੀਦੇ ਹਨ, ਜਿਨ੍ਹਾਂ ਦੇ ਮਿਲਿਆਂ ਪੱਥਰ ਭੀ ਸੇਨ=ਸਿੰਨੇ ਭਾਵ, ਨਰਮ ਹੋ ਜਾਂਦੇ ਹਨ। ਵਾ:-ਪੱਥਰ ਵਾਂਙੂ ਕਠੋਰ ਹਿਰਦੇ ਵਾਲੇ ਜੀਵ ਸੇਨ=ਸਨਿਗਧ ਹੋ ਜਾਂਦੇ ਹਨ।

[ਪੰਨਾ ੧੨੯੫]

**ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ ॥ ੩ ॥**

ਸੰਤ ਜਨਾਂ ਦੀ ਮਹਿਮਾ ਮੈਂ ਵੰਰਨਣ ਨਹੀਂ ਕਰ ਸਕਦਾ, ਕਿਉਂਕਿ ਉਨ੍ਹਾਂ ਨੂੰ ਹਰਿ ਹਰਿ ਨੇ ਉੱਤਮ ਕੇਨ= ਕਰ ਦਿੱਤਾ ਹੈ।

*ਅਥਵਾ*:-ਉਹ ਸੰਤ ਜਨ ਉੱਤਮ ਹਰਿ ਹਰਿ ਨੂੰ ਉਚਾਰਨਾ ਕੇਨ=ਕਰਦੇ ਹਨ॥ ੩॥

**ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਰਾਸਿ ਦੇਨ॥**

ਹੇ ਹਰੀ ਪ੍ਰਭੂ ਸੁਆਮੀ ਆਪ ਸਾਰਿਆਂ ਤੋਂ ਵੱਡੇ ਸ਼ਾਹ ਹੋ, ਅਸੀਂ ਵਣਜਾਰਿਆਂ ਨੂੰ ਆਪ ਹੀ ਸੁਾਸਾਂ ਰੂਪੀ ਪੂੰਜੀ, *ਵਾ*:-ਪ੍ਰਤੱਖ ਪੂੰਜੀ ਦੇਣ ਵਾਲੇ ਹੋ।

**ਜਨ ਨਾਨਕ ਕਉ ਦਇਆ ਪ੍ਰਭ ਧਾਰਹੁ**
**ਲਦਿ ਵਾਖਰੁ ਹਰਿ ਹਰਿ ਲੇਨ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ 'ਤੇ ਕ੍ਰਿਪਾ ਦ੍ਰਿਸ਼ਟੀ ਧਾਰਨਾ ਕਰੋ, ਤਾਂਕਿ ਮੈਂ ਹਰਿ ਹਰਿ ਨਾਮ ਰੂਪੀ ਸੌਦੇ ਨੂੰ ਲੱਦ ਲੈਣਾ ਕਰਾਂ॥ ੪॥ ੨॥

**ਕਾਨੜਾ ਮਹਲਾ ੪ ॥**
**ਜਪਿ ਮਨ ਰਾਮ ਨਾਮ ਪਰਗਾਸ॥**

ਹੇ ਮਨ ! ਪ੍ਰਕਾਸ਼ ਰੂਪ ਰਾਮ ਨਾਮ ਨੂੰ ਜਪਣਾ ਕਰ। *ਵਾ*:-ਹੇ ਮਨ ! ਰਾਮ ਨਾਮ ਨੂੰ ਜਪ ਤਾਂ ਤੇਰੇ ਅੰਦਰ ਪਰਗਾਸ=ਗਿਆਨ ਹੋਵੇਗਾ।

**ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ ਵਿਚੇ ਗਿਰਹ ਉਦਾਸ॥ ੧ ॥ ਰਹਾਉ ॥**

ਜਿਨ੍ਹਾਂ ਨੇ ਹਰੀ ਦੇ ਸੰਤਾਂ ਨਾਲ ਮਿਲ ਕੇ ਨਾਮ ਸਿਮਰਨ ਵਿਚ ਪ੍ਰੀਤ ਲਗਾਈ ਹੈ, ਉਹ ਗ੍ਰਹਸਤ ਵਿਚ ਰਹਿੰਦੇ ਹੋਏ ਉਦਾਸ ਰਹਿੰਦੇ ਹਨ॥ ੧॥ ਰਹਾਉ॥

**ਹਮ ਹਰਿ ਹਿਰਦੈ ਜਪਿਓ ਨਾਮੁ ਨਰਹਰਿ ਪ੍ਰਭਿ ਕ੍ਰਿਪਾ ਕਰੀ ਕਿਰਪਾਸ॥**

ਅਸਾਂ ਨੇ ਹਿਰਦੇ ਵਿਚ ਨਰਹਰਿ=ਨਰਸਿੰਘ ਹਰੀ ਦੇ ਨਾਮ ਨੂੰ ਜਪਿਆ ਹੈ, ਕਿਰਪਾਸ=ਕ੍ਰਿਪਾਲੂ ਪ੍ਰਭੂ ਨੇ ਸਾਡੇ ਤੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ। *ਵਾ*:-ਕਿਰਪਾਸ=ਕਿਰਪਾ ਦੀ ਆਸ ਰੱਖਦੇ ਸੀ ਇਸੀ 'ਤੇ ਪ੍ਰਭੂ ਨੇ ਕ੍ਰਿਪਾ ਕੀਤੀ ਹੈ।

**ਅਨਦਿਨੁ ਅਨਦੁ ਭਇਆ ਮਨੁ ਬਿਗਸਿਆ**
**ਉਦਮ ਭਏ ਮਿਲਨ ਕੀ ਆਸ॥ ੧ ॥**

ਰਾਤ ਦਿਨ ਅਨੰਦ ਹੋ ਗਿਆ ਹੈ, ਮਨ ਖਿੜ ਪਿਆ ਹੈ, ਉੱਦਮ ਸਫਲ ਹੋ ਗਏ ਹਨ, ਕਿਉਂਕਿ ਪ੍ਰਭੂ ਨਾਲ ਮਿਲਣ ਦੀ ਆਸ ਬੱਝ ਗਈ ਹੈ॥ ੧॥

**ਹਮ ਹਰਿ ਸੁਆਮੀ ਪ੍ਰੀਤਿ ਲਗਾਈ ਜਿਤਨੇ ਸਾਸ ਲੀਏ ਹਮ ਗ੍ਰਾਸ॥**

ਅਸਾਂ ਨੇ ਹਰੀ ਸੁਆਮੀ ਨਾਲ ਅਜੇਹੀ ਪ੍ਰੀਤੀ ਲਗਾਈ ਹੈ ਜਿੰਨੇ ਕੁ ਅਸਾਂ ਨੇ ਸਾਸ ਗ੍ਰਾਸ=ਅੰਦਰ ਬਾਹਰ ਸੁਾਸ ਲੀਤੇ ਹਨ ਉਹ ਸਭ ਨਾਮ ਪ੍ਰੀਤੀ ਸਹਿਤ ਲੀਤੇ ਹਨ।

**ਕਿਲਬਿਖ ਦਹਨ ਭਏ ਖਿਨ ਅੰਤਰਿ ਤੂਟਿ ਗਏ ਮਾਇਆ ਕੇ ਫਾਸ॥ ੨ ॥**

ਸਾਡੇ ਸਾਰੇ ਕਿਲਬਿਖ=ਪਾਪ ਇਕ ਖਿਨ ਦੇ ਵਿਚ ਦਹਨ ਭਏ=ਸੜ ਗਏ ਹਨ ਅਤੇ ਮਾਇਆ ਦੇ

ਫਾਸ=ਬੰਧਨ ਭੀ ਟੁੱਟ ਗਏ ਹਨ॥ ੨॥

## ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ॥

ਅਸੀਂ ਤੁਛ ਕਿਰਮ=ਕੀੜੇ (ਜੀਵ) ਕੀ ਹਾਂ ਅਤੇ ਕੀ ਕਰਮ ਕਮਾ ਸਕਦੇ ਹਾਂ, ਅਸਾਂ ਮੂਰਖ ਮੁਗਧ=ਮਹਾਂ ਮੂਰਖਾਂ ਨੂੰ ਉਸ ਪ੍ਰਭੂ ਨੇ ਰੱਖ ਲਿਆ ਹੈ।

## ਅਵਗਨੀਆਰੇ ਪਾਥਰ ਭਾਰੇ ਸਤਸੰਗਤਿ ਮਿਲਿ ਤਰੇ ਤਰਾਸ॥ ੩॥

ਅਸੀਂ ਔਗੁਣਾਂ ਦੇ ਕਰਨ ਵਾਲੇ ਪੱਥਰਾਂ ਵਾਂਢੂ ਪਾਪਾਂ ਕਰਕੇ ਭਾਰੇ ਸਾਂ, ਸਤਸੰਗਤ ਨਾਲ ਮਿਲ ਕੇ ਤਰਾਸ=ਡਰ ਰੂਪ ਸੰਸਾਰ ਸਾਗਰ ਤੋਂ ਤਰ ਗਏ ਹਾਂ। ਵਾ:-ਤਰਾਸ=ਸ਼ੀਘਰ ਤਰ ਗਏ ਹਾਂ।

ਵਾ:-ਤਰਨੇ ਦੀ ਆਸਾ ਹੋਣ ਕਰਕੇ ਤਰ ਗਏ ਹਾਂ। ਵਾ:-ਆਸਾ ਰੂਪ ਨਦੀ ਤੋਂ ਆਪ ਤਰ ਗਏ ਹਾਂ ਅਤੇ ਹੋਰਨਾਂ ਨੂੰ ਤਰਾਸ=ਤਾਰਨਾ ਕੀਤਾ ਹੈ॥ ੩॥

## ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ॥

ਜਗਤ ਦੇ ਮਾਲਕ ਪ੍ਰਭੂ ਨੇ ਜਿਤਨੀ ਸ੍ਰਿਸ਼ਟੀ ਰਚਨਾ ਕੀਤੀ ਹੈ ਉਹ ਸਾਰੀ ਉੱਚੀ ਹੈ ਤੇ ਅਸੀਂ ਬਿਖਿਆਸ= ਪਰਗਟ ਵਿਸ਼ਿਆਂ ਦੀ ਆਸਾ ਕਰਕੇ ਨੀਚ ਹਾਂ।

## ਹਮਰੇ ਅਵਗੁਨ ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ॥੪॥੩॥

ਗੁਰਾਂ ਦੇ ਸੰਗ ਨੇ ਸਾਡੇ ਸਾਰੇ ਔਗੁਣ ਮੇਟ ਦਿੱਤੇ ਹਨ, ਗੁਰੂ ਜੀ ਕਥਨ ਕਰਦੇ ਹਨ—ਸਾਨੂੰ ਪ੍ਰਭੂ ਨੇ ਆਪਣੇ ਪਾਸ=ਨਾਲ ਮੇਲ ਲੀਤਾ ਹੈ॥ ੪॥ ੩॥

## ਕਾਨੜਾ ਮਹਲਾ ੪॥

## ਮੇਰੈ ਮਨਿ ਰਾਮ ਨਾਮੁ ਜਪਿਓ ਗੁਰ ਵਾਕ॥

ਗੁਰਾਂ ਦੇ ਵਾਕ=ਬਚਨਾਂ ਦੁਆਰੇ ਮੇਰੇ ਮਨ ਨੇ ਰਾਮ ਨਾਮ ਨੂੰ ਜਪਿਆ ਹੈ।

## ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ
## ਦੁਰਮਤਿ ਦੂਜਾ ਭਾਉ ਗਇਓ ਸਭ ਝਾਕ॥ ੧॥ ਰਹਾਉ॥

ਜਿਸ ਵੇਲੇ ਜਗਤ ਦੇ ਮਾਲਕ ਹਰਿ ਹਰਿ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ, ਤਿਸ ਵੇਲੇ ਦੁਰਮਤਿ=ਖੋਟੀ ਸਿੱਖਿਆ, ਦੂਜਾ ਭਾਉ=ਦਵੈਤ ਭਾਵ ਤੇ ਦੂਜਿਆਂ ਵੱਲ ਝਾਕਨਾ ਇਤਆਦਿਕ ਸਭ ਕੁਝ ਨਵਿਰਤ ਹੋ ਗਿਆ॥ ੧॥ ਰਹਾਉ॥

## ਨਾਨਾ ਰੂਪ ਰੰਗ ਹਰਿ ਕੇਰੇ ਘਟਿ ਘਟਿ ਰਾਮੁ ਰਵਿਓ ਗੁਪਲਾਕ॥

ਨਾਨਾਂ ਤਰ੍ਹਾਂ ਦੇ ਰੂਪ ਰੰਗ ਸਭ ਹਰੀ ਦੇ ਹਨ, ਉਹ ਰਾਮ ਗੁਪਲਾਕ=ਗੋਪਾਲ ਸਾਰਿਆਂ ਘਟਾਂ ਘਟਾਂ ਵਿਚ ਗੁਪਲਾਕ=ਗੁਪਤ ਰਵਿ ਰਿਹਾ ਹੈ।

## ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ ਉਘਰਿ ਗਏ ਬਿਖਿਆ ਕੇ ਤਾਕ॥ ੧॥

ਹਰੀ ਦੇ ਸੰਤ ਮਿਲੇ ਤਾਂ ਹਰਿ ਜੀ ਪ੍ਰਗਟ ਹੋ ਗਏ ਅਤੇ ਵਿਸ਼ਿਆਂ ਦੇ ਤਾਕ=ਕਿਵਾਰ (ਬੂਹੇ) ਖੁਲ੍ਹ ਗਏ,

ਅਰਥਾਤ—ਵਿਸ਼ਿਆਂ ਦਾ ਪੋਲ ਦਿੱਸ ਪਿਆ ਕਿ ਇਨ੍ਹਾਂ ਦਾ ਅੰਤ ਬੁਰਾ ਹੈ॥ ੧॥

**ਸੰਤ ਜਨਾ ਕੀ ਬਹੁਤੁ ਬਹੁ ਸੋਭਾ ਜਿਨ ਉਰਿ ਧਾਰਿਓ ਹਰਿ ਰਸਿਕ ਰਸਾਕ॥**

ਉਨ੍ਹਾਂ ਸੰਤ ਜਨਾਂ ਦੀ ਬਹੁਤ ਤੋਂ ਬਹੁਤ ਸੋਭਾ ਹੈ, ਜਿਨ੍ਹਾਂ ਨੇ ਰਸਾਕ=ਤਦਾਕਾਰ ਹੋ ਕੇ,

ਵਾ:-ਪ੍ਰੇਮ ਸੰਜੁਕਤ ਹੋ ਕੇ ਰਸਿਕ=ਅਨੰਦ ਰੂਪ ਹਰੀ ਨੂੰ ਹਿਰਦੇ ਵਿਚ ਧਾਰਿਆ ਹੈ।

**ਹਰਿ ਕੇ ਸੰਤ ਮਿਲੇ ਹਰਿ ਮਿਲਿਆ ਜੈਸੇ ਗਊ ਦੇਖਿ ਬਛਰਾਕ॥ ੨॥**

ਜਦ ਹਰੀ ਦੇ ਸੰਤ ਮਿਲੇ ਤਾਂ ਹਰੀ ਆਪੇ ਇਉਂ ਆ ਕੇ ਮਿਲ ਪਿਆ, ਜਿਵੇਂ—ਬਛਰਾਕ=ਵੱਛੇ ਨੂੰ ਦੇਖ ਕੇ ਗਊ ਆ ਕੇ ਮਿਲਦੀ ਹੈ॥ ੨॥

**ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ ਜਨਾਕ॥**

ਹਰੀ ਦੇ ਸੰਤ ਜਨਾਂ ਵਿਚ ਹਰਿ ਹਰਿ ਵਸਦਾ ਹੈ, ਇਸ ਲਈ ਉਹ ਹਰੀ ਦੇ ਜਨ ਰਾਜੇ ਜਨਕ ਨਾਲੋਂ ਭੀ ਉੱਤਮ ਜਾਣੀਦੇ ਹਨ। ਅਥਵਾ:-ਉਹ ਜਨ ਉੱਤਮ ਹਨ ਤੇ ਉਨ੍ਹਾਂ ਨੂੰ ਜਨਕ=ਗਿਆਨਵਾਨ ਜਾਣੋ।

ਵਾ:-ਸਾਰਿਆਂ ਦਾ ਜਨਕ=ਪਿਤਾ ਜੋ ਪਰਮੇਸ਼ਰ ਹੈ ਓਹੀ ਪਰਮੇਸ਼ਰ ਸਰੂਪ ਉਨ੍ਹਾਂ ਸੰਤਾਂ ਨੂੰ ਜਾਣੋ।

ਵਾ:-ਉਹ ਉੱਤਮ ਜਨ ਆਪ ਪਰਮੇਸਰ ਨੂੰ ਜਨਕ=ਜਾਣਦੇ ਹਨ ਤੇ ਹੋਰਨਾਂ ਨੂੰ ਜਨਾਕ=ਜਣਾਉਂਦੇ ਹਨ।

**ਤਿਨ ਹਰਿ ਹਿਰਦੈ ਬਾਸੁ ਬਸਾਨੀ ਛੂਟਿ ਗਈ ਮੁਸਕੀ ਮੁਸਕਾਕ॥ ੩॥**

ਉਨ੍ਹਾਂ ਦੇ ਹਿਰਦੇ ਵਿਚ ਹਰੀ ਦੀ ਭਗਤੀ, ਵਾ:-ਕੀਰਤੀ ਰੂਪੀ ਵਾਸ਼ਨਾ ਵਸ ਗਈ ਹੈ, ਜੋ ਵਿਸ਼ਿਆਂ ਦੀ ਮੁਸ਼ਕ ਮੁਸਕਾਕ=ਮੁਸ਼ਕ ਰਹੀ ਸੀ, ਭਾਵ—ਫੈਲ ਰਹੀ ਸੀ ਉਹ ਸਾਰੀ ਬੁਰੀ ਵਾਸ਼ਨਾ ਛੂਟਿ ਗਈ=ਨਵਿਰਤ ਹੋ ਗਈ ਹੈ॥ ੩॥

**ਤੁਮ੍ਰੇ ਜਨ ਤੁਮ੍ ਹੀ ਪ੍ਰਭ ਕੀਏ ਹਰਿ ਰਾਖਿ ਲੇਹੁ ਆਪਨ ਅਪਨਾਕ॥**

ਹੇ ਹਰੀ ਪ੍ਰਭੂ ! ਆਪ ਜੀ ਦੇ ਜੋ ਸੇਵਕ ਜਨ ਹਨ ਉਹ ਤੁਸਾਂ ਨੇ ਆਪ ਰੱਖ ਲੈਣਾ ਕੀਤੇ ਹਨ, ਹੇ ਹਰੀ ! ਸਾਨੂੰ ਭੀ ਆਪਣਾ ਦਾਸ ਜਾਣ ਕੇ ਆਪ ਰੱਖ ਲੈਣਾ ਕਰੋ।

**ਜਨ ਨਾਨਕ ਕੇ ਸਖਾ ਹਰਿ ਭਾਈ ਮਾਤ ਪਿਤਾ ਬੰਧਪ ਹਰਿ ਸਾਕ॥ ੪॥ ੪॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਮੈਂ ਸੇਵਕ ਜਨ ਦੇ ਹਰ ਤਰ੍ਹਾਂ ਨਾਲ ਸਖਾ, ਭਰਾ, ਮਾਤਾ, ਪਿਤਾ ਸਬੰਧੀ ਇਤਆਦਿਕ ਸਾਰੇ ਸਾਕ ਆਪ ਹੀ ਹੋ ॥ ੪॥ ੪॥

## ਕਾਨੜਾ ਮਹਲਾ ੪॥

**ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ॥**

ਹੇ ਮੇਰੇ ਮਨ ! ਹਰਿ ਹਰਿ ਨਾਮ ਨੂੰ ਜਪ ਅਤੇ ਚਿਤ ਵਿਚ ਰਾਮ ਨਾਮ ਦਾ ਚੀਤਿ=ਚਿੰਤਨ ਕਰ।

**ਹਰਿ ਹਰਿ ਵਸਤੁ ਮਾਇਆ ਗੜ੍ਹਿ ਵੇੜ੍ਹੀ**
**ਗੁਰ ਕੈ ਸਬਦਿ ਲੀਓ ਗੜੁ ਜੀਤਿ॥ ੧॥ ਰਹਾਉ॥**

ਹਰਿ ਹਰਿ ਰੂਪ ਵਸਤੂ ਮਾਇਆ ਰੂਪ ਗੜ੍ਹੀ ਵਿਚ ਵੇੜ੍ਹੀ=ਵੇਸਟਤ (ਘਿਰੀ) ਹੋਈ ਸੀ, ਪਰ ਗੁਰਾਂ ਦੇ

ਉਪਦੇਸ਼ ਦੁਆਰਾ ਮੈਂ ਮਾਇਆ ਰੂਪ ਗੜ੍ਹ=ਕਿਲੇ ਨੂੰ ਜਿੱਤ ਲਿਆ ਹੈ॥ ੧॥ ਰਹਾਉ॥

**ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ॥**

ਭਰਮ ਦਾ ਭਰਮਾਇਆ ਹੋਇਆ ਇਹ ਜੀਵ ਮਿਥਿਆ ਪਦਾਰਥਾਂ ਵਿਚ ਬਹੁਤ ਹੀ ਭਰਮਦਾ ਹੈ, *ਅਥਵਾ:*-ਭਰਮ ਕਰਕੇ ਇਹ ਜੀਵ ਮਿਥਿਆ ਪਦਾਰਥਾਂ ਵਿਚ ਬਹੁਤ ਹੀ ਭੱਜਾ ਫਿਰਦਾ ਹੈ ਅਤੇ ਭਰਮ ਕਰਕੇ ਹੀ ਇਸਤ੍ਰੀ ਦੀ ਪ੍ਰੀਤੀ ਤੇ ਪੁੱਤ੍ਰ ਦੇ ਮੋਹ ਵਿਚ ਲੁਬਧੋ=ਲੁਭਾਇਮਾਨ ਹੋ ਰਿਹਾ ਹੈ।

**ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤਿ॥੧॥**

ਜਿਵੇਂ, ਬ੍ਰਿਛ ਦੀ ਛਾਂ ਤੁਛ ਹੈ ਤਿਵੇਂ ਦੇਹ ਰੂਪ ਭੀਤਿ=ਕੰਧ ਭੀ ਇਕ ਖਿਨ ਵਿਚ ਬਿਨਸ ਜਾਣੀ ਹੈ॥ ੧॥

**ਹਮਰੇ ਪ੍ਰਾਨ ਪ੍ਰੀਤਮ ਜਨ ਊਤਮ ਜਿਨ ਮਿਲਿਆ ਮਨਿ ਹੋਇ ਪ੍ਰਤੀਤਿ॥**

ਉੱਤਮ ਸੰਤ ਜਨ ਮੇਰੇ ਪ੍ਰਾਣਾਂ ਦੇ ਪ੍ਰੀਤਮ ਹਨ, ਜਿਨ੍ਹਾਂ ਦੇ ਮਿਲਿਆਂ ਮਨ ਵਿਚ ਪ੍ਰਤੀਤਿ=ਭਰੋਸਾ ਹੁੰਦਾ ਹੈ।

**ਪਰਚੈ ਰਾਮੁ ਰਵਿਆ ਘਟ ਅੰਤਰਿ ਅਸਥਿਰੁ ਰਾਮੁ ਰਵਿਆ ਰੰਗਿ ਪ੍ਰੀਤਿ॥੨॥**

ਜਿਨ੍ਹਾਂ ਨੇ ਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ ਘਟ ਅੰਦਰ ਰਾਮ ਨਾਮ ਨੂੰ ਉਚਾਰਿਆ ਹੈ, ਉਨ੍ਹਾਂ ਦੁਆਰੇ ਜਦ ਅਸਾਂ ਨੇ ਪ੍ਰੀਤੀ ਪੂਰਬਕ ਰਾਮ ਨੂੰ ਉਚਾਰਿਆ ਤਾਂ ਇਸਥਿਤ ਰੰਗਿ=ਅਨੰਦ ਹੋਇਆ॥ ੨॥

[ਪੰਨਾ ੧੨੯੬]

**ਹਰਿ ਕੇ ਸੰਤ ਸੰਤ ਜਨ ਨੀਕੇ ਜਿਨ ਮਿਲਿਆਂ ਮਨੁ ਰੰਗਿ ਰੰਗੀਤਿ॥**

ਸਾਰਿਆਂ ਸੰਤਾਂ ਵਿਚੋਂ ਹਰੀ ਦੇ ਸੰਤ ਜਨ ਨੀਕੇ=ਚੰਗੇ ਹਨ, ਜਿਨ੍ਹਾਂ ਸੰਤਾਂ ਨਾਲ ਮਿਲਿਆਂ ਇਹ ਮਨ ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ।

**ਹਰਿ ਰੰਗੁ ਲਹੈ ਨ ਉਤਰੈ ਕਬਹੂ ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ॥੩॥**

ਜੋ ਇਕ ਵਾਰ ਹਰੀ ਦੇ ਰੰਗੁ=ਅਨੰਦ ਨੂੰ ਲੈਂਦਾ ਹੈ, ਫੇਰ ਉਹ ਅਨੰਦ ਉਸ ਦੇ ਅੰਦਰੋਂ ਕਦੇ ਉਤਰਦਾ ਨਹੀਂ, ਹਰੀ ਨਾਲ ਪ੍ਰੀਤੀ ਕਰਨ ਵਾਲਾ ਗੁਰਮੁਖ ਹਰਿ ਹਰਿ ਦੇ ਨਾਲ ਜਾ ਕੇ ਮਿਲਦਾ ਹੈ॥੩॥

*ਵਾ:*-ਹਰੀ ਰੰਗ ਉਤਾਰਿਆ ਹੋਇਆ ਕਦੇ ਲਹਿੰਦਾ ਨਹੀਂ ਹੈ।

**ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ ਕਟਿਤ ਕਟੀਤਿ॥**

ਅਸਾਂ ਅਪਰਾਧੀਆਂ ਨੇ ਬਹੁਤ ਹੀ ਪਾਪ ਕਰਮ ਕੀਤੇ ਸਨ, ਜੋ ਪੁੰਨ ਕਰਮਾਂ ਨੂੰ ਕੱਟਦੇ ਸਨ, ਪਰ ਕਟੀਤਿ= ਕੱਟਣ ਵਾਲੇ ਜੋ ਗੁਰੂ ਹਨ ਉਨ੍ਹਾਂ ਨੇ ਆਪਣੀ ਸਮਰੱਥਾ ਨਾਲ ਉਹ ਕੱਟਣ ਵਾਲੇ ਪਾਪ ਸਾਰੇ ਕੱਟ ਦਿੱਤੇ ਹਨ।

**ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ**
**ਜਨ ਨਾਨਕ ਪਤਿਤ ਪੁਨੀਤ॥੪॥੫॥**

ਗੁਰੂ ਜੀ ਕਥਨ ਕਰਦੇ ਹਨ—ਮੇਰੇ ਮੂੰਹ ਵਿਚ ਗੁਰਾਂ ਨੇ ਹਰਿ ਹਰਿ ਨਾਮ ਦਾ ਸਿਮਰਨ ਰੂਪ ਅਉਖਧੁ= ਦਾਰੂ ਪਾ ਦਿੱਤਾ ਹੈ ਅਤੇ ਮੈਂ ਪਤਿਤ=ਪਾਪੀ ਨੂੰ ਪੁਨੀਤ=ਪਵਿੱਤ੍ਰ ਕਰ ਦਿੱਤਾ ਹੈ॥ ੪॥ ੫॥

## ਕਾਨੜਾ ਮਹਲਾ ੪ ॥

## ਜਪਿ ਮਨ ਰਾਮ ਨਾਮ ਜਗੰਨਾਥ ॥

ਸਾਰੇ ਜਗਤ ਦਾ ਨਾਥ ਜੋ ਰਾਮ ਹੈ ਉਸ ਦੇ ਨਾਮ ਨੂੰ ਮੈਂ ਜਪਿਆ ਹੈ ਅਤੇ ਹੇ ਮਨ ! ਤੂੰ ਉਸਦੇ ਨਾਮ ਨੂੰ ਜਪਣਾ ਕਰ।

## ਘੂਮਨ ਘੇਰ ਪਰੇ ਬਿਖੁ ਬਿਖਿਆ
## ਸਤਿਗੁਰ ਕਾਢਿ ਲੀਏ ਦੇ ਹਾਥ ॥ ੧ ॥ ਰਹਾਉ ॥

ਵਿਹੁ ਰੂਪ ਵਿਸ਼ਿਆਂ ਦੀ ਘੁੰਮਣ ਘੇਰੀ ਵਿਚ ਪਏ ਹੋਏ ਸੀ, ਸਤਿਗੁਰਾਂ ਨੇ ਹੱਥ ਦੇ ਕੇ ਕੱਢ ਲਿਆ ਹੈ॥ ੧ ॥ ਰਹਾਉ ॥

## ਸੁਆਮੀ ਅਭੈ ਨਿਰੰਜਨ ਨਰਹਰਿ ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ ॥

ਹੇ ਨਿਰੰਜਨ ਸੁਆਮੀ ! ਆਪ ਅਭੈ=ਡਰ ਤੋਂ ਰਹਿਤ ਹੋ ਤੇ ਨਰਾਂ ਦੇ ਹਰੇ ਕਰਨ ਵਾਲੇ ਹੋ, ਅਸਾਂ ਪਾਪੀਆਂ ਨੂੰ ਪਾਪਾਂ ਦੇ ਪਾਥ=ਰਸਤੇ ਵਲੋਂ, ਵਾ:-ਪਾਪੀਆਂ ਦੇ ਰਸਤੇ ਤੋਂ ਰੱਖ ਲਵੋ। ਵਾ:-ਅਸੀਂ ਪਾਪੀ ਪਾਥ=ਪੱਥਰ ਵਾਂਡੂ ਭਾਰੇ ਹਾਂ, ਆਪ ਸਾਨੂੰ ਚੰਗੇ ਪਾਥ=ਰਸਤੇ ਪਾ ਕੇ ਰੱਖ ਲਓ।

## ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥ ੧ ॥

ਲੋਭੀ ਹੋ ਕੇ ਕਾਮ ਕ੍ਰੋਧ ਆਦਿਕ ਵਿਸ਼ਿਆਂ ਵਿਚ ਲੁਭਾਇਮਾਨ ਸੀ, ਜਿਵੇਂ ਕਾਸਟ=ਕਾਠ ਦੇ ਸੰਗ ਕਰਕੇ ਲੋਹਾ ਤਰ ਜਾਂਦਾ ਹੈ, ਤਿਵੇਂ ਆਪ ਜੀ ਦੇ ਸੰਗੀ ਹੋ ਕੇ ਅਸੀਂ ਲੋਹੇ ਵਾਂਡੂ ਪਾਪੀ ਜੀਵ ਸੰਸਾਰ ਤੋਂ ਤਰ ਗਏ ਹਾਂ॥ ੧ ॥

## ਤੁਮ੍ ਵਡ ਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥ ॥

ਆਪ ਵੱਡਿਆਂ ਤੋਂ ਵੱਡੇ ਅਗਮ ਅਗੋਚਰ ਪੁਰਖ ਹੋ, ਅਸੀਂ ਬਹੁਤ ਹੀ ਢੂੰਢ ਰਹੇ ਹਾਂ ਪਰ ਤੇਰੀ ਹਾਥ=ਥਾਹ ਨਹੀਂ ਪਾਈ ਜਾਂਦੀ।

## ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥ ੨ ॥

ਹੇ ਅਪਰੰਪਰ ਸੁਆਮੀ ਆਪ ਪਰੇ ਤੋਂ ਪਰੇ ਹੋ, ਹੇ ਸਾਰੇ ਜਗਤ ਦੇ ਸੁਆਮੀ ਤੂੰ ਆਪਣੀ ਗਤੀ ਨੂੰ ਆਪ ਹੀ ਜਾਣਦਾ ਹੈਂ॥ ੨ ॥

## ਅਦ੍ਰਿਸਟੁ ਅਗੋਚਰ ਨਾਮੁ ਧਿਆਏ ਸਤਸੰਗਤਿ ਮਿਲਿ ਸਾਧੂ ਪਾਥ ॥

ਇਨ੍ਹਾਂ ਅੱਖਾਂ ਕਰਕੇ ਅਦ੍ਰਿਸਟੁ=ਵੇਖਣ ਤੋਂ ਰਹਿਤ ਤੇ ਇੰਦ੍ਰੀਆਂ ਕਰਕੇ ਅਗੋਚਰ ਹੇ ਪ੍ਰਭੂ ! ਅਸਾਂ ਨੇ ਆਪ ਜੀ ਦੇ ਨਾਮ ਧਿਆਉਣਾ ਕੀਤੇ ਹਨ, ਸਤਸੰਗਤ ਵਿਚ ਮਿਲ ਕੇ ਤੇ ਸਾਧੂਆਂ ਦੇ ਦੱਸੇ ਹੋਏ ਪਾਥ=ਰਸਤੇ 'ਪਰ ਤੁਰ ਕੇ। ਵਾ:-ਸਾਧੂਆਂ ਦੀ ਸਤ ਸੰਗਤ ਵਿਚ ਮਿਲ ਕੇ ਜੋ ਨਾਮ ਧਿਆਉਣਾ ਕੀਤਾ ਹੈ ਏਹੀ ਅਗਿਆਨ ਰੋਗ ਦੀ ਨਵਿਰਤੀ ਦਾ ਪਾਥ=ਪਥ (ਪ੍ਰਹੇਜ) ਹੈ।

## ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ
## ਹਰਿ ਹਰਿ ਜਪਿਓ ਅਕਥ ਕਥ ਕਾਥ ॥ ੩ ॥

ਸਤਸੰਗਤ ਨਾਲ ਮਿਲ ਕੇ, ਹੇ ਹਰੀ ! ਹਰ ਤਰ੍ਹਾਂ ਨਾਲ ਤੇਰੀ ਕਥਾ ਮਨ ਕਰਕੇ ਸੁਣੀ ਹੈ ਤੇ ਤਨ ਕਰਕੇ ਹੇ ਹਰੀ ! ਤੇਰੇ ਹਰੀ ਨਾਮ ਨੂੰ ਜਪਿਆ ਹੈ ਅਤੇ ਬਾਣੀ ਕਰਕੇ, ਹੇ ਅਕਥ ਪ੍ਰਭੂ ! ਤੇਰੀ ਕਥਾ ਨੂੰ ਕਥਨ ਕੀਤਾ ਹੈ॥ ੩ ॥

**ਹਮਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੁ ਜਗੰਨਾਥ॥**

ਹੇ ਮੇਰੇ ਪ੍ਰਭੂ ! ਹੇ ਜਗਦੀਸ਼ਰ ਸੁਾਮੀ, ਹੇ ਸਾਰੇ ਜਗਤ ਦੇ ਨਾਥ=ਸੁਆਮੀ ! ਆਪ ਮੈਨੂੰ ਰੱਖ ਲੈਣਾ ਕਰੋ।

**ਜਨ ਨਾਨਕੁ ਦਾਸੁ ਦਾਸ ਦਾਸਨ ਕੋ**
**ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਜੋ ਦਾਸ ਆਪ ਜੀ ਦੇ ਦਾਸਾਂ ਦੇ ਦਾਸ ਹਨ, ਮੈਂ ਸੇਵਕ ਨੂੰ ਕਿਰਪਾ ਦ੍ਰਿਸ਼ਟੀ ਕਰਕੇ ਉਨ੍ਹਾਂ ਦਾਸਾਂ ਦੇ ਨਾਲ ਹੀ ਰੱਖ ਲੈਣਾ ਕਰੋ॥ ੪ ॥ ੬ ॥

**ਕਾਨੜਾ ਮਹਲਾ ੪ ਪੜਤਾਲ ਘਰੁ ੫ ॥**
**ੴ ਸਤਿਗੁਰ ਪ੍ਰਸਾਦਿ॥**

ਪੜਤਾਲ=ਛੰਦ ਦੀ ਚਾਲ ਹੈ,

ਵਾ:-ਪਾਟਵੇਂ ਤਾਲ ਜਿਸ ਵਿਚ ਹੋਣ ਉਸ ਨੂੰ ਪੜਤਾਲ ਕਹਿੰਦੇ ਹਨ।

ਵਾ:-ਉਸ ਪ੍ਰਭੂ ਦੀ ਪੜਤਾਲ ਕਰਨ ਲਈ ਏਹ ਸ਼ਬਦ ਉਚਾਰਦੇ ਹਨ।

**ਮਨ ਜਾਪਹੁ ਰਾਮ ਗੁਪਾਲ॥ ਹਰਿ ਰਤਨ ਜਵੇਹਰ ਲਾਲ॥**

ਹੇ ਮਨ ! ਗੁ=ਬੇਦਾਂ, ਵਾ:-ਇੰਦ੍ਰੀਆਂ ਦੇ ਪਾਲਣ ਵਾਲੇ ਰਾਮ ਦੇ ਨਾਮ ਨੂੰ ਜਪੋ। ਉਹ ਹਰੀ ਰਤਨ ਜਵੇਹਰ ਤੇ ਲਾਲਾਂ ਦੀ ਨਿਆਈਂ ਅਮੋਲਕ ਹੈ।

*ਅਥਵਾ:*-ਉਹ ਹਰੀ ਪ੍ਰਤੱਖ ਰਤਨ ਜਵੇਹਰ ਲਾਲਾਂ ਦੀ ਪ੍ਰਾਪਤੀ ਕਰਨ ਵਾਲਾ ਹੈ।

ਵਾ:-ਉਹ ਹਰੀ ਰਤਨ=ਵੈਰਾਗ ਜਵੇਹਰ=ਗਿਆਨ ਲਾਲ=ਪਰੇਮ ਆਦਿਕ ਗੁਣਾਂ ਦੀ ਪ੍ਰਾਪਤੀ ਕਰਨ ਵਾਲਾ ਹੈ।

**ਹਰਿ ਗੁਰਮੁਖਿ ਘੜਿ ਟਕਸਾਲ॥ ਹਰਿ ਹੋ ਹੋ ਕਿਰਪਾਲ॥ ੧ ॥ ਰਹਾਉ ॥**

ਗੁਰਮੁਖਾਂ ਦੀ ਟਕਸਾਲ ਸਤਸੰਗ ਵਿਚ ਹਰੀ ਦੀ ਪ੍ਰਾਪਤੀ ਘੜੀ ਜਾਂਦੀ ਹੈ।

ਹੋ=ਹੇ ਭਾਈ ! ਹਰੀ ਕ੍ਰਿਪਾਲੂ ਹੋ=ਹੋਵੇ ਤਾਂ ਉਹ ਟਕਸਾਲ ਪ੍ਰਾਪਤ ਹੁੰਦੀ ਹੈ॥ ੧ ॥ ਰਹਾਉ॥

**ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਬਿਚਾਰੀ**
**ਰਾਮ ਰਾਮ ਰਾਮ ਰਾਮ ਲਾਲ॥**

ਹੇ ਇੰਦ੍ਰੀਆਂ ਕਰਕੇ ਅਗੋਚਰ ਪ੍ਰਭੂ ! ਆਪ ਜੀ ਦੇ ਗੁਣ ਅਗਮ=ਬੇਅੰਤ ਹਨ, ਮੇਰੀ ਇਕ ਜੀਭ ਵਿਚਾਰੀ ਕੀ ਕਥਨ ਕਰ ਸਕਦੀ ਹੈ, ਇਸ ਲਈ ਲਾਲ=ਪ੍ਰੇਮ ਨਾਲ ਰਾਮ, ਰਾਮ ਰਾਮ ਰਾਮ, ਹੀ ਜਪਦੀ ਹੈ।

*ਅਥਵਾ:*-ਚਾਰ ਰਾਮ ਹਨ ਇਸ ਲਈ ਚਾਰ ਜੁਗ ਵਰਤੋ:-ਹੇ ਰਾਮ ! ਤੂੰ ਚਾਰਿਆਂ ਜੁਗਾਂ ਵਿਚ ਲਾਲ= ਪਿਆਰਾ ਹੈਂ।

ਅਥਵਾ:-ਸਾਰੇ ਰਮਿਆ ਹੋਇਆ ਜੋ ਰਾਮ ਹੈ ਅਰਾਮ ਦੇਣ ਵਾਲਾ ਉਹ ਰਾਮ ਲਾਲ ਵਾਂਗੂ ਬੇ-ਕੀਮਤਾ ਹੈ।

**ਤੁਮਰੀ ਜੀ ਅਕਥ ਕਥਾ ਤੂ ਤੂ ਤੂ ਹੀ ਜਾਨਹਿ**
**ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥੧॥**

ਹੇ ਮਹਾਰਾਜ ਜੀ ! ਆਪ ਜੀ ਦੀ ਕਥਾ ਅਕਥ ਹੈ ਉਸ ਕਥਾ ਨੂੰ ਤਿੰਨਾਂ ਕਾਲਾਂ ਵਿਚ ਤੂੰ ਹੀ ਜਾਣਦਾ ਹੈਂ। ਵਾ:-ਹੇ ਅਕਥ ਮਹਾਰਾਜ ਜੀ ! ਤੁਮਾਰੀ ਜੋ ਕਥਾ ਹੈ ਉਸ ਨੂੰ ਤੂ=ਪੁਨਾ-ਤੁਹੀ ਤੁਹੀ ਜਾਣਦਾ ਹੈਂ, ਹੇ ਹਰੀ ! ਮੈਂ ਆਪ ਜੀ ਨੂੰ ਜਪ ਕੇ ਤਿੰਨਾਂ ਕਾਲਾਂ ਵਿਚ ਨਿਹਾਲ ਹੋਈ ਹਾਂ।

ਵਾ:-ਮਨ ਕਰਕੇ ਨਿਹਾਲ ਬਾਣੀ ਕਰਕੇ ਨਿਹਾਲ, ਤਨ ਕਰਕੇ ਭੀ ਨਿਹਾਲ ਹੋਈ ਹਾਂ।

ਵਾ:-ਨਿਹਾਲ ਰੂਪ ਹਰੀ ਨੂੰ ਨਿਹਾਲ=ਵੇਖ ਕੇ ਨਿਹਾਲ=ਕ੍ਰਿਤ ਕ੍ਰਿਤ ਹੋਈ ਹਾਂ।

**ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ ਮੇਰੇ**
**ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ ॥**

ਹਰੀ ਸੁਆਮੀ ਸਾਡੇ ਪ੍ਰਾਣਾਂ ਦਾ ਸਖਾ=ਮਿੱਤਰ ਹੈ, ਹਰੀ ਸਾਡਾ ਪ੍ਰਲੋਕ ਦਾ ਭੀ ਮਿੱਤਰ ਹੈ, ਮੇਰੇ ਮਨ ਵਿਚ ਭੀ ਹਰੀ ਨਾਮ ਧਨ ਹੈ, ਮੇਰੇ ਤਨ ਵਿਚ ਭੀ ਹਰੀ ਰਾਮ ਨਾਮ ਰੂਪੀ ਮਾਲ ਹੈ, ਮੇਰੀ ਜੀਭ ਵਿਚ ਭੀ ਹਰੇ ਰਾਮ ਦਾ ਨਾਮ ਮੰਤ੍ਰ ਹੈ।

**ਜਾ ਕਉ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ**
**ਹਰੇ ਹਰੇ ਗੁਨ ਗਾਵੈ ਗੁਰਮਤਿ ਹਉ ਬਲਿ ਬਲੇ ਹਉ ਬਲਿ ਬਲੇ**
**ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥੨॥੧॥੭॥**

ਜਿਸ ਦੇ ਮੱਥੇ ਦਾ ਭਾਗ ਚੰਗਾ ਹੈ, ਰੀ=ਹੇ ਸਖੀ ! ਉਸ ਨੇ ਪਰਮੇਸ਼ਰ ਪਤੀ ਨੂੰ ਪਾ ਲੀਤਾ ਹੈ, ਪੁਨਾ-ਉਹ ਗੁਰ ਸਿੱਖਿਆ ਦੁਆਰੇ ਹਰਿਆ ਕਰਨ ਵਾਲੇ ਹਰੀ ਦੇ ਗੁਣਾਂ ਨੂੰ ਮਨ ਬਾਣੀ ਸਰੀਰ ਦੁਆਰਾ ਗਾਂਵਦੇ ਹਨ, ਗੁਰੂ ਜੀ ਕਥਨ ਕਰਦੇ ਹਨ— ਜਿਸ ਗੁਰਮੁਖ ਜਨ ਦੀ ਬੁੱਧੀ ਹਰੀ ਨਾਮ ਨੂੰ ਜਪਕੇ ਮਨ, ਬਾਣੀ, ਸਰੀਰ ਕਰਕੇ,

ਵਾ:-ਤਿੰਨਾਂ ਕਾਲਾਂ ਵਿਚ ਨਿਹਾਲ ਹੋਈ ਹੈ, ਮੈਂ ਉਹਨਾਂ ਤੋਂ ਬਲਿਹਾਰ ਕੁਰਬਾਣ, ਮੈਂ ਉਹਨਾਂ ਤੋਂ ਬਲਿਹਾਰ ਕੁਰਬਾਣ ਜਾਂਦੀ ਹਾਂ॥ ੨॥ ੧॥ ੭॥

**ਕਾਨੜਾ ਮਹਲਾ ੪ ॥**

**ਹਰਿ ਗੁਨ ਗਾਵਹੁ ਜਗਦੀਸ ॥ ਏਕਾ ਜੀਹ ਕੀਚੈ ਲਖ ਬੀਸ ॥**

ਹੇ ਜਗਦੀਸ਼ਰ ਹਰੀ ! ਮੈਂ ਆਪ ਜੀ ਦੇ ਗੁਣ ਗਾਉਂਦਾ ਹਾਂ। ਮੇਰੀ ਇਕ ਜੀਭ ਤੋਂ ਵੀਹ ਲੱਖ ਜਿਹਵਾ ਕਰ ਦਿਓ।

**ਜਪਿ ਹਰਿ ਹਰਿ ਸਬਦਿ ਜਪੀਸ ॥ ਹਰਿ ਹੋ ਹੋ ਕਿਰਪੀਸ ॥੧॥ ਰਹਾਉ ॥**

ਫਿਰ ਮੈਂ ਜਪੀਸ=ਜਪਣ ਵਾਲਾ ਹੋ ਕੇ ਗੁਰ ਸ਼ਬਦ ਦੁਆਰਾ ਹੇ ਹਰਿ ਹਰਿ ! ਤੇਰੇ ਸਬਦਿ=ਨਾਮ ਨੂੰ ਜਪਦਾ ਰਹਾਂਗਾ। ਹੇ ਹਰੀ ! ਆਪ ਮੇਰੇ 'ਪਰ ਕਿਰਪਾਲੂ ਹੋ=ਹੋਵੋ।

*ਅਥਵਾ:*-ਹੋ=ਹੇ ਭਾਈ ਹਰੀ ਕ੍ਰਿਪਾਲੂ ਹੋ=ਹੋਵੇ ਤਾਂ ਉਸ ਦਾ ਜਪਣਾ ਹੁੰਦਾ ਹੈ॥ ੧॥ ਰਹਾਉ॥

[ਪੰਨਾ ੧੨੯੭]

**ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ**
**ਹਰਿ ਜਪਿ ਜਪੇ ਹਰਿ ਜਪਿ ਜਪੇ ਜਪੁ ਜਾਪਉ ਜਗਦੀਸ॥**

ਹੇ ਹਰੀ ਸੁਆਮੀ ! ਮੇਰੇ 'ਪਰ ਕਿਰਪਾ ਕਰ, ਮੈਨੂੰ ਹਰ ਤਰ੍ਹਾਂ ਕਰਕੇ ਸੇਵਾ ਵਿਚ ਲਾ ਲਓ, ਜਿਸ ਕਰਕੇ ਮੈਂ ਮਨ ਕਰਕੇ ਹਰੀ ਨਾਮ ਜਪ ਨੂੰ ਜਪਦਾ ਰਹਾਂ, ਬਾਣੀ ਕਰਕੇ ਭੀ ਹਰੀ ਜਪ ਨੂੰ ਜਪਦਾ ਰਹਾਂ, ਹੇ ਜਗਦੀਸ਼ਰ! ਸਰੀਰ ਕਰਕੇ ਭੀ ਹਰੀ ਜਪ ਨੂੰ ਜਪਦਾ ਰਹਾਂ।

*ਵਾ:*-ਤਿੰਨਾਂ ਕਾਲਾਂ ਵਿਚ ਹੇ ਜਗਦੀਸ਼ਰ ! ਹਰੀ ਜਪ ਨੂੰ ਜਪਦਾ ਰਹਾਂ।

*ਅਥਵਾ:*-ਹੇ ਜਗਦੀਸ਼ਰ ਹਰਿ ਹਰਿ ! ਆਪ ਜੀ ਦਾ ਜਪ ਜੋ ਜਪਣੇ ਜੋਗ ਹੈ ਉਸ ਜਪ ਨੂੰ ਜਿਨ੍ਹਾਂ ਨੇ ਜਪਿਆ ਹੈ, ਉਹਨਾਂ ਦੁਆਰੇ ਮੈਂ ਭੀ ਉਸ ਜਪ ਨੂੰ ਜਪਦਾ ਰਹਾਂ।

**ਤੁਮਰੇ ਜਨ ਰਾਮੁ ਜਪਹਿ ਤੇ ਊਤਮ**
**ਤਿਨ ਕਉ ਹਉ ਘੁਮਿ ਘੁਮੇ ਘੁਮਿ ਘੁਮਿ ਜੀਸ॥੧॥**

ਹੇ ਰਾਮ ! ਆਪ ਜੀ ਦੇ ਸੇਵਕ ਜਨ ਜੋ ਰਾਮ ਨਾਮ ਜਪਦੇ ਹਨ ਉਹ ਉੱਤਮ ਪੁਰਸ਼ ਹਨ, ਹਉ=ਮੈਂ ਉਹਨਾਂ ਦੇ ਉਤੋਂ ਚਤੁਸਟੇ ਅੰਤਹਕਰਣ ਕਰਕੇ ਬਲਿਹਾਰ ਕੁਰਬਾਨ ਜਾਂਦਾ ਹਾਂ।

*ਵਾ:*-ਚਾਰ ਘੁਮਿ ਘੁਮੇ ਹਨ ਇਸ ਕਰਕੇ ਚਾਰਿਆਂ ਜੁਗਾਂ ਵਿਚ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧॥

**ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ॥**

ਮਨੁੱਖਾਂ ਤੋਂ ਵੱਡੇ ਰਾਜੇ, ਰਾਜਿਆਂ ਤੋਂ ਵੱਡੇ ਦੇਵਤੇ, ਦੇਵਤਿਆਂ ਤੋਂ ਵੱਡੇ ਇੰਦਰ, ਇੰਦਰ ਤੋਂ ਵੱਡੇ ਬ੍ਰਹਮਾ ਆਦਿਕ, ਹੇ ਹਰੀ ! ਆਪ ਉਹਨਾਂ ਤੋਂ ਭੀ ਉੱਚੇ ਹੋ। *ਅਥਵਾ:*-ਹੇ ਹਰੀ ! ਆਪ ਮਨੁੱਖਾ ਤੋਂ ਵੱਡੇ ਹੋ, ਦੇਵਤਿਆਂ ਤੋਂ ਵੱਡੇ ਹੋ, ਇੰਦਰ ਤੋਂ ਵੱਡੇ ਹੋ, ਬ੍ਰਹਸਪਤੀ ਆਦਿਕਾਂ ਤੋਂ ਵੱਡੇ ਹੋ, ਬ੍ਰਹਮਾ ਵਿਸ਼ਨੂੰ ਆਦਿਕਾਂ ਤੋਂ ਭੀ ਉੱਚੇ ਹੋ: ਜੇਹੜੀ ਗੱਲ ਆਪ ਜੀ ਨੂੰ ਭਾਅ ਜਾਵੇ ਆਪ ਓਹੀ ਗੱਲ ਕਰਕੇ ਹੋ।

**ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ**
**ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ ਸਾਬੀਸ॥੨॥੨॥੮॥**

ਗੁਰੂ ਜੀ ਕਥਨ ਕਰਦੇ ਹਨ—ਸੇਵਕ ਨੇ ਗੁਰ ਸਿੱਖਿਆ ਦੁਆਰੇ ਨਾਮ ਅੰਮ੍ਰਿਤ ਪੀਤਾ ਹੈ, ਇਸ ਲਈ ਮਨ ਕਰਕੇ ਧੰਨ ਗੁਰੂ ਧੰਨ ਗੁਰੂ, ਬਾਣੀ ਦੁਆਰਾ ਧੰਨ ਗੁਰੂ ਧੰਨ ਗੁਰੂ, ਸਰੀਰ ਦੁਆਰਾ ਭੀ ਧੰਨ ਗੁਰੂ ਧੰਨ ਗੁਰੂ ਕਹਿੰਦਾ ਹਾਂ।

*ਵਾ:*-ਗੁਰੂ ਪਿਛੇ ਵੀ ਧੰਨ ਤੇ ਧੰਨ ਸਨ, ਹੁਣ ਭੀ ਧੰਨ ਤੇ ਧੰਨ ਹਨ, ਗੁਰੂ ਅੱਗੇ ਭੀ ਧੰਨੁ ਸਾਬੀਸ=ਧੰਨਤਾ ਜੋਗ ਹੋਣਗੇ।

*ਵਾ:*-ਗੁਰੂ ਜੀ ਦੇ ਮਾਤਾ ਰੂਪ ਕੌਰ ਧਨੁ ਧੰਨੁ=ਧੰਨਤਾ ਜੋਗ ਹਨ, ਗੁਰੂ ਜੀ ਦੇ ਪਿਤਾ ਤੇਜ ਭਾਨ ਜੀ ਭੀ ਧਨੁ ਧੰਨੁ=ਧੰਨਤਾ ਜੋਗ ਹਨ, ਗੁਰੂ ਅਮਰਦਾਸ ਸਾਹਿਬ ਜੀ ਆਪ ਭੀ ਧੰਨੁ ਸਾਬੀਸ=ਧੰਨਤਾ ਦੇ ਜੋਗ ਹਨ॥ ੨॥ ੨॥ ੮॥

## ਕਾਨੜਾ ਮਹਲਾ ੪ ॥

## ਭਜੁ ਰਾਮੋ ਮਨਿ ਰਾਮ ॥ ਜਿਸੁ ਰੂਪ ਨ ਰੇਖ ਵਡਾਮ ॥

ਹੇ ਪਿਆਰੇ ! ਮਨ ਵਿਚ ਰਾਮ ਰਾਮ ਨੂੰ ਭਜਨਾ ਕਰ। ਪ੍ਰਸ਼ਨ-ਕੇਹੜੇ ਰਾਮ ਨੂੰ ਭਜੀਏ? *ਉੱਤਰ*- ਜਿਸ ਰਾਮ ਦਾ ਕੋਈ ਰੂਪ ਰੇਖ ਨਹੀਂ ਹੈ ਤੇ ਸਾਰਿਆਂ ਤੋਂ ਵਡਾਮ=ਵੱਡਾ ਹੈ।

## ਸਤਸੰਗਤਿ ਮਿਲੁ ਭਜੁ ਰਾਮ ॥ ਬਡ ਹੋ ਹੋ ਭਾਗ ਮਥਾਮ ॥ ੧ ॥ ਰਹਾਉ ॥

ਸਤਸੰਗਤ ਵਿਚ ਮਿਲਕੇ ਉਸ ਵੱਡੇ ਰਾਮ ਨੂੰ ਭਜਨਾ ਕਰ। ਹੋ=ਹੇ ਭਾਈ ! ਮੱਥੇ ਦੇ ਵੱਡੇ ਭਾਗ ਹੋ=ਹੋਣ ਤਾਂ ਰਾਮ ਦਾ ਭਜਨਾ ਹੁੰਦਾ ਹੈ॥ ੧ ॥ ਰਹਾਉ ॥

## ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ

## ਤਿਤੁ ਘਰਿ ਆਨਦੋ ਆਨੰਦੁ ਭਜੁ ਰਾਮ ਰਾਮ ਰਾਮ ॥

ਜਿਸ ਪ੍ਰਤੱਖ ਘਰ ਦੇ ਮੰਦਰਿ=ਅੰਦਰ, *ਵਾ:*-ਸਰੀਰ ਘਰ ਦੇ ਅੰਦਰ ਹਰੀ ਦਾ ਜਸ ਉਚਾਰਨ ਹੁੰਦਾ ਹੈ ਉਸ ਘਰ ਵਿਚ ਅਨੰਦ ਹੀ ਅਨੰਦ ਹੈ, *ਵਾ:*-ਉਸ ਸਰੀਰ ਘਰ ਵਿਚ ਅਨੰਦ ਰੂਪ ਹਰੀ ਦਾ ਅਨੰਦ ਹੈ, ਇਸ ਕਰਕੇ ਮਨ ਬਾਣੀ ਸਰੀਰ ਦੁਆਰਾ, *ਵਾ:*-ਤਿੰਨਾਂ ਕਾਲਾਂ ਵਿਚ ਰਾਮ ਰਾਮ ਨੂੰ ਭਜਨਾ ਕਰ।

*ਅਥਵਾ:*-ਜੋ ਰਾਮ ਸਾਰੇ ਰਮਿਆ ਹੋਇਆ ਹੈ ਉਸ ਰਾਮ ਨੂੰ ਭਜ।

## ਰਾਮ ਨਾਮ ਗੁਨ ਗਾਵਹੁ ਹਰਿ ਪ੍ਰੀਤਮ ਉਪਦੇਸਿ ਗੁਰੂ ਗੁਰ ਸਤਿਗੁਰਾ

## ਸੁਖੁ ਹੋਤੁ ਹਰਿ ਹਰੇ ਹਰਿ ਹਰੇ ਹਰੇ ਭਜੁ ਰਾਮ ਰਾਮ ਰਾਮ ॥ ੧ ॥

ਗੁਰ=ਪੂਜਨੀਕ ਸਤਿਗੁਰਾਂ ਦੇ ਗੁਰੂ=ਵੱਡੇ ਉਪਦੇਸ਼ ਦੁਆਰਾ=ਹਰੀ ਰਾਮ ਪ੍ਰੀਤਮ ਦੇ ਨਾਮ ਗੁਣਾਂ ਨੂੰ ਗਾਵਣਾ ਕਰੋ, ਕਿਉਂਕਿ ਮਨ ਕਰਕੇ ਹਰਿ ਹਰਿ ਰਾਮ ਦੇ ਭਜਨੇ ਕਰਕੇ, ਬਾਣੀ ਦੁਆਰਾ ਹਰਿ ਹਰਿ ਰਾਮ ਦੇ ਭਜਨੇ ਕਰਕੇ, ਸਰੀਰ ਦੁਆਰਾ ਹਰਿ ਹਰਿ ਰਾਮ ਦੇ ਭਜਨੇ ਕਰਕੇ ਸੁਖ ਹੀ ਸੁਖ ਪ੍ਰਾਪਤ ਹੁੰਦਾ ਹੈ॥ ੧ ॥

## ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ

## ਸਭੁ ਤੂ ਤੂ ਤੂ ਰਾਮ ਰਾਮ ਰਾਮ ॥

ਹੇ ਕਿਰਪਾਲੂ ਸੁਭਾਅ ਵਾਲੇ ਹਰੀ ਕਰਤਾ ! ਆਪ ਹੀ ਸਾਰੀ ਸ੍ਰਿਸ਼ਟੀ ਦੇ ਧਾਰਨ ਵਾਲੇ ਹੋ, ਹੇ ਰਾਮ ! ਪਿਛੇ ਭੀ ਸਾਰੇ ਤੂੰ ਸੀ, ਹੇ ਰਾਮ ! ਹੁਣ ਭੀ ਸਾਰੇ ਤੂੰ ਹੈਂ, ਹੇ ਰਾਮ ! ਅੱਗੇ ਭੀ ਸਾਰੇ ਤੂੰ ਹੀ ਹੋਵੇਂਗਾ।

## ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ

## ਭਜੁ ਰਾਮ ਰਾਮ ਰਾਮ ॥ ੨ ॥ ੩ ॥ ੯ ॥

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਨੂੰ ਸ਼ਰਨ ਵਿਚ ਪ੍ਰਾਪਤ ਹੋਇਆ ਸਮਝ ਕੇ ਗੁਰ ਸਿੱਖਿਆ ਦਿਓ, ਜਿਸ ਕਰਕੇ ਮਨ, ਬਾਣੀ, ਸਰੀਰ ਦੁਆਰਾ ਰਾਮ ਰਾਮ ਨੂੰ ਭਜਨਾ ਕਰਾਂ।

*ਵਾ:*-ਹੇ ਰਮਣ ਰੂਪ ਰਾਮ ਆਪ ਜੀ ਦੇ ਰਾਮ ਰਾਮ ਨਾਮ ਨੂੰ ਭਜਨਾਂ ਕਰਾਂ॥ ੨ ॥ ੩ ॥ ੯ ॥

## ਕਾਨੜਾ ਮਹਲਾ ੪ ॥

## ਸਤਿਗੁਰ ਚਾਟਉ ਪਗ ਚਾਟ॥

ਚਾਟ=ਚਟਨੇ ਜੋਗ ਸਤਿਗੁਰਾਂ ਦੇ ਚਰਨਾਂ ਨੂੰ ਚਟਦਾ ਹਾਂ।

ਵਾ:-ਚਾਟ=ਉਚਾਟ ਦੇ ਲਗਣੇ ਕਰਕੇ ਸਤਿਗੁਰਾਂ ਦੇ ਚਰਨਾਂ ਨੂੰ ਚਟਦਾ ਹਾਂ।

## ਜਿਤੁ ਮਿਲਿ ਹਰਿ ਪਾਧਰ ਬਾਟ॥

ਜਿਨ੍ਹਾਂ ਗੁਰਾਂ ਨਾਲ ਮਿਲਣ ਕਰਕੇ ਹਰੀ ਦੀ ਪ੍ਰਾਪਤੀ ਦਾ ਪਾਧਰ ਬਾਟ=ਖੁਲ੍ਹਾ ਰਸਤਾ ਪ੍ਰਾਪਤ ਹੋਇਆ ਹੈ।

## ਭਜੁ ਹਰਿ ਰਸੁ ਰਸ ਹਰਿ ਗਾਟ॥ ਹਰਿ ਹੋ ਹੋ ਲਿਖੇ ਲਿਲਾਟ॥ ੧ ॥ ਰਹਾਉ॥

ਰਸੁ=ਪ੍ਰੇਮ ਸਹਿਤ ਹਰੀ ਨੂੰ ਭਜਨਾ ਕਰ ਤੇ ਗਟ ਗਟ ਕਰਕੇ ਹਰੀ ਰਸ ਨੂੰ ਪੀਣਾ ਕਰ ਹੋ=ਹੇ ਭਾਈ ! ਮੱਥੇ ਦੇ ਚੰਗੇ ਲੇਖ ਲਿਖੇ ਹੋਏ ਹੋ=ਹੋਣ ਤਾਂ ਹਰੀ ਦਾ ਭਜਨਾ ਹੁੰਦਾ ਹੈ॥ ੧॥ ਰਹਾਉ॥

## ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ
## ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ॥

ਬਹੁਤੇ ਪੰਡਿਤ ਜਪ, ਹੋਮ, ਸੰਧਿਆ, ਇਸ਼ਨਾਨ, ਅਥਿਤ ਪੂਜਾ, ਦੇਵ ਅਰਚਾ ਇਨ੍ਹਾਂ ਛੇ ਕਰਮਾਂ ਨੂੰ ਕਰਦੇ ਹਨ, ਕਈ ਸਿਧ ਤੇ ਸਾਧਿਕ ਬਹੁਤ ਹੀ ਸਮਾਨ ਕਿਰਿਆ ਦਾ ਵਿਸਤਾਰ ਕਰਦੇ ਹਨ ਅਤੇ ਕਈ ਜੋਗੀ ਜਟ=ਸਮੂਹ ਜਟਾਂ ਦੇ ਜੜਾਊਆਂ ਦਾ ਜਾਟ=ਜੂੜਾ ਕਰਦੇ ਹਨ। ਪਰ-

## ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿ ਪਾਈਐ ਸਤਸੰਗਤੀ
## ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ॥ ੧ ॥

ਇਤਆਦਿਕ ਭੇਖਾਂ ਕਰਕੇ ਹਰੀ ਬ੍ਰਹਮ ਵਿਖੇ ਜੋਗੁ=ਜੁੜਨਾ ਨਹੀਂ ਪਾਈਦਾ,

*ਪ੍ਰਸ਼ਨ*—ਉਹ ਬ੍ਰਹਮ ਕਿਵੇਂ ਪਾਈਂਦਾ ਹੈ? *ਉੱਤਰ*—ਸਤਸੰਗਤ ਦੇ ਕਰਨ ਨਾਲ ਹਰੀ ਪਾਈਂਦਾ ਹੈ। ਆਪ ਜੀ ਨੇ ਸਮਾਨ ਤੇ ਕਿਹਾ ਹੈ ਨਿਰਣੇ ਕਰਕੇ ਨਹੀਂ ਦੱਸਿਆ ? *ਉੱਤਰ*—ਸੰਤ ਜਨਾਂ ਦੀ ਸੰਗਤ ਵਿਚੋਂ ਗੁਰਾਂ ਦੇ ਗੁਰੂ=ਵੱਡੇ ਉਪਦੇਸ਼ ਕਰਕੇ ਹਰੀ ਪਾਈਂਦਾ ਹੈ। *ਪ੍ਰਸ਼ਨ*—ਕੇਹੜਿਆਂ ਗੁਰਾਂ ਦੇ ਉਪਦੇਸ਼ ਕਰਕੇ ਪਾਈਂਦਾ ਹੈ? *ਉੱਤਰ*—ਜਿੰਨਾਂ ਦੇ ਆਪਣੇ ਪੰਜਾਂ ਕੋਸ਼ਾਂ ਰੂਪੀ ਤਖ਼ਤੇ ਖੁਲ੍ਹੇ ਹੋਏ ਹਨ ਤੇ ਹੋਰਨਾਂ ਦੇ ਤਖ਼ਤੇ ਖੋਲ੍ਹ ਦੇਂਦੇ ਹਨ, ਉਹਨਾਂ ਗੁਰਾਂ ਦੁਆਰੇ ਹਰੀ ਪਾਈਂਦਾ ਹੈ॥ ੧॥

## ਤੂ ਅਪਰੰਪਰੁ ਸੁਆਮੀ ਅਤਿ ਅਗਾਹ ਤੂ ਭਰਪੁਰਿ ਰਹਿਆ
## ਜਲ ਥਲੇ ਹਰਿ ਇਕੁ ਇਕੋ ਇਕ ਏਕੈ ਹਰਿ ਥਾਟ॥

ਹੇ ਅਪਰੰਪਰ ਸੁਆਮੀ ! ਤੂੰ ਅਤਿ ਅਗਾਹ=ਵੱਡਾ ਅਗਾਧ ਹੈਂ, ਹੇ ਹਰੀ ! ਜਲਾਂ ਵਿਚ ਭੀ ਇਕ ਤੂੰ ਹੀ ਤੇ ਥਲਾਂ ਵਿਚ ਭੀ ਇਕ ਤੂੰ ਹੀ ਭਰਪੂਰ ਹੋ ਰਿਹਾ ਹੈਂ, ਹੇ ਇਕੋ ਇਕ ਹਰੀ! ਇਹ ਸੰਸਾਰ ਥਾਟ ਆਪ ਜੀ ਦਾ ਬਣਾਇਆ ਹੋਇਆ ਹੈ। ਵਾ:-ਇਕ ਸ਼ਬਦ ਚਾਰ ਹਨ, ਇਸ ਕਰਕੇ ਏਹ ਅਰਥ ਕਰਨਾ ਕਿ ਚਾਰਿਆਂ ਜੁਗਾਂ ਦਾ ਥਾਟ ਇਕੋ ਇਕ ਹਰੀ ਨੇ ਕੀਤਾ ਹੈ।

**ਤੂ ਜਾਣਹਿ ਸਭ ਬਿਧਿ ਬੂਝਹਿ ਆਪੇ**
**ਜਨ ਨਾਨਕ ਕੇ ਪ੍ਰਭ ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ ॥੨॥੪॥੧੦॥**

ਸਾਰੀਆਂ ਵਿਧੀਆਂ ਨੂੰ ਤੂੰ ਆਪ ਹੀ ਜਾਣਦਾ ਹੈਂ, ਤੂੰ ਆਪ ਹੀ ਬੁਝਦਾ ਹੈਂ, ਗੁਰੂ ਜੀ ਕਥਨ ਕਰਦੇ ਹਨ— ਹੇ ਮੇਰੇ ਪ੍ਰਭੂ ! ਪਿਛੇ ਸਾਰਿਆਂ ਘਟਾਂ ਘਟਾਂ ਵਿਚ ਆਪ ਸੀ, ਹੁਣ ਭੀ ਸਾਰਿਆਂ ਘਟਾਂ ਘਟਾਂ ਵਿਚ ਆਪ ਹੋ, ਅੱਗੇ ਭੀ ਸਾਰਿਆਂ ਘਟਾਂ ਘਟਾਂ ਵਿਚ ਆਪ ਇਸਥਿਤ ਹੋਵੋਗੇ।

ਵਾ:-ਚਾਰ ਖਾਣੀਆਂ ਦੇ ਘਟਾਂ ਘਟਾਂ ਵਿਚ ਅਘਟ=ਇਕ ਰਸ ਆਪ ਘਾਟ=ਇਸਥਿਤ ਹੋ॥ ੨ ॥ ੪ ॥੧੦॥

**ਕਾਨੜਾ ਮਹਲਾ ੪ ॥**

**ਜਪਿ ਮਨ ਗੋਬਿਦ ਮਾਧੋ ॥ ਹਰਿ ਹਰਿ ਅਗਮ ਅਗਾਧੋ ॥**

ਹੇ ਮਨ ! ਗੋਬਿੰਦ ਮਾਧੋ ਨੂੰ ਜਪਣਾ ਕਰ। ਹਰਿਆਂ ਕਰਨ ਵਾਲਾ ਹਰੀ ਅਗਮ ਤੇ ਅਗਾਧ ਹੈ।

**ਮਤਿ ਗੁਰਮਤਿ ਹਰਿ ਪ੍ਰਭੁ ਲਾਧੋ ॥**
**ਧੁਰਿ ਹੋ ਹੋ ਲਿਖੇ ਲਿਲਾਧੋ ॥ ੧ ॥ ਰਹਾਉ ॥**

ਮਤੀ ਵਿਚ ਗੁਰ ਸਿੱਖਿਆ ਦੇ ਧਾਰਨੇ ਕਰਕੇ ਹਰੀ ਪ੍ਰਭੂ ਲੱਭਦਾ ਹੈ। ਹੋ=ਹੇ ਭਾਈ ! ਮੱਥੇ 'ਪਰ ਧੁਰ ਤੋਂ ਚੰਗੇ ਲੇਖ ਲਿਖੇ ਹੋਏ ਹੋ=ਹੋਣ ਤਾਂ ਗੁਰਮਤ ਪ੍ਰਾਪਤ ਹੁੰਦੀ ਹੈ॥ ੧ ॥ ਰਹਾਉ॥

**ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ**
**ਸੁਖੁ ਪਾਈਐ ਹਰਿ ਭਜੁ ਸੰਤ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ ॥**

ਬਿਖ ਰੂਪ ਮਾਇਆ ਦੇ ਸੰਚਿ=ਇਕੱਤ੍ਰ ਕਰਨ ਨਾਲ ਤੇ ਬਹੁਤਿਆਂ ਵਿਕਾਰਾਂ ਦੇ ਚਿਤਵਨੇ ਕਰਕੇ ਇਹ ਜੀਵ ਦੁੱਖੀ ਰਹਿੰਦਾ ਹੈ।

*ਪ੍ਰਸ਼ਨ*-ਸੁਖ ਕਿਵੇਂ ਪ੍ਰਾਪਤ ਹੁੰਦਾ ਹੈ?

*ਉੱਤਰ*- ਸੰਤਾਂ ਦੀ ਸਤਸੰਗਤ ਵਿਚ ਸਾਧੋ=ਸਰੇਸ਼ਟ ਗੁਰੁ=ਪੂਜਨੀਕ ਸਤਿਗੁਰਾਂ ਨਾਲ ਮਿਲ ਕੇ ਹਰੀ ਦਾ ਭਜਨ ਕਰੇ ਤਾਂ ਸੁਖ ਪ੍ਰਾਪਤ ਹੁੰਦਾ ਹੈ।

**ਜਿਉ ਛੁਹਿ ਪਾਰਸ ਮਨੂਰ ਭਏ ਕੰਚਨ**
**ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ ॥ ੧ ॥**

ਜਿਵੇਂ ਮਨੂਰ=ਲੋਹਾ ਪਾਰਸ ਨਾਲ ਛੋਹ ਕੇ ਕੰਚਨ=ਸੋਨਾ ਹੋ ਜਾਂਦਾ ਹੈ, ਤਿਵੇਂ ਪਤਿਤ=ਪਾਪੀ ਪੁਰਸ਼ ਸਤਸੰਗਤ ਨਾਲ ਮਿਲ ਕੇ ਸ਼ੁਧ ਹੋ ਜਾਂਦਾ ਹੈ ਅਤੇ ਅਨੇਕਾਂ ਪਾਪੀ ਗੁਰ ਸਿੱਖਿਆ ਕਰਕੇ ਸੁਧ ਹਾਧੋ=ਹੋ ਗਏ ਹਨ।

ਅਥਵਾ:-ਜੋ ਗੁਰਮਤੀਏ ਆਪ ਸੁਧ ਹਾਧੋ=ਹੈਨ ਉਹਨਾਂ ਦੀ ਸੰਗਤ ਨਾਲ ਮਿਲਕੇ ਤਿਵੇਂ ਪਾਪੀ ਪੁਰਸ਼ ਸ਼ੁਧ ਹੋ ਜਾਂਦੇ ਹਨ॥ ੧ ॥

## ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ॥

ਹੇ ਸਾਧੋ=ਸੰਤੋ ! ਜਿਵੇਂ ਕਾਸਟ=ਕਾਠ (ਲੱਕੜ) ਦੇ ਨਾਲ ਲੱਗ ਕੇ ਬਹੁਤ ਸਾਰਾ ਲੋਹਾ ਤਰ ਜਾਂਦਾ ਹੈ, ਤਿਵੇਂ ਗੁਰ=ਪੂਜਨੀਕ ਜੋ ਸਤਿਗੁਰੂ ਹਨ ਗੁਰ-ਸਾਧ=ਬੜੇ ਸਰੇਸ਼ਟ, ਉਨ੍ਹਾਂ ਦੀ ਸਾਧ ਸੰਗਤੀ=ਸਤਸੰਗਤ ਨਾਲ ਮਿਲਕੇ ਪਾਪੀ ਪੁਰਸ਼ ਤਰ ਜਾਂਦੇ ਹਨ।

## ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ॥੨॥੫॥੧੧॥

ਬ੍ਰਾਹਮਣ, ਖਤ੍ਰੀ, ਸੂਦ੍ਰ, ਵੈਸ਼ ਏਹ ਚਾਰ ਵਰਨ ਹਨ, ਗ੍ਰਹਿਸਤੀ, ਬਾਨਪ੍ਰਸਤੀ, ਸੰਨਿਆਸੀ ਬ੍ਰਹਮਚਾਰੀ ਏਹ ਚਾਰ ਆਸ਼੍ਰਮ ਹਨ। ਇਨਾਂ ਵਿਚੋਂ ਚਾਹੇ ਕੋਈ ਗੁਰ=ਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲਦਾ ਹੈ,

*ਵਾ:*-ਪੂਰਿਆਂ ਗੁਰਾਂ ਨਾਲ ਮਿਲਦਾ ਹੈ ਉਹ ਆਪ ਤਰ ਜਾਂਦਾ ਹੈ ਸਾਰੀਆਂ ਕੁਲਾਂ ਨੂੰ ਭੀ ਤਾਰ ਦੇਂਦਾ ਹੈ॥ ੨॥ ੫॥ ੧੧॥

## ਕਾਨੜਾ ਮਹਲਾ ੪॥ ਹਰਿ ਜਸੁ ਗਾਵਹੁ ਭਗਵਾਨ॥

ਹੇ ਭਾਈ ! ਹਰੀ ਭਗਵਾਨ ਦੇ ਜਸ ਨੂੰ ਗਾਵਨਾ ਕਰੋ।

**ਜਸੁ ਗਾਵਤ ਪਾਪ ਲਹਾਨ॥**

ਜਸ ਦੇ ਗਾਉਣ ਕਰਕੇ ਸਾਰੇ ਪਾਪ ਲਹਾਨ=ਲਹਿ ਜਾਂਦੇ ਹਨ।

## ਮਤਿ ਗੁਰਮਤਿ ਸੁਨਿ ਜਸੁ ਕਾਨ॥ ਹਰਿ ਹੋ ਹੋ ਕਿਰਪਾਨ॥੧॥ ਰਹਾਉ॥

ਮਤੀ ਵਿਚ ਗੁਰ ਸਿੱਖਿਆ ਧਾਰਕੇ ਕੰਨਾਂ ਰਾਹੀਂ ਪ੍ਰਭੂ ਦੇ ਜਸ ਨੂੰ ਸੁਣ। ਹੋ=ਹੇ ਭਾਈ ! ਤਾਂ ਹਰੀ ਕਿਰਪਾਨ=ਕ੍ਰਿਪਾਲੂ, ਹੋ=ਹੁੰਦਾ ਹੈ। *ਅਥਵਾ:*-ਹਰੀ ਪਾਸੋਂ ਕਿਰਪਾਨ ਧਾਰਨੀ ਪ੍ਰਾਪਤ ਹੋ=ਹੁੰਦੀ ਹੈ।

*ਵਾ:*-ਹਰੀ ਪਾਸੋਂ ਗਿਆਨ ਰੂਪ ਕਿਰਪਾਨ=ਖੰਡਾ ਪ੍ਰਾਪਤ ਹੋ=ਹੁੰਦਾ ਹੈ॥ ੧॥ ਰਹਾਉ॥

[ਪੰਨਾ ੧੨੯੮]

## ਤੇਰੇ ਜਨ ਧਿਆਵਹਿ ਇਕ ਮਨਿ ਇਕ ਚਿਤ ਤੇ ਸਾਧੂ ਸੁਖ ਪਾਵਹਿ ਜਪਿ ਹਰਿ ਹਰਿ ਨਾਮੁ ਨਿਧਾਨ॥

ਹੇ ਪ੍ਰਭੂ ! ਜੋ ਆਪ ਜੀ ਦੇ ਸੇਵਕ ਜਨ ਇਕਾਗਰ ਮਨ ਤੇ ਇਕ ਚਿਤ ਹੋ ਕੇ ਆਪ ਜੀ ਨੂੰ ਧਿਆਉਂਦੇ ਹਨ, ਉਹ ਸਾਧੂ ਜਨ ਸੁਖਾਂ ਨੂੰ ਪਾਉਂਦੇ ਹਨ ਅਤੇ ਹਰਿ ਹਰਿ ਨਾਮ ਨੂੰ ਜਪ ਕੇ ਨਿਧੀਆਂ ਦੇ ਖਜ਼ਾਨੇ ਹੋਏ ਹਨ।

## ਉਸਤਤਿ ਕਰਹਿ ਪ੍ਰਭ ਤੇਰੀਆ ਮਿਲਿ ਸਾਧੂ ਸਾਧ ਜਨਾ ਗੁਰ ਸਤਿਗੁਰੂ ਭਗਵਾਨ॥੧॥

ਜੇਹੜੇ ਸਾਧੂ ਆਪਸ ਵਿਚ ਮਿਲ ਕੇ ਹੇ ਪ੍ਰਭੂ ! ਆਪ ਜੀ ਦੀ ਉਸਤਤੀ ਕਰਦੇ ਹਨ, ਉਹ ਸਾਧ

ਜਨਾ=ਸੰਤ ਜਨ ਅਤੇ ਗੁਰ=ਪੂਜਨੀਕ ਸਤਿਗੁਰ ਦੇਵ ਜੀ ਦੋਵੇਂ ਭਗਵਾਨ ਦਾ ਸਰੂਪ ਹਨ॥ ੧॥

**ਜਿਨ ਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ ਤੇ ਤਰੇ ਭਵ ਸਿੰਧੁ ਤੇ ਭਗਤ ਹਰਿ ਜਾਨ॥**

ਹੇ ਹਰੀ ਸੁਆਮੀ ! ਤੂੰ ਜਿਨ੍ਹਾਂ ਦੇ ਹਿਰਦੇ ਵਿਚ ਵਸਦਾ ਹੈਂ ਉਹ ਸੁਖ ਫਲ ਨੂੰ ਪਾਂਦੇ ਹਨ ਅਤੇ ਉਹ ਸੰਸਾਰ-ਸਮੁੰਦਰ ਤੋਂ ਤਰੇ ਹਨ, ਪੁਨਾ-ਉਹ ਹੇ ਹਰੀ ! ਆਪ ਜੀ ਦੇ ਭਗਤ ਜਾਣੇ ਗਏ ਹਨ।

**ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ॥ ੨॥ ੬॥ ੧੨॥**

ਹੇ ਹਰੀ ! ਮੈਨੂੰ ਉਹਨਾਂ ਦੀ ਸੇਵਾ ਵਿਚ ਲਗਾਓ, ਹੇ ਹਰੀ ! ਮੈਨੂੰ ਉਹਨਾਂ ਦੀ ਸੇਵਾ ਵਿਚ ਲਗਾਓ, ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ਭਗਵਾਨ ਮੈਂ ਸੇਵਕ ਜਨ ਦੇ ਪਿਛੇ ਭੀ ਤੂੰਹੀ ਤੂੰਹੀ ਰੱਖਕ ਸੀ, ਹੁਣ ਭੀ ਤੂੰਹੀ ਤੂੰਹੀ ਰੱਖਕ ਹੈਂ, ਅੱਗੇ ਭੀ ਤੂੰਹੀ ਤੂੰਹੀ ਰਖਕ ਹੋਵੇਂਗਾ।

ਵਾ:-ਤੂ=ਪੁਨਾ—ਚਾਰਿਆਂ ਜੁਗਾਂ ਵਿਚ ਤੂੰਹੀ ਤੂੰਹੀ ਹੈਂ॥ ੨॥ ੬॥ ੧੨॥

## ਕਾਨੜਾ ਮਹਲਾ ੫ ਘਰੁ ੨

**ੴ ਸਤਿਗੁਰ ਪ੍ਰਸਾਦਿ॥ ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ॥**

ਹੇ ਭਾਈ ! ਕਿਰਪਾ ਨਿਧੀ ਗੋਪਾਲ ਦੇ ਗੁਣ ਗਾਵਣਾ ਕਰ।

**ਦੁਖ ਬਿਦਾਰਨ ਸੁਖਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ॥ ੧॥ ਰਹਾਉ॥**

ਇਕ ਸਤਿਗੁਰੂ ਹੀ ਦੁੱਖਾਂ ਦੇ ਨਾਸ ਕਰਨ ਵਾਲੇ ਤੇ ਸਮੂਹ ਸੁਖਾਂ ਦੇ ਦਾਤੇ ਹਨ । ਜਿਨ੍ਹਾਂ ਗੁਰਾਂ ਨਾਲ ਮਿਲਣ ਕਰਕੇ ਸਾਰੇ ਕਾਰਜ ਸਿਧਿ=ਪੂਰੇ ਹੁੰਦੇ ਹਨ।

ਵਾ:-ਸਾਰੀਆਂ ਸਿਧੀਆਂ ਪ੍ਰਾਪਤ ਹੁੰਦੀਆਂ ਹਨ॥ ੧॥ ਰਹਾਉ॥

**ਸਿਮਰਤ ਨਾਮੁ ਮਨਹਿ ਸਾਧਾਰੈ॥ ਕੋਟਿ ਪਰਾਧੀ ਖਿਨ ਮਹਿ ਤਾਰੈ॥ ੧॥**

ਨਾਮ ਸਿਮਰਨੇ ਕਰਕੇ ਮਨ ਸਾਧਾਰੈ=ਸਹਿਤ ਆਸਰੇ ਦੇ ਹੁੰਦਾ ਹੈ। ਵਾਹਿਗੁਰੂ ਨਾਮ ਕ੍ਰੋੜਾਂ ਅਪਰਾਧੀਆਂ ਨੂੰ ਇਕ ਖਿਨ ਵਿਚ ਤਾਰ ਦੇਂਦਾ ਹੈ॥ ੧॥

**ਜਾ ਕਉ ਚੀਤਿ ਆਵੈ ਗੁਰੁ ਅਪਨਾ॥ ਤਾ ਕਉ ਦੂਖੁ ਨਹੀ ਤਿਲੁ ਸੁਪਨਾ॥ ੨॥**

ਜਿਸ ਨੂੰ ਆਪਣਾ ਗੁਰੂ ਚੇਤੇ ਆਉਂਦਾ ਹੈ। ਉਸ ਨੂੰ ਸੰਸਾਰ ਸੁਪਨੇ ਦਾ ਤਿਲ ਮਾਤਰ ਭੀ ਦੁੱਖ ਨਹੀਂ ਹੁੰਦਾ॥ ੧॥

**ਜਾ ਕਉ ਸਤਿਗੁਰੁ ਅਪਨਾ ਰਾਖੈ॥ ਸੋ ਜਨੁ ਹਰਿ ਰਸੁ ਰਸਨਾ ਚਾਖੈ॥ ੩॥**

ਜਿਸ ਪੁਰਸ਼ ਨੂੰ ਆਪਣਾ ਸਤਿਗੁਰੂ ਹੱਥ ਦੇ ਕੇ ਰੱਖਦਾ ਹੈ। ਉਹ ਪੁਰਸ਼ ਰਸਨਾ ਦੁਆਰੇ ਹਰੀ ਨਾਮ ਰਸ ਨੂੰ ਚੱਖਦਾ ਹੈ॥ ੩॥

**ਕਹੁ ਨਾਨਕ ਗੁਰਿ ਕੀਨੀ ਮਇਆ॥**
**ਹਲਤਿ ਪਲਤਿ ਮੁਖ ਊਜਲ ਭਇਆ॥ ੪॥ ੧॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਉਤੇ ਗੁਰਾਂ ਨੇ ਮਇਆ=ਕ੍ਰਿਪਾ ਦ੍ਰਿਸ਼ਟੀ ਕੀਤੀ ਹੈ। ਉਸ ਦਾ ਹਲਤਿ ਪਲਤਿ=ਲੋਕ ਪਰਲੋਕ ਵਿਚ ਮੂੰਹ ਉੱਜਲਾ ਹੋਇਆ ਹੈ॥ ੪॥ ੧॥

**ਕਾਨੜਾ ਮਹਲਾ ੫॥**
**ਆਰਾਧਉ ਤੁਝਹਿ ਸੁਆਮੀ ਅਪਨੇ॥**

ਹੇ ਆਪਣੇ ਸੁਆਮੀ! ਮੈਂ ਆਪ ਜੀ ਨੂੰ ਆਰਾਧਦਾ ਹਾਂ।

**ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ**
**ਸਾਸਿ ਹਰਿ ਜਪਨੇ॥ ੧॥ ਰਹਾਉ॥**

ਉਠਦਿਆਂ ਬੈਠਦਿਆਂ ਸਵਾਸ ਸਵਾਸ ਮੈਂ ਆਪ ਜੀ ਨੂੰ ਜਪਦਾ ਹਾਂ ਅਤੇ ਸੁਤਿਆਂ ਜਾਗਦਿਆਂ ਭੀ ਹਰ ਇਕ ਸਵਾਸ ਵਿਚ ਮੈਂ ਆਪ ਜੀ ਨੂੰ ਜਪਦਾ ਹਾਂ॥ ੧॥ ਰਹਾਉ॥

**ਤਾ ਕੈ ਹਿਰਦੈ ਬਸਿਓ ਨਾਮੁ॥ ਜਾ ਕਉ ਸੁਆਮੀ ਕੀਨੋ ਦਾਨੁ॥ ੧॥**

ਉਸ ਪੁਰਸ਼ ਦੇ ਹਿਰਦੇ ਵਿਚ ਵਾਹਿਗੁਰੂ ਨਾਮ ਵਸਿਆ ਹੈ। ਹੇ ਸੁਆਮੀ! ਜਿਸ ਨੂੰ ਤੂੰ ਨਾਮ ਦਾਨ ਦੇਣਾ ਕੀਤਾ ਹੈ॥ ੧॥

**ਤਾ ਕੈ ਹਿਰਦੈ ਆਈ ਸਾਂਤਿ॥ ਠਾਕੁਰ ਭੇਟੇ ਗੁਰ ਬਚਨਾਂਤਿ॥ ੨॥**

ਉਸ ਪੁਰਸ਼ ਦੇ ਹਿਰਦੇ ਵਿਚ ਸ਼ਾਂਤੀ ਆਈ ਹੈ।

ਹੇ ਠਾਕੁਰ! ਜਿਸ ਨੂੰ ਗੁਰਾਂ ਦੇ ਬਚਨਾਂ ਦੁਆਰੇ ਤੁਸੀਂ ਆ ਕੇ ਭੇਟੇ=ਮਿਲੇ ਹੋ॥ ੨॥

**ਸਰਬ ਕਲਾ ਸੋਈ ਪਰਬੀਨ॥ ਨਾਮ ਮੰਤ੍ਰੁ ਜਾ ਕਉ ਗੁਰਿ ਦੀਨ॥ ੩॥**

ਓਹੀ ਪੁਰਸ਼ ਸਰਬ ਕਲਾ ਸਪੰਨ ਤੇ ਪਰਬੀਨ=ਚਤੁਰ ਹੈ। ਜਿਸ ਨੂੰ ਗੁਰਾਂ ਨੇ ਨਾਮ ਸਿਮਰਨ ਦਾ ਮੰਤ੍ਰ=ਉਪਦੇਸ਼ ਦਿੱਤਾ ਹੈ॥ ੩॥

**ਕਹੁ ਨਾਨਕ ਤਾ ਕੈ ਬਲਿ ਜਾਉ॥**
**ਕਲਿਜੁਗ ਮਹਿ ਪਾਇਆ ਜਿਨਿ ਨਾਉ॥ ੪॥ ੨॥**

ਗੁਰੂ ਜੀ ਕਥਨ ਕਰਦੇ ਹਨ—ਅਸੀਂ ਉਸ ਤੋਂ ਕੁਰਬਾਨ ਜਾਂਦੇ ਹਾਂ। ਜਿਸ ਨੇ ਕਲਜੁਗ ਵਿਚ ਜਨਮ ਧਾਰਕੇ ਨਾਮ ਪਾਇਆ ਹੈ॥ ੪॥ ੨॥

**ਕਾਨੜਾ ਮਹਲਾ ੫॥**
**ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥**

ਹੇ ਮੇਰੀ ਰਸਨਾ! ਤੂੰ ਪ੍ਰਭੂ ਦੀ ਕੀਰਤੀ ਨੂੰ ਗਾਵਣਾ ਕਰ।

**ਅਨਿਕ ਬਾਰ ਕਰਿ ਬੰਦਨ ਸੰਤਨ**
**ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥ ੧ ॥ ਰਹਾਉ ॥**

ਸਮੂਹ ਸੰਤਾਂ ਨੂੰ ਅਨੇਕ ਵਾਰੀ ਨਮਸਕਾਰ ਕਰ, ਊਹਾਂ=ਉਹਨਾਂ ਸੰਤਾਂ ਦੇ ਸੰਗ ਕਰਕੇ ਗੋਬਿੰਦ ਜੀ ਦੇ ਚਰਨਾਂ ਵਿਚ ਬਸਨਾ=ਨਿਵਾਸ ਹੁੰਦਾ ਹੈ।

*ਅਥਵਾ:*-ਤਦ ਤੇਰਾ ਊਹਾਂ=ਪ੍ਰਲੋਕ ਵਿਚ ਜਾ ਕੇ ਗੋਬਿੰਦ ਜੀ ਦੇ ਚਰਨਾਂ ਵਿਚ ਬਸਨਾ=ਨਿਵਾਸ ਹੋਵੇਗਾ।

*ਅਥਵਾ:*-ਊਹਾਂ=ਉਹਨਾਂ ਸੰਤਾਂ ਦੇ ਹਿਰਦੇ ਵਿਚ ਗੋਬਿੰਦ ਜੀ ਦੇ ਚਰਨਾਂ ਦਾ ਬਸਨਾ=ਨਿਵਾਸ ਹੈ॥ ੧ ॥ ਰਹਾਉ॥

**ਅਨਿਕ ਭਾਂਤਿ ਕਰਿ ਦੁਆਰੁ ਨ ਪਾਵਉ॥**
**ਹੋਇ ਕ੍ਰਿਪਾਲੁ ਤ ਹਰਿ ਹਰਿ ਧਿਆਵਉ॥ ੧ ॥**

ਅਨੇਕ ਤਰ੍ਹਾਂ ਦੇ ਸਾਧਨ ਕਰਨ ਨਾਲ ਭੀ ਨਾਮ ਤੋਂ ਬਿਨਾਂ 'ਦੁਆਰੁ ਨ ਪਾਵਉ'=ਗਿਆਨ ਦਰਵਾਜ਼ਾ ਨਹੀਂ ਪਾਈਂਦਾ। ਗੁਰੂ ਕ੍ਰਿਪਾਲੂ ਹੋਵੇ ਤਾਂ ਹਰਿ ਹਰਿ ਨਾਮ ਦਾ ਧਿਆਉਣਾ ਹੁੰਦਾ ਹੈ, ਹਰੀ ਨਾਮ ਕਰਕੇ ਗਿਆਨ ਪ੍ਰਾਪਤ ਹੁੰਦਾ ਹੈ॥ ੧ ॥

**ਕੋਟਿ ਕਰਮ ਕਰਿ ਦੇਹ ਨ ਸੋਧਾ॥ ਸਾਧਸੰਗਤਿ ਮਹਿ ਮਨੁ ਪਰਬੋਧਾ॥ ੨ ॥**

ਕ੍ਰੋੜਾਂ ਕਰਮਾਂ ਦੇ ਕਰਨ ਨਾਲ ਦੇਹ ਦਾ ਸੋਧਨਾ ਨਹੀਂ ਹੁੰਦਾ, ਭਾਵ—ਮਨੁੱਖਾ ਦੇਹ ਸਫਲ ਨਹੀਂ ਹੁੰਦੀ ਸੰਤਾਂ ਦੀ ਸੰਗਤ ਵਿਚ ਬੈਠਕੇ ਸ਼ੁਭ ਵਿਚਾਰ ਸੁਨਣ ਨਾਲ ਮਨ ਨੂੰ ਪਰਬੋਧਾ=ਗਿਆਨ ਹੁੰਦਾ ਹੈ॥ ੨ ॥

**ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ॥ ਨਾਮੁ ਲੈਤ ਸਰਬ ਸੁਖ ਪਾਇਆ॥ ੩ ॥**

ਮਾਇਆ ਦੇ ਬਹੁਤੇ ਰੰਗ=ਅਨੰਦ ਮਾਣ ਕੇ ਭੀ ਤ੍ਰਿਸ਼ਨਾ ਨਵਿਰਤ ਨਹੀਂ ਹੋਈ। ਪ੍ਰਭੂ ਦਾ ਨਾਮ ਲੈਂਦਿਆਂ ਹੀ ਸਾਰੇ ਸੁਖ ਪਾ ਲਏ ਹਨ॥ ੩ ॥

**ਪਾਰਬ੍ਰਹਮ ਜਬ ਭਏ ਦਇਆਲ॥ ਕਹੁ ਨਾਨਕ ਤਉ ਛੂਟੇ ਜੰਜਾਲ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਪਾਰਬ੍ਰਹਮ ਆਪ ਦਿਆਲੂ ਹੋਏ । ਤਿਸ ਵੇਲੇ ਦੁਨੀਆਂ ਦੇ ਸਾਰੇ ਜੰਜਾਲ ਛੁਟ ਗਏ ॥ ੪ ॥ ੩ ॥

**ਕਾਨੜਾ ਮਹਲਾ ੫॥ ਐਸੀ ਮਾਂਗੁ ਗੋਬਿਦ ਤੇ॥**

ਹੇ ਭਾਈ ! ਗੋਬਿੰਦ ਪਾਸੋਂ ਅਜੇਹੀ ਦਾਤ ਮੰਗਣਾ ਕਰ।

**ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ॥ ੧ ॥ ਰਹਾਉ ॥**

ਇਕ ਤਾਂ ਸੰਤਾਂ ਦੀ ਟਹਲ=ਸੇਵਾ, ਦੂਜਾ ਸੰਤਾਂ ਦਾ ਸਤਸੰਗ ਕਰਨਾ, ਤੀਜਾ ਹਰੀ ਨਾਮ ਦਾ ਜਪਣਾ ਮੰਗ ਤਾਂ ਤੇਰੀ ਪਰਮਗਤੀ ਹੋਵੇਗੀ॥ ੧ ॥ ਰਹਾਉ॥

**ਪੂਜਾ ਚਰਨਾ ਠਾਕੁਰ ਸਰਨਾ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ॥ ੧ ॥**

ਹੇ ਭਾਈ ! ਠਾਕੁਰ ਦੇ ਚਰਨਾਂ ਦੀ ਪੂਜਾ ਕਰ ਤੇ ਠਾਕੁਰ ਦੀ ਸ਼ਰਨ ਵਿਚ ਰਹਿਣਾ ਕਰ।

ਵਾ:-ਠਾਕੁਰ ਦੇ ਚਰਨਾਂ ਦੀ ਸ਼ਰਨ ਦਾ ਜੋ ਗ੍ਰਹਿਣ ਕਰਨਾ ਹੈ ਏਹੋ ਪੂਜਾ ਕਰ।

ਜੋ ਪ੍ਰਭੂ ਜੀ ਨੇ ਕਰਨਾ ਹੈ ਉਸ ਨੂੰ ਕੁਸਲੁ=ਸੁਖ ਰੂਪ ਮੰਨਣਾ ਕਰ॥ ੧॥

**ਸਫਲ ਹੋਤ ਇਹ ਦੁਰਲਭ ਦੇਹੀ॥ ਜਾ ਕਉ ਸਤਿਗੁਰੁ ਮਇਆ ਕਰੇਹੀ॥੨॥**

ਉਸ ਦੀ ਇਹ ਮਨੁੱਖਾ ਦੇਹੀ ਸਫਲ ਹੁੰਦੀ ਹੈ। ਜਿਸ ਉਤੇ ਸਤਿਗੁਰਾਂ ਨੇ ਮਇਆ=ਕਿਰਪਾ ਦ੍ਰਿਸ਼ਟੀ ਕੀਤੀ ਹੈ॥ ੨॥

[ਪੰਨਾ ੧੨੯੯]

**ਅਗਿਆਨ ਭਰਮੁ ਬਿਨਸੈ ਦੁਖ ਡੇਰਾ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ॥੩॥**

ਦੁੱਖਾਂ ਦਾ ਡੇਰਾ ਅਗਿਆਨ ਤੇ ਭਰਮ ਉਸ ਦੇ ਅੰਦਰੋਂ ਬਿਨਸ ਜਾਂਦਾ ਹੈ। ਜਿਸ ਦੇ ਹਿਰਦੇ ਵਿਚ ਗੁਰਾਂ ਦੇ ਪਵਿੱਤ੍ਰ ਚਰਨ ਵਸਦੇ ਹਨ॥ ੩॥

**ਸਾਧਸੰਗਿ ਰੰਗਿ ਪ੍ਰਭੁ ਧਿਆਇਆ॥**

**ਕਹੁ ਨਾਨਕ ਤਿਨਿ ਪੂਰਾ ਪਾਇਆ॥੪॥੪॥**

ਜਿਸ ਨੇ ਸੰਤਾਂ ਦੇ ਸਤਸੰਗ ਵਿਚ ਰੰਗਿ=ਪ੍ਰੇਮ ਕਰਕੇ ਪ੍ਰਭੂ ਨੂੰ ਧਿਆਇਆ ਹੈ।

ਗੁਰੂ ਜੀ ਕਥਨ ਕਰਦੇ ਹਨ—ਉਸ ਨੇ ਪੂਰੇ ਪਰਮੇਸ਼ਰ ਨੂੰ ਪਾਇਆ ਹੈ॥ ੪॥ ੪॥

**ਕਾਨੜਾ ਮਹਲਾ ੫॥**

**ਭਗਤਿ ਭਗਤਨ ਹੂੰ ਬਨਿ ਆਈ॥**

ਪ੍ਰਭੂ ਦੀ ਭਗਤੀ ਕਰਨੀ ਭਗਤਾਂ ਨੂੰ ਹੀ ਬਣਿ ਆਈ ਹੈ। (ਮਨਮੁਖ ਪੁਰਸ਼ ਭਗਤੀ ਨਹੀਂ ਕਰ ਸਕਦੇ)

**ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ॥੧॥ਰਹਾਉ॥**

ਭਗਤ ਲੋਕ ਤਨ ਮਨ ਕਰਕੇ ਠਾਕੁਰ ਜੀ ਦੇ ਨਾਲ ਗਲਤ=ਗਲਤਾਨ, ਅਰਥਾਤ—ਤਦ ਰੂਪ ਹੋਏ ਹਨ, ਇਸ ਲਈ ਉਹਨਾਂ ਨੂੰ ਠਾਕੁਰ ਜੀ ਨੇ ਆਪਣੇ ਨਾਲ ਮਿਲਾ ਲੀਤਾ ਹੈ॥ ੧॥ ਰਹਾਉ॥

**ਗਾਵਨਹਾਰੀ ਗਾਵੈ ਗੀਤ॥ ਤੇ ਉਧਰੇ ਬਸੇ ਜਿਹ ਚੀਤ॥੧॥**

ਗਾਵਨਹਾਰੀ=ਗਾਵਣ ਵਾਲਿਆਂ ਨੇ ਗੀਤ ਤਾਂ ਗਾਏ ਹਨ ਪਰ ਉਪਰੋਂ ਉਪਰੋਂ ਗਾਏ ਹਨ ਧਾਰਨ ਸ਼ਕਤੀ ਦੇ ਨਾ ਹੋਣ ਕਰਕੇ ਤਰਦੇ ਨਹੀਂ ਹਨ। ਉਹ ਪੁਰਸ਼ ਤਰਦੇ ਹਨ ਜਿਨ੍ਹਾਂ ਦੇ ਚਿਤ ਵਿਚ ਉਹ ਗੀਤ ਵਸ ਗਏ ਹਨ॥ ੧॥ ਇਸ ਪਰ ਦਿਸਟਾਂਤ ਦੇਂਦੇ ਹਨ-

**ਪੇਖੇ ਬਿੰਜਨ ਪਰੋਸਨਹਾਰੈ॥ ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ॥੨॥**

ਪਰੋਸਣ ਵਾਲੇ ਰਸੋਈਏ ਨੇ ਨਾਨਾ ਤਰ੍ਹਾਂ ਦੇ ਬਿੰਜਨ=ਸਲੂਣੇ ਥਾਲ ਵਿਚ ਪਰੋਸਨ ਲੱਗਿਆਂ ਦੇਖੇ ਤਾਂ ਹਨ, ਪਰ ਖਾਧੇ ਨਹੀਂ ਇਸ ਕਰਕੇ ਉਹ ਤ੍ਰਿਪਤ ਨਹੀਂ ਹੁੰਦਾ। ਜਿਸ ਨੇ ਭੋਜਨ ਛਕਣਾ ਕੀਤਾ ਹੈ। ਉਹ ਪੁਰਸ਼ ਤ੍ਰਿਪਤ ਹੁੰਦਾ ਹੈ॥ ੨॥



(ਨੋਟ—ਰੋਟੀ ਨਾਲ ਲਾ ਕੇ ਖਾਣ ਦੀ ਚੀਜ਼ ਸਾਗ, ਟਿੰਡੇ, ਵਤਾਊਂ, ਤਰਕਾਰੀ ਆਦਿਕ ਨੂੰ ਬਿੰਜਨ ਆਖਦੇ ਹਨ।)

*ਯਥਾ:-* ਬਿੰਜਨ ਭੋਜਨ ਅਨਿਕ ਪਰਕਾਰਾ॥ *(ਆਸਾ ਮਹਲਾ ੫ ॥)*

**ਅਨਿਕ ਸ੍ਵਾਂਗ ਕਾਛੇ ਭੇਖਧਾਰੀ॥ ਜੈਸੋ ਸਾ ਤੈਸੋ ਦ੍ਰਿਸਟਾਰੀ॥ ੩ ॥**

ਜੀਵ ਨਾਲੋਂ ਤਾਂ ਸ੍ਵਾਂਗੀ ਸਰੇਸ਼ਟ ਹੈ ਕਿਉਂਕਿ ਜਿਵੇਂ ਭੇਖਧਾਰੀ=ਨਟ ਅਨੇਕਾਂ ਹੀ ਭੇਖ ਕਾਛੇ=ਬਨਾਂਦਾ ਹੈ। ਪਰ ਜੇਹੋ ਜੇਹਾ ਉਹ ਪਹਿਲੇ ਸੀ ਅੰਤ ਨੂੰ ਫਿਰ ਉਸੇ ਤਰ੍ਹਾਂ ਦਾ ਦਿੱਸਦਾ ਹੈ। ਉਹ ਆਪਣਾ ਆਪ ਭੁੱਲਦਾ ਨਹੀਂ ਹੈ ਤੇ ਏਹ ਜੀਵ ਜਿਸ ਜੂਨੀ ਵਿਚ ਜਾਂਦਾ ਹੈ ਉਸੀ ਜੂਨ ਵਿਚ ਆਪਣਾ ਆਪ ਭੁੱਲ ਜਾਂਦਾ ਹੈ॥ ੩ ॥

**ਕਹਨ ਕਹਾਵਨ ਸਗਲ ਜੰਜਾਰ॥ਨਾਨਕ ਦਾਸ ਸਚੁ ਕਰਣੀ ਸਾਰ॥੪ ॥੫ ॥**

ਹੋਰ ਕਹਿਣਾ ਕਹਾਵਣਾ ਸਾਰਾ ਜੰਜਾਲ ਰੂਪ ਹੈ। ਗੁਰੂ ਜੀ ਕਥਨ ਕਰਦੇ ਹਨ—ਦਾਸਾਂ ਨੇ ਸੱਚੀ ਭਗਤੀ ਰੂਪ ਕਰਨੀ ਸਾਰ=ਸਰੇਸ਼ਟ ਜਾਣੀ ਹੈ॥ ੪ ॥ ੫ ॥

**ਕਾਨੜਾ ਮਹਲਾ ੫ ॥**

**ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ॥ ੧ ॥ ਰਹਾਉ॥**

ਹੇ ਹਰੀ ! ਮੈਂ ਤੇਰਾ ਸੇਵਕ ਜਨ ਆਪ ਜੀ ਦੇ ਜਸ ਨੂੰ ਸੁਣ ਕੇ ਉਤਸ਼ਾਹ ਵਾਲਾ ਹੋਇਆ ਹਾਂ॥ ੧ ॥ ਰਹਾਉ॥

**ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ ਜਤ ਕਤ ਪੇਖਉ ਆਹਿਓ॥ ੧ ॥**

ਹੇ ਪ੍ਰਭੂ ! ਆਪ ਜੀ ਦੀ ਸ਼ੋਭਾ ਵੇਖ ਕੇ ਮਨ ਵਿਚ ਪ੍ਰਗਾਸੁ=ਗਿਆਨ ਹੋਇਆ ਹੈ। ਜਿਥੇ ਕਿਥੇ ਦੇਖਦਾ ਹਾਂ, ਤਿਥੇ ਆਪ ਹੀ ਸਖਿਆਤਕਾਰ ਆਹਿਓ=ਹੋ ।

*ਵਾ:-*ਆਹਿਓ=ਚਾਹ ਕਰਕੇ ਜਿਥੇ ਕਿਥੇ ਆਪ ਜੀ ਨੂੰ ਦੇਖਦਾ ਹਾਂ॥ ੧ ॥

**ਸਭ ਤੇ ਪਰੈ ਪਰੈ ਤੇ ਊਚਾ ਗਹਿਰ ਗੰਭੀਰ ਅਥਾਹਿਓ॥ ੨ ॥**

ਸਾਰਿਆਂ ਤੋਂ ਪਰ੍ਹੇ ਦੇਵਤੇ, ਦੇਵਤਿਆਂ ਤੋਂ ਪਰ੍ਹੇ ਇੰਦ੍ਰ ਆਦਿਕ ਉਹਨਾਂ ਤੋਂ ਆਪ ਉੱਚੇ ਹੋ, ਗਹਿਰ=ਡੂੰਘੇ, ਗੰਭੀਰ=ਨਿਰਹਲ ਤੇ ਅਥਾਹਿਓ=ਅਤੂਲ ਅਸਪ੍ਰਸ ਹੋ ॥ ੨ ॥

**ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ॥ ੩ ॥**

ਭਗਤਾਂ ਨੂੰ ਓਤਿ ਪੋਤਿ=ਤਾਣੇ ਪੇਟੇ ਵਾਂਗੂ ਹੋ ਕੇ ਮਿਲੇ ਹੋਏ ਹੋ, ਸੇਵਕ ਜਨਾਂ ਨਾਲੋਂ ਆਪ ਜੀ ਨੇ ਪੜਦਾ ਲਾਹ ਦਿੱਤਾ ਹੈ, ਅਰਥਾਤ—ਸੇਵਕਾਂ ਨੂੰ ਹਰ ਥਾਂ ਪ੍ਰਗਟ ਹੋ ॥ ੩ ॥

**ਗੁਰ ਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ—ਜੇਹੜਾ ਪੁਰਸ਼ ਗੁਰਾਂ ਦੀ ਕ੍ਰਿਪਾ ਦੁਆਰੇ ਤੇਰੇ ਗੁਣਾਂ ਨੂੰ ਗਾਉਂਦਾ ਹੈ, ਉਹ ਸਹਜ=ਨਿਰ ਵਿਕਲਪ ਸਮਾਧੀ ਦੇ ਅਨੰਦ ਵਿਚ ਸਮਾਉਂਦਾ ਹੈ॥ ੪ ॥ ੬ ॥

**ਕਾਨੜਾ ਮਹਲਾ ੫ ॥**

**ਸੰਤਨ ਪਹਿ ਆਪਿ ਉਧਾਰਨ ਆਇਓ॥ ੧ ॥ ਰਹਾਉ॥**



ਉਹ ਪ੍ਰਭੂ ਸੰਤਾਂ ਪਾਸ ਆਪ ਆਇਆ ਹੈ ਸੰਤਾਂ ਨੂੰ ਤਾਰਨ ਵਾਸਤੇ।

*ਅਥਵਾ:*-ਮੈਂ ਆਪਿ ਉਧਾਰਨ=ਆਪਣੇ ਆਪ ਨੂੰ ਤਾਰਨ ਵਾਸਤੇ ਸੰਤਾਂ ਪਾਸ ਆਇਆ ਹਾਂ॥ ੧॥ ਰਹਾਉ॥

**ਦਰਸਨ ਭੇਟਤ ਹੋਤ ਪੁਨੀਤਾ ਹਰਿ ਹਰਿ ਮੰਤ੍ਰੁ ਦ੍ਰਿੜਾਇਓ॥ ੧॥**

ਜਿਨ੍ਹਾਂ ਸੰਤਾਂ ਦਾ ਦਰਸਨ ਭੇਟਤ=ਕਰਦਿਆਂ ਜੀਵ ਪਵਿੱਤਰ ਹੁੰਦਾ ਹੈ, ਉਨ੍ਹਾਂ ਸੰਤਾਂ ਨੇ ਹਰਿ ਹਰਿ ਨਾਮ ਮੰਤ੍ਰ ਦ੍ਰਿੜ ਕਰਵਾ ਦਿੱਤਾ ਹੈ॥ ੧॥

**ਕਾਟੇ ਰੋਗ ਭਏ ਮਨ ਨਿਰਮਲ ਹਰਿ ਹਰਿ ਅਉਖਧੁ ਖਾਇਓ॥ ੨॥**

ਹਰਿ ਹਰਿ ਨਾਮ ਰੂਪ ਅਉਖਧੁ=ਦਾਰੂ ਦੇ ਖਾਣ ਨਾਲ, ਹਉਮੈ ਆਦਿਕ ਰੋਗ ਕਟੇ ਗਏ ਹਨ ਤੇ ਮਨ ਆਦਿਕ ਇੰਦ੍ਰੀਏ ਨਿਰਮਲ ਹੋ ਗਏ ਹਨ॥ ੨॥

**ਅਸਥਿਤ ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ॥ ੩॥**

ਅਸਥਿਤ=ਇਸਥਿਤ ਹੋ ਕੇ ਭਾਵ ਅਚੱਲ ਹੋ ਕੇ ਸੁਖ ਥਾਨਾ=ਸੁਖ ਸਰੂਪ ਵਿਚ ਵਸੇ ਹਾਂ,

ਬਹੁਰਿ=ਮੁੜ ਕੇ ਮਨ ਹੁਣ ਕਿਸੇ ਤਰਫ਼ ਦੌੜਦਾ ਨਹੀਂ ਹੈ॥ ੩॥

**ਸੰਤ ਪ੍ਰਸਾਦਿ ਤਰੇ ਕੁਲ ਲੋਗਾ ਨਾਨਕ ਲਿਪਤ ਨ ਮਾਇਓ॥ ੪॥ ੭॥**

ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਦੀ ਕ੍ਰਿਪਾ ਕਰਕੇ ਕੁਲ ਲੋਕ ਤਰ ਗਏ ਹਨ,

*ਵਾ:*-ਕੁਲ ਦੇ ਲੋਕਾਂ ਸਮੇਤ ਅਸੀਂ ਤਰ ਗਏ ਹਾਂ, ਹੁਣ ਮਾਇਆ ਲਿਪਾਇਮਾਨ ਨਹੀਂ ਹੁੰਦੀ ॥ ੪॥ ੭॥

**ਕਾਨੜਾ ਮਹਲਾ ੫॥**

**ਬਿਸਰਿ ਗਈ ਸਭ ਤਾਤਿ ਪਰਾਈ॥**

**ਜਬ ਤੇ ਸਾਧਸੰਗਤਿ ਮੋਹਿ ਪਾਈ॥ ੧॥ ਰਹਾਉ॥**

ਤਦ ਕਾਲ ਤੋਂ ਪਰਾਏ ਨੂੰ ਦੁੱਖ ਦੇਣ ਦੀ ਤਾਤਿ=ਇੱਛਾ ਸਭ ਭੁਲ ਗਈ ਹੈ।

*ਵਾ:*-ਫਲਾਣਾ ਆਦਮੀ ਮੇਰੀ ਪਾਲਣਾ ਕਰਦਾ ਹੈ ਏਹ ਪਰਾਈ ਤਾਤਿ=ਖਾਹਸ਼ ਤਦ ਤੋਂ ਭੁਲ ਗਈ ਹੈ, ਜਦ ਤੋਂ ਮੈਂ ਸਤਸੰਗਤ ਕਰਨੀ ਪਾਈ ਹੈ॥ ੧॥ ਰਹਾਉ॥

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ ੧॥**

ਨਾ ਕੋਈ ਸਾਡਾ ਵੈਰੀ ਹੈ ਅਤੇ ਨਾ ਹੀ ਕੋਈ ਬਿਗਾਨਾ=ਓਪਰਾ ਹੈ,

ਹੁਣ ਸਾਡੀ ਸਾਰਿਆਂ ਨਾਲ ਪ੍ਰੀਤੀ ਬਣਿ ਆਈ ਹੈ॥ ੧॥

**ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥ ੨॥**

ਪ੍ਰਭੂ ਨੇ ਜੋ ਕੀਤਾ ਹੈ ਉਹ ਅਸਾਂ ਨੇ ਭਲਾ ਕਰਕੇ ਮੰਨਿਆ ਹੈ ਇਹ ਸੁਮਤਿ=ਸ਼ੁਭ ਮਤੀ ਸੰਤਾਂ ਪਾਸੋਂ ਪਾਈ ਹੈ॥ ੨॥

**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥੩॥੮॥**

ਗੁਰੂ ਜੀ ਕਥਨ ਕਰਦੇ ਹਨ—ਸਾਰਿਆਂ ਵਿਚ ਇਕ ਪ੍ਰਭੂ ਹੀ ਮਿਲ ਰਿਹਾ ਹੈ, ਉਸ ਦੇ ਕੌਤਕਾਂ ਨੂੰ ਵੇਖ ਵੇਖਕੇ ਖੁਸ਼ ਹੁੰਦੇ ਹਾਂ। ਵਾ:-ਉਸਨੂੰ ਦੇਖ ਦੇਖ ਕੇ ਸਾਡੀ ਬੁੱਧੀ ਖੁਸ਼ੀ ਨੂੰ ਪ੍ਰਾਪਤ ਹੋਈ ਹੈ॥ ੩॥ ੮॥

**ਕਾਨੜਾ ਮਹਲਾ ੫॥**

**ਠਾਕੁਰ ਜੀਉ ਤੁਹਾਰੋ ਪਰਨਾ॥**

ਹੇ ਠਾਕੁਰ ਜੀਉ ! ਮੈਨੂੰ ਇਕ ਆਪ ਜੀ ਦਾ ਹੀ ਪਰਨਾ=ਆਸਰਾ ਹੈ।

**ਮਾਨੁ ਮਹਤੁ ਤੁਮ੍ਾਰੈ ਊਪਰ ਤੁਮ੍ਰੀ ਓਟ ਤੁਮ੍ਾਰੀ ਸਰਨਾ॥੧॥ ਰਹਾਉ॥**

ਮਾਨ ਸਮਾਨ ਕਰਕੇ, ਮਹਤੁ=ਮਰਾਤਬਾ ਆਪ ਜੀ ਉਤੇ ਹੈ, ਮਨ ਕਰਕੇ ਆਪ ਜੀ ਦੀ ਓਟ ਫੜੀ ਹੈ , ਤੇ ਤਨ ਕਰਕੇ ਆਪ ਜੀ ਦੀ ਸ਼ਰਨ ਵਿਚ ਪਿਆ ਹਾਂ॥ ੧॥ ਰਹਾਉ॥

**ਤੁਮ੍ਰੀ ਆਸ ਭਰੋਸਾ ਤੁਮ੍ਰਾ ਤੁਮਰਾ ਨਾਮੁ ਰਿਦੈ ਲੈ ਧਰਨਾ॥**

ਇਕ ਆਪ ਜੀ ਦੀ ਆਸਾ ਹੈ ਅਤੇ ਭਰੋਸਾ ਭੀ ਆਪ ਜੀ ਉਤੇ ਹੈ, ਇਕ ਆਪ ਜੀ ਦਾ ਹੀ ਨਾਮ ਲੈ ਕੇ ਹਿਰਦੇ ਵਿਚ ਧਾਰਨ ਕਰ ਲਿਆ ਹੈ।

**ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ॥੧॥**

ਤੁਹਾਡਾ ਹੀ ਬਲ ਬਖਸ਼ਿਆ ਹੋਇਆ ਹੈ, ਤੁਹਾਡੇ ਸੰਗ ਕਰਕੇ ਮੈਂ ਸੁਹੇਲੇ=ਸੁਖੀ ਹਾਂ, ਜੋ ਜੋ ਤੁਸੀਂ ਕਹਿੰਦੇ ਹੋ ਮੈਂ ਓਹੀ ਓਹੀ ਕਰਮ ਕਰਦਾ ਹਾਂ॥ ੧॥

**ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ॥**

ਹੇ ਮਇਆ ਸਰੂਪ ਪਰਮਾਤਮਾ ! ਤੁਹਾਡੀ ਦਇਆ ਕਰਕੇ ਮੈਂ ਸੁਖ ਪਾਂਦਾ ਹਾਂ, ਤੁਸੀਂ ਕ੍ਰਿਪਾਲੂ ਹੋਵੋ ਤਾਂ ਮੇਰਾ ਸੰਸਾਰ-ਸਮੁੰਦਰ ਤੋਂ ਤਰਨਾ ਹੋਵੇਗਾ।

**ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ॥੨॥੯॥**

ਗੁਰੂ ਜੀ ਕਥਨ ਕਰਦੇ ਹਨ--ਹੇ ਅਭੈ ਹਰਿ=ਨਿਰਭਉ ਹਰੀ ! ਜਿਨ੍ਹਾਂ ਸੰਤਾਂ ਪਾਸੋਂ ਮੈਂ ਨਾਮ ਦਾਨ ਪਾਇਆ ਹੈ, ਉਨ੍ਹਾਂ ਸੰਤਾਂ ਦੇ ਚਰਨਾਂ ਉਤੇ ਸਿਰ ਡਾਰਿਓ=ਸੁੱਟ ਦਿੱਤਾ ਹੈ॥ ੨॥ ੯॥

[ਪੰਨਾ ੧੩੦੦]

**ਕਾਨੜਾ ਮਹਲਾ ੫॥**

**ਸਾਧ ਸਰਨਿ ਚਰਨ ਚਿਤੁ ਲਾਇਆ॥**

ਸੰਤਾਂ ਦੀ ਸ਼ਰਨ ਵਿਚ ਪੈ ਕੇ ਗੁਰ ਚਰਨਾਂ ਵਿਚ ਚਿਤ ਬਿਰਤੀ ਨੂੰ ਲਗਾਇਆ।

**ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ**

**ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ॥੧॥ ਰਹਾਉ॥**

ਜੋ ਪਹਿਲੇ ਸੰਸਾਰਕ ਰਚਨਾ ਸੁਪਨੇ ਦੀ ਗੱਲ ਵਾਂਙੂ ਸੁਣੀ ਸੀ, ਜਿਸ ਵੇਲੇ ਸਤਿਗੁਰਾਂ ਨੇ ਨਾਮ ਮੰਤ੍ਰ ਦ੍ਰਿੜ ਕਰਵਾਇਆ ਤਾਂ ਉਹ ਸੰਸਾਰ ਰਚਨਾ ਹੁਣ ਪ੍ਰਤੱਖ ਸੁਪਨੇ ਸਮਾਨ ਦੇਖ ਲਈ ਹੈ, ਕਿ ਵਾਕਿਆ ਸੰਸਾਰ ਰਚਨਾ ਸੁਪਨੇ ਤੁਲ ਮਿਥਿਆ ਹੈ॥ ੧ ॥ ਰਹਾਉ॥

**ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ ਬਹੁਰਿ ਬਹੁਰਿ ਫਿਰਿ ਧਾਇਆ॥**

ਇਹ ਜੀਵ ਰਾਜ ਭਾਗ, ਜੁਆਨੀ ਤੇ ਧਨ ਆਦਿਕਾਂ ਨੂੰ ਪਾ ਕੇ ਰੱਜਦਾ ਨਹੀਂ ਹੈ,

ਬਹੁਰਿ ਬਹੁਰਿ=ਮੁੜ ਮੁੜ ਕੇ ਫਿਰ ਉਨ੍ਹਾਂ ਵੱਲ ਦੌੜਦਾ ਫਿਰਦਾ ਹੈ।

**ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ ਸਾਂਤਿ ਪਾਈ ਗੁਨ ਗਾਇਆ॥ ੧ ॥**

ਸਾਰਿਆਂ ਪਦਾਰਥਾਂ ਦੀ ਤ੍ਰਿਸ਼ਨਾ ਬੁਝਣੇ ਕਰਕੇ ਅਚੱਲ ਸੁਖ ਪਾਇਆ ਹੈ,

ਪ੍ਰਭੂ ਦੇ ਗੁਣ ਗਾਉਣੇ ਕਰਕੇ ਸ਼ਾਂਤੀ ਪਾਈ ਹੈ॥ ੧ ॥

**ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ॥**

ਸਮਝੇ ਤੋਂ ਬਿਨਾਂ ਇਹ ਜੀਵ ਪਸ਼ੂ ਦੀ ਨਿਆਈ ਹੈ, ਭਰਮ ਕਰਕੇ ਮਾਇਆ ਦੇ ਮੋਹ ਵਿਚ ਵਿਆਪ ਰਿਹਾ ਹੈ।

**ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ॥ ੨ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ—ਜਿਸਨੇ ਸਤਸੰਗਤ ਕਰਕੇ ਜਮਾਂ ਦੀ ਫਾਹੀ ਕਟੀ ਹੈ, ਉਹ ਸਹਜ ਪਦ ਵਿਚ ਸਮਾਇਆ ਹੈ॥ ੨ ॥ ੧੦ ॥

**ਕਾਨੜਾ ਮਹਲਾ ੫ ॥ ਹਰਿ ਕੇ ਚਰਨ ਹਿਰਦੈ ਗਾਇ॥**

**ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ॥੧॥ਰਹਾਉ॥**

ਹੇ ਭਾਈ ! ਸਾਂਤਿ ਮੂਰਤਿ=ਸ਼ਾਂਤੀ ਸਰੂਪ ਹਰੀ ਦੇ ਚਰਨਾਂ ਨੂੰ ਨਿਤਾਪ੍ਰਤੀ ਧਿਆਉਣਾ ਕਰ ਤੇ ਹਿਰਦੇ ਵਿਚ ਸਿਮਰ ਸਿਮਰ ਕੇ ਉਸਦੇ ਜਸ ਰੂਪ ਗੁਣਾਂ ਨੂੰ ਗਾਉਣਾ ਕਰ ਤਾਂ ਮੈਨੂੰ ਸੀਤਲ ਸੁਖ ਪ੍ਰਾਪਤ ਹੋਵੇਗਾ॥ ੧ ॥ ਰਹਾਉ॥

**ਸਗਲ ਆਸ ਹੋਤ ਪੂਰਨ ਕੋਟਿ ਜਨਮ ਦੁਖੁ ਜਾਇ॥ ੧ ॥**

ਤੇਰੀਆਂ ਸਭ ਆਸਾਂ ਪੂਰਨ ਹੋਣਗੀਆਂ ਤੇ ਕ੍ਰੋੜਾਂ ਜਨਮਾਂ ਦਾ ਦੁੱਖ ਮਿਟ ਜਾਏਗਾ॥ ੧ ॥

**ਪੁੰਨ ਦਾਨ ਅਨੇਕ ਕਿਰਿਆ ਸਾਧੂ ਸੰਗਿ ਸਮਾਇ॥**

ਸਾਧੂਆਂ ਦੀ ਸੰਗਤ ਵਿਚ ਸਮਾਉਣ ਕਰਕੇ ਪੁੰਨ ਦਾਨ ਦਾ ਫਲ ਅਤੇ ਅਨੇਕ ਤਰ੍ਹਾਂ ਦੀ ਸ਼ੁਭ ਕਿਰਿਆ ਦੇ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ।

**ਤਾਪ ਸੰਤਾਪ ਮਿਟੇ ਨਾਨਕ ਬਹੁੜਿ ਕਾਲੁ ਨ ਖਾਇ॥ ੨ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ—ਸੰਤਾਪ=ਦੁੱਖ ਦੇਣ ਵਾਲੇ ਤਿੰਨੇ ਤਾਪ ਮਿਟ ਜਾਂਦੇ ਹਨ, ਫਿਰ ਇਸਨੂੰ ਜਮਕਾਲ ਖਾਂਦਾ ਨਹੀਂ ਹੈ॥ ੨ ॥ ੧੧ ॥

## ਕਾਨੜਾ ਮਹਲਾ ੫ ਘਰੁ ੩

## ੧ੴ ਸਤਿਗੁਰ ਪ੍ਰਸਾਦਿ ॥ ਕਥੀਐ ਸੰਤਸੰਗਿ ਪ੍ਰਭ ਗਿਆਨੁ ॥

ਹੇ ਭਾਈ ! ਸੰਤਾਂ ਨਾਲ ਮਿਲ ਕੇ ਪ੍ਰਭੂ ਦਾ ਜਸ ਕਥਨ ਕਰੀਏ ਤਾਂ ਆਤਮ ਗਿਆਨ ਪ੍ਰਾਪਤ ਹੁੰਦਾ ਹੈ।

ਵਾ:-ਸੰਤਾਂ ਦੇ ਸਤਸੰਗ ਵਿਚ ਪ੍ਰਭੂ ਦਾ ਗਿਆਨ ਕਥਨ ਹੁੰਦਾ ਹੈ।

**ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ ॥ ੧ ॥ ਰਹਾਉ ॥**

ਸਾਰਿਆਂ ਵਿਚ ਪੂਰਨ ਜੋ ਪਰਮ ਜੋਤੀ ਪਰਮਾਤਮਾ ਹੈ ਉਸ ਦੇ ਸਿਮਰਨੇ ਕਰਕੇ ਲੋਕ ਪ੍ਰਲੋਕ ਵਿਚ ਮਾਨੁ=ਆਦਰ ਪਾਈਦਾ ਹੈ॥ ੧ ॥ ਰਹਾਉ॥

**ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ ॥**

ਸਾਧੂਆਂ ਦੀ ਸੰਗਤ ਵਿਚ ਪ੍ਰਭੂ ਦੇ ਸਿਮਰਨ ਨਾਲ 'ਆਵਤ ਜਾਤ ਰਹੇ'=ਜਨਮ ਮਰਨ ਵਲੋਂ ਰਹਿ ਗਏ ਹਾਂ ਤੇ ਸਾਰੇ ਸ੍ਰਮ=ਕਸ਼ਟ ਭੀ ਨਾਸ ਹੋ ਗਏ ਹਨ।

**ਪਤਿਤ ਪੁਨੀਤ ਹੋਹਿ ਖਿਨ ਭੀਤਰਿ ਪਾਰਬ੍ਰਹਮ ਕੈ ਰੰਗਿ ॥ ੧ ॥**

ਪਾਰਬ੍ਰਹਮ ਦੇ ਰੰਗਿ=ਪ੍ਰੇਮ ਕਰਕੇ ਇਕ ਖਿਨ ਵਿਚ ਬੜੇ ਬੜੇ ਪਤਿਤ=ਪਾਪੀ ਪੁਨੀਤ=ਪਵਿੱਤ੍ਰ ਹੋ ਜਾਂਦੇ ਹਨ॥ ੧ ॥

**ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸ ॥**

ਜੇਹੜਾ ਪੁਰਸ਼ ਹਰੀ ਜਸ ਨੂੰ ਕਥਨ ਕਰਦਾ ਹੈ ਤੇ ਜੇਹੜਾ ਹਰੀ ਦੇ ਕੀਰਤਨ ਨੂੰ ਸੁਣਦਾ ਹੈ, ਉਸ ਦੀ ਦੁਰਮਤਿ=ਖੋਟੀ ਮਤ ਨਾਸ ਹੋ ਜਾਂਦੀ ਹੈ।

**ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥ ੨ ॥ ੧ ॥ ੧੨ ॥**

ਗੁਰੂ ਜੀ ਕਥਨ ਕਰਦੇ ਹਨ—ਉਹ ਸਾਰੇ ਮਨੋਰਥ ਪਾ ਲੈਂਦਾ ਹੈ ਅਤੇ ਉਸ ਦੀ ਆਸ ਪੂਰਨ ਹੁੰਦੀ ਹੈ॥ ੨ ॥ ੧ ॥ ੧੨ ॥

## ਕਾਨੜਾ ਮਹਲਾ ੫ ॥

**ਸਾਧਸੰਗਤਿ ਨਿਧਿ ਹਰਿ ਕੋ ਨਾਮ ॥**

**ਸੰਗਿ ਸਹਾਈ ਜੀਅ ਕੈ ਕਾਮ ॥ ੧ ॥ ਰਹਾਉ ॥**

ਸਤ ਸੰਗਤ ਕਰਨ ਨਾਲ ਨਿਧੀ ਰੂਪ ਹਰੀ ਦਾ ਨਾਮ ਪ੍ਰਾਪਤ ਹੁੰਦਾ ਹੈ। ਇਸ ਲੋਕ ਵਿਚ ਸੰਗੀ ਹੋ ਕੇ ਜੀਵ ਦੀ ਸਹਾਇਤਾ ਕਰਦਾ ਹੈ, ਪ੍ਰਲੋਕ ਵਿਚ ਭੀ ਜੀਵ ਦੇ ਕੰਮ ਆਉਣ ਵਾਲਾ ਹੈ॥ ੧ ॥ ਰਹਾਉ॥

**ਸੰਤ ਰੇਨੁ ਨਿਤਿ ਮਜਨੁ ਕਰੈ ॥ ਜਨਮ ਜਨਮ ਕੇ ਕਿਲਬਿਖ ਹਰੈ ॥ ੧ ॥**

ਜੇਹੜਾ ਪੁਰਸ਼ ਸੰਤ ਧੂੜੀ ਵਿਚ ਨਿਤਾਪ੍ਰਤੀ ਇਸ਼ਨਾਨ ਕਰਦਾ ਹੈ। ਉਹ ਜਨਮਾਂ ਜਨਮਾਂ ਦੇ 'ਕਿਲਬਿਖ ਹਰੈ'=ਪਾਪਾਂ ਨੂੰ ਨਾਸ ਕਰਦਾ ਹੈ॥ ੧ ॥

**ਸੰਤ ਜਨਾ ਕੀ ਊਚੀ ਬਾਨੀ॥**

**ਸਿਮਰਿ ਸਿਮਰਿ ਤਰੇ ਨਾਨਕ ਪ੍ਰਾਨੀ॥੨॥੨॥੧੩॥**

ਸੰਤ ਜਨਾਂ ਦੀ ਉਪਦੇਸ਼ ਬਾਣੀ ਸਭ ਤੋਂ ਉਚੀ ਹੈ। ਗੁਰੂ ਜੀ ਕਥਨ ਕਰਦੇ ਹਨ—ਉਸ ਬਾਣੀ ਨੂੰ ਸਿਮਰ ਸਿਮਰ ਕੇ ਕਈ ਪ੍ਰਾਣੀ ਤਰ ਗਏ ਹਨ॥ ੨॥ ੨॥ ੧੩॥

**ਕਾਨੜਾ ਮਹਲਾ ੫॥**

**ਸਾਧੂ ਹਰਿ ਹਰੇ ਗੁਨ ਗਾਇ॥**

ਸਾਧੂ ਹਰੀ ਗੁਣਾਂ ਨੂੰ ਗਾ ਕੇ ਸ਼ੁਭ ਗੁਣਾਂ ਨਾਲ ਹਰੇ ਰਹਿੰਦੇ ਹਨ। ਵਾ:-ਹੇ ਭਾਈ ! ਸਾਧੂਆਂ ਨਾਲ ਮਿਲ ਕੇ ਹਰੀ ਗੁਣਾਂ ਨੂੰ ਗਾਉਣਾ ਕਰ ਤਾਂ ਸ਼ੁਭ ਗੁਣਾਂ ਨਾਲ ਹਰੇ ਹੋ ਜਾਉਗੇ।

**ਮਾਨ ਤਨੁ ਧਨੁ ਪ੍ਰਾਨ ਪ੍ਰਭ ਕੇ ਸਿਮਰਤ ਦੁਖੁ ਜਾਇ॥੧॥ ਰਹਾਉ॥**

ਇਹ ਗੱਲ ਮਾਨੁ=ਜਾਣ ਲੈ, ਤਨ ਧਨ ਤੇ ਪ੍ਰਾਨ ਆਦਿਕ ਸਭ ਪ੍ਰਭੂ ਦੇ ਦਿੱਤੇ ਹੋਏ ਹਨ, ਉਸ ਦੇ ਸਿਮਰਨੇ ਕਰਕੇ ਜਨਮ ਮਰਨ ਦਾ ਦੁੱਖ ਚਲਿਆ ਜਾਂਦਾ ਹੈ॥ ੧॥ ਰਹਾਉ॥

**ਈਤ ਊਤ ਕਹਾ ਲੋਭਾਵਹਿ ਏਕ ਸਿਉ ਮਨੁ ਲਾਇ॥੧॥**

ਈਤ ਊਤ=ਇਧਰ ਉਧਰ ਕੀ ਲੋਭਾਇਮਾਨ ਹੋ ਰਿਹਾ ਹੈਂ,

ਇਕ ਪ੍ਰਭੂ ਨਾਲ ਮਨ ਨੂੰ ਲਗਾਉਣਾ ਕਰ॥ ੧॥

**ਮਹਾ ਪਵਿਤ੍ਰ ਸੰਤ ਆਸਨੁ ਮਿਲਿ ਸੰਗਿ ਗੋਬਿਦੁ ਧਿਆਇ॥੨॥**

ਸੰਤਾਂ ਦਾ ਆਸਨੁ=ਅਸਥਾਨ ਬੜਾ ਪਵਿੱਤਰ ਹੈ, ਸੰਤਾਂ ਨਾਲ ਮਿਲ ਕੇ ਗੋਬਿੰਦ ਨੂੰ ਧਿਆਉਣਾ ਕਰ॥ ੨॥ ਤੇ ਇਸ ਤਰ੍ਹਾਂ ਬੇਨਤੀ ਕਰ-

**ਸਗਲ ਤਿਆਗਿ ਸਰਨਿ ਆਇਓ**

**ਨਾਨਕ ਲੇਹੁ ਮਿਲਾਇ॥੩॥੩॥੧੪॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸਾਰਿਆਂ ਨੂੰ ਤਿਆਗ ਕੇ ਹੇ ਗੁਰੋ ! ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਮੈਨੂੰ ਆਪਣੇ ਨਾਲ ਜਾਂ ਪ੍ਰਭੂ ਨਾਲ ਮਿਲਾ ਲਓ॥ ੩॥ ੩॥ ੧੪॥

**ਕਾਨੜਾ ਮਹਲਾ ੫॥**

**ਪੇਖਿ ਪੇਖਿ ਬਿਗਸਾਉ ਸਾਜਨ ਪ੍ਰਭੁ ਆਪਨਾ ਇਕਾਂਤ॥੧॥ ਰਹਾਉ॥**

ਆਪਣਾ ਸੱਜਣ ਜੋ ਪ੍ਰਭੂ ਹੈ ਸਾਰਿਆਂ ਤੋਂ ਇਕਾਂਤ=ਅਸੰਗ, ਉਸ ਨੂੰ ਇਕਾਂਤ=ਨਿਯਮ ਨਾਲ ਦੇਖ ਦੇਖ ਕੇ ਬਿਗਸਾਉ=ਪ੍ਰਸੰਨ ਹੁੰਦਾ ਹਾਂ॥ ੧॥ ਰਹਾਉ॥

**ਆਨਦਾ ਸੁਖ ਸਹਜ ਮੂਰਤਿ ਤਿਸੁ ਆਨ ਨਾਹੀ ਭਾਂਤਿ॥੧॥**

ਉਸ ਸੁਖ ਅਨੰਦ ਦੇ ਦੇਣ ਵਾਲਾ ਪ੍ਰਭੂ ਸਹਜ ਮੂਰਤਿ=ਸ਼ਾਂਤੀ ਸਰੂਪ ਹੈ, ਉਸ ਦੇ ਭਾਂਤਿ=ਸਦਰਸ 'ਆਨ-ਨਾਹੀ'=ਹੋਰ ਕੋਈ ਨਹੀਂ ਹੈ॥ ੧॥

**ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਤਿ ॥ ੨ ॥**

ਇਕ ਵਾਰ ਹਰਿ ਹਰਿ ਦਾ ਸਿਮਰਨ ਕਰਦਿਆਂ ਕ੍ਰੋੜਾਂ ਕਸਮਲ=ਪਾਪ ਮਿਟ ਜਾਂਦੇ ਹਨ॥ ੨ ॥

[ਪੰਨਾ ੧੩੦੧]

**ਗੁਣ ਰਮੰਤ ਦੂਖ ਨਾਸਹਿ ਰਿਦ ਭਇਅੰਤ ਸਾਂਤਿ ॥ ੩ ॥**

ਪ੍ਰਭੂ ਦੇ ਗੁਣ ਰਮੰਤ=ਉਚਾਰਨ ਨਾਲ ਸਾਰੇ ਦੁੱਖ ਨਸ ਜਾਂਦੇ ਹਨ ਅਤੇ ਹਿਰਦੇ ਵਿਚ ਸ਼ਾਂਤੀ ਪ੍ਰਾਪਤ ਭਇਅੰਤ=ਹੁੰਦੀ ਹੈ॥ ੩ ॥

**ਅੰਮ੍ਰਿਤਾ ਰਸੁ ਪੀਉ ਰਸਨਾ ਨਾਨਕ ਹਰਿ ਰੰਗਿ ਰਾਤ ॥ ੪ ॥ ੪ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਰਸਨਾ ਨਾਲ ਨਾਮ ਅੰਮ੍ਰਿਤ ਰਸ ਨੂੰ ਪੀਣਾ ਕਰੋ ਅਤੇ ਮਨ ਰੂਪ ਬਸਤ੍ਰ ਨੂੰ ਹਰੀ ਰੰਗ ਵਿਚ ਰਾਤ=ਰੰਗ ਲਵੋ।

ਵਾ:-ਹਰੀ ਦੇ ਰੰਗਿ=ਪ੍ਰੇਮ ਵਿਚ ਮਨ ਨੂੰ ਰਾਤ=ਤਦਾਕਾਰ ਕਰ॥ ੪ ॥ ੪ ॥ ੧੫ ॥

**ਕਾਨੜਾ ਮਹਲਾ ੫ ॥ ਸਾਜਨਾ ਸੰਤ ਆਉ ਮੇਰੈ ॥ ੧ ॥ ਰਹਾਉ ॥**

ਹੇ ਸੱਜਣ ਸੰਤੋ ! ਆਪ ਮੇਰੇ ਪਾਸ ਚਲ ਕੇ ਆਓ॥ ੧ ॥ ਰਹਾਉ॥

**ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ ॥ ੧ ॥**

ਅਨੰਦ ਦੇ ਦੇਣ ਵਾਲਾ ਜੋ ਪ੍ਰਭੂ ਹੈ ਉਸ ਦੇ ਮੰਗਲ ਰੂਪ ਗੁਣਾਂ ਦੇ ਗਾਉਣ ਕਰਕੇ ਸੰਪੂਰਨ ਕਸਮਲਾ= ਪਾਪ ਮਿਟ ਕੇ ਪਰ੍ਹੇ ਦੌੜ ਜਾਂਦੇ ਹਨ॥ ੧ ॥

**ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥ ੨ ॥**

ਮੱਥੇ 'ਪਰ ਸੰਤਾਂ ਦੇ ਚਰਨ ਰੱਖਣਾ ਕਰੋ, ਤਾਂ ਹਨੇਰੇ ਘਰ ਅੰਤਹਕਰਣ ਵਿਚ ਗਿਆਨ ਦਾ ਚਾਂਦਨਾ=ਪ੍ਰਕਾਸ਼ ਹੋ ਜਾਵੇਗਾ॥ ੨ ॥

**ਸੰਤ ਪ੍ਰਸਾਦਿ ਕਮਲੁ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ ॥ ੩ ॥**

ਸੰਤਾਂ ਦੀ ਕਿਰਪਾ ਨਾਲ ਹਿਰਦਾ ਕੌਲ ਖਿੜ ਜਾਂਦਾ ਹੈ, ਆਪਣੇ ਨੇੜੇ ਵੇਖ ਕੇ ਗੋਵਿੰਦ ਦਾ ਸਿਮਰਨ ਕਰੋ॥ ੩ ॥

**ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ ਵਾਰਿ ਨਾਨਕ ਉਹ ਬੇਰੈ ॥ ੪ ॥ ੫ ॥ ੧੬ ॥**

ਜਿਸ ਵੇਲੇ ਪ੍ਰਭੂ ਦੀ ਕਿਰਪਾ ਨਾਲ ਸੰਤ ਪਾਏ, ਗੁਰੂ ਜੀ ਕਥਨ ਕਰਦੇ ਹਨ-ਉਸ ਵੇਲੇ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੪ ॥ ੫ ॥ ੧੬ ॥

**ਕਾਨੜਾ ਮਹਲਾ ੫ ॥ ਚਰਨ ਸਰਨ ਗੋਪਾਲ ਤੇਰੀ ॥**

ਹੇ ਗੋਪਾਲ ! ਮੈਂ ਤੇਰੇ ਚਰਨਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ।

**ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ ॥ ੧ ॥ ਰਹਾਉ ॥**

ਮੈਨੂੰ ਮੋਹ, ਮਾਨ, ਧੋਹ=ਛਲ, ਭਰਮ ਆਦਿਕਾਂ ਤੋਂ ਰੱਖ ਲੈਣਾ ਕਰੋ ਅਤੇ ਹੰਗਤਾ ਦੀ ਬੇੜੀ,

*ਵਾ:*-ਵਾਸ਼ਨਾਂ ਦੀ ਬੇੜੀ ਕੱਟ ਦਿਓ॥ ੧॥ ਰਹਾਉ॥

**ਬੂਡਤ ਸੰਸਾਰ ਸਾਗਰ॥ ਉਧਰੇ ਹਰਿ ਸਿਮਰਿ ਰਤਨਾਗਰ॥ ੧॥**

ਅਸੀਂ ਸੰਸਾਰ-ਸਮੁੰਦਰ ਵਿਚ ਡੁਬ ਰਹੇ ਸੀ।

ਹੇ ਸ਼ੁਭ ਗੁਣਾਂ ਰੂਪ ਰਤਨਾਂ ਦੀ ਖਾਣ ਹਰੀ ! ਆਪ ਜੀ ਨੂੰ ਸਿਮਰ ਕੇ ਤਰ ਗਏ ਹਾਂ॥ ੧॥

**ਸੀਤਲਾ ਹਰਿ ਨਾਮੁ ਤੇਰਾ॥ ਪੂਰਨੋ ਠਾਕੁਰ ਪ੍ਰਭੁ ਮੇਰਾ॥ ੨॥**

ਹੇ ਹਰੀ ! ਤੇਰਾ ਨਾਮ ਸੀਤਲ ਕਰਨ ਵਾਲਾ ਹੈ।

ਹੇ ਮੇਰੇ ਪ੍ਰਭੂ ! ਆਪ ਹੀ ਪੂਰਨੋ=ਸੰਪੂਰਨ ਸੰਸਾਰ ਦੇ ਠਾਕੁਰ=ਮਾਲਕ ਹੋ॥ ੨॥

**ਦੀਨ ਦਰਦ ਨਿਵਾਰਿ ਤਾਰਨ॥ ਹਰਿ ਕ੍ਰਿਪਾ ਨਿਧਿ ਪਤਿਤ ਉਧਾਰਨ॥ ੩॥**

ਦੀਨ=ਗਰੀਬਾਂ ਦੇ ਦੁੱਖ ਜਨ ਦਰਦ ਦੇ ਨਵਿਰਤ ਕਰਨ ਵਾਲੇ ਤੇ ਸੰਸਾਰ ਤੋਂ ਤਾਰਨ ਵਾਲੇ ਹੇ ਕਿਰਪਾ ਨਿਧਿ ਹਰੀ ! ਤੂੰ ਹੀ ਪਾਪੀਆਂ ਦੇ ਤਾਰਨ ਵਾਲਾ ਹੈਂ। ਇਸ ਲਈ ਹੇ ਤਾਰਨ ਰੂਪ ਪ੍ਰਭੂ ! ਮੈਂ ਦੀਨ ਦੇ ਦੁੱਖ ਦੂਰ ਕਰ, ਹੇ ਕਿਰਪਾ ਨਿਧੀ ਹਰੀ ਮੈਂ ਪਾਪੀ ਨੂੰ ਤਾਰਨਾ ਕਰ॥ ੩॥

**ਕੋਟਿ ਜਨਮ ਦੂਖ ਕਰਿ ਪਾਇਓ॥**

**ਸੁਖੀ ਨਾਨਕ ਗੁਰਿ ਨਾਮੁ ਦ੍ਰਿੜਾਇਓ॥ ੪॥ ੬॥ ੧੭॥**

ਕ੍ਰੋੜਾਂ ਜਨਮ ਧਾਰ ਕੇ ਦੁੱਖ ਹੀ ਪਾਇਆ ਸੀ। ਗੁਰੂ ਜੀ ਕਥਨ ਕਰਦੇ ਹਨ-ਜਦ ਗੁਰਾਂ ਨੇ ਨਾਮ ਦ੍ਰਿੜ ਕਰਵਾਇਆ ਤਾਂ ਸੁਖੀ ਹੋਏ ਹਾਂ॥ ੪॥ ੬॥ ੧੭॥

**ਕਾਨੜਾ ਮਹਲਾ ੫॥ ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ॥**

ਉਹ ਪੁਰਸ਼ ਧੰਨ ਹਨ, ਜਿਨ੍ਹਾਂ ਦੀ ਪ੍ਰੀਤੀ ਤੇਰੇ ਚਰਨਾਂ ਨਾਲ ਲੱਗੀ ਹੈ।

**ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ॥ ੧॥ ਰਹਾਉ॥**

ਹੇ ਪੂਰਨ ਪਰਮਾਤਮਾ ! ਵਡਭਾਗੀ ਪੁਰਸ਼ ਆਪ ਜੀ ਨਾਲ ਆ ਕੇ ਮਿਲੇ ਹਨ ਅਤੇ ਉਹਨਾਂ ਨੇ ਕ੍ਰੋੜਾਂ ਜਪ ਤਪ ਆਦਿਕਾਂ ਦੇ ਸੁਖ ਪਾਏ ਹਨ॥ ੧॥ ਰਹਾਉ॥

**ਮੋਹਿ ਅਨਾਥੁ ਦਾਸੁ ਜਨੁ ਤੇਰਾ ਅਵਰ ਓਟ ਸਗਲੀ ਮੋਹਿ ਤਿਆਗੀ॥**

ਮੈਂ ਅਨਾਥ ਜਨ ਤੇਰਾ ਦਾਸ ਹਾਂ, ਅਵਰ=ਹੋਰ ਸਾਰਿਆਂ ਦੀ ਓਟ ਮੈਂ ਤਿਆਗੀ=ਛੱਡ ਦਿੱਤੀ ਹੈ।

**ਭੋਰ ਭਰਮ ਕਾਟੇ ਪ੍ਰਭ ਸਿਮਰਤ ਗਿਆਨ ਅੰਜਨ ਮਿਲਿ ਸੋਵਤ ਜਾਗੀ॥ ੧॥**

ਹੇ ਪ੍ਰਭੂ ! ਭੋਰਾ ਮਾਤ੍ਰ ਤੇਰੇ ਸਿਮਰਨ ਨਾਲ ਭਰਮ ਕੱਟ ਦਿੱਤੇ ਹਨ,

*ਅਥਵਾ:*-ਹੇ ਪ੍ਰਭੂ ! ਤੇਰੇ ਸਿਮਰਨ ਨਾਲ ਜਦ ਗਿਆਨ ਰੂਪੀ ਭੋਰ=ਦਿਨ ਉਦੇ ਹੋਇਆ, ਤਾਂ ਭਰਮ ਕਟੇ ਗਏ, ਗਿਆਨ ਰੂਪੀ ਸੁਰਮੇ ਦੇ ਮਿਲਣ ਕਰਕੇ ਅਵਿੱਦਿਆ ਦੀ ਨੀਂਦ ਵਿਚ ਸੁਤੀ ਹੋਈ ਬੁੱਧੀ ਗਿਆਨ ਜਾਗ੍ਰਤ ਵਿਚ ਜਾਗ ਪਈ॥ ੧॥

**ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ॥**

ਹੇ ਸੁਆਮੀ ਪਰਮਾਤਮਾ ! ਤੂੰ ਅਥਾਹ ਹੈਂ ਤੇ ਅਤਿ ਬਡੋ=ਬਹੁਤ ਵੱਡਾ ਹੈਂ, ਕਿਰਪਾ ਦਾ ਸਮੁੰਦਰ ਹੈਂ ਅਤੇ ਪੂਰਨ ਰਤਨਾਂ ਦੀ ਖਾਣ ਹੈਂ।

**ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ**
**ਮਸਤਕੁ ਆਨਿ ਧਰਿਓ ਪ੍ਰਭ ਪਾਗੀ॥੨॥੭॥੧੮॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਜਾਚਕੁ=ਮੰਗਤਾ ਹੋ ਕੇ ਹਰਿ ਹਰਿ ਨਾਮ ਮੰਗਦਾ ਹਾਂ ਅਤੇ ਆਨਿ=ਆ ਕੇ ਤੇਰੇ ਪਾਗੀ=ਚਰਨਾਂ 'ਪਰ ਸਿਰ ਧਰ ਦਿੱਤਾ ਹੈ॥ ੨॥ ੭॥ ੧੮॥

**ਕਾਨੜਾ ਮਹਲਾ ੫॥ ਕੁਚਿਲ ਕਠੋਰ ਕਪਟ ਕਾਮੀ॥**
**ਜਿਉ ਜਾਨਹਿ ਤਿਉ ਤਾਰਿ ਸੁਆਮੀ॥੧॥ ਰਹਾਉ॥**

ਹੇ ਸੁਆਮੀ ! ਮੈਂ ਕੁਚਿਲ=ਬਦਚਲਣ, ਮਨ ਦਾ ਕਠੋਰ, ਕਪਟੀ ਤੇ ਕਾਮੀ ਹਾਂ। ਜਿਵੇਂ, ਜਾਣੋਂ ਤਿਵੇਂ ਤਾਰ ਲੌ।

*ਅਥਵਾ:*-ਤਨ ਕਰਕੇ ਕੁਚਿਲ=ਅਪਵਿਤ੍ਰ ਤੇ ਕਾਮੀ ਹਾਂ, ਮਨ ਦਾ ਕਠੋਰ ਹਾਂ, ਬਾਣੀ ਕਰਕੇ ਕਪਟੀ ਹਾਂ, ਕਾਮੀ=ਕਾਮਨਾ ਵਾਲਾ ਹਾਂ।

ਹੇ ਸੁਆਮੀ ਪਰਮਾਤਮਾ ! ਜਿਵੇਂ ਜਾਣੋ ਤਿਵੇਂ ਤਾਰ ਲੌ॥ ੧॥ ਰਹਾਉ॥

**ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ॥੧॥**

ਤੂੰ ਹਰ ਤਰ੍ਹਾਂ ਸਮਰੱਥ ਹੈਂ, ਸ਼ਰਨ ਆਇਆਂ ਦੀ ਪਾਲਣਾ ਕਰਨੇ ਜੋਗ ਹੈਂ ਅਤੇ ਤੂੰ ਆਪਣੀ ਸ਼ਕਤੀ ਧਾਰ ਕੇ ਰੱਖ ਲੈਂਦਾ ਹੈਂ॥ ੧॥

**ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥**

ਆਪ ਜੀ ਦੀ ਕ੍ਰਿਪਾ ਤੋਂ ਬਿਨਾਂ-ਜਪ ਤਪ ਨੇਮ ਸੁਚਿ=ਪਵਿੱਤ੍ਰਤਾ ਤੇ ਸੰਜਮ ਆਦਿਕ ਜੋ ਭੀ ਸਾਧਨ ਹਨ, ਇਨ੍ਹਾਂ ਬਿਧੀਆਂ ਦੇ ਕਰਨ ਨਾਲ ਛੁਟਕਾਰਾ ਨਹੀਂ ਹੁੰਦਾ।

**ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥੮॥੧੯॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਕ੍ਰਿਪਾ ਦ੍ਰਿਸ਼ਟੀ ਨਾਲ ਵੇਖ ਕੇ ਮੈਨੂੰ ਘੋਰ=ਭਿਆਨਕ ਅੰਨ੍ਹੇ ਗਰਤ=ਖਾਤੇ ਸੰਸਾਰ ਵਿਚੋਂ ਕੱਢ ਲਵੋ॥ ੨॥ ੮॥ ੧੯॥

**ਕਾਨੜਾ ਮਹਲਾ ੫ ਘਰੁ ੪**
**੧ੴ ਸਤਿਗੁਰ ਪ੍ਰਸਾਦਿ॥ ਨਾਰਾਇਨ ਨਰਪਤਿ ਨਮਸਕਾਰੈ॥**

ਸਾਰਿਆਂ ਨਰਪਤਿ=ਮਨੁੱਖਾਂ ਦੇ ਪਤੀ ਨਰਾਇਣ ਨੂੰ ਜੋ ਨਮਸਕਾਰ ਕਰਦੇ ਹਨ।

**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥੧॥ਰਾਹਉ॥**

ਇਸ ਤਰ੍ਹਾਂ ਦੇ ਗੁਰਾਂ ਤੋਂ ਅਸੀਂ ਬਲਿਹਾਰ ਕੁਰਬਾਨ ਜਾਂਦੇ ਹਾਂ, ਜੋ ਆਪ ਮੁਕਤ ਰੂਪ ਹਨ ਅਤੇ ਮੈਨੂੰ ਤਾਰਨਗੇ॥ ੧॥ ਰਹਾਉ॥

## ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਿਛੁ ਪਾਰੈ॥

ਕੌਣਸੇ ਕੌਣਸੇ ਗੁਣ ਕਥਨ ਕਰੀਏ,

*ਵਾ:*-ਮਨ, ਬਾਣੀ, ਸਰੀਰ ਦੁਆਰੇ ਕੇਹੜੇ ਕੇਹੜੇ ਗੁਣ ਕਥਨ ਕਰੀਏ ।

*ਅਥਵਾ:*-ਮੈਂ ਕੌਣ ਹਾਂ ਤੇ ਕਵਨ=ਕਿਸ ਦੇ ਨਾਲ ਮਿਲ ਕੇ ਕੇਹੜੇ ਗੁਣ ਕਥਨ ਕਰਾਂ ਕਿਉਂਕਿ ਉਸ ਦੇ ਪਾਰ ਉਰਵਾਰ ਦਾ ਕੁਝ ਅੰਤ ਨਹੀਂ ਆਉਂਦਾ।

## ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ॥੧॥

ਕਈ ਲੱਖਾਂ ਕ੍ਰੋੜਾਂ ਮਨ ਕਰਕੇ ਗੁਣਾਂ ਨੂੰ ਉਚਾਰਦੇ ਹਨ, ਕਈ ਲੱਖਾਂ ਕ੍ਰੋੜਾਂ ਬਾਣੀ ਦੁਆਰਾ ਗੁਣਾਂ ਨੂੰ ਉਚਾਰਦੇ ਹਨ, ਕਈ ਲੱਖਾਂ ਕ੍ਰੋੜਾਂ ਸਰੀਰ ਕਰਕੇ ਗੁਣਾਂ ਨੂੰ ਉਚਾਰਦੇ ਹਨ।

*ਅਥਵਾ:*-ਕਈ ਲੱਖਾਂ ਕ੍ਰੋੜਾਂ ਪਿਛੇ, ਕਈ ਲੱਖਾਂ ਕ੍ਰੋੜਾਂ ਹੁਣ, ਕਈ ਲੱਖਾਂ ਕ੍ਰੋੜਾਂ ਅੱਗੇ ਉਚਾਰਨਗੇ।

*ਅਥਵਾ:*-ਆਪਣੇ ਲਖ ਸਰੂਪ ਦੇ ਲਖਣੇ ਵਾਸਤੇ ਕਈ ਲੱਖਾਂ ਕ੍ਰੋੜਾਂ ਫਿਰਦੇ ਹਨ-ਪਰ ਐਸਾ ਕੋਈ ਹੈ ਜੋ ਸੱਤ-ਅਸਤ ਦਾ ਵਿਚਾਰ ਕਰੇ, ਭਾਵ—ਕੋਈ ਵਿਰਲਾ ਹੀ ਹੈ॥ ੧॥

[ਪੰਨਾ ੧੩੦੨]

## ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥

(੧) ਅਸਚਰਜ ਤੋਂ ਅਸਚਰਜ ਜੋ ਪਰਮਾਤਮਾ ਹੈ ਉਸ ਨੂੰ ਦੇਖ ਕੇ ਮੇਰੀ ਬੁੱਧੀ ਅਸਚਰਜ ਹੋਈ ਹੈ।

(੨) ਅਸਚਰਜ ਰੂਪ ਨੂੰ ਪਾ ਕੇ ਮੈਂ ਅਸਚਰਜ ਤੋਂ ਅਸਚਰਜ ਹੋ ਗਈ ਹਾਂ।

(੩) ਜਿਸ ਵੇਲੇ ਵਿਸ਼ਿਆਂ ਵਲੋਂ ਬੁੱਧੀ ਬਿਸਮ=ਰਹਿਤ ਹੋਈ ਤਾਂ ਮੈਂ ਅਸਚਰਜ ਰੂਪ ਹੋ ਗਈ ਅਤੇ ਲਾਲ=ਪਿਆਰੇ ਪ੍ਰਭੂ ਦੇ ਗੁਲਾਲ=ਗਾਹੜੇ ਰੰਗ ਵਿਚ ਰੰਗੀ ਗਈ।

## ਕਹੁ ਨਾਨਕ ਸੰਤਨ ਰਸੁ ਆਈ ਹੈ
## ਜਿਉ ਚਾਖਿ ਗੂੰਗਾ ਮੁਸਕਾਰੈ॥੨॥੧॥੨੦॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਸੰਤਾਂ ਨੂੰ ਆਤਮ ਰਸ ਆਇਆ ਹੈ ਉਹ ਕਹਿ ਨਹੀਂ ਸਕਦੇ, ਜਿਵੇਂ ਗੂੰਗਾ ਪੁਰਸ਼ ਮਿਠਿਆਈ ਚਾਖਿ=ਖਾ ਕੇ ਮੁਸਕਾਰੈ=ਹਸਦਾ ਤਾਂ ਬਹੁਤ ਹੈ ਪਰ ਉਸ ਦਾ ਸੁਆਦ ਦੱਸ ਨਹੀਂ ਸਕਦਾ, ਤਿਵੇਂ ਸੰਤ ਆਤਮ ਰਸ ਨੂੰ ਚੱਖ ਕੇ ਬਹੁਤ ਹੀ ਅਨੰਦ ਰਹਿੰਦੇ ਹਨ ਪਰ ਦੱਸ ਨਹੀਂ ਸਕਦੇ॥ ੨॥ ੧॥ ੨੦॥

## ਕਾਨੜਾ ਮਹਲਾ ੫॥ ਨ ਜਾਨੀ ਸੰਤਨ ਪ੍ਰਭ ਬਿਨੁ ਆਨ॥

ਸੰਤਨ=ਸੰਤਾਂ ਨੇ ਪ੍ਰਭੂ ਤੋਂ ਬਿਨਾਂ ਆਨ=ਹੋਰ ਕੋਈ ਗੱਲ ਨਹੀਂ ਜਾਣੀ।

## ਊਚ ਨੀਚ ਸਭ ਪੇਖਿ ਸਮਾਨੋ ਮੁਖਿ ਬਕਨੋ ਮਨਿ ਮਾਨ॥੧॥ ਰਹਾਉ॥

ਭਾਵੇਂ ਕੋਈ ਉੱਚਾ ਹੈ, ਭਾਵੇਂ ਕੋਈ ਨੀਚ ਹੈ ਸਭ ਨੂੰ ਇਕ ਸਮਾਨ ਵੇਖਦੇ ਹਨ, ਮੁਖਿ ਬਕਨੋ=ਮੂੰਹੋਂ ਕਹਿੰਦੇ ਹਨ ਤੇ ਮਨ ਵਿਚ ਏਹੋ ਗੱਲ ਮੰਨਦੇ ਹਨ।

*ਅਥਵਾ:*-ਊਚ ਨੀਚ ਸਾਰਿਆਂ ਵਿਚ ਇਕ ਪਰਮੇਸ਼ਰ ਨੂੰ ਸਮਾਇਆ ਦੇਖਦੇ ਹਨ, ਮੁਖਿ ਬਕਨੋ=ਮੂੰਹੋਂ

ਪਰਮੇਸ਼ਰ ਦੇ ਜਸ ਨੂੰ ਉਚਾਰਦੇ ਹਨ ਅਤੇ ਮਨ ਵਿਚ ਪਰਮੇਸ਼ਰ ਨੂੰ ਮਨਨ ਕਰਦੇ ਹਨ॥ ੧॥ ਰਹਾਉ॥

ਪੁਨਾ—ਐਸੇ ਨਿਸਚੇ ਕਰਦੇ ਹਨ—

**ਘਟਿ ਘਟਿ ਪੂਰਿ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ॥**

ਉਹ ਸੁਖ ਸਾਗਰ ਪ੍ਰਭੂ ਘਟਾਂ ਘਟਾਂ ਵਿਚ ਭਰਪੂਰ ਹੋ ਰਹੇ ਹਨ, ਉਹ ਡਰ ਦੇ ਨਾਸ ਕਰਨ ਵਾਲੇ ਪ੍ਰਭੂ ਮੇਰੇ ਪ੍ਰਾਨ ਰੂਪ ਹਨ।

**ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ॥ ੧॥**

ਜਿਸ ਵੇਲੇ ਸੰਸਾਰ ਤੋਂ ਕਾਨ=ਕਿਨਾਰੇ ਕਰਨ ਵਾਲਾ ਮੰਤ੍ਰ ਗੁਰਾਂ ਨੇ ਮੇਰੇ ਕਾਨ=ਕੰਨਾਂ ਵਿਚ ਦਿੱਤਾ ਤਾਂ ਮਨ ਵਿਚ ਉਸ ਪ੍ਰਭੂ ਦਾ ਪ੍ਰਗਾਸੁ=ਗਿਆਨ ਹੋਇਆ, ਗਿਆਨ ਦੇ ਹੋਣ ਨਾਲ ਭਰਮ ਨਾਸ ਹੋ ਗਿਆ॥ ੧॥

**ਕਰਤ ਰਹੇ ਕ੍ਰਤਗ੍ਯ ਕਰੁਣਾ ਮੈ ਅੰਤਰਜਾਮੀ ਗ੍ਯਾਨ॥**

ਕ੍ਰਤਗ੍ਯ=ਕਰਤੱਬਾਂ ਦਾ ਗਿਆਤਾ ਜਾਨਣ ਵਾਲਾ, ਕਰੁਣਾ ਮੈ=ਕ੍ਰਿਪਾ ਸਰੂਪ ਅੰਤਰਜਾਮੀ ਪਰਮਾਤਮਾ ਦਾ ਗਿਆਨ ਹੋਇਆ ਤਾਂ ਅਸੀਂ 'ਕਰਤ ਰਹੇ'=ਕਰਮਾਂ ਦੇ ਕਰਨੇ ਤੋਂ ਰਹਿ ਗਏ।

ਵਾ:-ਕ੍ਰਤਗ੍ਯ=ਕਰਤੱਬਾਂ ਦੇ ਗਿਆਤੇ ਕ੍ਰਿਪਾ ਸਰੂਪ ਅੰਤਰਜਾਮੀ ਪਰਮਾਤਮਾ ਦੇ ਗਿਆਨ ਨੂੰ ਅਸੀਂ ਕਰਤ ਰਹੇ=ਕਰਦੇ ਰਹਿੰਦੇ ਹਾਂ।

**ਆਠ ਪਹਰ ਨਾਨਕ ਜਸੁ ਗਾਵੈ ਮਾਂਗਨ**
**ਕਉ ਹਰਿ ਦਾਨ॥ ੨॥ ੨॥ ੨੧॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਨਾਮ ਦਾਨ ਮੰਗਣ ਦੇ ਵਾਸਤੇ, ਅਸੀਂ ਅਠੇ ਪਹਿਰ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਾਂ॥ ੨॥ ੨॥ ੨੧॥

**ਕਾਨੜਾ ਮਹਲਾ ੫॥ ਕਹਨ ਕਹਾਵਨ ਕਉ ਕਈ ਕੇਤੈ॥**

ਆਪਣੇ ਆਪ ਨੂੰ ਤਤਵੇਤਾ ਕਹਿਣ ਵਾਲੇ ਕਈ ਹਨ ਅਤੇ ਹੋਰਨਾਂ ਸਿੱਖਾਂ ਪਾਸੋਂ ਤਤਵੇਤਾ ਕਹਾਵਣੇ ਨੂੰ ਭੀ ਕਿਤਨੇ ਹਨ।

**ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥ ੧॥ ਰਹਾਉ॥**

ਪਰ ਅਜੇਹਾ ਸੇਵਕ ਜਨ ਕੋਈ ਵਿਰਲਾ ਹੈ ਜੇਹੜਾ ਤਤ ਸਰੂਪ ਵਿਚ ਜੋਗ=ਜੁੜਦਾ ਹੈ ਅਤੇ ਤਤ ਸਰੂਪ ਨੂੰ ਬੇਤੈ=ਜਾਣਦਾ ਹੈ॥ ੧॥ ਰਹਾਉ॥

**ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥**

ਹੇ ਭਾਈ ! ਉਸ ਨੂੰ ਦੁੱਖ ਨਹੀਂ ਹੈ, ਸਭ ਥਾਂ ਸੁਖ ਹੀ ਸੁਖ ਹੈ, ਜੋ ਇਕੋ ਇਕ ਨੇਤੈ=ਨਿਯੰਤੇ (ਪ੍ਰੇਰਕ) ਪਰਮਾਤਮਾ ਨੂੰ ਨੇਤੈ=ਨੇਤ੍ਰਾਂ (ਅੱਖਾਂ) ਨਾਲ ਵੇਖਦੇ ਹਨ।

**ਬੁਰਾ ਨਹੀ ਸੁਭ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥ ੧॥**

ਹੇ ਭਾਈ ! ਉਸ ਦਾ ਬੁਰਾ ਨਹੀਂ ਹੁੰਦਾ ਸਭ ਤਰ੍ਹਾਂ ਨਾਲ ਭਲਾ ਹੀ ਹੁੰਦਾ ਹੈ ਅਤੇ ਉਸ ਦੀ ਹਾਰ ਭੀ ਨਹੀਂ ਹੁੰਦੀ, ਸਭ ਥਾਂ 'ਤੇ ਜੇਤੈ=ਜਿੱਤ ਹੁੰਦੀ ਹੈ॥ ੧॥

**ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥**

ਹੇ ਭਾਈ ! ਉਸ ਨੂੰ ਸੋਗੁ=ਚਿੰਤਾ (ਫਿਕਰ) ਨਹੀਂ ਹੁੰਦਾ, ਸਦਾ ਹੀ ਅਨੰਦ ਹੈ, ਨਾ ਕੁਝ ਛੱਡਦੇ ਹਨ ਨਾ ਕੁਝ ਲੈਂਦੇ ਹਨ, ਭਾਵ—ਉਹਨਾਂ ਵਿਚ ਤਿਆਗ ਕਰਨ ਦੀ ਤੇ ਗ੍ਰਹਿਣ ਕਰਨ ਦੀ ਦ੍ਰਿਸ਼ਟੀ ਨਹੀਂ ਹੈ।

**ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥੨॥੩॥੨੨॥**

ਗੁਰੂ ਜੀ ਕਥਨ ਕਰਦੇ ਹਨ—ਜਦ ਕਿ ਹਰੀ ਨੂੰ ਜਾਣ ਕੇ ਹਰੀ ਦਾ ਸੇਵਕ ਹਰੀ ਰੂਪ ਹੈ ਤੇ ਹਰੀ ਆਪ ਹੀ ਜਨ ਰੂਪ ਹੈ, ਅਰਥਾਤ—ਦੋਵੇਂ ਅਭੇਦ ਰੂਪ ਹਨ ਤਾਂ ਫਿਰ ਆਉਣਾ ਕਹਾਂ ਤੇ ਰਮਤੈ=ਜਾਣਾ ਕਹਾਂ ਹੈ, ਭਾਵ—ਫੇਰ ਜੰਮਣਾ ਮਰਨਾ ਨਹੀਂ ਹੈ॥ ੨॥ ੩॥ ੨੨॥

**ਕਾਨੜਾ ਮਹਲਾ ੫॥ ਹੀਏ ਕੋ ਪ੍ਰੀਤਮੁ ਬਿਸਰਿ ਨ ਜਾਇ॥**

ਹੇ ਸੰਤੋ ! ਏਹ ਕ੍ਰਿਪਾ ਕਰੋ ਦਿਲ ਦਾ ਪ੍ਰੀਤਮ ਪਰਮਾਤਮਾ ਮੈਨੂੰ ਭੁੱਲ ਨਾ ਜਾਵੇ।

**ਤਨ ਮਨ ਗਲਤ ਭਏ ਤਿਹ ਸੰਗੇ**
**ਮੋਹਨੀ ਮੋਹਿ ਰਹੀ ਮੋਰੀ ਮਾਇ॥੧॥ ਰਹਾਉ॥**

ਭਾਵੇਂ ਮੇਰਾ ਮਨ ਤੇ ਤਨ ਉਸ ਦੇ ਨਾਲ ਹੀ ਗਲਤਾਨ ਹੋ ਗਿਆ ਹੈ, ਪਰ ਹੇ ਮੇਰੀ ਮਾਇ=ਮਾਤਾ ਪਿਤਾ ਰੂਪ ਸੰਤੋ ! ਮੋਹਨੀ=ਮਾਇਆ ਮੇਰੀ ਬੁੱਧੀ ਨੂੰ ਮੋਹ ਰਹੀ ਹੈ॥ ੧॥ ਰਹਾਉ॥

**ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ ਤੇਊ ਤੇਊ ਗਹੇ ਰਹੇ ਅਟਕਾਇ॥**

ਜੈ ਜੈ ਪਹਿ=ਜਿਸ ਜਿਸ ਦੇ ਪਾਸ ਹਉ=ਮੈਂ ਆਪਣੀ, ਬ੍ਰਿਥਾ=ਹਾਲਤ ਕਹਿੰਦਾ ਹਾਂ, ਤੇਊ ਤੇਊ=ਓਹੀ ਓਹੀ ਮਾਇਆ ਦੇ ਗਹੇ=ਫੜੇ ਹੋਏ (ਗ੍ਰਸੇ ਹੋਏ) ਮਾਇਆ ਵਿਚ,

ਵਾ:-ਵਿਸ਼ਿਆਂ ਵਿਚ ਅਟਕ ਰਹੇ ਹਨ।

**ਅਨਿਕ ਭਾਂਤਿ ਕੀ ਏਕੈ ਜਾਲੀ ਤਾ ਕੀ ਗੰਠਿ ਨਹੀ ਛੋਰਾਇ॥੧॥**

ਇਕ ਮਾਇਅ ਰੂਪੀ ਜਾਲੀ ਅਨੇਕ ਤਰ੍ਹਾਂ ਦੀ ਹੈ, ਤਿਸ ਮਾਇਆ ਦੀ ਮੋਹ ਰੂਪ ਗੰਢ ਨੂੰ ਉਹ ਛੁਡਾ ਨਹੀਂ ਸਕਦੇ, ਭਾਵ ਖੋਹਲ ਨਹੀਂ ਸਕਦੇ॥ ੧॥

**ਫਿਰਤ ਫਿਰਤ ਨਾਨਕ ਦਾਸੁ ਆਇਓ ਸੰਤਨ ਹੀ ਸਰਨਾਇ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਦਾਸ ਦੇਸਾਂ ਪ੍ਰਦੇਸਾਂ ਵਿਚ ਫਿਰਦਾ ਫਿਰਦਾ ਹੀ=ਨਿਸਚੇ ਸਹਿਤ ਸੰਤਾਂ ਦੀ ਸ਼ਰਨ ਵਿਚ ਆਇਆ ਹੈ।

**ਕਾਟੇ ਅਗਿਆਨ ਭਰਮ ਮੋਹ ਮਾਇਆ ਲੀਓ ਕੰਠਿ ਲਗਾਇ॥੨॥੪॥੨੩॥**

ਉਨ੍ਹਾਂ ਨੇ ਮੇਰਾ ਅਗਿਆਨ ਭਰਮ ਤੇ ਮਾਇਆ ਦਾ ਮੋਹ ਕੱਟ ਦਿੱਤਾ ਹੈ ਅਤੇ ਆਪਣੇ ਗਲ ਨਾਲ ਲਗਾ ਲਿਆ ਹੈ॥ ੨॥ ੪॥ ੨੩॥

**ਕਾਨੜਾ ਮਹਲਾ ੫॥ ਆਨਦ ਰੰਗ ਬਿਨੋਦ ਹਮਾਰੈ॥**

ਰੰਗਾਂ ਰੰਗਾਂ ਦੇ ਬਿਨੋਦ=ਕੌਤਕਾਂ ਦੇ ਕਰਨ ਵਾਲਾ ਜੋ ਪ੍ਰਭੂ ਹੈ, ਉਸਦਾ ਅਨੰਦ ਸਾਡੇ ਹਿਰਦੇ ਵਿਚ ਹੈ।

**ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ ਪ੍ਰਾਨ ਅਧਾਰੈ॥੧॥ ਰਹਾਉ॥**

ਨਾਮ ਦਾ ਗਾਉਣਾ ਕਰਦੇ ਹਾਂ, ਨਾਮ ਨੂੰ ਧਿਆਉਂਦੇ ਹਾਂ ਅਤੇ ਨਾਮ ਹੀ ਮੇਰੇ ਪ੍ਰਾਣਾਂ ਦਾ ਅਧਾਰੈ=ਆਸਰਾ ਹੈ॥ ੧॥ ਰਹਾਉ॥

**ਨਾਮੋ ਗਿਆਨੁ ਨਾਮੋ ਇਸਨਾਨਾ ਹਰਿ ਨਾਮੁ ਹਮਾਰੇ ਕਾਰਜ ਸਵਾਰੈ॥**

ਨਾਮ ਦਾ ਗਿਆਨ ਹੈ, ਨਾਮ ਜਲ ਵਿਚ ਹੀ ਮੈਂ ਇਸ਼ਨਾਨ ਕਰਦਾ ਹਾਂ, ਹਰੀ ਨਾਮ ਹੀ ਸਾਡੇ ਸਾਰਿਆਂ ਕਾਰਜਾਂ ਨੂੰ ਸਵਾਰਦਾ ਹੈ।

**ਹਰਿ ਨਾਮੋ ਸੋਭਾ ਨਾਮੁ ਬਡਾਈ ਭਉਜਲੁ ਬਿਖਮੁ ਨਾਮੁ ਹਰਿ ਤਾਰੈ॥੧॥**

ਹਰੀ ਨਾਮ ਕਰਕੇ ਮੇਰੀ ਸੋਭਾ ਹੈ, ਹਰੀ ਨਾਮ ਕਰਕੇ ਸਾਰੇ ਵਡਿਆਈ ਹੋ ਰਹੀ ਹੈ,
ਹਰੀ ਨਾਮ ਹੀ ਬਿਖਮੁ=ਕਠਨ ਸੰਸਾਰ ਸਮੁੰਦਰ ਤੋਂ ਤਾਰੇਗਾ॥ ੧॥

**ਅਗਮ ਪਦਾਰਥ ਲਾਲ ਅਮੋਲਾ ਭਇਓ ਪਰਾਪਤਿ ਗੁਰ ਚਰਨਾਰੈ॥**

ਲਾਲਾਂ ਦੀ ਨਿਆਈਂ ਅਮੋਲਕ ਪਦਾਰਥ ਜੋ ਅਗਮ ਰੂਪ ਪਰਮਾਤਮਾ ਹੈ, ਉਹ ਗੁਰ ਚਰਨਾਂ ਦਾ ਧਿਆਨ ਕਰਨ ਨਾਲ ਪ੍ਰਾਪਤ ਹੋਇਆ ਹੈ।

**ਕਹੁ ਨਾਨਕ ਪ੍ਰਭ ਭਏ ਕ੍ਰਿਪਾਲਾ**
**ਮਗਨ ਭਏ ਹੀਅਰੈ ਦਰਸਾਰੈ॥੨॥੫॥੨੪॥**

ਗੁਰੂ ਜੀ ਕਥਨ ਕਰਦੇ ਹਨ—ਪ੍ਰਭੂ ਜੀ ਕ੍ਰਿਪਾਲੂ ਹੋਏ ਹਨ, ਇਸ ਲਈ ਹਿਰਦੇ ਵਿਚੋਂ ਹੀ ਉਸ ਦਾ ਦਰਸਾਰੈ=ਦਰਸ਼ਨ ਕਰਕੇ ਮਗਨ=ਮਸਤ ਹੋ ਗਏ ਹਾਂ॥ ੨॥ ੫॥ ੨੪॥

**ਕਾਨੜਾ ਮਹਲਾ ੫॥ ਸਾਜਨ ਮੀਤ ਸੁਆਮੀ ਨੇਰੋ॥**

ਸੱਜਣ ਪ੍ਰਲੋਕ ਦਾ, ਮਿੱਤ੍ਰ ਇਸ ਲੋਕ ਦਾ ਉਹ ਸੁਆਮੀ ਪ੍ਰਮਾਤਮਾ ਸਭ ਦੇ ਨੇੜੇ ਹੈ।

**ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਹ ਫੇਰੋ॥੧॥ ਰਹਾਉ॥**

ਜੋ ਸਾਰਿਆਂ ਦੇ ਅੰਗ ਸੰਗ ਹੋ ਕੇ ਜੀਵਾਂ ਦੇ ਕਰਤੱਬਾਂ ਨੂੰ ਵੇਖਦਾ ਤੇ ਸਭਨਾਂ ਦੀਆਂ ਗੱਲਾਂ ਸੁਣਦਾ ਹੈ, ਉਸ ਨੂੰ ਤਿਆਗ ਕੇ ਥੋੜੇ ਜੀਵਨ ਵਾਸਤੇ ਕਿਸ ਲਈ ਬੁਰੇ ਕਾਰਜ ਕਰਦਾ ਫਿਰਦਾ ਹੈਂ।

*ਅਥਵਾ:*-ਇਹ ਸਰੀਰ ਅਤੇ ਪਦਾਰਥ ਥੋੜਾ ਚਿਰ ਕਾਜ=ਕੰਮ ਆਉਣ ਵਾਲੇ ਹਨ ਆਖਿਰ ਇਨ੍ਹਾਂ ਨੇ ਨਾਸ ਹੋ ਜਾਣਾ ਹੈ। ਹੇ ਭਾਈ ! ਤੂੰ ਇਨ੍ਹਾਂ ਪਦਾਰਥਾਂ ਲਈ ਕਿਸ ਵਾਸਤੇ ਬੁਰੇ ਕੰਮ ਕਰਦਾ ਫਿਰਦਾ ਹੈਂ॥ ੧॥ ਰਹਾਉ॥

**ਨਾਮ ਬਿਨਾ ਜੇਤੋ ਲਪਟਾਇਓ ਕਛੂ ਨਹੀ ਨਾਹੀ ਕਛੁ ਤੇਰੋ॥**

ਨਾਮ ਤੋਂ ਬਿਨਾਂ ਤੂੰ ਜਿੰਨਾਂ ਕੁ ਪਦਾਰਥਾਂ ਵਿਚ ਲੰਪਟ ਹੋ ਰਿਹਾ ਹੈਂ, ਇਨ੍ਹਾਂ ਵਿਚ ਪਿਛੇ ਭੀ ਤੇਰਾ ਕੁਝ ਨਹੀਂ ਸੀ, ਹੁਣ ਭੀ ਤੇਰਾ ਕੁਝ ਨਹੀਂ ਹੈ ਅੱਗੇ ਭੀ ਤੇਰਾ ਕੁਝ ਨਹੀਂ ਹੋਵੇਗਾ।

*ਅਥਵਾ:*-ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਇਨ੍ਹਾਂ ਪਦਾਰਥਾਂ ਵਿਚੋਂ ਕੁਝ ਸੱਤ ਨਹੀਂ ਹੈ, ਜੇ ਕੁਝ ਹੈ ਤਾਂ ਤੇਰਾ ਕੁਝ ਭੀ ਨਹੀਂ ਹੈ।

**ਆਗੈ ਦ੍ਰਿਸਟਿ ਆਵਤ ਸਭ ਪਰਗਟ ਈਹਾ ਮੋਹਿਓ ਭਰਮ ਅੰਧੇਰੋ ॥ ੧ ॥**

ਜਿਸ ਵੇਲੇ ਅੱਗੇ ਪ੍ਰਲੋਕ ਵਿਚ ਜਾਏਂਗਾ ਤਾਂ ਇਨ੍ਹਾਂ ਸਾਰਿਆਂ ਕਰਮਾਂ ਦਾ ਫਲ ਤੈਨੂੰ ਪ੍ਰਤੱਖ ਨਜ਼ਰ ਆ ਜਾਵੇਗਾ, ਇਥੇ ਤਾਂ ਤੂੰ ਭਰਮ ਰੂਪ ਹਨੇਰੇ ਕਰਕੇ ਮੋਹਿਓ=ਲੁਟਿਆ ਗਿਆ ਹੈਂ।

*ਅਥਵਾ:*-ਇਸ ਜਗ੍ਹਾਂ ਭਰਮ ਰੂਪ ਹਨੇਰੇ ਕਰਕੇ ਤੂੰ ਮੋਹਤ ਹੋ ਰਿਹਾ ਹੈਂ ਤੇ ਛੁਪ ਕੇ ਕਰਮ ਕਰਦਾ ਹੈਂ, ਆਗੈ=ਪ੍ਰਲੋਕ ਵਿਚ ਸਭ ਕੁਝ ਪ੍ਰਗਟ ਨਿਗਾਹ ਆਉਂਦਾ ਹੈ॥ ੧॥

**ਅਟਕਿਓ ਸੁਤ ਬਨਿਤਾ ਸੰਗਿ ਮਾਇਆ ਦੇਵਨਹਾਰੁ ਦਾਤਾਰੁ ਬਿਸੇਰੋ ॥**

ਸੁਤ=ਪੁੱਤ੍ਰ, ਬਨਿਤਾ=ਇਸਤ੍ਰੀ ਤੇ ਮਾਇਆ ਨਾਲ ਤੂੰ ਅਟਕਿਓ=ਫਸ ਰਿਹਾ ਹੈਂ ਤੇ ਦਾਤਾਂ ਦੇ ਦੇਣ ਵਾਲੇ ਪ੍ਰਭੂ ਨੂੰ ਬਿਸੇਰੋ=ਭੁਲਾ ਬੈਠਾ ਹੈਂ।

[ਪੰਨਾ ੧੩੦੩]

**ਕਹੁ ਨਾਨਕ ਏਕੈ ਭਾਰੋਸਉ ਬੰਧਨ ਕਾਟਨਹਾਰੁ ਗੁਰੁ ਮੇਰੋ ॥ ੨ ॥ ੬ ॥ ੨੫ ॥**

ਗੁਰੂ ਜੀ ਕਥਨ ਕਰਦੇ ਹਨ-ਸਾਨੂੰ ਤਾਂ ਇਕੋ ਭਰੋਸਾ ਹੈ, ਕਿ ਮੇਰਾ ਗੁਰੂ ਹੀ ਬੰਧਨਾਂ ਦੇ ਕੱਟਣ ਵਾਲਾ ਹੈ॥ ੨॥ ੬॥ ੨੫॥

**ਕਾਨੜਾ ਮਹਲਾ ੫ ॥ ਬਿਖੈ ਦਲੁ ਸੰਤਨਿ ਤੁਮ੍ਰੈ ਗਾਹਿਓ ॥**

ਹੇ ਪ੍ਰਭੂ ! ਤੁਹਾਡੇ ਸੰਤਾਂ ਨੇ ਵਿਸ਼ਿਆਂ ਦੇ ਦਲੁ=ਸਮਦਾ ਨੂੰ ਗਾਹਿਓ=ਗਾਹ ਲਿਆ, ਅਰਥਾਤ ਦਬਾ ਲਿਆ ਹੈ।

**ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਾਰੀ ਆਹਿਓ ॥ ੧ ॥ ਰਹਾਉ ॥**

ਹੇ ਠਾਕੁਰ ! ਮੈਨੂੰ ਇਕ ਆਪ ਦੀ ਟੇਕ=ਓਟ ਹੈ ਅਤੇ ਆਪ ਜੀ ਦਾ ਹੀ ਭਰੋਸਾ ਹੈ, ਏਸੇ ਕਰਕੇ ਮੈਂ ਆਹਿਓ=ਚਾਹ ਕਰਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ॥ ੧॥ ਰਹਾਉ॥

**ਜਨਮ ਜਨਮ ਕੇ ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ ॥**

ਜਨਮਾਂ ਜਨਮਾਂ ਦੇ ਜੋ 'ਮਹਾ ਪਰਾਛਤ'=ਬੜੇ ਪਾਪ ਸਨ, ਤੇਰੇ ਦਰਸ਼ਨ ਦੇ ਮਿਲਦਿਆਂ ਹੀ ਉਹਨਾਂ ਪਾਪਾਂ ਨੂੰ ਮਿਟਾ ਲਿਆ ਹੈ।

**ਭਇਓ ਪ੍ਰਗਾਸੁ ਅਨਦ ਉਜੀਆਰਾ ਸਹਜਿ ਸਮਾਧਿ ਸਮਾਹਿਓ ॥ ੧ ॥**

ਜਿਸ ਵੇਲੇ ਸਹਜਿ ਸਮਾਧਿ=ਨਿਰ ਵਿਕਲਪ ਸਮਾਧੀ ਵਿਚ ਸਮਾਇਆ, ਤਾਂ ਪ੍ਰਭੂ ਦਾ ਪ੍ਰਗਾਸੁ=ਗਿਆਨ ਹੋਇਆ, ਗਿਆਨ ਦੇ ਹੋਣ ਨਾਲ ਅਨੰਦ ਰੂਪ ਪਰਮਾਤਮਾ ਦਾ ਉਜੀਆਰਾ=ਪ੍ਰਕਾਸ਼ ਸਾਰੇ ਵੇਖਿਆ॥ ੧॥

*ਅਥਵਾ:*-ਜਿਸ ਅਨੰਦ ਰੂਪ ਪ੍ਰਭੂ ਦਾ ਸਾਰੇ ਪ੍ਰਕਾਸ਼ ਹੈ ਉਸ ਦਾ ਪ੍ਰਗਾਸੁ ਭਇਓ=ਗਿਆਨ ਹੋਇਆ ਹੈ॥ ੧॥

**ਕਉਨੁ ਕਹੈ ਤੁਮ ਤੇ ਕਛੁ ਨਾਹੀ ਤੁਮ ਸਮਰਥ ਅਥਾਹਿਓ ॥**

ਕੌਣ ਰਹਿੰਦਾ ਹੈ, ਕਿ ਆਪ ਜੀ ਤੋਂ ਕੁਝ ਨਹੀਂ ਹੋ ਸਕਦਾ ? ਤੁਸੀਂ ਤਾਂ ਸਭ ਗੱਲਾਂ ਦੇ ਕਰਨ ਨੂੰ ਅਥਾਹਿਓ=ਬਿਅੰਤ ਸਮਰੱਥ ਹੋ।

**ਕ੍ਰਿਪਾ ਨਿਧਾਨ ਰੰਗ ਰੂਪ ਰਸ ਨਾਮੁ ਨਾਨਕ ਲੈ ਲਾਹਿਓ ॥ ੨ ॥ ੭ ॥ ੨੬ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਰੰਗਾਂ ਰੂਪਾਂ ਵਿਚ ਰਸੇ ਹੋਏ ਕਿਰਪਾ ਦੇ ਖਜ਼ਾਨੇ ਪ੍ਰਭੂ ! ਮੈਂਨੇ ਆਪ ਜੀ ਦੇ ਨਾਮ ਦਾ ਲਾਭ ਲੀਤਾ ਹੈ।

*ਅਥਵਾ:*-ਗੁਰੂ ਜੀ ਕਥਨ ਕਰਦੇ ਹਨ—ਹੇ ਕ੍ਰਿਪਾ ਦੇ ਖਜ਼ਾਨੇ ਪ੍ਰਭੂ ! ਆਪ ਜੀ ਦਾ ਨਾਮ ਲੈ ਕੇ ਜਿੰਨੇ ਭੀ ਰੰਗ, ਰੂਪ, ਰਸ ਹਨ ਉਹ ਸਾਰੇ ਹੀ ਲਾਹਿਓ=ਪਾ ਲਏ ਹਨ॥ ੨॥ ੭॥ ੨੬॥

**ਕਾਨੜਾ ਮਹਲਾ ੫ ॥**

**ਬੂਡਤ ਪ੍ਰਾਨੀ ਹਰਿ ਜਪਿ ਧੀਰੈ ॥**

**ਬਿਨਸੈ ਮੋਹੁ ਭਰਮੁ ਦੁਖੁ ਪੀਰੈ ॥ ੧ ॥ ਰਹਾਉ ॥**

ਹਰੀ ਨਾਮ ਜਪਣ ਕਰਕੇ ਇਹ ਡੁਬਦਾ ਪ੍ਰਾਣੀ ਧੀਰੈ=ਧੀਰਜ ਨੂੰ ਪ੍ਰਾਪਤ ਹੁੰਦਾ ਹੈ। ਮੋਹ ਦਾ ਦੁੱਖ ਬਿਨਸ ਜਾਂਦਾ ਹੈ, ਭਰਮ ਦੀ ਪੀੜਾ ਭੀ ਦੂਰ ਹੋ ਜਾਂਦੀ ਹੈ॥ ੧॥ ਰਹਾਉ॥

**ਸਿਮਰਉ ਦਿਨੁ ਰੈਨਿ ਗੁਰ ਕੇ ਚਰਨਾ ॥ ਜਤ ਕਤ ਪੇਖਉ ਤੁਮਰੀ ਸਰਨਾ ॥ ੧ ॥**

ਦਿਨ ਰਾਤ ਗੁਰਾਂ ਦੇ ਚਰਨਾਂ ਨੂੰ ਸਿਮਰਨਾ ਕਰੋ, ਅਰਥਾਤ ਪੂਜਣਾ ਕਰੋ। ਜਿਥੇ ਕਿਥੇ ਉਸ ਪ੍ਰਭੂ ਦੀ ਸਰਨਾ=ਓਟ ਨੂੰ ਦੇਖਣਾ ਕਰੋ॥ ੧॥

**ਸੰਤ ਪ੍ਰਸਾਦਿ ਹਰਿ ਕੇ ਗੁਨ ਗਾਇਆ ॥**

ਜਿਸ ਨੇ ਸੰਤਾਂ ਦੀ ਕ੍ਰਿਪਾ ਨਾਲ ਹਰੀ ਦੇ ਗੁਣਾਂ ਨੂੰ ਗਾਇਆ ਹੈ।

**ਗੁਰ ਭੇਟਤ ਨਾਨਕ ਸੁਖੁ ਪਾਇਆ ॥ ੨ ॥ ੮ ॥ ੨੭ ॥**

ਗੁਰੂ ਜੀ ਕਥਨ ਕਰਦੇ ਹਨ—ਉਸ ਨੇ ਗੁਰੂ ਨਾਲ ਮਿਲਦਿਆਂ ਹੀ ਆਤਮ ਸੁਖ ਪਾਇਆ ਹੈ॥ ੨॥ ੮॥ ੨੭॥

**ਕਾਨੜਾ ਮਹਲਾ ੫ ॥**

**ਸਿਮਰਤ ਨਾਮੁ ਮਨਹਿ ਸੁਖੁ ਪਾਈਐ ॥**

ਨਾਮ ਦੇ ਸਿਮਰਨੇ ਕਰਕੇ ਮਨ ਵਿਚ ਸੁਖ ਪ੍ਰਾਪਤ ਹੁੰਦਾ ਹੈ।

**ਸਾਧ ਜਨਾ ਮਿਲਿ ਹਰਿ ਜਸੁ ਗਾਈਐ ॥ ੧ ॥ ਰਹਾਉ ॥**

ਇਸ ਲਈ ਸੰਤ ਜਨਾਂ ਨਾਲ ਮਿਲ ਕੇ ਹਰੀ ਜਸ ਨੂੰ ਗਾਵਣਾ ਕਰ॥ ੧॥ ਰਹਾਉ॥

**ਕਰਿ ਕਿਰਪਾ ਪ੍ਰਭ ਰਿਦੈ ਬਸੇਰੋ ॥ ਚਰਨ ਸੰਤਨ ਕੈ ਮਾਥਾ ਮੇਰੋ ॥ ੧ ॥**

ਜਸ ਦੇ ਗਾਵਣੇ ਕਰਕੇ ਪ੍ਰਭੂ ਕਿਰਪਾ ਕਰਕੇ ਹਿਰਦੇ ਵਿਚ ਆ ਕੇ ਵਸਦਾ ਹੈ।

ਸੰਤਾਂ ਦੇ ਚਰਨਾਂ ਪਰ ਮੇਰਾ ਮਾਥਾ=ਸਿਰ ਝੁਕ ਪਿਆ ਹੈ॥ ੧॥

**ਪਾਰਬ੍ਰਹਮ ਕਉ ਸਿਮਰਹੁ ਮਨਾਂ ॥**

ਹੇ ਮਨ ! ਪਾਰਬ੍ਰਹਮ ਨੂੰ ਸਿਮਰਨਾ ਕਰ। ਅਤੇ—

**ਗੁਰਮੁਖਿ ਨਾਨਕ ਹਰਿ ਜਸੁ ਸੁਨਾਂ ॥ ੨ ॥ ੯ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖ ਬਣਕੇ ਗੁਰਾਂ ਦੁਆਰੇ ਹਰੀ ਜਸ ਨੂੰ ਸੁਣਨਾ ਕਰ ॥ ੨ ॥੯ ॥੨੮ ॥

**ਕਾਨੜਾ ਮਹਲਾ ੫ ॥**

**ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ॥**

ਮੇਰੇ ਮਨ ਨੂੰ ਪ੍ਰਭੂ ਦੇ ਚਰਨ ਪਰਸਨੇ ਦੀ ਪ੍ਰੀਤੀ ਲੱਗ ਰਹੀ ਹੈ।

**ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ**

**ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥ ੧ ॥ ਰਹਾਉ ॥**

ਹਰਿ ਹਰਿ ਨਾਮ ਦਾ ਭੋਜਨ ਛੱਕ ਕੇ ਰਸਨਾ ਰੱਜ ਗਈ ਹੈ,

ਅਤੇ ਪ੍ਰਭੂ ਦਾ ਦਰਸ਼ਨ ਕਰਕੇ ਅੱਖੀਆਂ ਨੂੰ ਸੰਤੋਖ ਹੋਇਆ ਹੈ॥ ੧ ॥ ਰਹਾਉ॥

**ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ॥**

ਕਰਨਨਿ=ਕੰਨਾਂ ਵਿਚ ਪ੍ਰੀਤਮ ਪਰਮਾਤਮਾ ਦਾ ਜਸ ਪੂਰਨ ਹੋ ਰਿਹਾ ਹੈ, ਕਲਮਲ=ਪਾਪ, ਦੋਖ=ਕਾਮ ਕ੍ਰੋਧ ਆਦਿਕ ਅਤੇ ਰਾਗ ਦ੍ਵੈਸ਼ ਰੂਪੀ ਮਲ ਇਨ੍ਹਾਂ ਸਾਰਿਆਂ ਨੂੰ ਹਰਸਨ=ਘਟਾਉਣਾ ਅਰਥਾਤ ਮਿਟਾਉਣਾ ਕੀਤਾ ਹੈ।

**ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥ ੧ ॥**

ਸੁਆਮੀ ਦੇ ਸੁਖਦਾਇਕ ਪੰਥਾ=ਰਸਤੇ 'ਪਰ ਪਾਵਨ=ਪੈਰਾਂ ਨਾਲ ਧਾਵਨ=ਦੌੜਦੇ ਹਾਂ,

ਵਾ:-ਸੁਆਮੀ ਦੇ ਸੁਖਦਾਇਕ ਰਸਤੇ 'ਪਰ ਧਾਵਨ=ਦੌੜਨ ਕਰਕੇ ਪਾਵਨ=ਪਵਿੱਤ੍ਰ ਹੋਏ ਹਾਂ,

ਵਾ:-ਸੁਆਮੀ ਦੇ ਰਸਤੇ 'ਪਰ ਧਾਵਨ=ਤੁਰਨ ਕਰਕੇ 'ਪਾਵਨ ਸੁਖ'=ਪੈਰਾਂ ਨੂੰ ਸੁਖ ਹੋਇਆ ਹੈ,

ਸੰਤਾਂ ਦੇ ਅੰਗਾਂ ਦਾ ਸੰਗ ਕਰਕੇ ਕਾਇਆ=ਸਰੀਰ ਨੂੰ ਸਰਸਨ=ਅਨੰਦ ਹੋਇਆ ਹੈ॥ ੧ ॥

**ਸਰਨਿ ਗਹੀ ਪੂਰਨ ਅਬਿਨਾਸੀ ਆਨ ਉਪਾਵ ਥਕਿਤ ਨਹੀ ਕਰਸਨ ॥**

ਪੂਰਨ ਅਬਿਨਾਸੀ ਪਰਮਾਤਮਾ ਦੀ ਸ਼ਰਨ ਗ੍ਰਹਿਣ ਕੀਤੀ ਹੈ, 'ਆਨ ਉਪਾਵ ਥਕਿਤ'=ਹੋਰ ਉਪਾਵਾਂ ਦੇ ਕਰਨ ਵਲੋਂ ਥਕ ਗਏ ਹਾਂ, ਹੁਣ ਹੋਰ ਉਪਾਵਾਂ ਨੂੰ ਨਹੀਂ ਕਰਦੇ।

**ਕਰੁ ਗਹਿ ਲੀਏ ਨਾਨਕ ਜਨ ਅਪਨੇ**

**ਅੰਧ ਘੋਰ ਸਾਗਰ ਨਹੀ ਮਰਸਨ ॥ ੨ ॥ ੧੦ ॥ ੨੯ ॥**

ਗੁਰੂ ਜੀ ਕਥਨ ਕਰਦੇ ਹਨ—ਪ੍ਰਭੂ ਨੇ ਆਪਣੇ ਦਾਸ ਦੇ ਮਨ ਰੂਪੀ ਕਰੁ=ਹੱਥ ਨੂੰ ਗਹਿ ਲੀਏ=ਫੜ ਲਿਆ ਹੈ, ਇਸ ਕਰਕੇ ਦਾਸ ਅੰਨ੍ਹੇ ਭਿਆਨਕ ਸੰਸਾਰ-ਸਮੁੰਦਰ ਵਿਚ ਡੁਬ ਕੇ ਨਹੀਂ ਮਰਦੇ॥ ੨ ॥ ੧੦ ॥ ੨੯ ॥

**ਕਾਨੜਾ ਮਹਲਾ ੫ ॥**

**ਕੁਹਕਤ ਕਪਟ ਖਪਟ ਖਲ ਗਰਜਤ**

**ਮਰਜਤ ਮੀਚੁ ਅਨਿਕ ਬਰੀਆ ॥ ੧ ॥ ਰਹਾਉ ॥**

ਜਿੰਨਾ ਚਿਰ ਹਿਰਦੇ ਵਿਚ ਖਪਟ=ਖਪਾਉਣ ਵਾਲੇ ਕਪਟ ਆਦਿਕ ਵਿਕਾਰ ਕੁਹਕਤ=ਬੋਲਦੇ ਹਨ ਤੇ ਖਲ=ਮੂਰਖ ਦੁਸ਼ਟ ਕਾਮ ਕ੍ਰੋਧ ਆਦਿਕ ਗਜਦੇ ਹਨ, ਉਤਨਾ ਚਿਰ ਮੀਚੁ=ਮੌਤ ਅਨੇਕਾਂ ਵਾਰੀ ਆ ਕੇ ਮਰਜਤ=ਮਲਦੀ ਹੈ॥ ੧ ॥ ਰਹਾਉ॥

**ਅਹੰਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥੧ ॥**

ਇਹ ਜੀਵ ਅਹੰਮਤ=ਹੰਗਤਾ ਵਿਚ ਮਸਤ ਹੋ ਕੇ, ਅਨ-ਰਤ=ਦਵੈਤ ਵਿਚ ਪ੍ਰੀਤੀ ਕਰਦਾ ਹੈ ਤੇ ਕੁਮਿਤ-ਹਿਤ=ਖੋਟਿਆਂ ਮਿਤ੍ਰਾਂ ਵਿਚ ਪ੍ਰੇਮ ਕਰਦਾ ਹੋਇਆ ਲੱਖਾਂ ਗਲੀਆਂ ਵਿਚ ਭੌਂਦਾ ਫਿਰਦਾ ਹੈ ਪਰ ਉਹ ਪ੍ਰੀਤਮ ਪਰਮਾਤਮਾ ਇਸ ਨੂੰ ਦੇਖ ਰਿਹਾ ਹੈ॥ ੧॥

**ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ ॥**

ਅਨਿਤ=ਝੂਠੇ ਵਿਹਾਰ ਕਰਦਾ ਹੋਇਆ 'ਅਚਾਰ ਬਿਧਿ ਹੀਨਤ'=ਸਰੇਸ਼ਟ ਕਰਤੱਬਾਂ ਦੀ ਵਿਧੀ ਤੋਂ ਰਹਿਤ ਹੈ, ਮਮ=ਮਮਤਾ, ਮਦ=ਹੰਕਾਰ ਵਿਚ ਮਾਤ=ਮਸਤ ਹੋ ਕੇ ਕ੍ਰੋਧ ਅਗਨੀ ਵਿਚ ਜਰੀਆ=ਸੜਦਾ ਹੈ।

**ਕਰੁਣ ਕ੍ਰਿਪਾਲ ਗੁੋਪਾਲ ਦੀਨ ਬੰਧੁ**
**ਨਾਨਕ ਉਧਰੁ ਸਰਨਿ ਪਰੀਆ ॥ ੨ ॥ ੧੧ ॥ ੩੦ ॥**

ਗੁਰੂ ਜੀ ਕਥਨ ਕਰਦੇ ਹਨ— ਤਰਨ ਦੀ ਇੱਛਾ ਨੂੰ ਮੁਖ ਰੱਖ ਕੇ ਬੇਨਤੀ ਕਰ-ਹੇ ਕ੍ਰਿਪਾ ਦੇ ਕਰਨ ਵਾਲੇ ! ਕ੍ਰਿਪਾਲੂ ਗੋਪਾਲ ਦੀਨਾਂ ਦੇ ਸਬੰਧੀ ਮੈਂ ਆਪ ਜੀ ਦੀ ਸ਼ਰਨ ਵਿਚ ਪਿਆ ਹਾਂ ਮੈਨੂੰ ਸੰਸਾਰ-ਸਮੁੰਦਰ ਤੋਂ ਉਧਾਰ ਲਓ॥ ੨ ॥ ੧੧ ॥ ੩੦ ॥

## ਕਾਨੜਾ ਮਹਲਾ ੫ ॥

**ਜੀਅ ਪ੍ਰਾਨ ਮਾਨ ਦਾਤਾ ॥ ਹਰਿ ਬਿਸਰਤੇ ਹੀ ਹਾਨਿ ॥ ੧ ॥ ਰਹਾਉ ॥**

ਜੋ ਪ੍ਰਭੂ ਜੀਅ ਨੂੰ ਪ੍ਰਾਣ ਤੇ ਮਾਨ ਆਦਿਕਾਂ ਦਾ ਦਾਤਾ ਹੈ। ਉਸ ਹਰੀ ਦੇ ਭੁਲ ਜਾਣ ਨਾਲ ਹੀ-ਨਿਸਚੇ ਕਰਕੇ, ਅਰਥਾਤ ਜ਼ਰੂਰ ਇਸ ਦੀ ਹਾਨੀ ਹੁੰਦੀ ਹੈ॥ ੧ ॥ ਰਹਾਉ॥

**ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥**

ਗੋਬਿੰਦ ਨੂੰ ਤਿਆਗ ਕੇ ਜੇਹੜਾ ਹੋਰ ਕੰਮਾਂ ਵਿਚ ਲਗਣਾ ਹੈ ਏਹ ਇਸ ਤਰ੍ਹਾਂ ਨਿਸਫਲ ਹੈ, ਜਿਵੇਂ ਅੰਮ੍ਰਿਤ ਨੂੰ ਡਾਰਿ=ਤਿਆਗ ਕੇ ਭੂਮਿ ਪਾਗਹਿ=ਮਿੱਟੀ ਵਿਚ ਰਪਨਾ ਹੈ।

ਅਥਵਾ:-ਇਹ ਜੀਵ ਗੋਬਿੰਦ ਨੂੰ ਤਿਆਗ ਕੇ ਹੋਰ ਕੰਮਾਂ ਵਿਚ ਲੱਗ ਰਹੇ ਹਨ ਤੇ ਅੰਮ੍ਰਿਤ ਰੂਪ ਸ੍ਵਾਸਾਂ ਨੂੰ ਭੂਮਿ=ਵਿਸ਼ਿਆਂ ਵਿਚ ਡਾਰਿ ਪਾਗਹਿ=ਸੁਟ ਪਾਇਆ ਹੈ। ਵਾ:-ਨਾਮ ਅੰਮ੍ਰਿਤ ਨੂੰ ਡਾਰਿ=ਤਿਆਗ ਕੇ ਭੂਮਿ ਪਾਗਹਿ=ਵਿਸ਼ਿਆਂ ਵਿਚ ਤਦਾਕਾਰ ਹੁੰਦੇ ਹਨ।

**ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥ ੧ ॥**

ਹੇ ਮੂਰਖਾ ! ਵਿਸ਼ੇ ਰਸਾਂ ਨਾਲ ਆਸਕਤ=ਤਦਾਕਾਰ ਹੋ ਕੇ ਕਿਸ ਵਾਸਤੇ ਆਪਣੇ ਵਿਚ ਸੁਖ ਪ੍ਰਾਪਤ ਹੋਇਆ ਮੰਨਦਾ ਹੈਂ॥ ੧ ॥



[ਪੰਨਾ ੧੩੦੪]

**ਕਾਮਿ ਕ੍ਰੋਧਿ ਲੋਭਿ ਬਿਆਪਿਓ ਜਨਮ ਹੀ ਕੀ ਖਾਨਿ॥**

ਜਿਨ੍ਹਾਂ ਕਾਮ, ਕ੍ਰੋਧ, ਲੋਭ ਆਦਿਕਾਂ ਵਿਚ ਵਿਆਪ ਰਿਹਾ ਹੈਂ ਇਹ ਤਾਂ ਜਨਮ ਮਰਨ ਦੀ ਹੀ ਖਾਣ ਹਨ।

**ਪਤਿਤ ਪਾਵਨ ਸਰਨਿ ਆਇਓ ਉਧਰੁ ਨਾਨਕ ਜਾਨਿ॥੨॥੧੨॥੩੧॥**

ਗੁਰੂ ਜੀ ਕਥਨ ਕਰਦੇ ਹਨ—ਪਾਪੀਆਂ ਦੇ ਪਵਿੱਤ੍ਰ ਕਰਨ ਵਾਲੇ ਪ੍ਰਭੂ ਦੀ ਸ਼ਰਨ ਵਿਚ ਜੋ ਆਇਆ ਹੈ ਉਸ ਨੂੰ ਮੁਕਤ ਰੂਪ ਜਾਣ ਲੈ। *ਅਥਵਾ:*-ਹੇ ਪਤਿਤ ਪਾਵਨ ਪ੍ਰਭੂ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਮੈਨੂੰ ਆਪਣਾ ਸੇਵਕ ਜਾਣ ਕੇ ਉਧਾਰ ਲੈ॥ ੨॥ ੧੨॥ ੩੧॥

**ਕਾਨੜਾ ਮਹਲਾ ੫॥ ਅਵਿਲੋਕਉ ਰਾਮ ਕੋ ਮੁਖਾਰਬਿੰਦ॥**

ਮੈਂ ਤਾਂ ਰਾਮ ਦੇ ਮੁਖਾਰਬਿੰਦ=ਮੁਖ ਕਮਲ ਨੂੰ ਅਵਿਲੋਕਉ=ਵੇਖਦਾ ਹਾਂ।

**ਖੋਜਤ ਖੋਜਤ ਰਤਨੁ ਪਾਇਓ ਬਿਸਰੀ ਸਭ ਚਿੰਦ॥੧॥ ਰਹਾਉ॥**

ਢੂੰਢਦਿਆਂ ਢੂੰਢਦਿਆਂ ਮੈਨੇ ਰਤਨ ਰੂਪ ਹਰੀ ਨੂੰ ਪਾਇਆ ਹੈ, ਇਸੀ ਤੇ ਸਾਰੀ ਚਿੰਤਾ ਉਤਰ ਗਈ ਹੈ॥ ੧॥ ਰਹਾਉ॥

**ਚਰਨ ਕਮਲ ਰਿਦੈ ਧਾਰਿ ਉਤਰਿਆ ਦੁਖੁ ਮੰਦ॥੧॥**

ਹਿਰਦੇ ਵਿਚ ਚਰਨ ਕਮਲਾਂ ਦਾ ਧਿਆਨ ਧਾਰਨੇ ਕਰਕੇ ਮੰਦ=ਬੁਰਾ ਸੁਭਾਵ ਤੇ ਦੁੱਖ ਉਤਰ ਗਿਆ ਹੈ। *ਵਾ:*-ਜਨਮ ਮਰਨ ਆਦਿਕਾਂ ਦਾ ਮੰਦ ਦੁੱਖ ਮਿਟ ਗਿਆ ਹੈ॥ ੧॥

**ਰਾਜ ਧਨੁ ਪਰਵਾਰੁ ਮੇਰੈ ਸਰਬਸੋ ਗੋਬਿੰਦ॥**

ਰਾਜ ਭਾਗ, ਧਨ ਦੌਲਤ ਅਤੇ ਪ੍ਰਵਾਰ ਮੇਰਾ ਤਾਂ ਸਭ ਕੁਝ ਗੋਵਿੰਦ ਹੀ ਹੈ।

**ਸਾਧਸੰਗਮਿ ਲਾਭੁ ਪਾਇਓ ਨਾਨਕ ਫਿਰਿ ਨ ਮਰੰਦ॥੨॥੧੩॥੩੨॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੇ ਸਾਧ ਸੰਗਤ ਕਰਕੇ ਏਹ ਲਾਭ ਪਾਇਆ ਹੈ, ਉਹ ਫਿਰ ਮਰਦਾ ਨਹੀਂ ਹੈ॥ ੨॥ ੧੩॥ ੩੨॥

**ਕਾਨੜਾ ਮਹਲਾ ੫ ਘਰੁ ੫**

**ੴ ਸਤਿਗੁਰ ਪ੍ਰਸਾਦਿ॥**

**ਪ੍ਰਭ ਪੂਜਹੋ ਨਾਮੁ ਅਰਾਧਿ॥ ਗੁਰ ਸਤਿਗੁਰ ਚਰਨੀ ਲਾਗਿ॥**

ਗੁਰ=ਪੂਜਨੀਕ ਸਤਿਗੁਰਾਂ ਦੀ ਚਰਨੀਂ ਲੱਗ ਕੇ, ਪ੍ਰਭੂ ਨੂੰ ਪੂਜਦਾ ਹਾਂ ਅਤੇ ਉਸ ਦੇ ਨਾਮ ਨੂੰ ਅਰਾਧਦਾ ਹਾਂ। ਤੁਸੀਂ ਭੀ ਪੂਜਨੀਕ ਸਤਿਗੁਰਾਂ ਦੀ ਚਰਨੀਂ ਲੱਗ ਕੇ ਨਾਮ ਦੇ ਅਰਾਧਨੇ ਰੂਪ ਪ੍ਰਭੂ ਦੀ ਪੂਜਾ ਕਰੋ।

**ਹਰਿ ਪਾਵਹੁ ਮਨੁ ਅਗਾਧਿ॥ਜਗੁ ਜੀਤੋ ਹੋ ਹੋ ਗੁਰ ਕਿਰਪਾਧਿ॥੧॥ਰਹਾਉ॥**

ਮੈਂ ਆਪਣੇ ਮਨ ਵਿਚੋਂ ਅਗਾਧ ਹਰੀ ਨੂੰ ਪਾਇਆ ਹੈ, ਤੁਸੀਂ ਭੀ ਮਨ ਵਿਚੋਂ ਪਾਵਨਾ ਕਰੋ। ਹੋ=ਹੇ ਭਾਈ !

ਜਿਸ ਵੇਲੇ ਗੁਰਾਂ ਦੀ ਅਧਿਕ ਕਿਰਪਾ ਹੋ=ਹੋਈ ਤਾਂ ਜਗਤ ਨੂੰ ਜਿੱਤਨਾ ਕੀਤਾ॥ ੧ ॥ ਰਹਾਉ॥

**ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ਸਾ ਪੂਜਾ ਜਿ ਹਰਿ ਭਾਵਾਸਿ॥**

ਜੋ ਅਨੇਕ ਤਰ੍ਹਾਂ ਦੀ ਪੂਜਾ ਹੈ ਉਹ ਮੈਂ ਬਹੁਤ ਤਰ੍ਹਾਂ ਕਰਕੇ ਖੋਜ ਡਿੱਠੀ ਹੈ, ਪਰ ਉਹ ਪੂਜਾ ਸਫਲ ਹੈ ਜੇਹੜੀ ਹਰੀ ਨੂੰ ਭਾਵਾਸਿ=ਭਾਉਂਦੀ ਹੈ।

**ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ॥**

ਇਹ ਦੇਹ ਮਿੱਟੀ ਦੀ ਪੁਤਲੀ ਜੋਰੀ=ਬਣਾਈ ਹੋਈ ਹੈ, ਆਪਣੇ ਆਪ ਇਹ ਕੀ ਕਰਮ ਕਮਾ ਸਕਦੀ ਹੈ।

*ਯਥਾ:*-ਪੁਤਰੀ ਤੇਰੀ ਬਿਧਿ ਕਰਿ ਥਾਟੀ॥ ਜਾਨੁ ਸਤਿ ਕਰਿ ਹੋਇਗੀ ਮਾਟੀ॥ *(ਪੰਨਾ ੩੭੪)*

*ਤਥਾ:*-ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥ *(ਪੰਨਾ ੩੩੬)*

**ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ॥ ੧ ॥**

ਹੇ ਪ੍ਰਭੂ ! ਬੁੱਧ ਰੂਪ ਬਾਂਹ ਫੜ ਕੇ ਜਿਸ ਨੂੰ ਰਸਤੇ ਪਾਂਦੇ ਹੋ, ਉਹ ਜੀਵ ਤੁਧੁ ਮਿਲਾਸਿ=ਆਪ ਜੀ ਨੂੰ ਮਿਲਦਾ ਹੈ।

**ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ॥**

ਹੇ ਹਰੀ ! ਮੈਨੂੰ ਹੋਰ ਕੋਈ ਓਟ ਸੁਝਦੀ ਨਹੀਂ ਹੈ, ਹੇ ਹਰੀ ! ਮੈਨੂੰ ਇਕ ਆਪ ਜੀ ਦੀ ਓਟ ਆਸ=ਹੈ।

*ਵਾ:*-ਓਟ ਭੀ ਆਪ ਜੀ ਦੀ ਹੈ ਤੇ ਆਸਾ ਭੀ ਆਪ ਜੀ ਦੀ ਹੈ।

**ਕਿਆ ਦੀਨੁ ਕਰੇ ਅਰਦਾਸਿ॥ ਜਉ ਸਭ ਘਟਿ ਪ੍ਰਭੂ ਨਿਵਾਸ॥**

ਹੇ ਪ੍ਰਭੂ ! ਮੈਂ ਦੀਨੁ=ਗਰੀਬ ਦਾਸ ਆਪ ਜੀ ਅੱਗੇ ਕੀ ਬੇਨਤੀ ਕਰ ਸਕਦਾ ਹਾਂ। ਜਦ ਕਿ ਹੇ ਪ੍ਰਭੂ ! ਤੂੰ ਹੀ ਸਾਰਿਆਂ ਘਟਾਂ ਵਿਚ ਨਿਵਾਸ ਕਰ ਰਿਹਾ ਹੈਂ।

**ਪ੍ਰਭ ਚਰਨਨ ਕੀ ਮਨਿ ਪਿਆਸ॥**

ਹੇ ਪ੍ਰਭੂ ! ਆਪ ਜੀ ਦੇ ਚਰਨਾਂ ਦੀ ਮੇਰੇ ਮਨ ਵਿਚ ਪਿਆਸ=ਚਾਹ ਲੱਗ ਰਹੀ ਹੈ।

**ਜਨ ਨਾਨਕ ਦਾਸੁ ਕਹੀਅਤੁ ਹੈ ਤੁਮ੍ਰਾ**

**ਹਉ ਬਲਿ ਬਲਿ ਸਦ ਬਲਿ ਜਾਸ॥ ੨ ॥ ੧ ॥ ੩੩ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਆਪ ਜੀ ਦਾ ਦਾਸ ਕਹੀਂਦਾ ਹਾਂ,

ਹੇ ਬਲਿ ਬਲਿ=ਪ੍ਰਕਾਸ਼ ਰੂਪ ਪ੍ਰਭੂ ਮੈਂ ਸਦਾ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ।

*ਅਥਵਾ:*-ਮੈਂ ਮਨ, ਬਾਣੀ, ਸਰੀਰ ਦੁਆਰਾ ਸਦਾ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ॥ ੨ ॥ ੧ ॥ ੩੩ ॥

**ਕਾਨੜਾ ਮਹਲਾ ੫ ਘਰੁ ੬**

**ੴ ਸਤਿਗੁਰ ਪ੍ਰਸਾਦਿ॥ ਜਗਤ ਉਧਾਰਨ ਨਾਮ ਪ੍ਰਿਅ ਤੇਰੈ॥**

ਹੇ ਪਿਆਰੇ ਪਿਰੀ ਪਰਮਾਤਮਾ ! ਤੇਰੇ ਨਾਮ ਜਗਤ ਤੋਂ ਤਾਰਨ ਵਾਲੇ ਹਨ।

**ਨਵ ਨਿਧਿ ਨਾਮੁ ਨਿਧਾਨੁ ਹਰਿ ਕੇਰੈ॥**

ਹੇ ਹਰੀ ! ਆਪ ਜੀ ਦੇ ਨਾਮ ਨੌ ਨਿਧੀਆਂ ਦੇ ਨਿਧਾਨੁ=ਖਜ਼ਾਨੇ ਹਨ।

**ਹਰਿ ਰੰਗ ਰੰਗ ਰੰਗ ਅਨੂਪੇਰੈ॥ ਕਾਹੇ ਰੇ ਮਨ ਮੋਹਿ ਮਗਨੇਰੈ॥**

ਹਰਿ=ਤਮਾਮ ਰੰਗਾਂ ਵਿਚ ਰੰਗਿਆ ਹੋਇਆ ਜੋ ਹਰੀ ਹੈ ਉਸ ਅਨੂਪੰ ਹਰੀ ਵਿਚ ਰੰਗ=ਪ੍ਰੇਮ ਕਰ।

*ਅਥਵਾ:*-ਜੋ ਹਰੀ ਦੇ ਰੰਗ=ਪ੍ਰੇਮ ਵਿਚ ਰੰਗੇ ਗਏ ਹਨ ਉਨ੍ਹਾਂ ਨੂੰ ਅਨੂਪੰ ਰੰਗ=ਅਨੰਦ ਹੋਇਆ ਹੈ। ਹੇ ਮਨ ! ਤੂੰ ਕਿਸ ਵਾਸਤੇ ਮੋਹ ਵਿਚ ਮਗਨੇਰੈ=ਮਸਤ ਹੋ ਰਿਹਾ ਹੈਂ।

**ਨੈਨਹੁ ਦੇਖੁ ਸਾਧ ਦਰਸੇਰੈ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ॥੧॥ ਰਹਾਉ॥**

ਹੇ ਮਨ ! ਤੂੰ ਨੈਨਹੁ=ਅੱਖਾਂ ਨਾਲ ਸੰਤਾਂ ਦਾ ਦਰਸ਼ਨ ਵੇਖਣਾ ਕਰ। ਪਰ ਜਿਸ ਦੇ ਮੱਥੇ 'ਪਰ ਚੰਗਾ ਲੇਖ ਲਿਖਿਆ ਹੋਇਆ ਹੈ ਓਹੀ ਪੁਰਸ਼ ਦਰਸ਼ਨ ਨੂੰ ਪਾਂਦਾ ਹੈ॥ ੧॥ ਰਹਾਉ॥

*ਯਥਾ:*- ਸਰਬ ਦੋਖ ਪਰੰ ਤਿਆਗੀ ਸਰਬ ਧਰਮ ਦ੍ਰਿੜੰਤਣ:॥

ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖਣ:॥ ੨੨॥ *(ਪੰਨਾ ੧੩੬੧*)*

**ਸੇਵਉ ਸਾਧ ਸੰਤ ਚਰਨੇਰੈ॥ ਬਾਂਛਉ ਧੂਰਿ ਪਵਿਤ੍ਰ ਕਰੇਰੈ॥**

ਸਾਧ=ਸਰੇਸ਼ਟ ਸੰਤਾਂ ਦੇ ਚਰਨਾਂ ਦੀ ਸੇਵਾ ਕਰੋ। ਮਨ ਨੂੰ ਪਵਿੱਤ੍ਰ ਕਰਨ ਵਾਲੀ ਜੋ ਚਰਨ ਧੂੜ ਹੈ ਉਸਨੂੰ ਬਾਂਛਉ=ਚਾਹੁਣਾ ਕਰੋ।

**ਅਠਸਠਿ ਮਜਨੁ ਮੈਲੁ ਕਟੇਰੈ॥ ਸਾਸਿ ਸਾਸਿ ਧਿਆਵਹੁ ਮੁਖੁ ਨਹੀ ਮੋਰੈ॥**

ਜੋ ਅਠਸਠਿ=ਅਠਾਠ ਤੀਰਥਾਂ ਦੇ ਇਸ਼ਨਾਨ ਦਾ ਫਲ ਦੇਣ ਵਾਲੀ ਹੈ ਤੇ ਮੈਲ ਨੂੰ ਕੱਟਣ ਵਾਲੀ ਹੈ।

*ਅਥਵਾ:*-ਅਠਾਠ ਤੀਰਥਾਂ ਦੇ ਇਸ਼ਨਾਨ ਦੇ ਸਮਾਨ ਪਾਪਾਂ ਰੂਪੀ ਮੈਲ ਦੇ ਕਟਣੇ ਨੂੰ ਸਮਰੱਥ ਹੈ।

ਅੰਦਰ ਸ੍ਵਾਸ ਜਾਂਦਿਆਂ ਬਾਹਰ ਸ੍ਵਾਸ ਨਿਕਲਦਿਆਂ ਨਾਮ ਨੂੰ ਧਿਆਉਣਾ ਕਰੋ, ਕਦੇ ਭੀ ਮੂੰਹ ਨਾ ਮੋੜੋ।

**ਕਿਛੁ ਸੰਗਿ ਨ ਚਾਲੈ ਲਾਖ ਕਰੋਰੈ॥ ਪ੍ਰਭ ਜੀ ਕੋ ਨਾਮੁ ਅੰਤਿ ਪੁਕਰੋਰੈ॥੧॥**

ਲੱਖਾਂ ਕ੍ਰੋੜਾਂ ਰੁਪਇਆਂ ਵਿਚੋਂ ਅੰਤਮ ਸਮੇਂ ਕੁਝ ਭੀ ਨਾਲ ਨਹੀਂ ਜਾਂਦਾ।

ਪ੍ਰਭੂ ਜੀ ਦਾ ਨਾਮ ਹੀ ਅੰਤ ਵੇਲੇ ਪੁਰਕੋਰੈ=ਪਕਰਨਾ, ਅਰਥਾਤ ਫੜਨਾ ਕਰਦਾ ਹੈ।

ਜਿਥੇ ਕੋਈ ਸਹਾਇਕ ਨਾ ਹੋਵੇ ਉਥੇ ਨਾਮ ਸਹਾਇਕ ਹੁੰਦਾ ਹੈ॥ ੧॥

**ਮਨਸਾ ਮਾਨਿ ਏਕ ਨਿਰੰਕੇਰੈ॥ ਸਗਲ ਤਿਆਗਹੁ ਭਾਉ ਦੂਜੇਰੈ॥**

ਮਨਸਾ=ਬੁੱਧੀ ਵਿਚ ਇਕ ਨਿਰੰਕਾਰ ਪ੍ਰਭੂ ਨੂੰ ਮੰਨਣਾ ਕਰ। ਅਤੇ—

ਸਾਰੇ ਦਵੈਤ ਭਾਵ ਨੂੰ ਤਿਆਗਣਾ ਕਰ।

---

**ਕਹਿਣਾ ਉਸੀ ਪਹਿ ਜੋ ਮਾਨਹਿ ਕਹਿਣਾ ਨਾ ਮਾਨਹਿ ਕਹਿਣਾ ਤਾਂ ਕਿਆ ਕਹਿਣਾ।*
*ਬਹਿਣਾ ਉਸੀ ਪਹਿ ਜੋ ਲਖੇ ਗੁਣ ਕੋ ਨਾ ਲਖੇ ਗੁਣ ਕੋ ਤਾਂ ਕਿਆ ਬਹਿਣਾ ।*
*ਗਹਿਣਾ ਉਸੀ ਪਹਿ ਜੋ ਰਖੇ ਹਿਤ ਸਿਉ ਨਾ ਰਖੇ ਹਿਤ ਸਿਉ ਤਾ ਕਿਆ ਗਹਿਣਾ।*
*ਲਹਿਣਾ ਓਹੀ ਜੋ ਲਿਖਾ ਲਿਲਾਰ ਮੇ ਨਾ ਲਿਖਾ ਲਿਲਾਰ ਮੇ ਤਾਂ ਕਿਆ ਲਹਿਣਾ।*



## ਕਵਨ ਕਹਾਂ ਹਉ ਗੁਨ ਪ੍ਰਿਅ ਤੇਰੈ॥ ਬਰਨਿ ਨ ਸਾਕਉ ਏਕ ਟੁਲੇਰੈ॥

ਹੇ ਪਿਆਰੇ ਪਿਰੀ ਪਰਮਾਤਮਾ ! ਹਉ=ਮੈਂ ਆਪ ਜੀ ਦੇ ਕੇਹੜੇ ਕੇਹੜੇ ਗੁਣ ਕਵਾਂ। ਮੈਂ ਤਾਂ ਆਪ ਜੀ ਦਾ ਇਕ ਭੀ ਟੁਲੇਰੈ=ਉਪਕਾਰ ਕਥਨ ਨਹੀਂ ਕਰ ਸਕਦਾ ਯਾਂ ਆਪ ਜੀ ਦਾ ਦਿੱਤਾ ਹੋਇਆ ਇਕ ਟੁਲੇਰੈ= ਪਦਾਰਥ ਭੀ ਵਰਨਣ ਨਹੀਂ ਕਰ ਸਕਦਾ।

## ਦਰਸਨ ਪਿਆਸ ਬਹੁਤੁ ਮਨਿ ਮੇਰੈ॥
## ਮਿਲੁ ਨਾਨਕ ਦੇਵ ਜਗਤ ਗੁਰ ਕੇਰੈ॥੨॥੧॥੩੪॥

ਮੇਰੇ ਮਨ ਵਿਚ ਦਰਸ਼ਨ ਦੀ ਬਹੁਤੀ ਪਿਆਸ=ਚਾਹ ਲੱਗ ਰਹੀ ਹੈ। ਹੇ ਜਗਤ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਮੈਨੂੰ ਮਿਲਣਾ ਕਰੋ॥ ੨॥ ੧॥ ੩੪॥

[ਪੰਨਾ ੧੩੦੫]

## ਕਾਨੜਾ ਮਹਲਾ ੫॥
## ਐਸੀ ਕਉਨ ਬਿਧੇ ਦਰਸਨ ਪਰਸਨਾ॥੧॥ ਰਹਾਉ॥

ਅਜੇਹੀ ਕੌਣਸੀ ਜੁਗਤੀ ਹੈ ਜਿਸ ਕਰਕੇ ਮੈਂ ਭਗਵਾਨ ਦੇ ਦਰਸ਼ਨ ਪਰਸਨ ਕਰਾਂ ? ॥ ੧॥ ਰਹਾਉ॥

## ਆਸ ਪਿਆਸ ਸਫਲ ਮੂਰਤਿ ਉਮਗਿ ਹੀਉ ਤਰਸਨਾ ॥੧॥

ਸਫਲ ਮੂਰਤੀ ਦੇ ਦਰਸ਼ਨ ਦੀ ਮਨ ਬਾਣੀ ਕਰਕੇ ਆਸ ਤੇ ਪਿਆਸ ਲੱਗ ਰਹੀ ਹੈ,

ਵਾ:-ਪਿਆਸਿਆਂ ਦੀ ਨਿਆਈਂ ਆਸ ਲੱਗ ਰਹੀ ਹੈ, ਉਮਗਿ=ਉਛਲ ਕੇ (ਪ੍ਰੇਮ) ਕਰਕੇ ਹੀਉ=ਹਿਰਦਾ ਤਰਸ ਰਿਹਾ ਹੈ॥ ੧॥

## ਦੀਨ ਲੀਨ ਪਿਆਸ ਮੀਨ ਸੰਤ ਨਾ ਹਰਿ ਸੰਤ ਨਾ॥

ਜਿਵੇਂ, ਪਿਆਸ ਕਰਕੇ ਮੀਨ=ਮੱਛੀ ਦੀਨਤਾ ਵਿਚ ਲੀਣ ਹੁੰਦੀ ਹੈ, ਹਰਿ=ਜਲ ਤੋਂ ਬਿਨਾਂ ਉਸ ਨੂੰ ਸੰਤ ਨਾ=ਸ਼ਾਂਤੀ ਨਹੀਂ, ਸੰਤ ਨਾ=ਸ਼ਾਂਤੀ ਨਹੀਂ। ਤਿਵੇਂ, ਜਗਿਆਸੂ ਰੂਪ ਮੱਛੀ ਨਾਮ ਦੀ ਪਿਆਸ ਕਰਕੇ ਦੀਨਤਾ ਵਿਚ ਲੀਣ ਹੁੰਦੀ ਹੈ, ਹਰੀ ਨਾਮ ਜਲ ਤੋਂ ਬਿਨਾਂ ਉਸ ਨੂੰ ਸ਼ਾਂਤੀ ਨਹੀਂ ਹੁੰਦੀ, ਸ਼ਾਂਤੀ ਨਹੀਂ ਹੁੰਦੀ।

ਵਾ:-ਹਰੀ ਦੇ ਸੰਤਾਂ ਤੋਂ ਬਿਨਾਂ ਉਸ ਨੂੰ ਸ਼ਾਂਤੀ ਨਹੀਂ ਹੁੰਦੀ।

## ਹਰਿ ਸੰਤਨਾ ਕੀ ਰੇਨ॥ ਹੀਉ ਅਰਪਿ ਦੇਨ॥ ਪ੍ਰਭ ਭਏ ਹੈ ਕਿਰਪੇਨ॥

ਹਰੀ ਦੇ ਸੰਤਾਂ ਦੀ ਚਰਨ ਧੂੜ ਹੋਵੇ ਅਤੇ ਆਪਣਾ ਹੀਉ=ਹਿਰਦਾ ਅਰਪ ਦੇਣਾ ਕਰੇ।

ਤਾਂ ਉਹ ਪ੍ਰਭੂ ਕ੍ਰਿਪਾਲੂ ਹੁੰਦੇ ਹਨ।

## ਮਾਨੁ ਮੋਹੁ ਤਿਆਗਿ ਛੋਡਿਓ ਤਉ ਨਾਨਕ
## ਹਰਿ ਜੀਉ ਭੇਟਨਾ॥੨॥੨॥੩੫॥

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਮਾਨ ਮੋਹ ਆਦਿਕਾਂ ਨੂੰ ਤਿਆਗ ਛੱਡਿਆ,

ਵਾ:-ਮਾਨ ਨੂੰ ਤਿਆਗਿਆ ਤੇ ਮੋਹ ਨੂੰ ਭੀ ਛੱਡਿਆ ਤਾਂ ਹਰਿ ਜੀ ਪਰਮਾਤਮਾ ਭੇਟਨਾ=ਮਿਲ ਪਿਆ॥ ੨॥ ੨॥ ੩੫॥

## ਕਾਨੜਾ ਮਹਲਾ ੫॥

**ਰੰਗਾ ਰੰਗ ਰੰਗਨ ਕੇ ਰੰਗਾ॥ ਕੀਟ ਹਸਤ ਪੂਰਨ ਸਭ ਸੰਗਾ॥ ੧॥ ਰਹਾਉ॥**

ਰੰਗਨ=ਅਨੰਦ ਰੂਪ ਹਰੀ ਰੰਗਾਂ ਰੰਗਾਂ ਵਿਚ ਰੰਗਾ=ਰੰਗਿਆ (ਰਚਿਆ) ਹੋਇਆ ਹੈ। ਕੀੜੀ ਤੋਂ ਲੈ ਕੇ ਹਸਤ=ਹਾਥੀ ਤੱਕ ਸਾਰਿਆਂ ਨਾਲ ਪੂਰਨ ਹੈ॥ ੧॥ ਰਹਾਉ॥

**ਬਰਤ ਨੇਮ ਤੀਰਥ ਸਹਿਤ ਗੰਗਾ॥ ਜਲੁ ਹੇਵਤ ਭੂਖ ਅਰੁ ਨੰਗਾ॥**
**ਪੂਜਾਚਾਰ ਕਰਤ ਮੇਲੰਗਾ॥ ਚਕ੍ਰ ਕਰਮ ਤਿਲਕ ਖਾਟੰਗਾ॥**
**ਦਰਸਨੁ ਭੇਟੇ ਬਿਨੁ ਸਤਸੰਗਾ॥ ੧॥**

ਕਈ ਲੋਕ ਇਕਾਦਸ਼ੀ ਆਦਿਕ ਵਰਤ ਰੱਖਦੇ ਹਨ, ਕਈ ਯਮ ਨੇਮ ਆਦਿਕ ਸਾਧਨ ਕਰਦੇ ਹਨ, ਇਕ ਗੰਗਾ ਜੀ ਦੇ ਸਹਿਤ ਬਹੁਤਿਆਂ ਤੀਰਥਾਂ ਦਾ ਇਸ਼ਨਾਨ ਕਰਦੇ ਹਨ। ਕਈ ਜਲਧਾਰਾ ਕਰਦੇ ਹਨ, ਕਈ ਭੁਖ ਤੇ ਨੰਗ ਨੂੰ ਹੇਵਤ=ਸਹਾਰਦੇ ਹਨ। ਕਈ ਮੇਲੰਗਾ=ਅੰਗਾਂ ਨੂੰ ਮੇਲਕੇ (ਸੰਕੋਚ ਕੇ) ਪੂਜਾ ਦਾ ਅਚਾਰ (ਕਰਤੱਬ) ਕਰਦੇ ਹਨ।

ਵਾ:-ਸਮਗ੍ਰੀਆਂ ਨੂੰ ਮੇਲੰਗਾ=ਮੇਲ ਕੇ ਪੂਜਾ ਦਾ ਕਰਤੱਬ ਕਰਦੇ ਹਨ।

ਕੋਈ ਦੁਆਰਕਾ ਤੇ ਹਿੰਗਲਾਜ ਜਾ ਕੇ ਚੱਕਰ ਲਗਾਂਦਾ ਹੈ, ਵਾ:-ਸਰੀਰ 'ਪਰ ਚਕ੍ਰ ਆਦਿਕ ਛਾਪੇ ਲੁਆਂਦਾ ਹੈ। ਵਾ:-ਗਣੇਸ਼ ਚੱਕਰ ਲਗਾਂਦਾ ਹੈ, ਮਥੇ 'ਪਰ ਲੰਬਾ ਤਿਲਕ ਲਗਾਂਦਾ ਹੈ ਅਤੇ ਕਰਮ ਖਾਟੰਗਾ=ਛੇ ਪ੍ਰਕਾਰ ਦੇ ਕਰਮ ਕਰਦਾ ਹੈ, ਵਾ:-ਛੇ ਸ਼ਾਸਤ੍ਰ ਪੜ੍ਹਦਾ ਹੈ, ਛੇ ਵੇਦ ਦੇ ਅੰਗ ਪੜ੍ਹਦਾ ਹੈ,

ਵਾ:-ਛੇ ਦਰਸ਼ਨ=ਭੇਖ ਧਾਰਦਾ ਹੈ। ਇਤਿਆਦਿਕ ਸਾਧਨ ਕਰਨੇ ਸਤਸੰਗ ਦੇ ਦਰਸ਼ਨ ਮਿਲੇ ਤੋਂ ਬਿਨਾਂ ਸਭ ਨਿਸਫਲ ਹਨ॥ ੧॥ *ਦਰਸਨ ਭੇਟੇ ਬਿਨੁ ਸਤਸੰਗਾ॥*

ਇਹ ਤੁਕ ਸਭ ਤੁਕਾਂ ਨਾਲ ਅਰਥ ਕਰਨ ਵੇਲੇ ਲਗਾਉਣੀ।

**ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥ ਹਉ ਰੋਗੁ ਬਿਆਪੈ ਚੁਕੈ ਨ ਭੰਗਾ॥**

ਨਿ=ਵਿਸ਼ੇਸ਼ ਹਠ ਨੂੰ ਗ੍ਰਹਿਣ ਕਰਕੇ ਅਤੀਅੰਤ ਬਿਟੰਗਾ=ਬੇਢੰਗੇ ਜੇਹੇ ਹੋ ਕੇ ਰਹਿੰਦੇ ਹਨ। ਅਰਥਾਤ— ਬਿਟੰਗਾ=ਕਪਾਲੀ ਆਸਣ ਲਗਾਉਂਦੇ ਹਨ ਸਿਰ ਹੇਠਾਂ ਤੇ ਪੈਰ ਉਪਰ ਕਰਕੇ ਖੜੇ ਰਹਿੰਦੇ ਹਨ। ਇਹਨਾਂ ਸਾਧਨਾਂ ਵਿਚ ਹਉਮੈ ਰੂਪੀ ਰੋਗ ਦੇ ਵਿਆਪਨ ਕਰਕੇ ਮਨ ਪਰਮੇਸ਼ਰ ਵਲੋਂ ਭੰਗਾ=ਵਿਘਨ ਵਾਲਾ ਹੋ ਰਿਹਾ ਹੈ, ਉਹ ਹਉਮੈ ਰੂਪੀ ਰੋਗ ਕਦੇ ਸਤਸੰਗ ਦੇ ਦਰਸ਼ਨ ਮਿਲੇ ਤੋਂ ਬਿਨਾਂ ਚੁਕੈ ਨ=ਦੂਰ ਨਹੀਂ ਹੁੰਦਾ।

**ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥**

ਕਾਮ ਕ੍ਰੋਧ ਤੇ ਤ੍ਰਿਸ਼ਨਾ ਅੱਗ ਨਾਲ ਉਹਨਾਂ ਦਾ ਹਿਰਦਾ ਬਹੁਤਾ ਸੜਦਾ ਰਹਿੰਦਾ ਹੈ।

**ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥ ੨॥ ੩॥ ੩੬॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਚੰਗਾ ਸਤਿਗੁਰੂ ਬ੍ਰਹਮਨੇਸਟੀ ਬ੍ਰਹਮ ਸਰੋਤਰੀ ਮਿਲਦਾ ਹੈ ਉਹ

ਮੁਕਤ ਹੁੰਦਾ ਹੈ॥ ੨॥ ੩॥ ੩੬॥

ਜਗਿਆਸੂ ਨੇ ਬੇਨਤੀ ਕੀਤੀ ਹੈ ਸੰਤੋ ! ਆਪ ਦੀ ਜੀ ਤ੍ਰਿਸ਼ਨਾ ਅੱਗ ਕਿਵੇਂ ਬੁਝੀ ਹੈ? ਉੱਤਰ:-

## ਕਾਨੜਾ ਮਹਲਾ ੫ ਘਰੁ ੭

## ੴ ਸਤਿਗੁਰ ਪ੍ਰਸਾਦਿ॥

**ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ॥**

ਜਿਸ ਵੇਲੇ ਮੈਂ ਸੰਤ ਜਨਾਂ ਦੇ ਨਾਲ ਮਿਲ ਗਈ, ਤਾਂ ਮੇਰੀ ਤ੍ਰਿਸ਼ਨਾ ਰੂਪ ਅੱਗ ਬੁਝ ਗਈ ਹੈ।

**ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ॥ ੧॥ ਰਹਾਉ॥**

ਕਾਮ ਕ੍ਰੋਧ ਆਦਿਕ ਪੰਜ ਚੋਰਾਂ ਦੇ ਦੌੜਨ ਕਰਕੇ ਮੈਨੂੰ ਸਹਿਜੇ ਸੁਖ ਹੋਇਆ ਹੈ, ਪਿਆਰੇ ਪ੍ਰਭੂ ਦੇ ਦਰਸ਼ਨ ਵਾਸਤੇ ਮੈਂ ਮਨ ਕਰਕੇ ਹਰੀ ਦੇ ਗੁਣ ਗਾਂਵਦੀ ਹਾਂ, ਬਾਣੀ ਦੁਆਰਾ ਹਰੀ ਦੇ ਗੁਣ ਗਾਂਵਦੀ ਹਾਂ, ਸਰੀਰ ਕਰਕੇ ਹਰੀ ਦੇ ਗੁਣ ਗਾਂਵਦੀ ਹਾਂ। ਵਾ:-ਗਾਵਤੀ ਜੋ ਗੁਰੂ ਹਨ ਉਹਨਾਂ ਦੁਆਰੇ ਗਾਵਣੇ ਵਾਲੀ ਹੋ ਕੇ ਮੈਂ ਹਰੀ ਦੇ ਗੁਣ ਗਾਂਵਦੀ ਹਾਂ ॥ ੧॥ ਰਹਾਉ॥

**ਜੈਸੀ ਕਰੀ ਪ੍ਰਭ ਮੋ ਸਿਉ ਮੋ ਸਿਉ ਐਸੀ ਹਉ ਕੈਸੇ ਕਰਉ॥**

ਹੇ ਪ੍ਰਭੂ ! ਜਿਸ ਤਰ੍ਹਾਂ ਦੀ ਪ੍ਰੀਤੀ ਤੁਸਾਂ ਨੇ ਮੇਰੇ ਨਾਲ ਕੀਤੀ ਹੈ, ਮੇਰੇ ਨਾਲ ਕੀਤੀ ਹੈ।

ਵਾ:-ਮੋ ਸਿਓ=ਮੈਂ ਸੁਗੰਧ ਖਾ ਕੇ ਕਹਿੰਦੀ ਹਾਂ ਜਿਸ ਤਰ੍ਹਾਂ ਦੀ ਪ੍ਰੀਤੀ ਤੁਸਾਂ ਨੇ ਮੇਰੇ ਨਾਲ ਕੀਤੀ ਹੈ, ਅਜੇਹੀ ਪ੍ਰੀਤੀ ਮੈਂ ਆਪ ਜੀ ਨਾਲ ਕਿਵੇਂ ਕਰ ਸਕਦੀ ਹਾਂ।

*ਅਥਵਾ:*-ਹੇ ਪ੍ਰਭੂ ! ਜੇਹੋ ਜੇਹੀ ਤੁਸਾਂ ਨੇ ਮੇਰੇ ਨਾਲ ਨੇਕੀ ਕੀਤੀ ਹੈ, ਮੋ ਸਿਉ=ਮੈਂ ਮੋਹ ਨਾਲ ਲਿਬੜੀ ਹੋਈ ਹਾਂ, ਇਸ ਕਰਕੇ ਤੁਹਾਡੇ ਨਾਲ ਉਸ ਤਰ੍ਹਾਂ ਦੀ ਪ੍ਰੀਤੀ ਕਿਸ ਤਰ੍ਹਾਂ ਕਰ ਸਕਦੀ ਹਾਂ।

**ਹੀਉ ਤੁਮ੍ਹਾਰੇ ਬਲਿ ਬਲੇ ਬਲਿ ਬਲੇ ਬਲਿ ਗਈ॥ ੧॥**

ਹੇ ਬਲਿ ਬਲੇ=ਪ੍ਰਕਾਸ਼ ਰੂਪ ਪ੍ਰਭੂ ! ਬਲਿਹਾਰ ਕੁਰਬਾਨ ਜਾਣੇ ਜੋਗ ਮੈਂ ਹੀਉ=ਹਿਰਦੇ ਕਰਕੇ ਆਪ ਜੀ ਤੋਂ ਬਲਿਹਾਰ ਗਈ ਹਾਂ।

ਵਾ:-ਮਨ, ਬਾਣੀ, ਸਰੀਰ ਕਰਕੇ ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਗਈ ਹਾਂ॥ ੧॥

**ਪਹਿਲੇ ਪੈ ਸੰਤ ਪਾਇ ਧਿਆਇ ਧਿਆਇ ਪ੍ਰੀਤੀ ਲਾਇ॥**

ਸਭ ਤੋਂ ਪਹਿਲੇ ਸੰਤਾਂ ਦੀ ਪਾਇ=ਪੈਰੀਂ ਪੈ ਕੇ, ਤੇਰੇ ਨਾਲ ਪ੍ਰੀਤੀ ਲਗਾਈ ਹੈ, ਫਿਰ ਹੇ ਧਿਆਵਨ ਜੋਗ ਪ੍ਰਭੂ ! ਆਪ ਜੀ ਨੂੰ ਧਿਆਉਣਾ ਕੀਤਾ ਹੈ।

**ਪ੍ਰਭ ਥਾਨੁ ਤੇਰੋ ਕੇਹਰੋ ਜਿਤੁ ਜੰਤਨ ਕਰਿ ਬੀਚਾਰੁ॥**

ਹੇ ਪ੍ਰਭੂ ! ਆਪ ਜੀ ਦਾ ਉਹ ਕੇਹੜਾ ਅਸਥਾਨ ਹੈ ? ਜਿਥੇ ਬੈਠ ਕੇ ਜੀਵਾਂ ਨੂੰ ਖਾਣ ਪਾਣ ਦੇਣ ਦਾ ਵਿਚਾਰ ਕਰਦੇ ਹੋ।



**ਅਨਿਕ ਦਾਸ ਕੀਰਤਿ ਕਰਹਿ ਤੁਹਾਰੀ॥ ਸੋਈ ਮਿਲਿਓ ਜੋ ਭਾਵਤੋ॥**

ਭਾਵੇਂ ਅਨੇਕਾਂ ਦਾਸ ਆਪ ਜੀ ਦੀ ਕੀਰਤੀ ਨੂੰ ਕਰਦੇ ਹਨ। ਪਰ ਓਹੀ ਆਪ ਜੀ ਨੂੰ ਮਿਲਿਆ ਹੈ ਜੋ ਆਪ ਜੀ ਨੂੰ ਭਾਉਂਦਾ ਹੈ।

**ਜਨ ਨਾਨਕ ਠਾਕੁਰ ਰਹਿਓ ਸਮਾਇ॥**
**ਏਕ ਤੂਹੀ ਤੂਹੀ ਤੂਹੀ॥੨॥੧॥੩੭॥**

ਗੁਰੂ ਜੀ ਕਥਨ ਕਰਦੇ ਹਨ—ਹੇ ਠਾਕੁਰ ! ਪਿਛੇ ਵੀ ਇਕ ਤੂੰ ਹੀ ਸਮਾਅ ਰਿਹਾ ਸੀ, ਹੁਣ ਭੀ ਇਕ ਤੂੰ ਹੀ ਸਮਾਅ ਰਿਹਾ ਹੈਂ, ਅੱਗੇ ਭੀ ਇਕ ਤੂੰਹੀ ਸਮਾਅ ਰਿਹਾ ਹੋਵੇਂਗਾ॥ ੨॥ ੧॥ ੩੭॥

## ਕਾਨੜਾ ਮਹਲਾ ੫ ਘਰੁ ੮
## ੧ਓ ਸਤਿਗੁਰ ਪ੍ਰਸਾਦਿ॥

**ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ**
**ਹਾਂ ਹਾਂ ਮਨ ਚਰਨ ਰੇਨ॥੧॥ ਰਹਾਉ॥**

ਵਿੱਦਿਆ ਦਾ ਗੁਮਾਨੁ=ਹੰਕਾਰ ਤੇ ਜਾਤੀ ਦਾ ਮਾਨ ਤਿਆਗਣਾ ਕਰ।

*ਅਥਵਾ:*-ਗੁ ਮਾਨੁ=ਇੰਦ੍ਰੀਆਂ ਦਾ ਮਾਨ ਤੇ ਬਿਭੂਤੀ ਦਾ ਮਾਨ ਤਿਆਗਣਾ ਕਰ, ਕਿਉਂਕਿ ਲਾਲ= ਪਿਆਰਾ ਦਿਆਲੂ ਪਰਮਾਤਮਾ ਸਾਡੇ ਹਾਲ ਨੂੰ ਦੇਖਦਾ ਹੈ, ਹਾਂ=ਬੜਾ ਕਸ਼ਟ ਹੈ, ਹਾਂ=ਬੜਾ ਕਸ਼ਟ ਹੈ, ਮਨੁਖਾ ਜਨਮ ਨਿਸਫਲ ਜਾ ਰਿਹਾ ਹੈ, ਹੇ ਮਨ ! ਤੂੰ ਖ਼ਬਰਦਾਰ ਹੋ ਕੇ ਸੰਤਾਂ ਦੇ ਚਰਨਾਂ ਦੀ ਰੇਨ=ਧੂੜ ਗ੍ਰਹਿਣ ਕਰ॥ ੧॥ ਰਹਾਉ॥ ਅਤੇ-

**ਹਰਿ ਸੰਤ ਮੰਤ ਗੁਪਾਲ ਗਿਆਨ ਧਿਆਨ॥੧॥**

ਸੰਤਾਂ ਪਾਸੋਂ ਮੰਤ੍ਰ ਲੈ ਕੇ ਹਰੀ ਦਾ ਧਿਆਨ ਕਰ, ਤਾਂ ਗੋਪਾਲ ਦਾ ਗਿਆਨ ਹੋਵੇਗਾ॥ ੧॥

**ਹਿਰਦੈ ਗੋਬਿੰਦ ਗਾਇ ਚਰਨ ਕਮਲ ਪ੍ਰੀਤਿ ਲਾਇ ਦੀਨ ਦਇਆਲ ਮੋਹਨਾ॥**

ਗੁਰਾਂ ਦੇ ਚਰਨ ਕਮਲਾਂ ਨਾਲ ਪ੍ਰੀਤੀ ਲੱਗਾ ਕੇ, ਮਨ ਦੇ ਮੋਹਣੇ ਵਾਲਾ ਜੋ ਦੀਨ ਦਿਆਲ ਗੋਬਿੰਦ ਹੈ ਹਿਰਦੇ ਕਰਕੇ ਉਸ ਦੇ ਗੁਣ ਗਾਉਣਾ ਕਰ। ਅਤੇ ਇਸ ਤਰ੍ਹਾਂ ਬੇਨਤੀ ਕਰ-

**ਕ੍ਰਿਪਾਲ ਦਇਆ ਮਇਆ ਧਾਰਿ॥ ਨਾਨਕੁ ਮਾਗੈ ਨਾਮੁ ਦਾਨੁ॥**

ਹੇ ਦਇਆ ਸਰੂਪ ਕ੍ਰਿਪਾਲੂ ਮੇਰੇ ਉਤੇ ਮਇਆ ਧਾਰਿ=ਮੇਹਰ ਕਰ।

ਗੁਰੂ ਜੀ ਕਥਨ ਕਰਦੇ ਹਨ—ਮੈਂ ਆਪ ਜੀ ਤੋਂ ਨਾਮ ਦਾਨ ਮੰਗਦਾ ਹਾਂ। ਪਰ—

**ਤਜਿ ਮੋਹੁ ਭਰਮੁ ਸਗਲ ਅਭਿਮਾਨੁ॥੨॥੧॥੩੮॥**

ਮੋਹ ਭਰਮ ਅਤੇ ਸਾਰੇ ਅਭਿਮਾਨੁ=ਹੰਕਾਰ ਨੂੰ ਤਿਆਗ ਕੇ ਨਾਮ ਦਾਨ ਮੰਗਦਾ ਹਾਂ ਆਪ ਕਿਰਪਾ ਕਰਕੇ ਦੇਣਾ ਕਰੋ॥ ੨॥ ੧॥ ੩੮॥

## ਕਾਨੜਾ ਮਹਲਾ ੫ ॥

## ਪ੍ਰਭ ਕਹਨ ਮਲਨ ਦਹਨ ਲਹਨ
## ਗੁਰ ਮਿਲੇ ਆਨ ਨਹੀ ਉਪਾਉ ॥ ੧ ॥ ਰਹਾਉ ॥

ਪੂਰਬਲੇ ਚੰਗੇ ਲਹਨ=ਲੇਖਾਂ ਅਨੁਸਾਰ ਗੁਰੂ ਮਿਲੇ ਤੇ ਪ੍ਰਭੂ ਦੇ ਜਸ ਨੂੰ ਕਹਨ=ਕਿਹਾ, ਤਾਂ ਸਾਰੇ ਮਲਨ=ਪਾਪ, ਦਹਨ=ਦਗਦ (ਨਾਸ) ਹੋ ਗਏ, ਗੁਰੂ ਤੋਂ ਬਿਨਾਂ ਆਨ=ਹੋਰ ਕਿਸੇ ਉਪਾਉ=ਜਤਨ ਕਰਕੇ ਪ੍ਰਭੂ ਨਹੀਂ ਮਿਲਦਾ।

[ਪੰਨਾ ੧੩੦੬]

## ਤਟਨ ਖਟਨ ਜਟਨ ਹੋਮਨ ਨਾਹੀ ਡੰਡਧਾਰ ਸੁਆਉ ॥ ੧ ॥

ਤੀਰਥਾਂ ਦੇ ਤਟਨ=ਕਿਨਾਰੇ ਰਹਿਣ ਨਾਲ, ਖਟਨ=ਛੇ ਸ਼ਾਸਤ੍ਰ,

ਵਾ:-ਛੇ ਵੇਦ ਦੇ ਅੰਗ ਪੜ੍ਹਨ ਨਾਲ, ਵਾ:-ਛੇ ਪ੍ਰਕਾਰ ਦੇ ਕਰਮਾਂ ਦੇ ਕਰਨ ਨਾਲ, ਜਟਨ=ਜੜ੍ਹਾਵਾਂ ਧਾਰਨ ਨਾਲ, ਹੋਮਨ=ਹਮਨ ਕਰਨ ਨਾਲ, ਡੰਡਾ ਧਾਰ ਕੇ ਸੰਨਿਆਸੀ ਹੋਣ ਨਾਲ ਕੋਈ 'ਨਾਹੀ ਸੁਆਉ'=ਆਤਮ ਲਾਭ ਪ੍ਰਾਪਤ ਨਹੀਂ ਹੁੰਦਾ॥ ੧ ॥

## ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ ॥

ਭਾਂਤਨ=ਤਰ੍ਹਾਂ ਤਰ੍ਹਾਂ ਦੇ ਜਤਨ ਕਰਨ ਵਾਲਿਆਂ ਨੇ, ਜਤੀਆਂ ਦੀ ਤਰ੍ਹਾਂ ਫਿਰਨ ਵਾਲਿਆਂ ਨੇ, ਜਪ ਤਪ ਦੇ ਕਰਨ ਵਾਲਿਆਂ ਨੇ, ਧਰਤੀ ਉਪਰ ਭ੍ਰਮਨ=ਫਿਰਨ ਵਾਲਿਆਂ ਨੇ ਤੇ ਅਨੇਕ ਤਰ੍ਹਾਂ ਦੀ ਕਥਾ ਕਥਨ ਕਰਨ ਵਾਲਿਆਂ ਨੇ ਭੀ ਸਰੂਪ ਅਸਥਾਨ ਦੀ ਥਾਹ ਨਹੀਂ ਪਾਈ।

ਵਾ:-ਠਾਉ=ਸਰੂਪ ਦੀ ਥਾਹ=ਜਗ੍ਹਾਂ ਨਹੀਂ ਪਾਈ।

## ਸੋਧਿ ਸਗਰ ਸੋਧਨਾ ਸੁਖੁ ਨਾਨਕਾ ਭਜੁ ਨਾਉ ॥ ੨ ॥ ੨ ॥ ੩੯ ॥

ਸਾਰੀਆਂ ਸੋਧਨਾ=ਪਵਿੱਤ੍ਰਤਾਈਆਂ ਨੂੰ ਸੋਧਿਆ ਹੈ,

ਵਾ:-ਸਾਰਿਆਂ ਸੋਧਨਾ=ਗ੍ਰੰਥਾਂ ਨੂੰ ਸੋਧਿਆ ਹੈ,

ਵਾ:-ਸਾਰੇ ਸੋਧਨ ਸੋਧੇ ਅਰਥਾਤ ਵਿਚਾਰ ਵਿਚਾਰੇ ਹਨ, ਗੁਰੂ ਜੀ ਕਥਨ ਕਰਦੇ ਹਨ—ਇਕ ਨਾਮ ਦੇ ਭਜਨ ਨਾਲ ਸੁਖ ਪ੍ਰਾਪਤ ਹੁੰਦਾ ਹੈ॥ ੨ ॥ ੨ ॥ ੩੯ ॥

## ਕਾਨੜਾ ਮਹਲਾ ੫ ਘਰੁ ੯
## ੧ਓ ਸਤਿਗੁਰ ਪ੍ਰਸਾਦਿ ॥

## ਪਤਿਤ ਪਾਵਨੁ ਭਗਤਿ ਬਛਲੁ ਭੈ ਹਰਨ ਤਾਰਨ ਤਰਨ ॥ ੧ ॥ ਰਹਾਉ ॥

ਹੇ ਪਤਿਤ ਪਾਵਨੁ=ਪਾਪੀਆਂ ਦੇ ਪਵਿੱਤਰ ਕਰਨ ਵਾਲੇ, ਭਗਤਾਂ ਦੇ ਬਛਲੁ=ਪਿਆਰੇ, ਭੈ ਹਰਨ=ਡਰ ਦੇ ਨਾਸ ਕਰਨ ਵਾਲੇ, ਤਾਰਨੇ ਨੂੰ ਤਰਨ=ਜਹਾਜ਼ ਰੂਪ ਪਰਮਾਤਮ ਦੇਵੋ ! ॥ ੧ ॥

**ਨੈਨ ਤ੍ਰਿਪਤੇ ਦਰਸੁ ਪੇਖਿ ਜਸੁ ਤੋਖਿ ਸੁਨਤ ਕਰਨ ॥ ੧ ॥**

ਆਪ ਜੀ ਦਾ ਦਰਸ਼ਨ ਵੇਖ ਕੇ ਨੇਤ੍ਰ ਤ੍ਰਿਪਤ ਹੋਏ ਹਨ ਅਤੇ ਆਪ ਜੀ ਦਾ ਜਸ ਸੁਣਦਿਆਂ ਕਰਨ=ਕੰਨਾਂ ਨੂੰ ਤੋਖਿ=ਸੰਤੋਖ ਹੋਇਆ ਹੈ। ਵਾ:- ਕਰਨ=ਕੰਨ, ਤੋਖਿ=ਸੰਤੁਸ਼ਟ (ਪ੍ਰਸੰਨ) ਹੋਏ ਹਨ॥ ੧ ॥

**ਪ੍ਰਾਨ ਨਾਥ ਅਨਾਥ ਦਾਤੇ ਦੀਨ ਗੋਬਿਦ ਸਰਨ ॥**

ਹੇ ਪ੍ਰਾਣ ਦਾਤੇ ! ਹੇ ਅਨਾਥਾਂ ਦੇ ਨਾਥ ! ਹੇ ਗੋਬਿੰਦ ! ਮੈਂ ਦੀਨ ਆਪ ਜੀ ਦੇ ਚਰਨਾਂ ਦੀ ਸ਼ਰਨ ਹਾਂ।

**ਆਸ ਪੂਰਨ ਦੁਖ ਬਿਨਾਸਨ ਗਹੀ ਓਟ ਨਾਨਕ ਹਰਿ ਚਰਨ ॥੨ ॥੧ ॥੪੦ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਆਸਾ ਪੂਰਨ ਕਰਨ ਵਾਲੇ, ਹੇ ਦੁਖਾਂ ਦੇ ਨਾਸ ਕਰਨ ਵਾਲੇ ਹਰੀ ! ਮੈਂਨੇ ਆਪ ਜੀ ਦੇ ਚਰਨਾਂ ਦੀ ਓਟ ਗ੍ਰਹਿਣ ਕੀਤੀ ਹੈ॥ ੨ ॥ ੧ ॥ ੪੦ ॥

**ਕਾਨੜਾ ਮਹਲਾ ੫ ॥**

**ਚਰਨ ਸਰਨ ਦਇਆਲ ਠਾਕੁਰ ਆਨ ਨਾਹੀ ਜਾਇ ॥**

ਹੇ ਦਿਆਲੂ ਠਾਕੁਰ ! ਮੈਂਨੇ ਆਪ ਜੀ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਆਪ ਜੀ ਤੋਂ ਬਿਨਾਂ ਆਨ=ਹੋਰ ਕੋਈ ਜਗ੍ਹਾ ਨਹੀਂ ਹੈ।

**ਪਤਿਤ ਪਾਵਨ ਬਿਰਦੁ ਸੁਆਮੀ ਉਧਰਤੇ ਹਰਿ ਧਿਆਇ ॥ ੧ ॥ ਰਹਾਉ ॥**

ਹੇ ਸੁਾਮੀ ! ਆਪ ਜੀ ਦਾ ਬਿਰਦੁ=ਧਰਮ ਪਤਿਤ ਪਾਵਨ ਹੈ,

ਹੇ ਹਰੀ ! ਤੇਰਾ ਧਿਆਨ ਕਰਨ ਵਾਲੇ ਅਨੇਕਾਂ ਜੀਵ ਉਧਰ ਜਾਂਦੇ ਹਨ॥ ੧ ॥ ਰਹਾਉ ॥

**ਸੈਸਾਰ ਗਾਰ ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ ॥**

ਮੋਹ ਤੇ ਮਾਨ ਕਰਕੇ ਅੰਨ੍ਹਾਂ ਜੀਵ ਸੰਸਾਰ-ਸਮੁੰਦਰ ਦੀ ਵਿਕਾਰਾਂ ਰੂਪ ਗਾਰ=ਜਿਲਨ ਵਿਚ ਪਤਿਤ=ਡਿੱਗ ਪਿਆ ਹੈ। ਅਤੇ-

**ਬਿਕਲ ਮਾਇਆ ਸੰਗਿ ਧੰਧ ॥**

ਮਾਇਆ ਦੇ ਧੰਧਿਆਂ ਦੇ ਨਾਲ ਵਿਆਕੁਲ ਹੋ ਰਿਹਾ ਹੈ, ਅਰਥਾਤ ਮਹਾਂ ਦੁੱਖੀ ਹੋ ਰਿਹਾ ਹੈ।

**ਕਰੁ ਗਹੇ ਪ੍ਰਭ ਆਪਿ ਕਾਢਹੁ ਰਾਖਿ ਲੇਹੁ ਗੋਬਿੰਦ ਰਾਇ ॥ ੧ ॥**

ਹੇ ਪ੍ਰਭੂ ! ਮੇਰਾ ਮਨ ਰੂਪੀ ਕਰੁ ਗਹੇ=ਹੱਥ ਫੜ ਕੇ ਆਪ ਕੱਢ ਲਵੋ।

ਹੇ ਗੋਬਿੰਦ ਰਾਜੇ ! ਆਪ ਮੈਨੂੰ ਰੱਖ ਲਓ॥ ੧ ॥

**ਅਨਾਥ ਨਾਥ ਸਨਾਥ ਸੰਤਨ ਕੋਟਿ ਪਾਪ ਬਿਨਾਸ ॥**

ਹੇ ਅਨਾਥਾਂ ਦੇ ਨਾਥ=ਸੁਾਮੀ, ਸੰਤਾਂ ਦੀ ਸਨਾਥ=ਕਲਿਆਣ ਕਰਨ ਵਾਲੇ ਅਤੇ ਕ੍ਰੋੜਾਂ ਪਾਪਾਂ ਦੇ ਨਾਸ ਕਰਨ ਵਾਲੇ ਪ੍ਰਭੂ-

**ਮਨਿ ਦਰਸਨੈ ਕੀ ਪਿਆਸ ॥ ਪ੍ਰਭ ਪੂਰਨ ਗੁਨਤਾਸ ॥**

ਮੇਰੇ ਮਨ ਵਿਚ ਆਪ ਜੀ ਦੇ ਦਰਸ਼ਨਾਂ ਦੀ ਪਿਆਸ ਹੈ, ਹੇ ਪੂਰਨ ਪ੍ਰਭੂ ! ਆਪ ਸ਼ੁਭ ਗੁਣਾਂ ਦੇ

ਭਾਸ=ਖਜ਼ਾਨੇ ਹੋ।

**ਕ੍ਰਿਪਾਲ ਦਇਆਲ ਗੁਪਾਲ ਨਾਨਕ**
**ਹਰਿ ਰਸਨਾ ਗੁਨ ਗਾਇ॥੨॥੨॥੪੧॥**

ਗੁਰੂ ਜੀ ਕਥਨ ਕਰਦੇ ਹਨ—ਹੇ ਕ੍ਰਿਪਾਲ=ਕ੍ਰਿਪਾ ਦੇ ਘਰ ਦਿਆਲੂ ਸੁਭਾਅ ਵਾਲੇ ਹਰੀ ਗੋਪਾਲ ! ਮੈਂ ਰਸਨਾ ਦੁਆਰੇ ਆਪ ਜੀ ਦੇ ਹੀ ਗੁਣ ਗਾਉਂਦਾ ਹਾਂ॥ ੨॥ ੨॥ ੪੧॥

ਪਤਿਬ੍ਰਤਾ ਧਰਮ ਵਾਲੀ ਇਸਤ੍ਰੀ ਆਖਦੀ ਹੈ—

**ਕਾਨੜਾ ਮਹਲਾ ੫॥**
**ਵਾਰਿ ਵਾਰਉ ਅਨਿਕ ਡਾਰਉ॥**
**ਸੁਖੁ ਪ੍ਰਿਅ ਸੁਹਾਗ ਪਲਕ ਰਾਤ॥੧॥ ਰਹਾਉ॥**

ਪਤੀ ਦੇ ਸੁਹਾਗ ਦੀ ਰਾਤ ਦਾ ਜੋ ਪਲ ਜਿੰਨਾ ਸੁਖ ਹੈ ਉਸ ਤੋਂ ਅਨੇਕਾਂ ਪਦਾਰਥ ਵਾਰ ਵਾਰ ਕੇ ਡਾਰਉ=ਸੁੱਟਦੀ ਹਾਂ। ਇਸੇ ਤਰ੍ਹਾਂ ਜਗਿਆਸੂ ਰੂਪ ਇਸਤ੍ਰੀ ਆਖਦੀ ਹੈ:-ਅਵਸਥਾ ਰੂਪੀ ਰਾਤ ਵਿਚ ਪਿਰੀ ਪਰਮਾਤਮਾ ਦਾ ਜੋ ਪਲ ਮਾਤ੍ਰ ਸੁਹਾਗ=ਸੁਖ ਹੈ, ਉਸ ਸੁਖ ਦੇ ਉਪਰੋਂ ਪਦਾਰਥਾਂ ਰੂਪੀ ਵਾਰਿ=ਜਲ ਨੂੰ ਅਨੇਕਾਂ ਵਾਰੀ ਵਾਰਨੇ ਕਰਕੇ ਸੁਟਦੀ ਹਾਂ॥ ੧॥ ਰਹਾਉ॥

**ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ॥੧॥**

ਹੇ ਸਖੀ ! ਕਨਿਕ=ਸੋਨੇ ਦੇ ਮੰਦਰ ਪਾਟ ਸੇਜ=ਰੇਸ਼ਮੀ ਸੇਜਾ,

*ਅਥਵਾ:*-ਸੋਨੇ ਦੇ ਗਹਿਣੇ, ਪੱਕੇ ਮੰਦਰ, ਪਾਟ=ਬਸਤਰ ਤੇ ਚੰਗੀਆਂ ਚੰਗੀਆਂ ਸੇਜਾ, ਹੇ ਸਖੀ ! ਮੇਰਾ ਇਨ੍ਹਾਂ ਚੀਜ਼ਾਂ ਨਾਲ ਕੋਈ ਤਾਤ=ਪਿਆਰ ਨਹੀਂ ਹੈ ਜਾਂ ਇਨ੍ਹਾਂ ਦੇ ਨਾਲ ਮੇਰੀ ਕੋਈ ਤਾਤ=ਇੱਛਾ ਨਹੀਂ ਹੈ॥ ੧॥

**ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ॥**

ਗੁਰੂ ਜੀ ਕਥਨ ਕਰਦੇ ਹਨ-ਮੁਕਤ=ਮੋਤੀ ਅਤੇ ਲਾਲ ਆਦਿਕ ਜੋ ਅਨੇਕਾਂ ਭੋਗ=ਪਦਾਰਥ ਹਨ, ਇਹ ਵਾਹਿਗੁਰੂ ਨਾਮ ਤੋਂ ਬਿਨਾਂ ਸਾਰੇ ਹਾਤ=ਹਤ (ਨਾਸ) ਰੂਪ ਹਨ।

**ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥੨॥੩॥੪੨॥**

ਹੇ ਸਖੀ ! ਪਤੀ ਪਰਮਾਤਮਾ ਦੇ ਸੰਗ ਵਿਚ ਚਾਹੇ ਰੁਖਾ ਭੋਜਨ ਮਿਲੇ ਤੇ ਜ਼ਮੀਨ ਪਰ ਸੈਨ=ਸੌਣਾ ਮਿਲੇ ਤੋਂ ਭੀ ਸਾਰੀ ਅਵਸਥਾ ਸੁਖਾਂ ਵਿਚ ਬਿਹਾਤ=ਬੀਤਦੀ ਹੈ॥ ੨॥ ੩॥ ੪੨॥

**ਕਾਨੜਾ ਮਹਲਾ ੫॥**
**ਅਹੰ ਤੋਰੋ ਮੁਖੁ ਜੋਰੋ॥ ਗੁਰੁ ਗੁਰੁ ਕਰਤ ਮਨੁ ਲੋਰੋ॥**

ਅਹੰ=ਹੰਗਤਾ ਨੂੰ ਤੋੜਦਾ ਹਾਂ, ਮੂੰਹ ਨੂੰ ਸੰਤਾਂ ਨਾਲ ਜੋੜਦਾ ਹਾਂ ਭਾਵ—ਸੰਤਾਂ ਨਾਲ ਮੇਲ ਰੱਖਦਾ ਹਾਂ।

ਗੁਰੁ ਗੁਰੁ ਕਰਤ=ਵਾਹਿਗੁਰੂ ਵਾਹਿਗੁਰੂ ਕਰਦਾ ਹਾਂ, ਮਨ ਵਿਚ ਦਰਸ਼ਨ ਚਾਹੁੰਦਾ ਹਾਂ।

*ਵਾ:*-ਮਨ ਵਿਚ ਲੋਰੋ=ਚਾਹ ਕੇ ਧੰਨ ਗੁਰੂ ਧੰਨ ਗੁਰੂ ਕਰਦਾ ਹਾਂ।

## ਪ੍ਰਿਅ ਪ੍ਰੀਤਿ ਪਿਆਰੋ ਮੋਰੋ ॥ ੧ ॥ ਰਹਾਉ ॥

ਮੇਰਾ ਪਿਆਰਾ ਪਤੀ ਪਰਮਾਤਮਾ ਪ੍ਰੀਤੀ ਦਾ ਪਿਆਰਾ ਹੈ, ਅਰਥਾਤ—ਪ੍ਰੀਤ ਕਰਨ ਵਾਲਿਆਂ ਨਾਲ ਪਿਆਰ ਕਰਦਾ ਹੈ।

*ਅਥਵਾ:*-ਪਿਰੀ ਦੀ ਪ੍ਰੀਤੀ ਮੈਨੂੰ ਪਿਆਰੀ ਲੱਗ ਰਹੀ ਹੈ॥ ੧ ॥ ਰਹਾਉ॥

## ਗ੍ਰਿਹਿ ਸੇਜ ਸੁਹਾਵੀ ਆਗਨਿ ਚੈਨਾ
## ਤੋਰੋ ਰੀ ਤੋਰੋ ਪੰਚ ਦੂਤਨ ਸਿਉ ਸੰਗੁ ਤੋਰੋ ॥ ੧ ॥

ਸਰੀਰ ਰੂਪੀ ਘਰ ਵਿਚ ਸ਼ਰਧਾ ਵਸਿਸ ਬੁੱਧੀ ਰੂਪ ਸੇਜਾ ਸ਼ੋਭਨੀਕ ਹੋਈ, ਤਾਂ ਅੰਤਹਕਰਣ ਰੂਪ ਆਗਨਿ=ਵੇਹੜੇ ਵਿਚ ਸੁਖ ਪ੍ਰਾਪਤ ਹੋਇਆ।

ਰੀ=ਹੇ ਸਖੀ ! ਤੋੜ ਦੇ ਤੋੜ ਦੇ, ਅਗੋਂ ਉਸ ਨੇ ਪੁਛਿਆ ਕੀ ਤੋੜਾਂ ? *ਉੱਤਰ:*-ਪੰਚ ਦੂਤਨ ਸਿਉ ਸੰਗੁ ਤੋਰੋ=ਪੰਜ ਕਾਮ ਆਦਿਕ ਦੂਤਾਂ ਨਾਲੋਂ ਸਬੰਧ ਤੋੜ ਦੇ।

*ਵਾ:*-ਮਨ, ਬਾਣੀ, ਸਰੀਰ ਕਰਕੇ ਪੰਜ ਦੂਤਾਂ ਨਾਲੋਂ ਸਬੰਧ ਤੋੜ ਦੇ।

*ਅਥਵਾ:*-ਹੇ ਸਖੀ ! ਪਰਮੇਸ਼ਰ ਵੱਲ ਆਪਣੇ ਆਪ ਨੂੰ ਤੋਰਨਾ ਕਰ, ਫਿਰ ਉਸ ਦਾ ਤੋਰੋ=ਤੋਲ (ਵਿਚਾਰ) ਕਰ ਅਤੇ ਪੰਜ ਕਾਮ ਆਦਿਕ ਦੂਤਾਂ ਨਾਲੋਂ ਸਬੰਧ ਤੋਰੋ=ਤੋੜ ਦੇ। ਤਿੰਨ ਤੋਰੋ ਹਨ ਤਿੰਨੇ ਵੱਖੋ ਵੱਖਰੇ ਲਗਾਏ ਹਨ।

## ਆਇ ਨ ਜਾਇ ਬਸੇ ਨਿਜ ਆਸਨਿ ਊਂਧ ਕਮਲ ਬਿਗਸੋਰੋ ॥

ਹੁਣ ਆਪਣੇ ਸਰੂਪ ਆਸਣ 'ਪਰ ਵਸਣੇ ਕਰਕੇ ਆਉਂਦੇ ਜਾਂਦੇ ਨਹੀਂ ਹਾਂ, ਪਰਮੇਸ਼ਰ ਵਲੋਂ ਬੇਮੁਖ ਹੋਣ ਕਰਕੇ ਮੂੰਧਾ ਹਿਰਦਾ ਕਮਲ ਬਿਗਸੋਰੋ=ਖਿੜ ਪਿਆ ਹੈ।

## ਛੁਟਕੀ ਹਉਮੈ ਸੋਰੋ ॥
## ਗਾਇਓ ਰੀ ਗਾਇਓ ਪ੍ਰਭ ਨਾਨਕ ਗੁਨੀ ਗਹੇਰੋ ॥ ੨ ॥ ੪ ॥ ੪੩ ॥

ਹੌਮੈ ਦਾ ਸੋਰੋ=ਸ਼ੋਰ ਸ਼ਰਾਬਾ ਛੁਟ ਗਿਆ ਹੈ, ਜਾਂ ਹੰਗਤਾ ਮਮਤਾ ਦੀ ਸੋਰੋ=ਸੁਹਰਤ ਛੁਟ ਗਈ ਹੈ।

ਗੁਰੂ ਜੀ ਕਥਨ ਕਰਦੇ ਹਨ—ਰੀ=ਹੇ ਸਖੀ ! ਸ਼ੁਭ ਗੁਣਾਂ ਦਾ ਗਹੇਰੋ=ਸਮੁੰਦਰ ਜੋ ਪ੍ਰਭੂ ਹੈ ਉਸ ਦੇ ਜਸ ਨੂੰ ਮੈਂ ਗਾਇਆ ਹੈ, ਗਾਇਆ ਹੈ॥ ੨ ॥ ੪ ॥ ੪੩ ॥

## ਕਾਨੜਾ ਮ: ੫ ਘਰੁ ੯ ॥
## ਤਾਂ ਤੇ ਜਾਪਿ ਮਨਾ ਹਰਿ ਜਾਪਿ ॥
## ਜੋ ਸੰਤ ਬੇਦ ਕਹਤ ਪੰਥੁ ਗਾਖਰੋ ਮੋਹ ਮਗਨ ਅਹੰ ਤਾਪ ॥ ਰਹਾਉ ॥

*ਅੰਨਵੈ:*-ਸੰਤ ਅਤੇ ਵੇਦ ਆਦਿਕ ਸਾਰੇ ਗ੍ਰੰਥ ਜਿਸ ਪ੍ਰਲੋਕ ਰਸਤੇ ਨੂੰ ਬੜਾ ਗਾਖਰੋ=ਕਠਨ ਆਖਦੇ ਹਨ, ਉਸ ਤੋਂ ਸੁਖੇਣ ਲੰਘਣ ਵਾਸਤੇ ਇਕ ਹਰੀ ਦਾ ਜਾਪ ਹੈ, ਇਸ ਲਈ ਹੇ ਮਨਾ ! ਤੂੰ ਹਰੀ ਜਾਪ ਨੂੰ ਜਪਨਾ ਕਰ। ਤੂੰ ਮੋਹ ਵਿਚ ਮਗਨ ਹੋ ਕੇ ਕਿਉਂ ਹੰਕਾਰ ਵਿਚ ਤਪ ਰਿਹਾ ਹੈਂ।

ਵਾ:-ਹੇ ਭਾਈ ! ਤੂੰ ਹਰੀ ਜਾਪ ਨੂੰ ਜਪਨਾ ਕਰ। ਸੰਤ ਤੇ ਬੇਦ ਜਿਸ ਗਿਆਨ ਭਗਤੀ ਰੂਪ ਰਸਤੇ ਨੂੰ ਪ੍ਰਾਪਤ ਹੋਣਾ ਬੜਾ ਕਠਨ ਕਥਨ ਕਰਦੇ ਹਨ ਉਸ ਨੂੰ ਤਿਆਗ ਕੇ ਇਹ ਮੋਹ ਦੀ ਮਗਨਤਾ ਤੇ ਹੰਕਾਰ ਵਿਚ ਤਪ ਰਿਹਾ ਹੈ॥ ਰਹਾਉ॥

**ਜੋ ਰਾਤੇ ਮਾਤੇ ਸੰਗਿ ਬਪੁਰੀ ਮਾਇਆ ਮੋਹ ਸੰਤਾਪ॥੧॥**

ਜੇਹੜੇ ਪੁਰਸ਼ ਮਾਤੇ=ਮਸਤ ਹੋ ਕੇ ਬਪੁਰੀ=ਵਿਚਾਰੀ ਮਾਇਆ ਦੇ ਨਾਲ ਰਾਤੇ=ਤਦਾਕਾਰ ਰਹਿੰਦੇ ਹਨ, ਉਹ ਮਾਇਆ ਦੇ ਮੋਹ ਕਰਕੇ ਸੰ=ਭਲੀ ਪ੍ਰਕਾਰ ਤਪਦੇ ਹੀ ਰਹਿੰਦੇ ਹਨ॥ ੧॥

**ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ॥**

ਨਾਮ ਨੂੰ ਜਪਦੇ ਹੋਏ ਉਹ ਪੁਰਸ਼ ਪਾਰ ਉਤਰੇ ਹਨ, ਜਿਨ੍ਹਾਂ ਨੂੰ ਗੁਰਾਂ ਨੇ ਆਪ ਉਧਾਰਿਆ ਹੈ।

**ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ॥੨॥੫॥੪੪॥**

ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਦੇ ਪਰਤਾਪ ਕਰਕੇ ਮੋਹ ਭਰਮ ਤੇ ਭੈ=ਡਰ ਨਾਸ ਹੋ ਜਾਂਦਾ ਹੈ॥ ੨॥ ੫॥ ੪੪॥

[ਪੰਨਾ ੧੩੦੭]

**ਕਾਨੜਾ ਮਹਲਾ ੫ ਘਰੁ ੧੦**

**ੴ ਸਤਿਗੁਰ ਪ੍ਰਸਾਦਿ॥**

**ਐਸੋ ਦਾਨੁ ਦੇਹੁ ਜੀ ਸੰਤਹੁ ਜਾਤ ਜੀਉ ਬਲਿਹਾਰਿ॥**

ਹੇ ਸੰਤੋ ਜੀ ! ਮੈਨੂੰ ਅਜੇਹਾ ਦਾਨ ਦਿਓ, ਮੇਰਾ ਜੀਉ ਆਪ ਜੀ ਤੋਂ ਕੁਰਬਾਨ ਜਾਂਦਾ ਹੈ।

**ਮਾਨ ਮੋਹੀ ਪੰਚ ਦੋਹੀ ਉਰਝਿ ਨਿਕਟਿ ਬਸਿਓ**
**ਤਾ ਕੀ ਸਰਨਿ ਸਾਧੂਆ ਦੂਤ ਸੰਗੁ ਨਿਵਾਰਿ॥੧॥ ਰਹਾਉ॥**

ਮਾਨ ਨੇ ਬੁੱਧੀ ਮੋਹ ਲਈ ਹੈ, ਕਾਮ ਕ੍ਰੋਧ ਆਦਿਕ ਪੰਜ ਦੂਤਾਂ ਦੀ ਸਰੀਰ ਵਿਚ ਦੋਹੀ=ਦੁਹਾਈ ਫਿਰ ਰਹੀ ਹੈ, ਮੈਂ ਇਨ੍ਹਾਂ ਵਿਚ ਉਰਝ ਰਹੀ ਹਾਂ ਤੇ ਇਹ ਮੇਰੇ ਨਿਕਟ ਵਸ ਰਹੇ ਹਨ, ਪੰਜ ਕਾਮ ਆਦਿਕ ਦੂਤਾਂ ਦਾ ਸੰਗ ਨਵਿਰਤ ਕਰਨ ਲਈ ਮੈਂ ਸੰਤਾਂ ਦੀ ਸ਼ਰਨ ਤੱਕੀ ਹੈ॥ ੧॥ ਰਹਾਉ॥

**ਕੋਟਿ ਜਨਮ ਜੋਨਿ ਭ੍ਰਮਿਓ ਹਾਰਿ ਪਰਿਓ ਦੁਆਰਿ॥੧॥**

ਜੂਨੀਆਂ ਦੁਆਰੇ ਕ੍ਰੋੜਾਂ ਜਨਮਾਂ ਵਿਚ ਫਿਰਿਆ ਹਾਂ, ਹੇ ਸੰਤੋ ! ਹੁਣ ਹਾਰ ਕੇ ਆਪ ਜੀ ਦੇ ਦਰਵਾਜ਼ੇ 'ਪਰ ਪਿਆ ਹਾਂ॥ ੧॥ ਇਸ ਤਰ੍ਹਾਂ ਬੇਨਤੀ ਕਰਨ ਨਾਲ—

**ਕਿਰਪਾ ਗੋਬਿੰਦ ਭਈ ਮਿਲਿਓ ਨਾਮੁ ਅਧਾਰੁ॥**

ਜਿਸ ਵੇਲੇ ਗੋਬਿੰਦ ਦੀ ਕਿਰਪਾ ਹੋਈ ਤਾਂ ਨਾਮ ਦਾ ਅਧਾਰੁ=ਆਸਰਾ ਮਿਲਿਆ।

**ਦੁਲਭ ਜਨਮੁ ਸਫਲੁ ਨਾਨਕ ਭਵ ਉਤਾਰਿ ਪਾਰਿ ॥ ੨ ॥ ੧ ॥ ੪੫ ॥**

ਗੁਰੂ ਜੀ ਕਥਨ ਕਰਦੇ ਹਨ—ਦੁਰਲੱਭ ਮਨੁੱਖਾ ਜਨਮ ਸਫਲ ਹੋਇਆ ਹੈ, ਕਿਉਂਕਿ ਸੰਤਾਂ ਨੇ ਸੰਸਾਰ-ਸਮੁੰਦਰ ਤੋਂ ਪਾਰ ਉਤਾਰ ਲਿਆ ਹੈ॥ ੨॥ ੧॥ ੪੫॥

## ਕਾਨੜਾ ਮਹਲਾ ੫ ਘਰੁ ੧੧

**ੴ ਸਤਿਗੁਰ ਪ੍ਰਸਾਦਿ ॥ ਸਹਜ ਸੁਭਾਏ ਆਪਨ ਆਏ ॥**

ਜਗਿਆਸੂ ਕਥਨ ਕਰਦਾ ਹੈ—ਮੈਂਨੇ ਕੋਈ ਸਾਧਨ ਤਾਂ ਕੀਤਾ ਨਹੀਂ, ਪਰ-

ਸਹਜ ਸੁਭਾਏ=ਸੁਤੇ ਸਿਧ ਪ੍ਰਭੂ ਆਪੇ ਆ ਕੇ ਪਰਾਪਤ ਹੋਏ ਹਨ।

**ਕਛੂ ਨ ਜਾਨੌ ਕਛੂ ਦਿਖਾਏ ॥ ਪ੍ਰਭੁ ਮਿਲਿਓ ਸੁਖ ਬਾਲੇ ਭੋਲੇ ॥ ੧ ॥ ਰਹਾਉ ॥**

ਏਹ ਮੈਂ ਕੁਝ ਨਹੀਂ ਜਾਣਦੀ, ਕਿ ਮੇਰਾ ਕੀ ਕੁਝ ਵੇਖ ਕੇ ਆਏ ਹਨ।

(ਮੈਂ ਕੇਹੜਾ ਚੰਗਾ ਸਾਧਨ ਕੀਤਾ ਹੈ ਜਿਸ ਨੂੰ ਵੇਖ ਕੇ ਪ੍ਰਸੰਨ ਹੋਏ ਹਨ, ਇਹ ਓਸੇ ਨੂੰ ਪਤਾ ਹੈ, ਮੈਂ ਤਾਂ ਏਹ ਸਮਝਦੀ ਹਾਂ ਕਿ) ਸੁਖ ਸਰੂਪ ਪ੍ਰਭੂ ਬਾਲੇ ਭੋਲੇ=ਸੂਧੇ ਸਾਧੇ ਸੁਭਾਵ ਕਰਕੇ ਮਿਲਿਆ ਹੈ।

ਵਾ:-ਮੈਨੂੰ ਭੋਲੇ ਭਾਅ ਕਰਕੇ ਹੀ ਪ੍ਰਭੂ ਦਾ ਬਾਲੇ=ਬਾਹਲਾ ਸੁਖ ਮਿਲਿਆ ਹੈ॥ ੧॥ ਰਹਾਉ॥

**ਸੰਜੋਗਿ ਮਿਲਾਏ ਸਾਧ ਸੰਗਾਏ ॥ ਕਤਹੂ ਨ ਜਾਏ ਘਰਹਿ ਬਸਾਏ ॥**

ਪੂਰਬਲੇ ਚੰਗਿਆਂ ਕਰਮਾਂ ਦੇ ਸੰਜੋਗ ਨੇ ਸੰਤਾਂ ਦੇ ਨਾਲ ਮਿਲਾਇਆ ਹੈ। ਹੁਣ ਮੇਰਾ ਮਨ ਹੋਰ ਕਿਸੇ ਤਰਫ ਨਹੀਂ ਜਾਂਦਾ, ਅੰਤਰ ਮੁਖਤਾ ਰੂਪੀ ਘਰ ਵਿਚ ਵਸ ਰਿਹਾ ਹੈ।

**ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ ॥ ੧ ॥**

ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਪਰਮਾਤਮਾ ਇਸ ਸਰੀਰ ਰੂਪ ਚੋਲੇ ਵਿਚ ਹੀ ਪ੍ਰਗਟ ਹੋਇਆ ਹੈ॥ ੧॥

**ਚਰਨ ਲੁਭਾਏ ਆਨ ਤਜਾਏ ॥ ਥਾਨ ਥਨਾਏ ਸਰਬ ਸਮਾਏ ॥**

ਥਾਨ ਥਨਾਏ=ਥਾਨਾਂ ਅੰਦਰ ਥਾਨਾਂ ਮੇਂ, ਵਾ:-ਥਾਨਾਂ ਵਿਚ ਤੇ ਥਨਾਏ=ਥਨੰਤਰੀਆਂ ਵਿਚ ਜੋ ਪਰਮੇਸਰ ਸਾਰਿਆਂ ਵਿਚ ਸਮਾਅ ਰਿਹਾ ਹੈ, ਉਸ ਦੇ ਚਰਨਾਂ ਵਿਚ ਲੁਭਾਏਮਾਨ ਹੋ ਕੇ ਆਨ=ਹੋਰ ਸਭਨਾਂ ਨੂੰ,

ਵਾ:-ਆਨ=ਦਵੈਤ ਆਦਿਕਾਂ ਨੂੰ ਤਿਆਗ ਦਿੱਤਾ।

**ਰਸਕਿ ਰਸਕਿ ਨਾਨਕੁ ਗੁਨ ਬੋਲੈ ॥ ੨ ॥ ੧ ॥ ੪੬ ॥**

ਗੁਰੂ ਜੀ ਕਥਨ ਕਰਦੇ ਹਨ—ਰਸਕਿ=ਪ੍ਰੇਮ ਰਸ ਵਿਚ ਤਦਾਕਾਰ ਹੋ ਕੇ ਅਸੀਂ ਰਸਕਿ=ਅਨੰਦ ਰੂਪ ਪ੍ਰਭੂ ਦੇ ਗੁਣਾਂ ਨੂੰ ਉਚਾਰਦੇ ਹਾਂ॥ ੨॥ ੧॥ ੪੬॥

## ਕਾਨੜਾ ਮਹਲਾ ੫ ॥

**ਗੋਬਿੰਦ ਠਾਕੁਰ ਮਿਲਨ ਦੁਰਾਈਂ ॥**

ਗੋ-ਬਿੰਦ=ਵੇਦਾਂ ਕਰਕੇ ਜਾਨਣੇ ਜੋਗ ਸ੍ਵਾਮੀ ਦੇ ਨਾਲ ਮਿਲਣਾ ਬਹੁਤ ਦੁਰਾਈਂ=ਔਖਾ (ਕਠਨ) ਹੈ।

## ਪਰਮਿਤਿ ਰੂਪੁ ਅਗੰਮ ਅਗੋਚਰ ਰਹਿਓ ਸਰਬ ਸਮਾਈ॥ ੧ ॥ ਰਹਾਉ ॥

ਉਹ ਪ੍ਰਭੂ ਪਰ-ਮਿਤਿ=ਮਰਯਾਦਾ ਤੋਂ ਪਰ੍ਹੇ ਹੈ, ਅਗਮ ਰੂਪ ਹੈ ਤੇ ਅਗੋਚਰ=ਇੰਦ੍ਰੀਆਂ ਕਰਕੇ ਅਵਿਸ਼ੇ ਹੈ ਅਤੇ ਸਾਰਿਆਂ ਵਿਚ ਉਹ ਆਪ ਸਮਾਅ ਰਿਹਾ ਹੈ॥ ੧ ॥ ਰਹਾਉ ॥

## ਕਹਨਿ ਭਵਨਿ ਨਾਹੀ ਪਾਇਓ ਪਾਇਓ ਅਨਿਕ ਉਕਤਿ ਚਤੁਰਾਈ॥ ੧ ॥

ਬਹੁਤੀਆਂ ਗੱਲਾਂ ਦੇ ਕਹਿਣ ਨਾਲ ਨਹੀਂ ਪਾਇਆ ਜਾਂਦਾ, ਬਹੁਤੇ ਭਵਨਿ=ਫਿਰਨ ਕਰਕੇ ਵੀ ਨਹੀਂ ਪਾਇਆ ਜਾਂਦਾ, ਅਨੇਕ ਤਰ੍ਹਾਂ ਦੀਆਂ ਉਕਤਿ=ਜੁਗਤੀਆਂ ਕਰਕੇ ਭੀ ਨਹੀਂ ਪਾਇਆ ਜਾਂਦਾ, ਬਾਣੀ ਦੀ ਚਤੁਰਾਈ ਕਰਕੇ ਭੀ ਨਹੀਂ ਪਾਇਆ ਜਾਂਦਾ ਹੈ॥ ੧ ॥

## ਜਤਨ ਜਤਨ ਅਨਿਕ ਉਪਾਵ ਰੇ ਤਉ ਮਿਲਿਓ ਜਉ ਕਿਰਪਾਈ॥

ਰੇ=ਹੇ ਭਾਈ ! ਮਨ ਕਰਕੇ ਅਨੇਕਾਂ ਜਤਨ ਕੀਤੇ, ਬਾਣੀ ਕਰਕੇ ਅਨੇਕਾਂ ਜਤਨ ਕੀਤੇ, ਤਨ ਕਰਕੇ ਅਨੇਕਾਂ ਉਪਾਵ=ਜਤਨ ਕੀਤੇ ਤੋਂ ਭੀ ਨਾ ਮਿਲਿਆ,

*ਅਥਵਾ:*-ਜਤਨ ਕਰਨ ਵਾਲਿਆਂ ਨਾਲ ਮਿਲ ਕੇ ਜਤਨ ਪੂਰਬਕ ਅਨੇਕਾਂ ਉਪਾਵ ਕੀਤੇ ਤਦ ਵੀ ਨਾ ਮਿਲਿਆ, ਜਦ ਆਪੇ ਉਸ ਦੇ ਮਨ ਵਿਚ ਕਿਰਪਾਈ=ਮੇਹਰ ਆਈ ਤਦ ਉਹ ਆਪੇ ਆ ਮਿਲਿਆ।

## ਪ੍ਰਭੂ ਦਇਆਰ ਕਿਪਾਰ ਕ੍ਰਿਪਾ ਨਿਧਿ
## ਜਨ ਨਾਨਕ ਸੰਤ ਰੇਨਾਈ॥ ੨ ॥ ੨ ॥ ੪੭ ॥

ਉਹ ਪ੍ਰਭੂ ਪਿਛੇ ਭੀ ਦਿਆਲੂ ਸੀ, ਹੁਣ ਭੀ ਕ੍ਰਿਪਾਲੂ ਹੈ, ਅੱਗੇ ਭੀ ਕਿਰਪਾ ਦੀ ਨਿਧੀ ਹੋਵੇਗਾ, ਉਸ ਦੀ ਕਿਰਪਾ ਨਾਲ ਹੀ ਮੈਂ ਜਨ ਨੇ ਸੰਤਾਂ ਦੀ ਰੇਨਾਈ=ਧੂੜ ਗ੍ਰਹਿਣ ਕੀਤੀ ਹੈ॥ ੨ ॥ ੨ ॥ ੪੭ ॥

## ਕਾਨੜਾ ਮਹਲਾ ੫ ॥

## ਮਾਈ ਸਿਮਰਤ ਰਾਮ ਰਾਮ ਰਾਮ॥ ਪ੍ਰਭ ਬਿਨਾ ਨਾਹੀ ਹੋਰੁ॥

ਹੇ ਮਾਈ=ਭਾਈ ! ਮਨ ਕਰਕੇ ਰਾਮ ਨੂੰ ਸਿਮਰ, ਬਾਣੀ ਦੁਆਰਾ ਰਾਮ ਨੂੰ ਸਿਮਰ, ਸਰੀਰ ਕਰਕੇ ਰਾਮ ਨੂੰ ਸਿਮਰਨਾ ਕਰ। *ਅਥਵਾ:*-ਜੋ ਰਾਮ ਸਾਰੇ ਰਾਮ=ਰਮਿਆ ਹੋਇਆ ਹੈ ਉਸ ਰਾਮ ਨੂੰ ਸਿਮਰਨਾ ਕਰ। ਪ੍ਰਭੂ ਤੋਂ ਬਿਨਾਂ ਹੋਰ ਕੋਈ ਰੱਖਜਕ ਨਹੀਂ ਹੈ।

## ਚਿਤਵਉ ਚਰਨਾਰ ਬਿੰਦ ਸਾਸਨ ਨਿਸਿ ਭੋਰ॥ ੧ ॥ ਰਹਾਉ ॥

ਸਾਸਨ=ਸੁਆਸ ਸੁਆਸ ਨਿਸਿ-ਭੋਰ=ਰਾਤ ਦਿਨ ਉਸ ਪ੍ਰਭੂ ਦੇ ਚਰਨਾਰ ਬਿੰਦ=ਚਰਨ ਕਮਲਾਂ ਨੂੰ ਮੈਂ ਚਿਤਵਦਾ ਹਾਂ ਤੂੰ ਚਿਤਵਨਾ ਕਰ॥ ੧ ॥ ਰਹਾਉ ॥

## ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀ ਜੋਰੁ॥

ਪ੍ਰੀਤੀ ਲੱਗਾ ਕੇ ਉਸ ਨੂੰ ਆਪਣਾ ਕਰ ਲਿਆ ਹੈ, ਇਸ ਲਈ ਉਸ ਨਾਲੋਂ ਜੋਰੁ=ਮੇਲ ਟੁੱਟਦਾ ਨਹੀਂ। *ਵਾ:*-ਉਸ ਨਾਲ ਅਜੇਹੀ ਪ੍ਰੀਤੀ, *ਵਾ:*-ਬਿਰਤੀ ਜੋੜੀ ਹੈ ਜੋ ਕਦੇ ਟੁੱਟਦੀ ਨਹੀਂ ਹੈ।

**ਪ੍ਰਾਨ ਮਨੁ ਧਨੁ ਸਰਬਸੋੁ ਹਰਿ ਗੁਨ ਨਿਧੇ ਸੁਖ ਮੋਰ ॥੧॥**

ਪ੍ਰਾਣ, ਮਨ, ਧਨ ਆਦਿਕ ਜੋ ਭੀ ਸਰਬੰਸ ਹੈ ਮੇਰਾ ਸਭ ਕੁਝ ਹਰੀ ਹੈ, ਸ਼ੁਭ ਗੁਣਾਂ ਦੀ ਨਿਧੀ ਅਤੇ ਸੁਖਾਂ ਦੀ ਨਿਧੀ ਭੀ ਮੇਰਾ ਹਰੀ ਹੀ ਹੈ॥ ੧॥

**ਈਤ ਊਤ ਰਾਮ ਪੂਰਨੁ ਨਿਰਖਤ ਰਿਦ ਖੋਰਿ॥**

ਈਤ ਊਤ=ਲੋਕ ਪ੍ਰਲੋਕ ਵਿਚ ਜੋ ਰਾਮ ਪੂਰਨ ਹੈ ਉਸ ਰਾਮ ਨੂੰ ਮੈਂ ਹਿਰਦੇ ਰੂਪ ਖੋਰਿ=ਖੁਡ ਵਿਚ ਨਿਰਖਤ=ਦੇਖ ਰਿਹਾ ਹਾਂ।

**ਸੰਤ ਸਰਨ ਤਰਨ ਨਾਨਕ ਬਿਨਸਿਓ ਦੁਖੁ ਘੋਰ ॥੨॥੩॥੪੮॥**

ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਦੀ ਸ਼ਰਨ ਗ੍ਰਹਿਣ ਕਰਨ ਨਾਲ ਤਰਨਾ ਹੁੰਦਾ ਹੈ,

*ਵਾ:*-ਸੰਤਾਂ ਦੀ ਸ਼ਰਨ ਤਰਨ=ਜਹਾਜ਼ ਰੂਪ ਹੈ, ਉਸ ਸ਼ਰਨ ਕਰਕੇ ਘੋਰ=ਭਿਆਨਕ ਦੁੱਖ ਬਿਨਸ ਗਿਆ ਹੈ॥ ੨॥ ੩॥ ੪੮॥

**ਕਾਨੜਾ ਮਹਲਾ ੫॥ ਜਨ ਕੋ ਪ੍ਰਭੁ ਸੰਗੇ ਅਸਨੇਹੁ॥**

ਹੇ ਪ੍ਰਭੂ ! ਮੈਂ ਸੇਵਕ ਜਨ ਦਾ ਆਪ ਜੀ ਨਾਲ ਅਸਨੇਹੁ=ਪ੍ਰੇਮ ਹੈ।

**ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥੧॥ ਰਹਾਉ॥**

ਸੱਜਣ ਪ੍ਰਲੋਕ ਦਾ, ਮਿੱਤ੍ਰ ਇਸ ਲੋਕ ਦਾ ਤੂੰ ਹੀ ਹੈਂ, ਆਪ ਜੀ ਦੇ ਘਰ ਵਿਚ ਸਭ ਕੁਝ ਹੈ॥ ੧॥ ਰਹਾਉ॥

**ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥੧॥**

ਮੈਂ ਮਨ ਦਾ ਮਾਨ ਮੰਗਦਾ ਹਾਂ, ਤਨ ਦਾ ਤਾਨੁ=ਬਲ ਮੰਗਦਾ ਹਾਂ, ਧਨੁ=ਦੌਲਤ, ਲਖਮੀ=ਇਸਤ੍ਰੀ ਸੁਤ=ਪੁੱਤ੍ਰ ਆਦਿਕ ਸਭ ਕੁਝ ਦੇਣਾ ਕਰੋ। *ਅਥਵਾ:*-ਮਾਨੁ=ਮਨਨ ਕਰਨਾ ਮੰਗਦਾ ਹਾਂ, ਆਪ ਜੀ ਵੱਲ ਤਾਨੁ=ਤਨਣਾ ਮੰਗਦਾ ਹਾਂ, ਸ਼ੁਭ ਗੁਣਾਂ ਰੂਪੀ ਧਨ, ਲਖਮੀ=ਭਗਤੀ ਤੇ ਸੁਤ=ਪੁਤ੍ਰ ਗਿਆਨ ਦੇਣਾ ਕਰੋ॥ ੧॥

**ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ॥**

ਹੇ ਪਰਮ ਅਨੰਦ ਸਰੂਪ ਪਰਮਾਤਮਾ ਤੂੰ ਮੁਕਤੀ ਦੀ ਜੁਗਤੀ ਵਿਚ ਤੇ ਭੁਗਤੀ ਦੀ ਜੁਗਤੀ ਵਿਚ ਪੂਰਨ ਹੈਂ ਅਤੇ ਸਾਰਿਆਂ ਤੋਂ ਪਰਮ=ਵੱਡਾ ਹੈਂ ਤੇ ਪਰਮ ਨਿਧੀਆਂ ਦਾ ਖਜ਼ਾਨਾ ਹੈਂ।

[ਪੰਨਾ ੧੩੦੮]

**ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ॥੨॥੪॥੪੯॥**

ਗੁਰੂ ਜੀ ਕਥਨ ਕਰਦੇ ਹਨ—ਭੈ=ਡਰ ਨਾਲ ਭਾਇ ਭਗਤਿ=ਪ੍ਰੇਮਾ ਭਗਤੀ ਕਰਨ ਵਾਲਿਆਂ ਨੂੰ ਤੂੰ ਨਿਹਾਲ ਕਰਦਾ ਹੈਂ, ਮੈਂ ਆਪ ਜੀ ਤੋਂ ਸਦਾ ਸਦਾ ਬਲਿਹਾਰ ਜਾਂਦਾ ਹਾਂ॥ ੨॥ ੪॥ ੪੯॥

**ਉਥਾਨਕਾ:**—ਜੋਗੀ ਭੇਖੀ, ਧਿਆਨੀ ਭੇਖੀ, ਗਿਆਨੀ ਭੇਖੀ ਹੰਕਾਰ ਸਹਿਤ ਗੁਰੂ ਜੀ ਪਾਸ ਆਏ ਗੁਰੂ ਜੀ ਉਪਦੇਸ਼ ਦੇ ਕੇ ਉਹਨਾਂ ਦਾ ਹੰਕਾਰ ਦੂਰ ਕਰਦੇ ਹਨ—

## ਕਾਨੜਾ ਮਹਲਾ ੫ ॥ ਕਰਤ ਕਰਤ ਚਰਚ ਚਰਚ ਚਰਚਰੀ ॥
## ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰਚਰੀ ॥੧॥ਰਹਾਉ ॥

ਦੋਹਾਂ ਤੁਕਾਂ ਨੂੰ ਮਿਲਾ ਕੇ ਅਰਥ ਕੀਤਾ ਹੈ, ਧਿਆਨ ਨਾਲ ਪੜ੍ਹਨਾ:-

ਜੋਗੀ ਭੇਖੀ ਧਰਤੀ ਉਤੇ ਚਰਚਾ ਕਰਦੇ ਫਿਰਦੇ ਹਨ, ਬਗਲੇ ਵਾਂਗੂ ਧਿਆਨ ਲਗਾਣ ਵਾਲੇ ਧਿਆਨੀ ਭੇਖੀ ਵੀ ਧਰਤੀ ਪਰ ਚਰਚਾ ਕਰਦੇ ਫਿਰਦੇ ਹਨ, ਚੁੰਚ ਗਿਆਨ ਕਥਨ ਕਰਨ ਵਾਲੇ ਗਿਆਨੀ ਭੇਖੀ ਵੀ ਧਰਚਰੀ=ਧਰਤੀ ਪਰ ਚਰਚਰੀ=ਚਰਚਾ ਕਰਦੇ ਫਿਰਦੇ ਹਨ॥ ੧॥ ਰਹਾਉ॥

## ਅਹੰ ਅਹੰ ਅਹੈ ਅਵਰ ਮੂੜ ਮੂੜ ਬਵਰਈ ॥

ਜੋਗੀ ਭੇਖ ਅਹੰ=ਹੰਕਾਰ ਸੇ ਅਵਰ=ਆਵਰਿਆ ਹੋਇਆ ਮੂੜ=ਮੂਰਖ ਹੋ ਰਿਹਾ ਹੈ, ਧਿਆਨੀ ਭੇਖੀ ਵੀ ਅਹੰ=ਹੰਕਾਰ ਸੇ ਬਵਰਈ=ਝੱਲਾ ਹੋਇਆ ਮੂੜ=ਮੂਰਖ ਹੋ ਰਿਹਾ ਹੈ, ਗਿਆਨੀ ਭੇਖੀ ਭੀ ਅਹੰ=ਹੰਕਾਰ ਸੇ ਬਵਰਈ=ਝੱਲਾ ਹੋਇਆ ਮੂੜ=ਮੂਰਖ ਹੋ ਰਿਹਾ ਹੈ।

## ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ ॥੧॥

ਜੋਗੀ ਭੇਖੀ 'ਜਤਿ ਜਾਤ'=ਜਿਸ ਤਰਫ਼ ਜਾਂਦਾ ਹੈ ਤਿਧਰ ਹੀ ਸਦਾ ਸਦਾ ਉਸ ਨੂੰ ਕਾਲ ਹਈ=ਹਤ ਕਰਦਾ ਹੈ। ਧਿਆਨੀ ਭੇਖੀ ਜਤਿ ਜਾਤ=ਜਿਸ ਤਰਫ਼ ਜਾਂਦਾ ਹੈ ਤਿਧਰ ਹੀ ਸਦਾ ਸਦਾ ਉਸ ਨੂੰ ਕਾਲ ਹਈ= ਹਤ ਕਰਦਾ ਹੈ। ਗਿਆਨੀ ਭੇਖੀ ਭੀ ਜਤਿ ਜਾਤ=ਜਿਸ ਤਰਫ਼ ਜਾਂਦਾ ਹੈ ਤਿਧਰ ਹੀ ਸਦਾ ਸਦਾ ਉਸ ਨੂੰ ਕਾਲ ਹਈ=ਹਤ ਕਰਦਾ ਹੈ, ਅਰਥਾਤ ਮਾਰਨਾ ਕਰਦਾ ਹੈ।

## ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ ॥

ਹੇ ਜੋਗੀ ਭੇਖੀ ! ਮਾਨ ਨੂੰ ਤਿਆਗ ਦੇ, ਕਿਉਂਕਿ ਮੌਤ ਸਦਾ ਤੇਰੇ ਨਿਕਟਿ=ਸਮੀਪ ਹਈ=ਹੈ।

ਹੇ ਧਿਆਨੀ ਭੇਖੀ ! ਮਾਨ ਨੂੰ ਤਿਆਗ ਦੇ, ਕਿਉਂਕਿ ਮੌਤ ਸਦਾ ਤੇਰੇ ਨਿਕਟਿ=ਨੇੜੇ ਹਈ=ਹੈ।

ਹੇ ਗਿਆਨੀ ਭੇਖੀ ! ਮਾਨ ਨੂੰ ਤਿਆਗ ਦੇ, ਕਿਉਂਕਿ ਮੌਤ ਸਦਾ ਤੇਰੇ ਨਿਕਟਿ=ਨੇੜੇ ਹਈ=ਹੈ।

## ਹਰਿ ਹਰੇ ਹਰੇ ਭਾਜੁ ਕਹਤੁ ਨਾਨਕੁ ਸੁਨਹੁ ਰੇ ਮੂੜ
## ਬਿਨੁ ਭਜਨ ਭਜਨ ਭਜਨ ਅਹਿਲਾ ਜਨਮੁ ਗਈ ॥੨॥੫॥੫੦॥੧੨॥੬੨॥

ਗੁਰੂ ਜੀ ਕਥਨ ਕਰਦੇ ਹਨ—ਹੇ ਮੂਰਖ ਜੋਗੀ ਭੇਖੀ ਸੁਣ, ਤੂੰ ਹਰੀ ਦਾ ਭਜਨ ਕਰ, ਭਜਨ ਬਿਨਾਂ ਤੇਰਾ ਮਨੁੱਖਾ ਜਨਮ ਅਹਿਲਾ=ਨਿਸਫਲ ਚਲਾ ਗਿਆ ਹੈ। ਹੇ ਮੂਰਖ ਧਿਆਨੀ ਭੇਖੀ ਸੁਣ, ਹਰੀ ਦਾ ਭਜਨ ਕਰ ਭਜਨ ਤੋਂ ਬਿਨਾਂ ਤੇਰਾ ਜਨਮ ਨਿਸਫਲ ਚਲਾ ਗਿਆ ਹੈ। ਹੇ ਮੂਰਖ ਗਿਆਨੀ ਭੇਖੀ ਸੁਣ, ਤੂੰ ਹਰੀ ਦਾ ਭਜਨ ਕਰ; ਭਜਨ ਤੋਂ ਬਿਨਾਂ ਤੇਰਾ ਸਾਰਾ ਜਨਮ ਨਿਸਫਲ ਚਲਾ ਗਿਆ ਹੈ॥ ੨॥ ੫॥ ੫੦॥ ੧੨॥ ੬੨॥

***ਦੂਜਾ ਅਰਥ:- ਕਰਤ ਕਰਤ ਚਰਚ ਚਰਚ ਚਰਚਰੀ ॥***

***ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰਚਰੀ ॥***

ਜੋਗੀ ਭੇਖੀ, ਧਿਆਨੀ ਭੇਖ, ਗਿਆਨੀ ਭੇਖੀ ਧਰਚਰੀ ਹੋ ਕੇ ਧਰਤੀ ਹੀ ਧਰਤੀ ਉਪਰ ਚਰਚਰੀ=ਚਰ ਦੇ ਕਰਨ ਵਾਲੇ ਚਰਚਾ ਹੀ ਚਰਚਾ ਨੂੰ ਫਿਰਤ ਕਰਤ=ਫਿਰ ਕਰਕੇ ਕਰਦੇ ਫਿਰਦੇ ਹਨ।



**ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ॥**

ਏਹ ਜੀਵ ਅਹੰ ਅਹੰ=ਹੰਗਤਾ ਹੀ ਹੰਗਤਾ ਕਰਕੇ ਅਵਰੇ ਹੋਏ ਅਹੈ=ਹਨ।

ਮੂੜਤਾਈ ਜੋ ਮੂੜ ਕਰਨ ਵਾਲੀ ਹੈ ਉਸ ਮੂੜਤਾ ਕਰਕੇ ਬਵਰਈ=ਝੱਲੇ ਹੋ ਰਹੇ ਹਨ।

**ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ॥**

ਜਤਿ=ਜਿਸ ਜਾਤ=ਜੂਨੀ ਵਿਚ ਜਾਤ=ਜਾ ਕੇ ਜਾਤ=ਉਤਪੰਨ ਹੁੰਦੇ ਹਨ, ਅਰਥਾਤ—ਦੇਹ ਧਾਰਦੇ ਹਨ। ਉਸੀ ਜੂਨ ਵਿਚ ਕਾਲ ਸਦਾ ਸਦਾ-ਸਦਾ ਸਦਾ=ਨਿਤਾ ਪ੍ਰਤੀ ਹਈ=ਹਤ (ਨਾਸ) ਕਰਦਾ ਹੈ।

**ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ॥**

ਮਾਨੁ-ਮਨ ਵਿਚ ਜੋ ਮਾਨੁ=ਹੰਕਾਰ ਮੰਨਿਆ ਹੋਇਆ ਹੈ ਉਸ ਨੂੰ ਤਿਆਗ ਦੇ, ਨਹੀਂ ਤਾਂ ਸਦਾ ਦੇ ਮਾਰਨ ਵਾਲੀ ਜੋ ਮਿਰਤੁ=ਮੌਤ ਹੈ ਉਹ ਸਦਾ ਤੇਰੇ ਨਿਕਟ ਤੇ ਨਿਕਟ ਹਈ=ਹੈ।

**ਹਰਿ ਹਰੇ ਹਰੇ ਭਾਜੁ ਕਹਤੁ ਨਾਨਕ ਸੁਨਹੁ ਰੇ ਮੂੜ**
**ਬਿਨੁ ਭਜਨ ਭਜਨ ਭਜਨ ਅਹਿਲਾ ਜਨਮੁ ਗਈ॥ ੨॥੫॥ ੫੦॥ ੧੨॥ ੬੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਮੂਰਖ ਪੁਰਸ਼ ਸੁਨਣਾ ਕਰ, ਹਰ ਇਕ ਦੇ ਹਰਿਆਂ ਕਰਨ ਵਾਲਾ ਜੋ ਹਰੀ ਹੈ ਉਸ ਨੂੰ ਭਜਨਾ ਕਰ, ਪ੍ਰਭੂ ਦਾ ਭਜਨ ਜੋ ਭਜਨੇ ਜੋਗ ਹੈ ਉਸ ਦੇ ਭਜਨ ਸਿਮਰਨ ਕੀਤੇ ਬਿਨਾਂ ਤੇਰਾ ਮਨੁੱਖਾ ਜਨਮ ਅਹਿਲਾ=ਨਿਸਫਲ ਚਲਾ ਗਿਆ ਹੈ॥ ੨॥ ੫॥ ੫੦॥ ੧੨॥ ੬੨॥

## ਕਾਨੜਾ ਅਸਟਪਦੀਆ ਮਹਲਾ ੪ ਘਰੁ ੧

ਸੁਖਮਨੇ ਸਾਹਿਬ ਜੀ ਦੀਆਂ ਛੇ ਅਸਟਪਦੀਆਂ ਉਚਾਰ ਕੇ ਉਪਦੇਸ਼ ਦਿੰਦੇ ਹਨ।

**ੴ ਸਤਿਗੁਰ ਪ੍ਰਸਾਦਿ॥**

**ਜਪਿ ਮਨ ਰਾਮ ਨਾਮੁ ਸੁਖੁ ਪਾਵੈਗੋ॥**

ਹੇ ਮਨ ! ਰਾਮ ਨਾਮ ਨੂੰ ਜਪਣਾ ਕਰ ਤਾਂ ਤੂੰ ਸੁਖ ਪਾਵੇਂਗਾ।

**ਜਿਉ ਜਿਉ ਜਪੈ ਤਿਵੈ ਸੁਖੁ ਪਾਵੈ**
**ਸਤਿਗੁਰੁ ਸੇਵਿ ਸਮਾਵੈਗੋ॥ ੧॥ ਰਹਾਉ॥**

ਜਿਉਂ ਜਿਉਂ ਜਪੇਂਗਾ ਤਿਵੇਂ ਤੂੰ ਸੁਖ ਪਾਵੇਂਗਾ ਅਤੇ ਸਤਿਗੁਰਾਂ ਦੀ ਸੇਵਾ ਕਰਕੇ ਰਾਮ ਵਿਚ ਸਮਾਅ ਜਾਵੇਂਗਾ॥ ੧॥ ਰਹਾਉ॥

**ਭਗਤ ਜਨਾਂ ਕੀ ਖਿਨੁ ਖਿਨੁ ਲੋਚਾ ਨਾਮੁ ਜਪਤ ਸੁਖੁ ਪਾਵੈਗੋ॥**

ਭਗਤ ਜਨਾਂ ਦੀ ਬੁੱਧੀ ਵਿਚ ਖਿਨ ਖਿਨ ਕਾਲ ਨਾਮ ਜਪਣ ਦੀ ਲੋਚਾ=ਚਾਹ ਵੱਧਦੀ ਜਾ ਰਹੀ ਹੈ, ਹੇ ਭਾਈ ! ਤੂੰ ਭੀ ਨਾਮ ਜਪਣਾ ਕਰ ਤਾਂ ਹੀ ਸੁਖ ਪਾਵੇਂਗਾ।

**ਅਨ ਰਸ ਸਾਦ ਗਏ ਸਭ ਨੀਕਰਿ ਬਿਨੁ ਨਾਵੈ ਕਿਛੁ ਨ ਸੁਖਾਵੈਗੋ॥ ੧॥**

ਅਨ=ਹੋਰ ਦੁਨਿਆਵੀ ਰਸਾਂ ਦੇ ਸੁਆਦ ਸਾਰੇ ਬੁੱਧੀ ਵਿਚੋਂ ਨਿਕਲ ਗਏ ਹਨ, ਵਾਹਿਗੁਰੂ ਨਾਮ ਤੋਂ ਬਿਨਾਂ ਹੋਰ ਕੁਝ ਚੰਗਾ ਲੱਗਦਾ ਨਹੀਂ ਹੈ॥ ੧॥

**ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ ॥**

ਜਿਸ ਵੇਲੇ ਗੁਰੂ ਤੁਹਾਡੇ ਪਾਸੋਂ ਮਿੱਠੇ ਬਚਨ ਕਢਾਵੈਗੋ=ਬੁਲਾਵੇਗਾ, ਤਾਂ ਗੁਰ ਸਿੱਖਿਆ ਦੁਆਰੇ ਤੁਹਾਨੂੰ ਹਰਿ ਹਰਿ ਨਾਮ ਮਿੱਠਾ ਲੱਗੇਗਾ।

**ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ ॥ ੨ ॥**

ਸਤਿਗੁਰਾਂ ਦੀ ਬਾਣੀ ਪੁਰਖਾਂ ਵਿਚੋਂ ਉਤਮ ਪੁਰਖ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੀ ਹੈ, ਇਸ ਲਈ ਤੂੰ ਗੁਰਬਾਣੀ ਦੇ ਨਾਲ ਹੀ ਚਿਤ ਨੂੰ ਲਗਾਉਣਾ ਕਰ॥ ੨ ॥

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥**

ਗੁਰਬਾਣੀ ਨੂੰ ਸੁਣਦਿਆਂ ਹੀ ਮੇਰਾ ਮਨ ਦ੍ਰਵਿਆ=ਫਲ ਗਿਆ ਹੈ, ਪ੍ਰੇਮ ਵਿਚ ਭਿੱਜਾ ਹੋਇਆ ਮਨ ਹੀ ਸਰੂਪ ਘਰ ਵਿਚ ਆਉਂਦਾ ਹੈ।

**ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥ ੩ ॥**

ਤਹ=ਤਿਸ ਸਤਸੰਗ ਵਿਚ ਨਿਤਾਪ੍ਰਤੀ ਅਨਹਦ ਧੁਨ ਦੇ ਵਾਜੇ ਵੱਜ ਰਹੇ ਹਨ, ਨੀਝਰ=ਇਕ ਰਸ ਬ੍ਰਹਮਾਨੰਦ ਦੀ ਧਾਰਾ ਚੋ ਰਹੀ ਹੈ॥ ੩ ॥

**ਰਾਮ ਨਾਮੁ ਇਕੁ ਤਿਲ ਤਿਲ ਗਾਵੈ ਮਨੁ ਗੁਰਮਤਿ ਨਾਮਿ ਸਮਾਵੈਗੋ ॥**

ਸਤਸੰਗ ਵਿਚ ਸੰਤ ਰਾਮ ਨਾਮ ਨੂੰ ਇਕ ਤਿਲ ਤਿਲ ਸਮਾਂ ਗਾਂਵਦੇ ਹਨ ਅਤੇ ਗੁਰ ਸਿੱਖਿਆ ਕਰਕੇ ਉਹਨਾਂ ਦਾ ਮਨ ਨਾਮਿ=ਨਾਮੀ ਪਰਮਾਤਮਾ ਵਿਚ ਸਮਾਉਂਦਾ ਹੈ।

**ਨਾਮੁ ਸੁਣੈ ਨਾਮੋ ਮਨਿ ਭਾਵੈ ਨਾਮੇ ਹੀ ਤ੍ਰਿਪਤਾਵੈਗੋ ॥ ੪ ॥**

ਉਹ ਸੰਤ ਨਾਮ ਨੂੰ ਸੁਣਦੇ ਹਨ, ਨਾਮ ਹੀ ਮਨ ਵਿਚ ਭਾਂਵਦਾ ਹੈ, ਨਾਮ ਕਰਕੇ ਹੀ ਉਹਨਾਂ ਦਾ ਹੀ=ਹਿਰਦਾ ਤ੍ਰਿਪਤਾਵੈਗੋ=ਤ੍ਰਿਪਤ ਹੁੰਦਾ ਹੈ, ਅਰਥਾਤ ਰੱਜ ਜਾਂਦਾ ਹੈ॥ ੪ ॥

**ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ ॥**

ਦੁਨਿਆਵੀ ਪੁਰਸ਼ਾਂ ਨੇ ਕਨਿਕ-ਕਨਿਕ=ਸੋਨੇ ਹੀ ਸੋਨੇ ਦੇ, ਵਾ:-ਸੋਨੇ ਵਿਚੋਂ ਬਾਰਾਵੰਨੀਆਂ ਦੇ ਸੋਨੇ ਦੇ ਬਹੁਤ ਹੀ ਕੰਗਣ ਆਦਿਕ ਗਹਿਣੇ ਪਹਿਰਨਾ ਕੀਤੇ ਅਤੇ ਕਪੜੇ ਭੀ ਭਾਂਤਿ=ਤਰ੍ਹਾਂ ਤਰ੍ਹਾਂ ਦੇ ਬਨਾਵਣਾ ਕੀਤੇ।

**ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ ॥ ੫ ॥**

ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਸਾਰੇ ਪਦਾਰਥ ਫੀਕ ਫਿਕਾਨੇ=ਫਿਕਿਆਂ ਤੋਂ ਫਿਕੇ ਹਨ,

ਵਾ:-ਕੰਗਣ ਵੀ ਫਿਕੇ ਹਨ, ਕਪੜੇ ਭੀ ਫਿਕਾਨੇ=ਫਿਕੇ ਭਾਵ ਨਿਸਫਲ ਹਨ,

ਵਾ:-ਫਿਕੇ ਹੋਣ ਕਰਕੇ ਫਿਕਾਨੇ=ਫੈਂਕਨੇ ਜੋਗ ਹਨ, ਇਨ੍ਹਾਂ ਵਿਚ ਚਿਤ ਲਗਾਉਣ ਵਾਲਾ ਮੁੜ ਮੁੜ ਕੇ ਜਨਮ ਮਰਨ ਵਿਚ ਆਵੇਗਾ॥ ੫ ॥

**ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ ॥**

ਪਟਲ=ਸਮੂਹ ਮਾਇਆ ਭਾਰੀ ਪਟਲ=ਪੜਦਾ ਰੂਪ ਹੈ,

ਵਾ:-ਪੜਦਿਆਂ ਵਿਚੋਂ ਮਾਇਆ ਦਾ ਪੜਦਾ ਬੜਾ ਭਾਰੀ ਹੈ, ਇਸ ਕਰਕੇ ਜੀਵ ਦਾ ਘਰੁ=ਸਰੀਰ।

ਵਾ:-ਹਿਰਦਾ ਤਿੰਨਾਂ ਗੁਣਾਂ ਰੂਪੀ ਘੁੰਮਨ ਘੇਰੀ ਵਿਚ ਘੁਲਾਵੈਗੋ=ਮਿਲ ਜਾਵੇਗਾ।

**ਪਾਪ ਬਿਕਾਰ ਮਨੂਰ ਸਭਿ ਭਾਰੇ ਬਿਖੁ ਦੁਤਰੁ ਤਰਿਓ ਨ ਜਾਵੈਗੋ ॥ ੬ ॥**

ਵਿਸ਼ੇ ਵਿਕਾਰਾਂ ਕਰਕੇ ਸਾਰੇ ਮਨੂਰ=ਲੋਹੇ ਦੀ ਮੈਲ ਵਾਂਗੂ ਨਿੱਗਰ ਤੇ ਭਾਰੇ ਪਾਪ ਸਿਰ ਉਤੇ ਚੁੱਕ ਲਏ ਹਨ, ਇਸ ਲਈ ਇਸ ਦੇ ਪਾਸੋਂ ਬਿਖੁ=ਜ਼ਹਿਰ ਰੂਪ ਕਠਨ ਸੰਸਾਰ-ਸਮੁੰਦਰ ਤੋਂ ਤਰਿਆ ਨਹੀਂ ਜਾਵੇਗਾ ॥ ੬ ॥

**ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ ॥**

(੧) ਜਿਸ ਨੂੰ ਭਉ=ਡਰ ਤੇ ਵੈਰਾਗ ਰੂਪ ਬੋਹਿਥੁ=ਜਹਾਜ਼ ਪ੍ਰਾਪਤ ਹੋਇਆ ਹੈ, ਉਸ ਨੂੰ ਗੁਰੂ ਖੇਵਟੁ=ਮਲਾਹ ਰੂਪ ਹੋ ਕੇ ਸਬਦਿ=ਸੰਸਾਰ ਸਮੁੰਦ੍ਰ ਤੋਂ ਤਾਰ ਲਵੇਗਾ।

(੨) ਜਿਸ ਨੂੰ ਵੈਰਾਗ ਭਉ=ਹੋਇਆ ਹੈ ਉਸ ਨੂੰ ਏਹੋ ਜਹਾਜ਼ ਪਰਾਪਤ ਹੋਇਆ ਹੈ,

(੩) ਜਿਸ ਨੂੰ ਪਰਮੇਸ਼ਰ ਦਾ ਭਉ=ਡਰ ਤੇ ਸੰਸਾਰ ਵਲੋਂ ਵੈਰਾਗ ਪ੍ਰਾਪਤ ਹੋਇਆ ਹੈ ਉਸ ਨੂੰ ਗਿਆਨ ਰੂਪ ਜਹਾਜ਼ ਮਿਲਿਆ ਹੈ, ਗੁਰੂ ਰੂਪੀ ਖੇਵਟੁ=ਮਲਾਹ ਸ਼ਬਦ ਰੂਪੀ ਅਨਕੂਲੀ ਪੌਣ (ਹਵਾ) ਦੇ ਕੇ ਸੰਸਾਰ-ਸਮੁੰਦਰ ਤੋਂ ਤਾਰ ਦੇਂਦੇ ਹਨ।

**ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ ॥ ੭ ॥**

ਜਦੀ ਜੀਵ ਨੂੰ ਗੁਰਾਂ ਪਾਸੋਂ ਹਰੀ ਰਾਮ ਦਾ ਨਾਮ ਭੇਟੀਐ=ਮਿਲ ਜਾਵੇ, ਤਾਂ ਏਹ ਨਾਮ ਕਰਕੇ ਰਾਮੈ=ਵਿਆਪਕ ਹਰੀ ਵਿਚ ਸਮਾਅ ਜਾਵੇਗਾ ॥ ੭ ॥

**ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ ॥**

ਪਰਮੇਸ਼ਰ ਨੇ ਅਗਿਆਨ ਵਿਚ ਲੱਗਾ ਕੇ ਜੀਵ ਨੂੰ ਮੋਹ ਨੀਂਦ ਵਿਚ ਸੁਆ ਦਿੱਤਾ ਹੈ ਤੇ ਗੁਰੂ ਸਾਹਿਬ ਜੀ ਆਪਣੇ ਤਰਫ਼ ਲੱਗਾ ਕੇ ਗਿਆਨ ਜਾਗ੍ਰਤ ਵਿਚ ਜਗਾਉਣਗੇ।

**ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ ॥ ੮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਉਹ ਪ੍ਰਭੂ ਆਪਣੇ ਭਾਣੇ ਦੇ ਅੰਦਰ ਜਿਵੇਂ ਚਾਹੁੰਦਾ ਹੈ ਤਿਵੇਂ ਚਲਾਉਂਦਾ ਹੈ ॥ ੮ ॥ ੧ ॥

**ਕਾਨੜਾ ਮਹਲਾ ੪ ॥ ਜਪਿ ਮਨ ਹਰਿ ਹਰਿ ਨਾਮੁ ਤਰਾਵੈਗੋ ॥**

ਹੇ ਮਨ ! ਤੂੰ ਹਰੀ ਨਾਮ ਨੂੰ ਜਪਣਾ ਕਰ, ਹਰੀ ਹੀ ਤੈਨੂੰ ਤਾਰ ਲਵੇਗਾ।

**ਜੋ ਜੋ ਜਪੈ ਸੋਈ ਗਤਿ ਪਾਵੈ ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ ॥ ੧ ॥ ਰਹਾਉ ॥**

ਜੇਹੜਾ ਜੇਹੜਾ ਪੁਰਸ਼ ਜਪੇਗਾ, ਓਹੀ ਗਤਿ=ਮੁਕਤੀ ਨੂੰ ਪਾਵੇਗਾ ਅਤੇ ਧ੍ਰੂਅ ਪ੍ਰਹਿਲਾਦ ਵਾਂਗੂ ਓਸੇ ਪਰਮਾਤਮਾ ਵਿਚ ਸਮਾਅ ਜਾਵੇਗਾ ॥ ੧ ॥ ਰਹਾਉ ॥

[ਪੰਨਾ ੧੩੦੯]

**ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ ਕਰਿ ਕਿਰਪਾ ਨਾਮਿ ਲਗਾਵੈਗੋ ॥**

ਹੇ ਹਰਿ ਜੀਉ ! ਕ੍ਰਿਪਾ ਕਰ, ਕ੍ਰਿਪਾ ਕਰ, ਕ੍ਰਿਪਾ ਕਰ, ਤਿੰਨ ਵਾਰ ਕਹਿਣ ਨਾਲ ਨਿਸਚੇ ਅਰਥ ਹੈ।

ਵਾ:-ਹੇ ਕ੍ਰਿਪਾ ਦੇ ਕਰਨ ਵਾਲੇ ਪ੍ਰਭੂ ਕ੍ਰਿਪਾ ਦੀ ਖਾਣ ਹਰਿ ਜੀਉ ਮੇਰੇ 'ਪਰ ਕ੍ਰਿਪਾ ਕਰ, ਇਸ ਤਰ੍ਹਾਂ ਬੇਨਤੀ ਕਰਨ ਨਾਲ ਉਹ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਕੇ ਤੈਨੂੰ ਨਾਮ ਸਿਮਰਨ ਵਿਚ ਲਗਾਵੇਗਾ।

**ਕਰਿ ਕਿਰਪਾ ਸਤਿਗੁਰੂ ਮਿਲਾਵਹੁ**
**ਮਿਲਿ ਸਤਿਗੁਰ ਨਾਮੁ ਧਿਆਵੈਗੋ ॥ ੧ ॥**

ਹੇ ਹਰੀ ! ਕ੍ਰਿਪਾ ਦ੍ਰਿਸ਼ਟੀ ਕਰਕੇ ਸਤਿਗੁਰਾਂ ਨਾਲ ਮਿਲਾਵਣਾ ਕਰੋ, ਤਾਂ ਕਿ ਸਤਿਗੁਰਾਂ ਨਾਲ ਮਿਲ ਕੇ ਮੈਂ ਨਾਮ ਨੂੰ ਧਿਆਵਾਂਗਾ ॥ ੧ ॥

**ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ ॥**

ਕਈ ਜਨਮਾਂ ਜਨਮਾਂ ਦੀ ਹੌਮੈ ਰੂਪੀ ਮੈਲ ਲੱਗੀ ਹੋਈ ਹੈ ਸਤਸੰਗਤ ਨਾਲ ਮਿਲਣ ਕਰਕੇ ਉਹ ਹੌਮੈਂ ਰੂਪੀ ਮੈਲ ਲਹਿ ਜਾਵੇਗੀ।

**ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ ॥ ੨ ॥**

ਜਿਵੇਂ, ਲੋਹਾ ਕਾਠ ਦੇ ਨਾਲ ਲੱਗ ਕੇ ਤਰ ਜਾਂਦਾ ਹੈ, ਤਿਵੇਂ ਲੋਹੇ ਵਾਂਗੂ ਪਾਪੀ ਜੀਵ ਗੁਰ ਸ਼ਬਦ ਨਾਲ ਲੱਗ ਕੇ ਹਰੀ ਨੂੰ ਪਾਵਣਾ ਕਰੇ ਤਾਂ ਸੰਸਾਰ ਤੋਂ ਤਰ ਜਾਵੇਗਾ ॥ ੨ ॥

**ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ ॥**

ਸੰਗਤਾਂ ਵਿਚੋਂ ਸੰਤਾਂ ਦੀ ਸਤਸੰਗਤ ਵਿਚ ਮਿਲੋ, ਵਾ:-ਹੇ ਸੰਗਤੀਓ ! ਸੰਤਾਂ ਦੀ ਸਤਸੰਗਤ ਵਿਚ ਮਿਲੋ, ਕਿਉਂਕਿ ਸੰਤਾਂ ਦੀ ਸੰਗਤ ਵਿਚ ਮਿਲਿਆਂ ਹੀ ਹਰੀ ਰਸ ਆਉਂਦਾ ਹੈ, ਜਾਂ ਹਰੀ ਰਸ ਆਵੇਗਾ।

**ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ ॥ ੩ ॥**

ਸਤਸੰਗਤ ਕੀਤੇ ਬਗੈਰ ਇਹ ਹੰਕਾਰੀ ਪੁਰਸ਼ ਜੋ ਕਰਮ ਕਰਦਾ ਹੈ ਉਹ ਇਸ ਤਰ੍ਹਾਂ ਨਿਸਫਲ ਹਨ, ਜਿਵੇਂ ਕੋਈ ਖੂਹੇ ਵਿਚੋਂ ਪਾਣੀ ਕੱਢ ਕੇ ਚਿਕੜ ਵਿਚ ਪਾ ਦੇਵੇ। ਵਾ:-ਕਰਮ ਕਰਕੇ ਜੇਹੜਾ ਫਲ ਮੰਗਣਾ ਹੈ, ਇਹ ਭੀ ਇਸ ਤਰ੍ਹਾਂ ਨਿਸਫਲ ਹੈ। ਜਿਵੇਂ ਖੂਹੇ ਵਿਚੋਂ ਪਾਣੀ ਕੱਢ ਕੇ ਚਿੱਕੜ ਵਿਚ ਪਾ ਦੇਵੇ।

ਵਾ:- ਕਰਮਾਂ ਨੂੰ ਕਰਕੇ ਜੇਹੜਾ ਹੰਕਾਰ ਕਰਨਾ ਹੈ ਇਹ ਇਸ ਤਰ੍ਹਾਂ ਨਿਸਫਲ ਹੈ, ਜਿਵੇਂ ਚਿੱਕੜ ਨੂੰ ਕੱਢ ਕੇ ਪਾਣੀ ਵਿਚ ਪਾ ਦੇਣਾ ਹੈ ॥ ੩ ॥

**ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠਾ ਲਗਾਵੈਗੋ ॥**

ਉਹਨਾਂ ਭਗਤ ਜਨਾਂ ਦੇ ਰਖਵਾਲੇ ਹਰੀ ਆਪ ਹਨ, ਜਿਨ੍ਹਾਂ ਹਰੀ ਜਨਾਂ ਨੂੰ ਹਰੀ ਨਾਮ ਰਸ ਗੁਰਾਂ ਨੇ ਮਿੱਠਾ ਲਗਾਉਣਾ ਕੀਤਾ ਹੈ।

**ਖਿਨੁ ਖਿਨੁ ਨਾਮੁ ਦੇਇ ਵਡਿਆਈ ਸਤਿਗੁਰ ਉਪਦੇਸਿ ਸਮਾਵੈਗੋ ॥ ੪ ॥**

ਜਿਸ ਨੂੰ ਸਤਿਗੁਰ ਦੇਵ ਜੀ ਖਿਨ ਖਿਨ ਕਾਲ ਵਿਚ ਨਾਮ ਦੀ ਵਡਿਆਈ ਦੇਂਦੇ ਹਨ, ਉਹ ਜਨ ਸਤਿਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਵਿਚ ਸਮਾਅ ਜਾਂਦਾ ਹੈ ॥ ੪ ॥

**ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥**

ਭਗਤ ਜਨਾਂ ਅੱਗੇ ਹਮੇਸ਼ਾਂ ਨਿਉਂਕੇ ਰਹਿਣਾ ਚਾਹੀਦਾ ਹੈ, ਭਗਤ ਜਨਾਂ ਨੂੰ ਨਿਵੇਂਗਾ ਤਾਂ ਸ਼ੁਭ ਗੁਣਾਂ ਦੀ ਪ੍ਰਾਪਤੀ ਰੂਪ ਫਲ ਨੂੰ ਪਾਵੇਗਾ।

ਵਾ:-ਗਿਆਨ ਗੁਣ ਰੂਪ ਫਲ ਨੂੰ ਪਾਵੇਂਗਾ।

**ਜੋ ਨਿੰਦਾ ਦੁਸਟ ਕਰਹਿ ਭਗਤਾ ਕੀ ਹਰਨਾਖਸ ਜਿਉ ਪਚਿ ਜਾਵੈਗੋ ॥ ੫ ॥**

ਜੇਹੜਾ ਦੁਸ਼ਟ ਪੁਰਸ਼ ਭਗਤਾਂ ਦੀ ਨਿੰਦਿਆ ਕਰੇਗਾ, ਉਹ ਹਰਨਾਖਸ਼ ਦੀ ਤਰ੍ਹਾਂ ਪਚਿ ਜਾਵੈਗੋ=ਸੜ ਬਲ ਜਾਵੇਗਾ ਭਾਵ ਨਾਸ ਹੋ ਜਾਵੇਗਾ॥ ੫ ॥

**ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥**

ਬ੍ਰਹਮਾ ਜੀ ਕੌਲ ਦੇ ਪੁੱਤ੍ਰ ਹੋਏ ਹਨ, ਬਿਆਸ ਜੀ ਮੀਨ=ਮਛੋਦਰੀ ਦੇ ਪੇਟੋਂ ਹੋਏ ਹਨ, ਪਰ ਤਪ ਨੂੰ ਤਪਨ ਕਰਕੇ ਹੀ ਪੂਜਾ ਕਰਵਾਉਂਦੇ ਰਹੇ ਹਨ। ਇਸ ਕਰਕੇ ਤੂੰ ਭੀ ਭਜਨ ਸਿਮਰਨ ਰੂਪ ਤਪ ਨੂੰ ਤਪਨਾ ਕਰ ਤਾਂ ਤੂੰ ਆਪਣੀ ਪੂਜਾ ਕਰਾਵੇਂਗਾ।

**ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ ॥ ੬ ॥**

ਜਿਸ ਜਿਸ ਜਾਤੀ ਵਿਚ ਜੇਹੜਾ ਜੇਹੜਾ ਭੀ ਭਗਤ ਹੋਵੇ ਉਹ ਨੂੰ ਪੂਜਣਾ ਕਰੋ, ਭਰਮ ਨੂੰ ਚੁਕਾ ਕੇ ਨਿਭਰਮ ਹੋ ਜਾਵੇਂ, ਜਾਤ ਪਾਤ ਦਾ ਭਰਮ ਨਾ ਕਰੋ।

ਵਾ:-ਭਰਮ ਕਰਕੇ ਜੋ ਭਰਮਨਾ ਹੈ ਇਸ ਨੂੰ ਦੂਰ ਕਰ ਦਿਓ॥ ੬ ॥

**ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ ॥**

ਅਪਾਣੀ ਉੱਚੀ ਜਾਤ ਤੇ ਦੂਜੇ ਦੀ ਨਜਾਤਿ=ਨੀਚ ਜਾਤੀ ਵੇਖ ਕੇ 'ਮਤ ਭਰਮਹੁ'=ਨਾ ਭੁਲੋ, ਦੇਖੋ ਸੁਕਦੇਵ ਜੀ ਬ੍ਰਾਹਮਣ ਜਾਤੀ ਦੇ ਸਨ, ਰਾਜਾ ਜਨਕ ਜੀ ਛਤ੍ਰੀ ਸਨ, ਪਰ ਸੁਕਦੇਵ ਜੀ ਰਾਜੇ ਜਨਕ ਦੀ ਚਰਨੀਂ ਲੱਗਾ ਕੇ ਪਰਮੇਸ਼ਰ ਨੂੰ ਧਿਆਉਂਦੇ ਹੋਏ। ਫੇਰ ਰਾਜੇ ਜਨਕ ਨੇ ਪ੍ਰੀਖਿਆ ਲੈਣ ਵਾਸਤੇ ਅੰਦਰ ਨਹੀਂ ਆਉਣ ਦਿੱਤਾ ਦਰਵਾਜ਼ੇ ਦੇ ਬਾਹਰ ਹੀ ਖੜ੍ਹਾ ਰੱਖਿਆ ਤੇ ਲਾਂਗਰੀ ਨੂੰ ਕਹਿ ਕੇ ਸਭ ਸੰਤਾਂ ਨੂੰ ਰੋਟੀ ਖੁਆ ਕੇ ਏਸੇ ਦੇ ਸਿਰ ਉਤੇ ਪਤਲਾਂ ਤੇ ਕਸੋਰੇ ਸੁਟਵਾਏ, ਉਹ ਗੱਲ ਆਖਦੇ ਹਨ-

**ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥ ੭ ॥**

ਜੂਠਨ=ਰਸੋਈ ਦੀਆਂ ਜੂਠੀਆਂ ਪੱਤਲਾਂ ਸਿਰ ਉਤੇ ਪਾਈਆਂ ਸਨ, ਪਰ ਸੁਕਦੇਵ ਨੇ ਇਕ ਖਿਨ ਅਤੇ ਤਿਲ ਭਰ ਵੀ ਆਪਣੇ ਮਨ ਨੂੰ ਡੋਲਨ ਨਹੀਂ ਦਿੱਤਾ॥ ੭ ॥

**ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥**

ਜਿਸ ਵੇਲੇ ਜਨਕ ਨਾਮੇ ਸਿੰਘਾਸਨ 'ਪਰ ਜਨਕ ਰਾਜਾ ਅਰਥਾਤ ਨਿੰਮੀ ਨਾਮੇ ਰਾਜਾ ਬੈਠਾ* ਤਾਂ ਰਾਜ

*ਇਹ ਨਿਮੀ ਨਾਮੇ ਰਾਜਾ ੭੫ਵੀਂ ਜਗ੍ਹਾਂ 'ਪਰ ਰਾਜ ਗੱਦੀ 'ਪਰ ਬੈਠਾ ਹੈ। ਤਰੇਤੇ ਜੁਗ ਵਿਚ ਜੋ ਵਿਦੇਹ ਰਾਜਾ ਜਨਕ ਜੀ ਹੋਏ ਹਨ ਜਿਸ ਨੇ ਆਪਣੀ ਸਪੁੱਤ੍ਰੀ 'ਸੀਤਾ' ਦਾ ਵਿਆਹ ਸ੍ਰੀ ਰਾਮਚੰਦ੍ਰ ਜੀ ਨਾਲ ਕੀਤਾ ਹੈ ਉਹ ਜਨਕ ਰਾਜਾ ੫੪ਵੀਂ ਜਗ੍ਹਾਂ ਰਾਜ ਗੱਦੀ 'ਪਰ ਬੈਠਾ ਹੈ। ਜਨਕ ਗੱਦੀ ਦਾ ਵਾਚਕ ਹੈ ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਪਰ ਜੋ ਬੈਠਾ ਹੈ ਉਸ ਦਾ ਨਾਮ ਗੁਰੂ ਨਾਨਕ ਪਿਆ ਹੈ।

ਭਾਗ ਦਾ ਹੰਕਾਰ ਨਾ ਹੋਣ ਕਰਕੇ ਨੌਂ ਮੁਨੀਆਂ ਦੇ ਚਰਨਾਂ ਦੀ ਧੂੜ ਲੈ ਕੇ ਲਾਵਣਾ ਕੀਤੀ।

*ਅਥਵਾ:*-ਰਾਜਾ ਜਨਕ ਜੀ ਜਨਕ=ਗਿਆਨ ਦੇ ਸਿੰਘਾਸਨ 'ਪਰ ਬੈਠੇ ਸਨ, ਫਿਰ ਭੀ ਉਹ ਨੌਂ ਮੁਨੀਆਂ ਦੇ ਚਰਨਾਂ ਦੀ ਧੂੜ ਲੈ ਕੇ ਮੱਥੇ 'ਪਰ ਲਾਉਂਦੇ ਸਨ। ਕਿਉਂਕਿ ਉਹਨਾਂ ਨੂੰ ਗਿਆਨ ਦਾ ਹੰਕਾਰ ਨਹੀਂ ਸੀ।

ਨੌਂ ਮੁਨੀਆਂ ਦੇ ਨਾਮ ਇਹ ਹਨ:-

੧. ਕਵੀ ਨਾਮੇ, ੨. ਹਰੀ ਨਾਮੇ, ੩. ਕਰਭਾਂਜਨ ਨਾਮੇ, ੪. ਅੰਤ੍ਰ ਰਿਖ ਨਾਮੇ, ੫. ਚਸਮ ਨਾਮੇ, ੬. ਆਵਰ ਹੋਤਾ ਨਾਮੇ, ੭. ਪ੍ਰਬੁਧ ਨਾਮੇ, ੮. ਪਿਪਲਾ ਨਾਮੇ, ੯. ਦੁਮਲਾ ਨਾਮੇ।

**ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੈ ਦਾਸਨਿ ਦਾਸ ਕਰਾਵੈਗੋ ॥ ੮ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਕ੍ਰਿਪਾ ਦੀ ਖਾਨ ਠਾਕੁਰ ਮੇਰੇ 'ਪਰ ਕ੍ਰਿਪਾ ਦ੍ਰਿਸ਼ਟੀ ਕਰਕੇ ਮੈਨੂੰ ਦਾਸਾਂ ਦਾ ਦਾਸ ਬਣਾ ਲੈਣਾ ਕਰੋ॥ ੮॥ ੨॥

**ਕਾਨੜਾ ਮਹਲਾ ੪ ॥ ਮਨੁ ਗੁਰਮਤਿ ਰਸਿ ਗੁਨ ਗਾਵੈਗੋ ॥**

ਮਨੁ=ਮੈਂ ਗੁਰ ਸਿੱਖਿਆ ਲੈ ਕੇ ਰਸਿ=ਪਰੇਮ ਨਾਲ ਸ਼ੁਭ ਗੁਣਾਂ ਨੂੰ ਗਾਉਂਦਾ ਹਾਂ ਅਤੇ ਹੇ ਮਨ ! ਤੂੰ ਭੀ ਗੁਰ ਸਿੱਖਿਆ ਦੁਆਰੇ ਪਰੇਮ ਨਾਲ ਗੁਣਾਂ ਨੂੰ ਗਾਉਣਾ ਕਰ।

**ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥ ੧ ॥ ਰਹਾਉ ॥**

ਇਕ ਜੀਭ ਤੋਂ ਲੱਖਾਂ ਕ੍ਰੋੜਾਂ ਜਿਹਵਾ ਹੋ ਜਾਣ, ਉਹਨਾਂ ਲੱਖਾਂ ਕ੍ਰੋੜਾਂ ਜੀਭ ਦੁਆਰਾ ਫਿਰ ਮੈਂ ਕ੍ਰੋੜਾਂ ਵਾਰੀ ਨਾਮ ਨੂੰ ਧਿਆਵਾਂਗਾ।

*ਵਾ:*-ਕੋਟਿ=ਕੋਟੀਆਂ (ਪ੍ਰਮਾਣਾਂ) ਨੂੰ ਦੇ ਕੇ ਲੱਖਾਂ ਕ੍ਰੋੜਾਂ ਵਾਰੀ ਨਾਮ ਨੂੰ ਧਿਆਵਾਂਗਾ॥ ੧॥ ਰਹਾਉ॥

**ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥**

ਸਹਸ ਫਨੀ=ਹਜ਼ਾਰਾਂ ਫਨਾਂ ਵਾਲੇ ਸ਼ੇਸਨਾਗ ਨੇ, ਹੇ ਹਰੀ ! ਆਪ ਜੀ ਦੇ ਨਾਮਾਂ ਨੂੰ ਜਪਿਆ ਹੈ ਪਰ ਹਰੀ ਨਾਮ ਜਪਦਿਆਂ ਜਪਦਿਆਂ ਆਪ ਜੀ ਦਾ ਅੰਤ ਨਹੀਂ ਪਾਇਆ।

**ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ ॥ ੧ ॥**

ਹੇ ਹਰੀ ! ਤੂੰ ਪਿਛੇ ਅਥਾਹ ਸੀ, ਹੁਣ ਭੀ ਅਤੀਅੰਤ ਅਗੰਮ ਹੈਂ, ਅਗੇ ਭੀ ਅਗੰਮ ਹੋਵੇਂਗਾ, ਜਿਸ ਨੇ ਮਤਿ=ਬੁੱਧੀ ਵਿਚ ਗੁਰ ਸਿੱਖਿਆ ਨੂੰ ਧਾਰਨਾ ਕੀਤਾ ਹੈ, ਉਸ ਦਾ ਮਨ ਠਹਰਾਵੈਗੋ=ਇਸਥਿਤੀ ਨੂੰ ਪ੍ਰਾਪਤ ਹੁੰਦਾ ਹੈ॥ ੧॥

**ਜਿਨ ਤੂ ਜਪਿਓ ਤੇਈ ਜਨ ਨੀਕੇ ਹਰਿ ਜਪਤਿਅਹੁ ਕਉ ਸੁਖੁ ਪਾਵੈਗੋ ॥**

ਹੇ ਹਰੀ ! ਜਿੰਨ੍ਹਾਂ ਨੇ ਆਪ ਜੀ ਨੂੰ ਜਪਿਆ ਹੈ ਉਹ ਪੁਰਸ਼ ਨੀਕੇ=ਚੰਗੇ ਹਨ,

ਨਾਮ ਜਪਨ ਵਾਲਿਆਂ ਨੂੰ ਹੇ ਹਰੀ ! ਤੂੰ ਸੁਖ ਪਾਂਵਦਾ ਹੈਂ।

**ਬਿਦਰ ਦਾਸੀ ਸੁਤੁ ਛੋਕ ਛੋਹਰਾ ਕ੍ਰਿਸਨੁ ਅੰਕਿ ਗਲਿ ਲਾਵੈਗੋ ॥ ੨ ॥**

ਦਾਸੀ ਪੁੱਤ੍ਰ ਜੋ ਬਿਦਰ ਹੈ ਛੋਕ=ਛੂਤ ਕਰਨ ਵਾਲਾ ਸ਼ੂਦਰ, ਛੋਹਰਾ=ਬਾਲਕਾ ਉਸ ਦਾ ਅੰਕਿ=ਪੱਖ ਕਰਕੇ ਕ੍ਰਿਸ਼ਨ ਜੀ ਨੇ ਆਪਣੇ ਗਲ ਨਾਲ ਲਗਾਉਣਾ ਕੀਤਾ॥ ੨॥

## ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗਿ ਤਰਾਵੈਗੋ ॥

ਜਿਵੇਂ, ਜਲ ਤੋਂ ਕਾਸਟ=ਲੱਕੜ ਪੈਦਾ ਹੋਈ ਹੈ, ਉਸ ਲੱਕੜ ਨੂੰ ਜਲ ਡੋਲਦਾ ਨਹੀਂ, ਉਤਪਤੀ ਦਾ ਅੰਗਿ=ਪੱਖ ਕਰਕੇ ਕਿ ਇਹ ਮੇਰੇ ਤੋਂ ਪੈਦਾ ਹੋਈ ਹੈ ਇਹ ਸਮਝ ਕੇ ਪਾਣੀ ਲੱਕੜ ਨੂੰ ਤਾਰ ਲੈਂਦਾ ਹੈ।

## ਰਾਮ ਜਨਾ ਹਰਿ ਆਪਿ ਸਵਾਰੇ ਅਪਨਾ ਬਿਰਦੁ ਰਖਾਵੈਗੋ ॥ ੩ ॥

ਤਿਵੇਂ, ਹਰੀ ਰਾਮ ਆਪਣਿਆਂ ਭਗਤ ਜਨਾਂ ਨੂੰ ਭਗਤੀ ਦੇ ਕੇ ਆਪ ਹੀ ਸਵਾਰਦਾ ਹੈ, ਪੁਨਾ-ਆਪਣਾ ਭਗਤ ਵਛਲ ਵਾਲਾ ਬਿਰਦ ਆਪ ਹੀ ਰਖੇਗਾ ॥ ੩ ॥

*ਯਥਾ:*-ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦ ਸੁਆਮੀ ਸੰਦਾ ॥ *(ਪੰਨਾ ੫੪੪)*

## ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ ॥

ਅਸੀਂ ਪੱਥਰਾਂ ਵਿਚੋਂ ਵੱਡੇ ਪੱਥਰ ਹਾਂ, ਭਾਵ ਬਾਣੀ ਕਰਕੇ ਕਠੋਰ ਹਾਂ, ਲੋਹੇ ਵਿਚੋਂ ਵੱਡੇ ਲੋਹੇ ਵਾਂਙੂ ਪਾਪੀ ਹਾਂ, ਗੁਰਾਂ ਦੀ ਸੰਗਤ ਰੂਪੀ ਨਾਵ=ਬੇੜੀ ਸਾਨੂੰ ਤਾਰ ਲਏਗੀ।

## ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ ॥ ੪ ॥

ਜਿਵੇਂ, ਸਤ ਸੰਗਤ ਕਰਕੇ ਕਬੀਰ ਜੁਲਾਹਿਆ ਤਰ ਗਿਆ ਹੈ,

ਅਤੇ ਉਹ ਸੰਤ ਜਨਾਂ ਦੇ ਮਨ ਵਿਚ ਭਾਅ ਗਿਆ ਹੈ ॥ ੪ ॥

## ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥

ਖਰੋਏ=ਖਲੋਤਿਆਂ, ਬੈਠਦਿਆਂ ਉਠਦਿਆਂ ਮਾਰਗਿ=ਰਾਹ ਵਿਚ ਤੁਰਦਿਆਂ ਨਾਮ ਰੂਪੀ ਖਰੇ ਪੰਥਿ ਨੂੰ ਧਿਆਉਣਾ ਕਰੇ। *ਵਾ:*-ਸੰਸਾਰ ਮਾਰਗ ਵਿਚ ਭਗਤੀ ਗਿਆਨ ਰੂਪੀ ਖਰੇ ਪੰਥ ਨੂੰ ਧਿਆਉਣਾ ਕਰੇ।

## ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥ ੫ ॥

ਸਤਿਗੁਰ ਦੇਵ ਜੀ ਬਚਨ=ਬਾਣੀ ਰੂਪ ਹਨ, ਬਚਨ=ਬਾਣੀ ਸਤਿਗੁਰਾਂ ਦਾ ਰੂਪ ਹੈ, ਜੋ ਬਾਣੀ ਮੁਕਤੀ ਦੇ ਪਾਧਰੁ=ਖੁਲੇ ਰਸਤੇ ਨੂੰ ਜਣਾ ਦੇਂਦੀ ਹੈ।

ਯਥਾ:-ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ੫ ॥ *(ਪੰਨਾ ੯੮੨)*

## ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥

ਅਸੀਂ ਸੁਆਸਾਂ ਤੋਂ ਨਿਸਾਸ ਹੋ ਰਹੇ ਹਾਂ ਸਾਡੇ ਵਿਚ ਏਹ ਬਲ ਪਾਣਾ ਕਰੋ, ਕਿ ਨਿਹਸਾਸਨਿ=ਇਕ ਰਸ ਸੁਆਸ ਸੁਆਸ ਨਾਮ ਨੂੰ ਧਿਆਉਣਾ ਕਰੀਏ। ਅਥਵਾ:-ਹੇ ਸਾਸਨਿ=ਆਗਿਆ ਦੇ ਕਰਨ ਵਾਲੇ ਪ੍ਰਭੂ ਸਾਡੇ ਵਿਚ ਏਹ ਬਲ ਪਾਓ ਕਿ ਸੁਆਸ ਸੁਆਸ ਆਪ ਜੀ ਦੇ ਨਾਮ ਨੂੰ ਧਿਆ ਕੇ ਨਿਹਸਾਸਨਿ=ਸੰਸਿਆਂ ਤੋਂ ਰਹਿਤ ਹੋਈਏ।

ਅਥਵਾ:-ਸਾਸਨਿ=ਤਾੜਨਾ ਦੇ ਕਰਨ ਵਾਲੇ ਜਮਦੂਤ ਸੁਆਸ ਸੁਆਸ ਸਾਡੇ 'ਪਰ ਆਪਣਾ ਬਲ ਪਾ ਰਹੇ ਹਨ, ਇਹ ਕਿਰਪਾ ਕਰੋ ਆਪ ਜੀ ਦਾ ਨਾਮ ਧਿਆ ਕੇ ਨਿਹਸਾਸਨਿ=ਤਾੜਨਾ ਤੋਂ ਰਹਿਤ ਹੋ ਜਾਈਏ।

*ਵਾ:*-ਸਾਸਨਿ=ਆਗਿਆ ਦੇ ਕਰਨ ਵਾਲੇ ਸਤਿਗੁਰ ਦੇਵ ਜੀ ਜਗਿਆਸੂ ਨੂੰ ਕਹਿੰਦੇ ਹਨ ਕਿ ਤੂੰ ਬੈਖਰੀ

ਬਾਣੀ ਦੁਆਰਾ ਸ੍ਵਾਸ ਸ੍ਵਾਸ ਨਾਮ ਜਪਨ ਦਾ ਬਲ ਪਾਣਾ ਕਰ ਤੇ ਪਰਾ, ਪਸੰਤੀ ਦੁਆਰੇ ਨਿਹਸਾਸਨਿ=ਸ੍ਵਾਸਾਂ ਤੋਂ ਰਹਿਤ ਹੋ ਕੇ ਨਾਮ ਨੂੰ ਧਿਆਉਣਾ ਕਰ।

**ਗੁਰਪਰਸਾਦੀ ਹਉਮੈ ਬੁਝੈ ਤੌ ਗੁਰਮਤਿ ਨਾਮਿ ਸਮਾਵੈਗੋ ॥ ੬ ॥**

ਗੁਰਾਂ ਦੀ ਕਿਰਪਾ ਦੁਆਰੇ ਹੰਗਤਾ ਮਮਤਾ ਰੂਪ ਅੱਗ ਬੁਝ ਜਾਵੇ, ਤਾਂ ਗੁਰ ਸਿੱਖਿਆ ਦੁਆਰੇ ਨਾਮੀ ਵਿਚ ਸਮਾਂਵਦਾ ਹੈ॥ ੬ ॥

[ਪੰਨਾ ੧੩੧੦]

**ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗ ਹੀਨ ਨਹੀ ਭਾਵੈਗੋ ॥**

ਸਤਿਗੁਰ ਦੇਵ ਜੀ ਜੀਵਾਂ ਨੂੰ ਜੀਵਨ ਦਾਤਾ ਹਨ, ਪਰ ਜੋ ਭਾਗਾਂ ਤੋਂ ਹੀਣ ਹਨ ਉਨ੍ਹਾਂ ਨੂੰ ਸਤਿਗੁਰੂ ਨਹੀਂ ਭਾਉਂਦਾ।

**ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ ॥ ੭ ॥**

ਮੁੜ ਕੇ ਇਹ ਮਨੁੱਖ ਜਨਮ ਦੀ ਪ੍ਰਾਪਤੀ ਦਾ ਸਮਾਂ ਹੱਥ ਨਹੀਂ ਆਵੇਗਾ,

ਪਰ=ਭਲੀ ਪ੍ਰਕਾਰ ਤਾਪੈ=ਦੁੱਖੀ ਹੋ ਕੇ ਪਛਚਾਤਾਪ ਕਰੇਗਾ॥ ੭॥

**ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥**

ਜੇ ਕੋਈ ਭਲਾ ਪੁਰਸ਼ ਆਪਣਾ ਭਲਾ ਚਾਹੁੰਦਾ ਹੈ, ਤਾਂ ਗੁਰਾਂ ਅੱਗੇ ਢਹਿ ਕੇ ਡਿੱਗ ਪਵੇ, ਭਾਵ—ਅਤੀ ਨਿੰਮ੍ਰਤਾ ਧਾਰਕੇ ਚਰਨਾਂ 'ਪਰ ਡਿੱਗ ਪਵੇ ਤੇ ਇਸ ਤਰ੍ਹਾਂ ਬੇਨਤੀ ਕਰੇ-

**ਨਾਨਕ ਦਇਆ ਦਇਆ ਕਰਿ ਠਾਕੁਰ**
**ਮੈ ਸਤਿਗੁਰ ਭਸਮ ਲਗਾਵੈਗੋ ॥ ੮ ॥ ੩ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਦਇਆ ਸਰੂਪ ਠਾਕੁਰ ! ਮੇਰੇ 'ਪਰ ਦਇਆ ਕਰ, ਤਾਂ ਕਿ ਮੈਂ ਸਤਿਗੁਰਾਂ ਦੀ ਚਰਨ ਧੂੜੀ ਮੱਥੇ 'ਪਰ ਲੱਗਾ ਲਵਾਂ॥ ੮ ॥ ੩ ॥

**ਕਾਨੜਾ ਮਹਲਾ ੪ ॥ ਮਨੁ ਹਰਿ ਰੰਗਿ ਰਾਤਾ ਗਾਵੈਗੋ ॥**

ਗੁਰਮੁਖਾਂ ਦਾ ਮਨ ਰੰਗਿ=ਪ੍ਰੇਮ ਵਿਚ ਰਤਾ ਹੋਇਆ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ।

**ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ ॥ ੧ ॥ ਰਹਾਉ ॥**

ਗੁਰਾਂ ਦੀ ਸਿੱਖਿਆ ਦੁਆਰੇ ਪਰਮੇਸ਼ਰ ਦੇ ਭਜਨ ਸਿਮਰਨ ਰੂਪੀ ਲਾਗ ਨੂੰ ਲਗਾਵੇ ਤਾਂ ਭੈ ਦਾਇਕ ਜਮਾਂ ਦੇ ਜੋ ਤ੍ਰਾਸ=ਡਰ ਭੈ=ਹੋ ਰਹੇ ਸਨ, ਉਨ੍ਹਾਂ ਵਲੋਂ ਨਿਰਮਲ ਹੋ ਗਏ। ਵਾ:-ਪਰਮੇਸ਼ਰ ਦਾ ਭੈ=ਡਰ ਧਾਰਿਆ, ਤਾਂ ਜਮਾਂ ਦਾ ਜੋ ਤ੍ਰਾਸ=ਡਰ ਭੈ=ਹੋ ਰਿਹਾ ਸੀ ਉਸ ਤੋਂ ਨਿਰਮਲ ਹੋ ਗਏ॥ ੧॥ ਰਹਾਉ॥

**ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ ॥**

ਜੋ ਹਰੀ ਦੇ ਰੰਗਿ=ਪ੍ਰੇਮ ਵਿਚ ਰੱਤਾ ਹੋਇਆ, ਸਦਾ ਸੰਸਾਰ ਵਲੋਂ ਵੈਰਾਗਵਾਨ ਹੋਇਆ ਹੈ, ਜੋ ਹਰੀ ਸਭ ਦੇ ਨਿਕਟ ਵਸਣ ਵਾਲਾ ਹੈ, ਉਹ ਉਨ੍ਹਾਂ ਦੇ ਅੰਤਹਕਰਣ ਰੂਪ ਘਰ ਵਿਚ ਆ ਕੇ ਸਾਖਿਆਤਕਾਰ ਹੁੰਦਾ ਹੈ।

**ਤਿਨ ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ॥ ੧॥**

ਉਨ੍ਹਾਂ ਦੀ ਚਰਨ ਧੂੜੀ ਮਿਲੇ ਤਾਂ ਜੀਵਨਾ ਹੁੰਦਾ ਹੈ, ਪਰ ਉਹ ਪ੍ਰਭੂ ਆਪ ਹੀ ਕਿਰਪਾ ਕਰੇ ਤਾਂ ਚਰਨ ਧੂੜੀ ਦਿਵਾਉਂਦਾ ਹੈ॥ ੧॥

**ਦੁਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈਗੋ॥**

ਜੋ ਪ੍ਰਾਣੀ ਦੁਬਿਧਾ ਦੇ ਲੋਭ ਵਿਚ ਲੱਗੇ ਹੋਏ ਹਨ, ਉਨ੍ਹਾਂ ਦੇ ਮਨ ਰੂਪ ਬਸਤ੍ਰ ਕੋਰੇ ਹਨ ਇਸ ਲਈ ਉਨ੍ਹਾਂ ਨੂੰ ਪ੍ਰੇਮ ਦਾ ਰੰਗ ਨਹੀਂ ਆਉਂਦਾ।

**ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ॥੨॥**

ਗੁਰਾਂ ਦੇ ਬਚਨਾਂ ਦੁਆਰੇ ਫਿਰ ਮਨੁੱਖਾ ਜਨਮ ਸੰਸਾਰ ਵਲੋਂ ਉਲਟ ਹੁੰਦਾ ਹੈ,

ਗੁਰੂ ਪੁਰਖ ਮਿਲਣ ਤਾਂ ਉਹ ਹਰੀ ਵਿਚ ਰੰਗੁ=ਪ੍ਰੇਮ ਲੱਗਾ ਦੇਂਦੇ ਹਨ॥ ੨॥

**ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ॥**

ਜੋ ਦਸ ਇੰਦ੍ਰੀਆਂ ਹਨ ਇਸ ਪੁਨਾ ਦਸੋ ਦਿਸਾਂ ਵੱਲ ਧਾਵਤ=ਦੌੜਦੀਆਂ ਹਨ,

ਤ੍ਰਿਗੁਣ ਆਤਮਕ ਜੋ ਸੰਸਾਰ ਹੈ ਇਸ ਵਿਚ ਏਹ ਮਨ ਖਿਨ ਮਾਤ੍ਰ ਭੀ ਟਿਕਦਾ ਨਹੀਂ।

**ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ॥ ੩॥**

ਸਤਿਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ ਜਿਸਦਾ ਮਨ ਵਸੀਕਾਰ ਹੋ ਆਉਂਦਾ ਹੈ,

ਉਹ ਪੁਰਸ਼ ਮੋਖ ਮੁਕਤਿ=ਕੈਵਲ ਮੁਕਤੀ ਨੂੰ ਪਾਂਦਾ ਹੈ॥ ੩॥

**ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥**

ਇਕ ਓਅੰਕਾਰਿ=ਮੰਗਲ ਸਰੂਪ ਪਰਮਾਤਮਾ ਹੀ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ ਅਤੇ ਅੰਤ ਨੂੰ ਸਾਰੇ ਜੀਵ ਇਕ ਪ੍ਰਭੂ ਦੇ ਵਿਚ ਹੀ ਸਮਾਅ ਜਾਣਗੇ।

**ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥ ੪॥**

ਬਹੁਤਿਆਂ ਰੰਗਾਂ ਵਿਚ ਇਕੋ ਇਕ ਦਾ ਰੂਪ ਹੈ,

ਵਾ:-ਬਹੁਰੰਗੀ ਜੋ ਇਕੋ ਇਕ ਪਰਮਾਤਮਾ ਹੈ ਉਸ ਤੋਂ ਇਹ ਰੂਪੁ=ਅਕਾਰ ਸੰਸਾਰ ਹੋਇਆ ਹੈ, ਸਾਰਿਆਂ ਜੀਵਾਂ ਨੂੰ ਇਕ ਆਪਣੇ ਬਚਨਿ=ਹੁਕਮ ਵਿਚ ਚਲਾਉਂਦਾ ਹੈ॥ ੪॥

**ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ॥**

ਗੁਰਮੁਖਾਂ ਨੇ ਇਕ ਪ੍ਰਭੂ ਨੂੰ ਪਛਾਣ ਲਿਆ ਹੈ, ਇਹ ਨਿਯਮ ਹੈ ਜੋ ਗੁਰਮੁਖ ਹੋਵੇਗਾ ਉਸਨੂੰ ਇਕ ਪਰਮਾਤਮਾ ਆਪਣਾ ਰੂਪ ਲਖਾਵੈਗੋ=ਜਣਾਵੇਗਾ।

**ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ॥ ੫॥**

ਜੋ ਅਨਹਦ=ਇਕ ਰਸ ਗੁਰਾਂ ਦੇ ਸਬਦੁ=ਉਪਦੇਸ਼ ਨੂੰ ਉਚਾਰੇਗਾ,

ਉਹ ਗੁਰਮੁਖ ਨਿਜਮਹਲੀ=ਆਪਣੇ ਸਰੂਪ ਵਿਚ ਜਾ ਮਿਲੇਗਾ॥ ੫॥

**ਜੀਅ ਜੰਤ ਸਭ ਸਿਸਟਿ ਉਪਾਈ ਗੁਰਮੁਖਿ ਸੋਭਾ ਪਾਵੈਗੋ॥**

ਸਾਰੀ ਸ੍ਰਿਸ਼ਟੀ ਵਿਚ ਜਿਤਨੇ-ਕੁ ਛੋਟੇ ਵੱਡੇ ਜੀਆ ਜੰਤ ਪੈਦਾ ਕੀਤੇ ਹਨ, ਸਾਰਿਆਂ ਵਿਚੋਂ ਗੁਰਮੁਖ ਹੀ ਸੋਭਾ ਪਾਂਦੇ ਹਨ, ਜਾਂ ਪਾਵਣਗੇ।

**ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ ਆਇ ਜਾਇ ਦੁਖੁ ਪਾਵੈਗੋ॥ ੬॥**

ਗੁਰਾਂ ਦੇ ਭੇਟੇ=ਮਿਲੇ ਬਿਨਾਂ ਕੋਈ ਸਰੂਪ ਨੂੰ ਨਹੀਂ ਪਾਂਦਾ, ਆਇ ਜਾਇ=ਜਨਮ ਮਰਨ ਦੇ ਦੁੱਖਾਂ ਨੂੰ ਪਾਵੇਗਾ॥ ੬॥

**ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ॥**

ਹੇ ਮੇਰੇ ਪ੍ਰੀਤਮ ਪ੍ਰਮਾਤਮਾ ! ਅਸੀਂ ਅਨੇਕ ਜਨਮਾਂ ਦੇ ਤੇਰੇ ਤੋਂ ਵਿਛੜੇ ਹੋਏ ਹਾਂ, ਤੂੰ ਕ੍ਰਿਪਾ ਕਰਕੇ ਗੁਰਾਂ ਨਾਲ ਮਿਲਾਵੇਂ ਤਾਂ ਫਿਰ ਗੁਰੂ ਸਾਨੂੰ ਆਪ ਨਾਲ ਮਿਲਾ ਦੇਣਗੇ।

**ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ॥ ੭॥**

ਗੁਰਮੁਖਾਂ ਨੇ ਸਤਿਗੁਰਾਂ ਨਾਲ ਮਿਲ ਕੇ ਮਹਾ=ਵੱਡਾ ਸੁਖ ਪਾਇਆ ਹੈ, ਮਲੀਨ ਮਤੀ ਦੇ ਦੂਰ ਹੋਣ ਕਰਕੇ ਸ਼ੁਭਮਤੀ ਖਿੜ ਆਵੇਗੀ॥ ੭॥

**ਹਰਿ ਹਰਿ ਕ੍ਰਿਪਾ ਕਰਹੁ ਜਗਜੀਵਨ ਮੈ ਸਰਧਾ ਨਾਮਿ ਲਗਾਵੈਗੋ॥**

ਹੇ ਜਗਜੀਵਨ ਹਰਿ ਹਰਿ ! ਮੇਰੇ 'ਪਰ ਕ੍ਰਿਪਾ ਕਰੋ, ਤਾਂ ਮੇਰੀ ਨਾਮ ਸਿਮਰਨ ਵਿਚ ਸ਼ਰਧਾ ਲੱਗ ਜਾਵੇਗੀ।

**ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ॥ ੮॥ ੪॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ—ਨਾਨਕ ਗੁਰੂ=ਪਰਮਾਤਮਾ ਸਤਿਗੁਰੂ ਰੂਪ ਹੈ ਤੇ ਸਤਿਗੁਰ ਦੇਵ ਜੀ ਗੁਰੂ=ਚੇਤਨ ਪਰਮੇਸ਼ਰ ਦਾ ਸਰੂਪ ਹਨ, ਉਹ ਪ੍ਰਭੂ ਮੈਨੂੰ ਆਪਣੀ ਸ਼ਰਨ ਵਿਚ ਜ਼ਰੂਰ ਮਿਲਾਵੇਗਾ॥ ੮॥ ੪॥

**ਕਾਨੜਾ ਮਹਲਾ ੪॥**

**ਮਨ ਗੁਰਮਤਿ ਚਾਲ ਚਲਾਵੈਗੋ॥**

ਗੁਰ ਸਿੱਖਿਆ ਦੁਆਰੇ ਮਨ ਨੂੰ ਚੰਗੀ ਚਾਲ ਵਿਖੇ ਚਲਾਉਣਾ ਕਰੇ।

*ਅਥਵਾ:*-ਮਨ ਨੂੰ ਗੁਰ ਸਿੱਖਿਆ ਦੀ ਚਾਲ ਵਿਚ ਚਲਾਉਣਾ ਕਰੇ।

**ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ**
**ਗੁਰ ਅੰਕਸੁ ਸਬਦੁ ਦ੍ਰਿੜਾਵੈਗੋ॥ ੧॥ ਰਹਾਉ॥**

ਜਿਵੇਂ ਮਸਤ ਮੈਗਲੁ=ਹਾਥੀ ਕੁੰਡੇ ਹੇਠ ਦੇਣ ਕਰਕੇ ਵਸੀਕਾਰ ਹੁੰਦਾ ਹੈ, ਤਿਵੇਂ ਗੁਰ ਉਪਦੇਸ਼ ਦੇ ਦ੍ਰਿੜਾਉਣ ਰੂਪ ਕੁੰਡੇ ਹੇਠ ਦੇਵੇ ਤਾਂ ਮਨ ਰੂਪ ਹਾਥੀ ਵਸੀਕਾਰ ਹੁੰਦਾ ਹੈ॥ ੧॥ ਰਹਾਂਉ॥



**ਚਲਤੌ ਚਲੈ ਚਲੈ ਦਹ ਦਹਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ॥**

ਚਲਤੌ=ਭੰਭੀਰੀ ਵਾਂਙੂ ਚਲੈ=ਚੰਚਲ ਮਨ ਤ੍ਰਿਸ਼ਨਾ ਅੱਗ ਦਾ ਦਹ=ਦਗਧ ਕੀਤਾ ਹੋਇਆ ਦਸੋ ਦਿਸਾਂ ਵੱਲ ਚਲੈ=ਚਲਦਾ ਹੈ, ਜੋ ਹਰੀ ਵਿਚ ਲਿਵ ਲਗਾਂਦਾ ਹੈ ਉਸਦੇ ਰਾਖੇ ਗੁਰੂ ਹਨ।

*ਅਥਵਾ:*-ਚਲਤੌ=ਚਲਿਤ੍ਰ ਰੂਪ ਸੰਸਾਰ ਵਿਚ ਤ੍ਰਿਸ਼ਨਾ ਅੱਗ ਦਾ ਦਹ=ਦਗਧ ਕੀਤਾ ਹੋਇਆ ਮਨ ਚਲਾਇਮਾਨ ਹੋ ਕੇ ਦਸੋ ਦਿਸਾਂ ਵੱਲ ਚਲਦਾ ਹੈ, ਜਿਸਦੇ ਗੁਰੂ ਰਾਖੇ ਹੋਏ ਹਨ, ਉਹ ਹਰੀ ਵਿਚ ਲਿਵ ਲਗਾਉਂਦਾ ਹੈ।

**ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥੧॥**

ਮੂੰਹ ਵਿਚ ਨਾਮ ਅੰਮ੍ਰਿਤ ਚੁਆ ਕੇ ਸਤਿਗੁਰ ਦੇਵ ਜੀ ਹਿਰਦੇ ਅੰਦਰ ਸਬਦੁ=ਬ੍ਰਹਮ ਦੀ ਪ੍ਰਾਪਤੀ ਕਰ ਦੇਂਦੇ ਹਨ॥ ੧॥

**ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ॥**

ਕਾਮ ਆਦਿਕਾਂ ਰੂਪੀ ਬਿਸੀਅਰ=ਸੱਪ, ਇਸਤ੍ਰੀ ਦੀ ਇੱਛਿਆ ਰੂਪ ਪੂਰਨ ਵਿਸ਼ਿਆਂ ਰੂਪ ਵਿਹੁ ਕਰਕੇ ਭਰੇ ਹੋਏ ਹਨ, ਉਸ ਵਿਸ਼ਿਆਂ ਦੀ ਵਿਹੁ ਦੇ ਨਵਿਰਤ ਕਰਨੇ ਨੂੰ ਗੁਰਾਂ ਦਾ ਜੋ ਮੁਖ ਸ਼ਬਦ ਹੈ ਏਹੋ ਗਾਰੜੂ ਮੰਤ੍ਰ ਮੂੰਹ ਵਿਚ ਪਾਣਾ ਕਰੇ।

**ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ**
**ਬਿਖੁ ਝਾਰਿ ਝਾਰਿ ਲਿਵ ਲਾਵੈਗੋ॥੨॥**

ਮਾਇਆ ਤੋਂ ਉਤਪੰਨ ਹੋਏ ਹੋਏ ਕਾਮ ਆਦਿਕਾਂ ਰੂਪ ਸੱਪ ਉਸ ਦੇ ਨੇੜੇ ਨਹੀਂ ਆਉਂਦੇ, ਜੋ ਵਿਸ਼ਿਆ ਰੂਪੀ ਵਿਹੁ ਨੂੰ ਝਾੜ ਝਾੜ ਕੇ ਪ੍ਰਭੂ ਵਿਚ ਲਿਵ ਲਗਾਉਂਦੇ ਹਨ॥ ੨॥

**ਸੁਆਨੁ ਲੋਭੁ ਨਗਰ ਮਹਿ ਸਬਲਾ ਗੁਰੁ ਖਿਨ ਮਹਿ ਮਾਰਿ ਕਢਾਵੈਗੋ॥**

ਇਸ ਸਰੀਰ ਨਗਰ ਵਿਚ ਸਬਲਾ=ਬਲਵਾਨ ਇਕ ਲੋਭ ਰੂਪੀ ਸੁਆਨੁ=ਕੁੱਤਾ ਰਹਿੰਦਾ ਹੈ, ਗੁਰਾਂ ਨੇ ਉਪਦੇਸ਼ ਰੂਪੀ ਡੰਡਾ ਮਾਰਕੇ ਇਕ ਖਿਨ ਵਿਚ ਬਾਹਰ ਕੱਢ ਦਿੱਤਾ ਹੈ।

**ਸਤੁ ਸੰਤੋਖੁ ਧਰਮੁ ਆਨਿ ਰਾਖੇ ਹਰਿ ਨਗਰੀ ਹਰਿ ਗੁਨ ਗਾਵੈਗੋ॥੩॥**

ਜਿਸ ਦੇ ਸਰੀਰ ਵਿਚ ਗੁਰਾਂ ਨੇ ਸੱਤ, ਸੰਤੋਖ, ਧੀਰਜ, ਧਰਮ, ਵਿਚਾਰ ਆਦਿਕ ਸ਼ੁਭ ਗੁਣ ਆਨਿ=ਲਿਆ ਰੱਖੇ ਹਨ, ਉਹ ਜੀਵ ਹਰੀ ਦੀ ਇਸ ਮਨੁੱਖਾ ਦੇਹ ਰੂਪ ਨਗਰੀ ਵਿਚ ਹਰ ਤਰ੍ਹਾਂ ਨਾਲ ਹਰੀ ਦੇ ਗੁਣ ਗਾਉਂਦਾ ਹੈ॥ ੩॥

[ਪੰਨਾ ੧੩੧੧]

**ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ॥**

ਜੋ ਪ੍ਰਾਣੀ ਮੋਹ ਕੇ ਪੰਕ=ਚਿੱਕੜ ਵਿਚ ਨਿਘਰਦਾ ਜਾਂਦਾ ਹੈ, ਕੱਢਣ ਜੋਗ ਗੁਰੂ ਹੀ ਉਸ ਨਿਘਰਦੇ ਜਾਂਦੇ ਨੂੰ ਬਾਹਰ ਕੱਢਣਗੇ। *ਵਾ:*-ਨਿਘਰਦੇ ਜਾਂਦੇ ਨੂੰ ਕੱਢਣ ਵਾਲੇ ਹੋ ਕੇ ਗੁਰੂ ਜੀ ਕੱਢ ਲੈਂਦੇ ਹਨ।

## ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥ ੪ ॥

ਤ੍ਰਾਹਿ ਤ੍ਰਾਹਿ=ਰੱਖ ਲੋ ਰੱਖ ਲੋ, ਇਸ ਤਰ੍ਹਾਂ ਕਹਿਕੇ ਜੋ ਪੁਰਸ਼ ਸ਼ਰਨ ਵਿਚ ਆਏ ਹਨ, ਉਹਨਾਂ ਨੂੰ ਗੁਰੂ ਸ੍ਰਵਨ, ਮਨਨ, ਨਿਧਿਆਸਣ ਰੂਪ ਹਾਥੀ ਦੇ ਕੇ ਨਿਕਾਲ ਦੇਂਦੇ ਹਨ।

*ਅਥਵਾ:*-ਨਿਸ਼ਕਾਮ ਕਰਮਾਂ ਰੂਪੀ, *ਵਾ:*-ਕ੍ਰਿਪਾ ਰੂਪੀ ਹੱਥ ਦੇ ਕੇ ਨਿਕਾਲ ਦੇਂਦੇ ਹਨ।

*ਵਾ:*-ਪ੍ਰੇਮ ਰੂਪੀ ਹਾਥੀ=ਚਪੀ ਦੇ ਕੇ, *ਵਾ:*-ਭਗਤੀ ਰੂਪੀ ਹਾਥੀ=ਨੌਕਾ ਦੇ ਕੇ ਨਿਕਾਲ ਦੇਂਦੇ ਹਨ॥ ੪ ॥

## ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ ॥

ਜਿਵੇਂ ਸੁਪਨੇ ਅੰਦਰ ਪਦਾਰਥ ਦਿਖਾਈ ਦੇਂਦੇ ਹਨ, ਉਹ ਮਿਥਿਆ ਹਨ, ਤਿਵੇਂ ਸਾਰਾ ਸੰਸਾਰ ਬਾਜੀਗਰ ਦੀ ਖੇਲ ਵਾਂਗੂੰ ਹੈ, ਜਿਵੇਂ ਬਾਜੀਗਰ ਦਾ ਸਾਰਾ ਖੇਲ ਖਿਲਰ ਜਾਣ ਵਾਲਾ ਹੈ, ਤਿਵੇਂ ਸਾਰਾ ਸੰਸਾਰ ਅਭਾਵ ਰੂਪ ਹੈ।

## ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ ॥ ੫ ॥

ਹੇ ਭਾਈ ! ਗੁਰ ਸਿੱਖਿਆ ਦੁਆਰੇ ਨਾਮ ਦਾ ਲਾਭ ਲੈ ਚਲੋ, ਤਾਂ ਹਰੀ ਦੀ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਪਹਿਣ ਕੇ ਜਾਓਗੇ॥ ੫ ॥

## ਹਉਮੈ ਕਰੈ ਕਰਾਵੈ ਹਉਮੈ ਪਾਪ ਕੋਇਲੇ ਆਨਿ ਜਮਾਵੈਗੋ ॥

ਜੋ ਪੁਰਸ਼ ਹੌਮੈ ਦੇ ਸਹਿਤ ਆਪ ਕਰਮ ਕਰਦਾ ਹੈ ਅਤੇ ਹੰਗਤਾ ਮਮਤਾ ਦੇ ਸਹਿਤ ਹੋਰਨਾਂ ਪਾਸੋਂ ਕਰਮ ਕਰਵਾਉਂਦਾ ਹੈ, ਉਹ ਸੰਸਾਰ ਵਿਚ ਆਨਿ=ਆ ਕੇ ਪਾਪਾਂ ਰੂਪੀ ਕੋਲਿਆਂ ਨੂੰ ਜਮ੍ਹਾਂ ਕਰਦਾ ਹੈ।

## ਆਇਆ ਕਾਲੁ ਦੁਖਦਾਈ ਹੋਏ ਜੋ ਬੀਜੇ ਸੋ ਖਵਲਾਵੈਗੋ ॥ ੬ ॥

ਜਦੋਂ ਕਾਲ ਇਸ ਦੇ ਸਿਰ ਉਤੇ ਆਇਆ, ਤਾਂ ਇਸ ਦੇ ਕੀਤੇ ਹੋਏ ਪਾਪ ਕਰਮ ਹੀ ਇਸ ਲਈ ਦੁਖਦਾਈ ਹੋ ਗਏ, ਇਹ ਜੀਵ ਜੋ ਭੀ ਕਰਮਾਂ ਰੂਪੀ ਬੀਜ ਬੀਜਦਾ ਹੈ ਪਰਮਾਤਮਾ ਇਸ ਨੂੰ ਓਹੀ ਫਲ ਖਵਾਉਂਦਾ ਹੈ॥ ੬ ॥

## ਸੰਤਹੁ ਰਾਮ ਨਾਮੁ ਧਨੁ ਸੰਚਹੁ ਲੈ ਖਰਚੁ ਚਲੇ ਪਤਿ ਪਾਵੈਗੋ ॥

ਹੇ ਸੰਤੋ ! ਰਾਮ ਨਾਮ ਰੂਪੀ ਧਨ ਨੂੰ ਸੰਚਹੁ=ਇਕੱਠਾ ਕਰੋ, ਕਿਉਂਕਿ ਜਦ ਇਹ ਰਾਮ ਨਾਮ ਰੂਪੀ ਖਰਚ ਨਾਲ ਲੈ ਕੇ ਚਲੋਗੇ ਤਾਂ ਦਰਗਾਹ ਵਿਚ ਇੱਜ਼ਤ ਪਾਓਗੇ।

## ਖਾਇ ਖਰਚਿ ਦੇਵਹਿ ਬਹੁਤੇਰਾ ਹਰਿ ਦੇਦੇ ਤੋਟਿ ਨ ਆਵੈਗੋ ॥ ੭ ॥

ਗੁਰਮੁਖ ਹਰੀ ਨਾਮ ਧਨ ਨੂੰ ਆਪ ਖਾਂਦੇ ਹਨ, ਸਬੰਧੀਆਂ ਨੂੰ ਖਰਚਦੇ ਹਨ, ਆਮ ਖਾਸ ਦੁਨੀਆਂ ਨੂੰ ਬਹੁਤ ਸਾਰਾ ਦੇਂਦੇ ਹਨ; ਪਰ ਦੇਦਿਆਂ ਹੋਇਆ ਤੋਟਿ=ਘਾਟਾ ਨਹੀਂ ਆਉਂਦਾ॥ ੭ ॥

## ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ ॥

ਰਾਮ ਨਾਮ ਰੂਪੀ ਧਨ ਹਿਰਦੇ ਦੇ ਅੰਦਰ ਹੀ ਹੈ; ਪਰ ਗੁਰੂ ਦੀ ਸ਼ਰਨ ਵਿਚ ਆਇਆਂ ਇਹ ਰਾਮ ਨਾਮ ਰੂਪੀ ਧਨ ਪਾਇਆ ਜਾਂਦਾ ਹੈ।

**ਨਾਨਕ ਦਇਆ ਦਇਆ ਕਰਿ ਦੀਨੀ**

**ਦੂਖੁ ਦਾਲਦੁ ਭੰਜਿ ਸਮਾਵੈਗੋ॥੮॥੫॥**

ਗੁਰੂ ਜੀ ਕਥਨ ਕਰਦੇ ਹਨ— ਦਇਆ ਦੀ ਆਕਰਿ=ਖਾਨ ਗੁਰਾਂ ਨੇ ਦਇਆ ਦ੍ਰਿਸ਼ਟੀ ਕਰਕੇ ਨਾਮ ਰੂਪ ਨਿਧੀ ਦਿੱਤੀ ਤਾਂ ਦੁੱਖ ਅਤੇ ਦਲਿਦ੍ਰ ਨੂੰ ਭੰਨ ਕੇ ਪਰਮੇਸ਼ਰ ਵਿਚ ਸਮਾਂਵਦਾ ਹੈ॥ ੮॥ ੫॥

**ਕਾਨੜਾ ਮਹਲਾ ੪॥**

**ਮਨੁ ਸਤਿਗੁਰ ਸਰਨਿ ਧਿਆਵੈਗੋ॥**

ਜਿਸ ਜਗਿਆਸੂ ਦਾ ਮਨ ਸਤਿਗੁਰਾਂ ਦੀ ਸ਼ਰਨ ਵਿਚ ਪੈ ਕੇ ਨਾਮ ਨੂੰ ਧਿਆਉਂਦਾ ਹੈ।

**ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ॥੧॥ਰਹਾਉ॥**

ਜਿਵੇਂ ਪਾਰਸ ਨਾਲ ਲੱਗ ਕੇ ਲੋਹਾ ਹਿਰਨੁ=ਬਾਰਾਂ ਵੰਨੀਆਂ ਦਾ ਸੋਨਾ ਹੋ ਜਾਂਦਾ ਹੈ; ਤਿਵੇਂ ਉਸ ਜਗਿਆਸੂ ਵਿਚ ਪਾਰਸ ਦਾ ਗੁਣ ਹੋ ਆਉਂਦਾ ਹੈ। ਅਰਥਾਤ— ਉਹ ਪੂਰਨ ਮਹਾਂ ਪੁਰਸ਼ ਹੋ ਕੇ ਨੀਚਾਂ ਨੂੰ ਉੱਚ ਕਰ ਦੇਣ ਦੀ ਸਮਰੱਥਾ ਵਾਲਾ ਹੋ ਜਾਂਦਾ ਹੈ॥ ੧॥ ਰਹਾਉ॥

**ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ॥**

ਮਹਾਂ ਪੁਰਸ਼ ਸਤਿਗੁਰੂ ਦੇਵ ਜੀ ਪਾਰਸ ਰੂਪ ਹਨ ਜੋ ਉਹਨਾਂ ਦੇ ਚਰਨਾਂ ਨਾਲ ਲੱਗੇਗਾ ਉਹ ਗਿਆਨ ਫਲ ਨੂੰ ਪਾਵੇਗਾ।

**ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ॥੧॥**

ਜਿਵੇਂ ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਹਿਲਾਦ ਜੀ ਤਰੇ ਹਨ, ਤਿਵੇਂ ਹੁਣ ਭੀ ਗੁਰੂ ਆਪਣਿਆਂ ਸੇਵਕਾਂ ਦੀ ਪੈਜ=ਇੱਜ਼ਤ ਰੱਖੇਗਾ॥ ੧॥

**ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰਬਚਨੀ ਅੰਮ੍ਰਿਤੁ ਪਾਵੈਗੋ॥**

ਬਚਨਾਂ ਵਿਚੋਂ ਸਤਿਗੁਰਾਂ ਦਾ ਬਚਨ ਅਤੀਅੰਤ ਨੀਕੋ=ਚੰਗਾ ਹੈ, ਅਰਥਾਤ— ਬਾਣੀ ਵਿਚੋਂ ਸਤਿਗੁਰਾਂ ਦੀ ਬਾਣੀ ਉੱਤਮ ਹੈ ਕਿਉਂਕਿ ਗੁਰਬਚਨੀ=ਗੁਰਬਾਣੀ ਦੇ ਅਭਿਆਸ ਦੁਆਰਾ ਹੀ ਜੀਵ ਨਾਮ ਅੰਮ੍ਰਿਤ ਨੂੰ, ਵਾ:-ਮੁਕਤੀ ਨੂੰ ਪਾਵੇਗਾ।

**ਜਿਉ ਅੰਬਰੀਕਿ ਅਮਰਾਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ॥੨॥**

ਜਿਵੇਂ ਰਾਜੇ ਅੰਬ੍ਰੀਕ ਨੇ ਅਮਰਾਪਦ=ਮੁਕਤੀ ਪਦ ਨੂੰ ਪਾਇਆ ਹੈ, ਜੋ ਸਤਿਗੁਰਾਂ ਦੇ ਮੁਖ=ਉੱਤਮ ਬਚਨਾਂ ਦੁਆਰੇ ਨਾਮ ਨੂੰ ਧਿਆਵੇਗਾ ਉਹ ਅੰਬ੍ਰੀਕ ਵਾਂਗੂੰ ਅਮਰ ਪਦਵੀ ਨੂੰ ਪਾਵੇਗਾ॥ ੨॥

**ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ॥**

ਸ਼ਰਨਾਂ ਵਿਚੋਂ ਸਤਿਗੁਰਾਂ ਦੀ ਸ਼ਰਨ ਮਨ ਵਿਚ ਭਾਈ ਹੈ, ਵਾ:-ਜਿਨ੍ਹਾਂ ਸਤਿਗੁਰਾਂ ਦੇ ਸਰਨਿ= ਸਦ੍ਰਿਸ ਕੋਈ ਨਹੀਂ ਹੈ ਉਹਨਾਂ ਦੀ ਸ਼ਰਨ ਗ੍ਰਹਿਣ ਕਰਨੀ ਮਨ ਵਿਚ ਭਾਈ ਹੈ, ਉਹ ਸੁਧਾ ਕਰਿ=ਅੰਮ੍ਰਿਤ ਦੀ ਖਾਨ ਜੋ ਨਾਮ ਅੰਮ੍ਰਿਤ ਹੈ ਉਸ ਨੂੰ ਧਿਆਂਵਦਾ ਹੈ।

ਵਾ:-ਸੁਧਾ ਕਰਿ=ਸੁਧਾਰਨੇ ਵਾਲੇ ਨਾਮ ਸੁਧਾ=ਅੰਮ੍ਰਿਤ ਨੂੰ ਧਿਆਉਂਦਾ ਹੈ।

*ਅਥਵਾ:*-ਸ਼ਰਨਾਂ ਵਿਚੋਂ ਜਿਨ੍ਹਾਂ ਨੂੰ ਸਤਿਗੁਰਾਂ ਦੀ ਸ਼ਰਨ ਗ੍ਰਹਿਣ ਕਰਨੀ ਮਨ ਵਿਚ ਭਾਈ=ਚੰਗੀ ਲੱਗੀ ਹੈ, ਉਹ ਪ੍ਰਭੂ ਦਾ ਇਉਂ ਧਿਆਨ ਧਾਰਦੇ ਹਨ, ਜਿਵੇਂ ਸੁਧਾ=ਅੰਮ੍ਰਤਾ (ਸੋਮਲਤਾ)* ਸ਼ੁਧਾਕਰ=ਚੰਦ੍ਰਮਾਂ ਦਾ ਧਿਆਨ ਧਾਰਦੀ ਹੈ।

**ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗੁ ਪੰਥੁ ਦਿਖਾਵੈਗੋ ॥ ੩ ॥**

ਜਿਨ੍ਹਾਂ ਦੀਨਾਂ 'ਪਰ ਸਤਿਗੁਰ ਦੇਵ ਜੀ ਦਿਆਲੂ ਹੋਏ ਹਨ, ਉਹਨਾਂ ਨੂੰ ਸਤਿਗੁਰ ਦੇਵ ਜੀ ਹਰੀ ਦੀ ਪ੍ਰਾਪਤੀ ਦਾ ਮਾਰਗੁ ਪੰਥੁ=ਖੁਲ੍ਹਾ ਰਸਤਾ ਦਿਖਾਣਗੇ। ਵਾ:-ਸੰਸਾਰ ਮਾਰਗ ਵਿਚ,

ਵਾ:-ਮਾਰਗਾਂ ਵਿਚੋਂ ਹਰੀ ਦੀ ਪ੍ਰਾਪਤੀ ਦਾ ਗਿਆਨ ਭਗਤੀ ਰੂਪ ਰਸਤਾ ਦਿਖਾਉਣਗੇ॥ ੩ ॥

**ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥**

ਜੋ ਸਤਿਗੁਰਾਂ ਦੀ ਸ਼ਰਨ ਵਿਚ ਪਏ ਹਨ ਉਹ ਮੋਖ ਪਦਵੀ 'ਪਰ ਇਸਥਿਤ ਕੀਤੇ ਹਨ, ਉਹਨਾਂ ਦੀ ਰੱਖਿਆ ਕਰਨੇ ਨੂੰ ਪ੍ਰਭੂ ਆਪ ਆਉਂਦਾ ਹੈ, ਵਾ:-ਆਵੇਗਾ।

**ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥ ੪ ॥**

ਜੇਹੜਾ ਕੋਈ ਸੰਤ ਜਨਾਂ ਦਾ ਪ੍ਰਤਾਪ ਵੇਖ ਕੇ ਉਹਨਾਂ ਦੇ ਮਾਰਨ ਲਈ ਉਹਨਾਂ ਉੱਪਰ ਪ੍ਰਤੱਖ ਸਰੁ=ਬਾਨ, ਸੰਧੈ=ਖਿੱਚੇਗਾ, ਵਾ:-ਈਰਖਾ ਰੂਪੀ ਬਾਨ ਖਿੱਚ ਕੇ ਮਾਰੇਗਾ, ਤਾਂ ਫਿਰ ਉਲਟ ਕੇ ਓਸੇ ਨੂੰ ਲੱਗੇਗਾ। ਅਰਥਾਤ—ਸੰਤਾਂ ਨਾਲ ਵੈਰ ਕਰਨ ਵਾਲੇ ਦਾ ਆਪਣਾ ਹੀ ਬੁਰਾ ਹਾਲ ਹੁੰਦਾ ਹੈ॥ ੪ ॥

**ਹਰਿ ਹਰਿ ਹਰਿ ਹਰਿ ਹਰਿ ਸਰੁ ਸੇਵਹਿ ਤਿਨ ਦਰਗਹ ਮਾਨੁ ਦਿਵਾਵੈਗੋ ॥**

ਹਰੀ ਦੇ ਸਤਸੰਗ ਸਰੁ=ਸਰੋਵਰ 'ਪਰ ਜਾ ਕੇ ਜੋ ਹਰੀ ਹਰਿ=ਤਮਾਮ ਦੁੱਖਾਂ ਦੇ ਹਰਿ=ਨਾਸ ਕਰਨ ਵਾਲਾ ਹੈ, ਉਸ ਦੇ ਹਰਿ ਹਰਿ ਨਾਮ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਹਰੀ ਦਰਗਾਹ ਵਿਚ ਮਾਨ ਦਿਵਾਵੇਗਾ।

**ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ**
**ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥ ੫ ॥**

ਮਨ ਕਰਕੇ ਗੁਰਮਤ ਦੁਆਰੇ, ਬਾਣੀ ਕਰਕੇ ਗੁਰਮਤ ਦੁਆਰੇ, ਤਨ ਕਰਕੇ ਗੁਰਮਤ ਦੁਆਰੇ ਜੋ ਹਰੀ ਨਾਮ ਨੂੰ ਧਿਆਉਂਦੇ ਹਨ, ਉਹ ਹਰੀ ਦੇ ਗਲ ਨਾਲ ਆਪ ਮਿਲੇ ਹਨ ਤੇ ਹੋਰਨਾਂ ਨੂੰ ਉਸ ਦੇ ਮੇਲ ਨਾਲ ਮਿਲਾਉਣਗੇ।

*ਅਥਵਾ:*-ਮਤਾਂ ਵਿਚੋਂ ਗੁਰ=ਪੂਜਨੀਕ ਜੋ ਗੁਰੂ ਹਨ ਉਹਨਾਂ ਦੀ ਗੁਰਮਤਿ=ਗੁਰ ਸਿੱਖਿਆ ਨੂੰ ਜੋ ਆਪਣੀ ਮਤੀ ਵਿਚ ਧਿਆਂਵਦਾ ਹੈ, ਉਹ ਹਰੀ ਦੀਆਂ ਗੱਲਾਂ ਵਿਚ ਮਿਲਦਾ ਹੈ ਫੇਰ ਹਰੀ ਉਸ ਨੂੰ ਆਪਣੇ ਮੇਲ ਵਿਚ ਮਿਲਾ ਲਵੇਗਾ॥ ੫ ॥

---

**ਸੋਮਲਤਾ-ਇਸ ਬੂਟੀ ਦੇ ੧੬ ਪੱਤੇ ਨਿਕਲਦੇ ਹਨ ਤੇ ਪੂਰਨਮਾਸ਼ੀ ਵਾਲੇ ਦਿਨ ਭੀ ਸੋਲ੍ਹਾਂ ਹੁੰਦੇ ਹਨ। ਜਿਉਂ ਜਿਉਂ ਚੰਦ੍ਰਮਾਂ ਦੀ ਕਲਾ ਘਟਦੀ ਜਾਂਦੀ ਹੈ ਤਿਉਂ ਤਿਉਂ ਇਸ ਦੇ ਪੱਤੇ ਘਟਦੇ ਜਾਂਦੇ ਹਨ। ਮੌਸਿਆ ਵਾਲੇ ਦਿਨ ਇਕੋ ਪੱਤਾ ਰਹਿ ਜਾਂਦਾ ਹੈ।*

**ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ॥**

ਜਿਸ ਗੁਰਮੁਖ ਜਗਿਆਸੂ ਨੇ ਮੁਖੀ ਗੁਰਾਂ ਦੇ ਨਾਦੁ=ਉਪਦੇਸ਼ ਨੂੰ ਬੇਦੁ=ਜਾਣਿਆਂ ਹੈ ਓਹੀ ਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ ਨਾਮ ਨੂੰ ਧਿਆਵੇਗਾ।

**ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ॥੬॥**

ਉਹ ਪਿਛੇ ਭੀ ਹਰਿ ਹਰਿ ਦਾ ਰੂਪ ਸਨ, ਹੁਣ ਭੀ ਹਰੀ ਦਾ ਰੂਪ ਹੋ ਰਹੇ ਹਨ, ਅੱਗੇ ਭੀ ਹਰੀ ਉਹਨਾਂ ਜਨਾਂ ਨੂੰ ਪੂਜਨੀਕ ਕਰਾਵੇਗਾ। *ਅਥਵਾ:*-ਏਹ ਸਾਰੇ ਰੂਪ ਹਰਿ ਹਰਿ ਤੋਂ ਉਤਪੰਨ ਹੋਏ ਹਨ ਤੇ ਹਰੀ ਆਪ ਹੀ ਇਨ੍ਹਾਂ ਰੂਪਾਂ ਵਿਚ ਇਸਥਿਤ ਹੋ ਰਿਹਾ ਹੈ,

*ਅਥਵਾ:*-ਜੋ ਹਰੀ ਨਾਮ ਨੂੰ ਜਪਦਾ ਹੋਇਆ ਹਰੀ ਦੇ ਰੂਪੁ=ਸਰੂਪ ਨੂੰ ਜਾਣਦਾ ਹੈ ਉਹ ਹਰੀ ਦਾ ਰੂਪ ਹੋ ਜਾਂਦਾ ਹੈ, ਹਰੀ ਉਸ ਸੇਵਕ ਜਨ ਨੂੰ ਸੰਸਾਰ ਵਿਚ ਪੂਜਨੀਕ ਕਰਾਵੇਗਾ॥ ੬॥

**ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ॥**

ਜਿਨ੍ਹਾਂ ਸਾਕਤ ਪੁਰਸ਼ਾਂ ਨੇ ਸਤਿਗੁਰਾਂ ਨੂੰ ਧਾਰਨ ਨਹੀਂ ਕੀਤਾ, ਉਹਨਾਂ ਬੇਮੁਖਾਂ ਨੂੰ ਹਰੀ ਚੌਰਾਸੀ ਲੱਖ ਜੂਨੀਆਂ ਵਿਚ ਭਰਮਾਵੈਗੋ=ਭੁਆਏਗਾ।

**ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ॥੭॥**

ਲੋਭ ਦੀ ਜੋ ਲਹਿਰ ਹੈ ਏਹੋ ਸੁਆਨ=ਕੁੱਤੇ ਦੀ ਸੰਗਤ ਹੈ, ਮਾਇਆ ਦੇ ਰੱਚੇ ਹੋਏ ਵਿਸ਼ਿਆਂ ਵਿਚ, *ਵਾ:*-ਬਿਖ ਰੂਪ ਮਾਇਆ ਵਿਚ ਜੋ ਲੱਗ ਰਹੇ ਹਨ ਇਹ ਕਰੰਗਿ=ਮੁਰਦਾਰ ਦੇ ਖਾਣੇ ਵਿਚ ਲੱਗ ਰਹੇ ਹਨ॥ ੭॥

**ਰਾਮ ਨਾਮੁ ਸਭ ਜਗ ਕਾ ਤਾਰਕੁ ਲਗਿ ਸੰਗਤਿ ਨਾਮੁ ਧਿਆਵੈਗੋ॥**

ਰਾਮ ਨਾਮ ਸਾਰੇ ਜਗਤ ਦਾ ਤਾਰਕੁ=ਤਾਰਨ ਵਾਲਾ ਹੈ, ਪਰ ਜੋ ਸਤਸੰਗਤ ਵਿਚ ਲੱਗੇਗਾ ਓਹੀ ਨਾਮ ਨੂੰ ਧਿਆਵੇਗਾ।

**ਨਾਨਕ ਰਾਖੁ ਰਾਖੁ ਪ੍ਰਭ ਮੇਰੇ ਸਤਸੰਗਤਿ ਰਾਖਿ ਸਮਾਵੈਗੋ॥੮॥੬॥ਛਕਾ ੧**

ਗੁਰੂ ਜੀ ਕਥਨ ਕਰਦੇ ਹਨ—ਹੇ ਮੇਰੇ ਪ੍ਰਭੂ ! ਮੈਨੂੰ ਸਤਸੰਗਤ ਵਿਚ ਰੱਖ ਲੈ ਰੱਖ ਲੈ, ਕਿਉਂਕਿ ਜਿਸ ਨੂੰ ਆਪ ਜੀ ਨੇ ਸਤਸੰਗਤ ਵਿਚ ਰੱਖਿਆ ਹੈ ਉਹ ਆਪ ਜੀ ਵਿਚ ਸਮਾਅ ਜਾਵੇਗਾ॥ ੮॥ ੬॥ ਛਕਾ ੧

(ਛਿਆਂ ਸ਼ਬਦਾਂ ਦਾ ਛਕਾ ਹੁੰਦਾ ਹੈ ਇਥੇ ਛੇ ਅਸਟਪਦੀਆਂ ਪੂਰੀਆਂ ਹੋਈਆਂ ਹਨ ਇਸ ਕਰਕੇ ਇਕ ਛਕਾ ਲਿਖਿਆ ਹੈ। ਨੋਟ:- ਯਾਦ ਰੱਖਣਾ ਇਹ ਛੇ ਅਸਟਪਦੀਆਂ ਸੁਖਮਨੇ ਸਾਹਿਬ ਜੀ ਦੀਆਂ ਹਨ।)

[ਪੰਨਾ ੧੩੧੨]

**ਕਾਨੜਾ ਛੰਤ ਮਹਲਾ ੫**

**ੴ ਸਤਿਗੁਰ ਪ੍ਰਸਾਦਿ॥ ਸੇ ਉਧਰੇ ਜਿਨ ਰਾਮ ਧਿਆਏ॥**

ਜਿਨ੍ਹਾਂ ਨੇ ਰਾਮ ਨਾਮ ਧਿਆਏ ਹਨ ਉਹ ਸੰਸਾਰ ਤੋਂ ਤਰ ਗਏ ਹਨ। ਅਤੇ-

## ਜਤਨ ਮਾਇਆ ਕੇ ਕਾਮਿ ਨ ਆਏ॥

ਜੋ ਮਾਇਆ ਦੇ ਜਤਨ ਕਰਦੇ ਸਨ ਉਹ ਉਹਨਾਂ ਦੇ ਕਿਸੇ ਕੰਮ ਵਿਚ ਨਹੀਂ ਆਏ।

## ਰਾਮ ਧਿਆਏ ਸਭਿ ਫਲ ਪਾਏ ਧਨਿ ਧੰਨਿ ਤੇ ਬਡਭਾਗੀਆ॥

ਜਿਨ੍ਹਾਂ ਨੇ ਰਾਮ ਨਾਮ ਨੂੰ ਧਿਆਇਆ ਹੈ ਉਹਨਾਂ ਨੇ ਸਾਰੇ ਫਲ ਪਾਏ ਹਨ, ਉਹ ਵੱਡਿਆਂ ਭਾਗਾਂ ਵਾਲੇ ਧਨਿ ਧੰਨਿ=ਧੰਨਤਾ ਜੋਗ ਹਨ।

## ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ॥

ਜੋ ਸਤਸੰਗ ਕਰਕੇ ਮੋਹ ਨੀਂਦ ਤੋਂ ਜਾਗੇ ਹਨ, ਉਹ ਨਾਮ ਵਿਚ ਲੱਗੇ ਹਨ ਅਤੇ ਉਹਨਾਂ ਦੀ ਇਕ ਵਾਹਿਗੁਰੂ ਨਾਲ ਲਿਵ=ਬ੍ਰਿਤੀ ਲੱਗ ਗਈ ਹੈ।

## ਤਜਿ ਮਾਨ ਮੋਹ ਬਿਕਾਰ ਸਾਧੂ ਲਗਿ ਤਰਉ ਤਿਨ ਕੈ ਪਾਏ॥

ਜਿਨ੍ਹਾਂ ਨੇ ਮਾਨ ਮੋਹ ਤੇ ਵਿਸ਼ੇ ਵਿਕਾਰਾਂ ਨੂੰ ਤਿਆਗਿਆ ਹੈ, ਉਹਨਾਂ ਸੰਤਾਂ ਦੇ ਪਾਏ=ਚਰਨਾਂ ਨਾਲ ਲੱਗ ਕੇ ਤਰਨਾ ਕਰੋ।

## ਬਿਨਵੰਤਿ ਨਾਨਕ ਸਰਣਿ ਸੁਆਮੀ ਬਡਭਾਗਿ ਦਰਸਨੁ ਪਾਏ॥ ੧॥

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ—ਜੋ ਸੁਆਮੀ ਦੀ ਸ਼ਰਨ ਵਿਚ ਪਏ ਹਨ, ਉਹਨਾਂ ਦੇ ਦਰਸ਼ਨ ਵੱਡਿਆਂ ਭਾਗਾਂ ਕਰਕੇ ਪਾਏ ਜਾਂਦੇ ਹਨ॥ ੧॥

## ਮਿਲਿ ਸਾਧੂ ਨਿਤ ਭਜਹ ਨਾਰਾਇਣ॥

ਸਾਧੂ ਆਪਸ ਵਿਚ ਮਿਲਕੇ ਨਿਤਾਪ੍ਰਤੀ ਨਰਾਇਣ ਨੂੰ ਭਜਦੇ ਹਨ।

## ਰਸਕਿ ਰਸਕਿ ਸੁਆਮੀ ਗੁਣ ਗਾਇਣ॥

ਰਸਕਿ=ਪ੍ਰੇਮ ਰਸ ਵਿਚ ਤਦਾਕਾਰ ਹੋ ਕੇ ਰਸਕਿ=ਸੁੰਦਰ ਸੁਆਮੀ ਦੇ ਗੁਣ ਗਾਇਣ=ਗਾਉਂਦੇ ਹਨ।

## ਗੁਣ ਗਾਇ ਜੀਵਹ ਹਰਿ ਅਮਿਉ ਪੀਵਹ ਜਨਮ ਮਰਣਾ ਭਾਗਏ॥

ਜੋ ਗੁਣਾਂ ਨੂੰ ਗਾ ਕੇ ਜੀਉਂਦੇ ਹਨ ਤੇ ਹਰੀ ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਉਹਨਾਂ ਦਾ ਜਨਮ ਮਰਨ ਰੂਪ ਦੁੱਖ ਭਾਗਏ=ਭੱਜ ਗਿਆ ਹੈ।

## ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ ਦੂਖੁ ਨ ਲਾਗਏ॥

ਸਤਸੰਗਤ ਨੂੰ ਪਾ ਕੇ ਹਰੀ ਨਾਮ ਨੂੰ ਧਿਆਉਣਾ ਕਰੀਏ, ਬਹੁੜਿ=ਫਿਰ ਕੋਈ ਦੁੱਖ ਨਹੀਂ ਲੱਗਦਾ।

## ਕਰਿ ਦਇਆ ਦਾਤੇ ਪੁਰਖ ਬਿਧਾਤੇ ਸੰਤ ਸੇਵ ਕਮਾਇਣ॥

ਹੇ ਬਿਧਾਤੇ=ਫਲ ਬਰ ਦਾਤੇ ਅਕਾਲ ਪੁਰਖ ਸਭ ਜੀਵਾਂ ਦੇ ਦਾਤੇ ਏਹ ਦਇਆ ਦ੍ਰਿਸ਼ਟੀ ਕਰ ਜੋ ਸੰਤ ਸੇਵਾ ਨੂੰ ਕਮਾਉਣਾ ਕਰੀਏ।

## ਬਿਨਵੰਤਿ ਨਾਨਕ ਜਨ ਧੂਰਿ ਬਾਂਛਹਿ ਹਰਿ ਦਰਸਿ ਸਹਜਿ ਸਮਾਇਣ॥੨॥

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਉਹਨਾਂ ਦੀ ਚਰਨ ਧੂੜ ਬਾਂਛਹਿ=ਚਾਹੁੰਦਾ ਹਾਂ, ਜੋ

ਸਹਜਿ=ਗਿਆਨ ਕਰਕੇ ਹਰੀ ਦੇ ਦਰਸਿ=ਸਰੂਪ ਵਿਚ ਸਮਾਏ ਹਨ॥ ੨॥

**ਸਗਲੇ ਜੰਤ ਭਜਹੁ ਗੋਪਾਲੈ॥ ਜਪ ਤਪ ਸੰਜਮ ਪੂਰਨ ਘਾਲੈ॥**

ਹੇ ਸਾਰੇ ਜੀਵੋ ! ਤੁਸੀਂ ਵਾਹਿਗੁਰੂ ਦਾ ਭਜਨ ਕਰੋ। ਤਾਂ ਜਪ ਤਪ ਤੇ ਸੰਜਮ=ਇੰਦ੍ਰੀਆਂ ਦਾ ਦਮਨ ਕਰਨੇ ਰੂਪ ਸਾਰੀ ਘਾਲ=ਕਮਾਈ ਤੁਹਾਡੀ ਪੂਰਨ=ਸਫਲ ਹੋਵੇਗੀ।

**ਨਿਤ ਭਜਹੁ ਸੁਆਮੀ ਅੰਤਰਜਾਮੀ ਸਫਲ ਜਨਮੁ ਸਬਾਇਆ॥**

ਅੰਤਰਜਾਮੀ ਸੁਆਮੀ ਨੂੰ ਨਿਤਾਪ੍ਰਤੀ ਸਿਮਰਨਾ ਕਰੋ, ਤਾਂ ਤੁਹਾਡਾ ਸਾਰਾ ਮਨੁੱਖਾ ਜਨਮ ਸਫਲ ਹੋਵੇਗਾ।

**ਗੋਬਿਦੁ ਗਾਈਐ ਨਿਤ ਧਿਆਈਐ ਪਰਵਾਣੁ ਸੋਈ ਆਇਆ॥**

ਜੋ ਮਨੁੱਖ ਗੋਬਿੰਦ ਦੇ ਜਸ ਨੂੰ ਗਾਉਂਦਾ ਹੈ ਤੇ ਨਿਤਾਪ੍ਰਤੀ ਨਾਮ ਨੂੰ ਧਿਆਉਂਦਾ ਹੈ, ਉਹ ਪੁਰਸ਼ ਜਗਤ ਵਿਚ ਆਇਆ ਪ੍ਰਮਾਣੀਕ ਹੈ।

**ਜਪ ਤਾਪ ਸੰਜਮ ਹਰਿ ਹਰਿ ਨਿਰੰਜਨ ਗੋਬਿੰਦ ਧਨੁ ਸੰਗਿ ਚਾਲੈ॥**

ਹਰਿ ਹਰਿ ਨਿਰੰਜਨ ਦੇ ਨਾਮ ਜਪਣ ਕਰਕੇ ਜਪ ਤਪ ਤੇ ਸੰਜਮ ਵਗੈਰਾ ਸਭ ਸਫਲ ਹੁੰਦੇ ਹਨ, ਗੋਵਿੰਦ ਦਾ ਨਾਮ ਧਨ ਹੀ ਜੀਵ ਦੇ ਨਾਲ ਚਲਦਾ ਹੈ।

**ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ ਪਾਲੈ॥ ੩॥**

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ—ਹੇ ਪ੍ਰਭੂ ! ਦਇਆ ਦ੍ਰਿਸ਼ਟੀ ਕਰਕੇ ਰਤਨੁ=ਅਮੋਲਕ ਹਰੀ ਨਾਮ ਧਨ ਦੇਣਾ ਕਰੋ, ਤਾਂ ਕਿ ਮੈਂ ਬੁੱਧੀ ਰੂਪ ਪੱਲੇ ਵਿਚ ਹਰੀ ਨਾਮ ਰਤਨ ਨੂੰ ਬੰਨ੍ਹ ਲਵਾਂ॥ ੩॥

**ਮੰਗਲਚਾਰ ਚੋਜ ਆਨੰਦਾ॥ ਕਰਿ ਕਿਰਪਾ ਮਿਲੇ ਪਰਮਾਨੰਦਾ॥**

ਅੰਨਵੇਂ:-ਅਨੰਦ ਦਾਇਕ ਚੋਜ=ਕੌਤਕਾਂ ਦੇ ਕਰਨ ਵਾਲਾ ਪਰਮ ਅਨੰਦ ਸਰੂਪ ਪ੍ਰਭੂ ਜਿਸ ਵੇਲੇ ਕਿਰਪਾ ਦ੍ਰਿਸ਼ਟੀ ਕਰਕੇ ਮਿਲੇ ਤਾਂ ਮੰਗਲਚਾਰ ਹੋਇਆ ।

**ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਇਛ ਮਨ ਕੀ ਪੁੰਨੀਆ॥**

ਸੁਖਾਂ ਵਿਚ ਗਮਨ ਕਰਨ ਵਾਲੇ ਪ੍ਰਭੂ ਸੁਆਮੀ ਜਿਸ ਨੂੰ ਮਿਲੇ ਹਨ, ਉਸ ਦੇ ਮਨ ਦੀਆਂ ਇੱਛਾਂ ਪੂਰੀਆਂ ਹੋਈਆਂ ਹਨ।

**ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ॥**

ਸਹਜੇ=ਗਿਆਨ ਕਰਕੇ ਸਹਜਪਦ ਵਿਚ ਸਮਾਈ ਹੋਈ ਤਾਂ ਅਨੰਦ ਦੀ ਵਧਾਈ ਵਜੀ, ਬਹੁੜਿ=ਫੇਰ ਦੁੱਖਾਂ ਵਿਚ ਰੁਦਨ ਨਹੀਂ ਕਰਦੀ ।

**ਲੇ ਕੰਠਿ ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ॥**

ਜਿਸ ਵੇਲੇ ਜੀਵ ਰੂਪ ਇਸਤ੍ਰੀ ਨੂੰ ਲੈ ਕੇ ਗਲ ਨਾਲ ਲਗਾਇਆ ਤਾਂ ਸਾਰੇ ਸੁਖ ਦਿਖਾਏ, ਮੰਦਾ ਸੁਭਾਵ ਤੇ ਸਾਰੇ ਵਿਕਾਰ ਬਿਨਸ ਗਏ।

**ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ॥ ੪॥ ੧॥**

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ-ਸੁਆਮੀ ਦੇ ਮਿਲਣ ਕਰਕੇ ਪੁਰਸ਼ ਨੂੰ ਪਰਮ=ਬੜਾ ਅਨੰਦ

ਹੋਇਆ। ਵਾ:-ਨਾਮ ਦੇ ਜਪਣ ਕਰਕੇ ਪਰਮ ਅਨੰਦ ਸਰੂਪ ਸੁਆਮੀ ਪੁਰਖ ਮਿਲੇ ਹਨ।

ਇਸ ਲਈ ਤੁਸੀਂ ਸਾਰੇ ਨਾਮ ਜਪਣਾ ਕਰੋ॥ ੪॥ ੧॥

## ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ

'ਮੂਸਾ' ਪਠਾਣ ਇਕ ਬੜਾ ਭਾਰੀ ਬਹਾਦਰ ਜੋਧਾ ਹੋਇਆ ਹੈ, ਚੜ੍ਹਦੀ ਜੁਆਨੀ ਵੇਲੇ ਇਸ ਦੀ ਮੰਗਣੀ ਕਿਸੇ ਚੰਗੇ ਘਰਾਣੇ ਵਿਚ ਹੋ ਗਈ, ਪਰ ਕਿਸੈ ਦੁਸ਼ਮਨ ਨੇ ਲੜਕੀ ਦੇ ਮਾਪਿਆਂ ਨੂੰ ਅਣਹੋਏ ਸ਼ਬਦ ਕਹਿ ਕੇ ਭਰਮਾ ਦਿੱਤਾ ਕਿ ਮੂਸਾ ਠੀਕ ਨਹੀਂ ਹੈ ਜੇ ਇਸ ਨਾਲ ਲੜਕੀ ਦਾ ਵਿਆਹ ਕਰੋਗੇ ਤਾਂ ਤੁਹਾਡੀ ਲੜਕੀ ਦੁੱਖੀ ਰਹੇਗੀ, ਇਹ ਗੱਲਾਂ ਸੁਣਕੇ ਲੜਕੀ ਦੇ ਮਾਪਿਆਂ ਨੇ ਆਪਣੀ ਸੁੰਦਰ ਬੱਚੀ ਕਿਸੇ ਹੋਰ ਰਾਜੇ ਨਾਲ ਵਿਆਹ ਦਿੱਤੀ। ਜਿਸ ਵੇਲੇ ਮੂਸੇ ਪਠਾਣ ਨੂੰ ਪਤਾ ਲਗਾ ਕਿ ਮੇਰੀ ਮਰੀ ਕੋਈ ਹੋਰ ਰਾਜਾ ਵਿਆਹ ਕੇ ਲੈ ਗਿਆ ਹੈ, ਤਿਸ ਵੇਲੇ ਗੁੱਸੇ ਵਿਚ ਲਾਲੋ ਲਾਲ ਹੋ ਗਿਆ ਤੇ ਜੰਗ ਕਰਨ ਦੀ ਤਿਆਰੀ ਕਰਕੇ ਆਪਣੀ ਫੌਜ ਆਪਣੇ ਨਾਲ ਲੈ ਕੇ ਉਸ ਨਾਲ ਜੰਗ ਕਰਕੇ ਵੈਰੀ ਰਾਜੇ ਨੂੰ ਜੇਹਲ ਵਿਚ ਪਾ ਕੇ ਆਪਣੀ ਇਸਤ੍ਰੀ ਨੂੰ ਆਪਣੇ ਘਰ ਲੈ ਆਇਆ। ਲਿਆ ਕੇ ਇਸਤ੍ਰੀ ਤੋਂ ਪੁੱਛਿਆ, ਤੇਰਾ ਕੀ ਖਿਆਲ ਹੈ?

ਤੂੰ ਮੇਰੇ ਘਰ ਰਹਿਣਾ ਚਾਹੁੰਦੀ ਹੈਂ, ਜਾਂ ਉਸ ਰਾਜੇ ਦੇ ਘਰ ਰਹਿਣਾ ਚਾਹੁੰਦੀ ਹੈਂ? ਪਤਿਬ੍ਰਤ ਧਰਮ ਵਾਲੀ ਨੇਕ ਔਰਤ ਨੇ ਕਿਹਾ-ਮਾਪਿਆਂ ਨੇ ਮੈਨੂੰ ਜਿਥੇ ਇਕ ਵਾਰ ਵਿਆਹ ਦਿੱਤਾ ਹੈ ਮੇਰੇ ਲਈ ਓਹੀ ਠੀਕ ਹੈ ਜੇ ਮੈਂ ਦੂਜੀ ਜਗ੍ਹਾਂ ਬੈਠਦੀ ਹਾਂ ਤਾਂ ਮੈਂ ਆਪਣੇ ਧਰਮ ਤੋਂ ਪਤਿਤ ਹੁੰਦੀ ਹਾਂ, ਆਪ ਕਿਰਪਾ ਕਰੋ ਮੇਰਾ ਧਰਮ ਬਣਿਆਂ ਰਹਿਣ ਦਿਓ।

ਮੂਸਾ ਪਠਾਣ ਏਹ ਗੱਲ ਸੁਣ ਕੇ ਬੜਾ ਖੁਸ਼ ਹੋਇਆ, ਇਸਤ੍ਰੀ ਦੀ ਮਰਜ਼ੀ ਅਨੁਸਾਰ ਉਸ ਦੇ ਪਤੀ ਕੈਦੀ ਰਾਜੇ ਨੂੰ ਕੈਦ ਵਿਚੋਂ ਬੁਲਵਾ ਕੇ ਬੜੇ ਸਨਮਾਨ ਨਾਲ ਦੋਹਾਂ ਨੂੰ ਵਿਦਾਅ ਕਰ ਦਿੱਤਾ, ਏਸੇ ਦੀ ਬਹਾਦਰੀ 'ਪਰ ਢਾਡੀਆਂ ਨੇ ਵਾਰ ਬਣਾ ਕੇ ਗਾਉਣਾ ਕੀਤੀ :-

*ਤ੍ਰੈ ਸੌ ਸੱਠ ਮਰਾਤਬਾ ਇਕ ਘੁਰਿਐ ਡੱਗੇ।*
*ਚੜ੍ਹਿਆ ਮੂਸਾ ਪਾਤਸ਼ਾਹ ਸਭ ਸੁਣਿਆ ਜੱਗੇ।*
*ਦੰਦ ਚਿਟੇ ਬਡ ਹਾਥੀਆਂ ਕਹੁ ਕਿੱਤ ਵੱਗਗੇ।*
*ਰੁਤ ਪਛਾਤੀ ਬਗੁਲਿਆਂ ਘਟ ਕਾਲੀ ਬੱਗੇ।*
*ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।*

ਏਹ ਪੌੜੀ ਜਿਸ ਵੇਲੇ ਢਾਡੀਆਂ ਨੇ ਅਕਾਲ ਤਖ਼ਤ ਦੇ ਹੇਠਾਂ ਖਲੋ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੁਣਾਈ ਤਾਂ ਗੁਰੂ ਜੀ ਨੇ ਪ੍ਰਸੰਨਤਾ ਵਿਚ ਆ ਕੇ ਮੂਸੇ ਕੀ ਵਾਰ ਕੀ ਧੁਨੀ। ਇਹ ਅੱਖਰ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਰਾਗੀਆਂ ਨੂੰ ਹੁਕਮ ਦਿੱਤਾ, ਜਿਵੇਂ ਮੂਸੇ ਪਠਾਣ ਦੀ ਪੌੜੀ ਢਾਡੀਆਂ ਨੇ ਗਾਈ ਹੈ, ਉਸੇ ਤਰ੍ਹਾਂ ਤੁਸੀਂ ਇਹ ਕਾਨੜੇ ਦੀ ਵਾਰ ਦੀਆਂ ਪਉੜੀਆਂ ਗਾਇਣ ਕਰਨੀਆਂ ਹਨ।

*ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ॥*
*ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ॥*

## ੧ੴ ਸਤਿਗੁਰ ਪ੍ਰਸਾਦਿ॥

## ਸਲੋਕ ਮਃ ੪॥

### ਰਾਮ ਨਾਮੁ ਨਿਧਾਨੁ ਹਰਿ ਗੁਰਮਤਿ ਰਖੁ ਉਰ ਧਾਰਿ॥

ਹਰੀ ਰਾਮ ਦਾ ਨਾਮ ਨਿਧਾਨੁ=ਨਿਧੀਆਂ ਦਾ ਖਜ਼ਾਨਾ ਹੈ, ਗੁਰ ਸਿੱਖਿਆ ਦੁਆਰੇ ਹਿਰਦੇ ਵਿਚ ਧਾਰਨ ਕਰਕੇ ਰੱਖ।

### ਦਾਸਨ ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ॥

ਹੰਗਤਾ ਮਮਤਾ ਅਤੇ ਵਿਸ਼ਿਆ ਨੂੰ ਮਾਰ ਕੇ ਦਾਸਾਂ ਦਾ ਦਾਸ ਹੋ ਕੇ ਰਹਿਣਾ ਕਰ।

### ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ॥

ਇਸ ਰੀਤੀ ਅਨੁਸਾਰ ਜਿਸ ਨੇ ਜਨਮ ਪਦਾਰਥ ਜਿੱਤ ਲਿਆ ਹੈ, ਅਰਥਾਤ ਸਫਲ ਕਰ ਲਿਆ ਹੈ, ਉਸ ਨੂੰ ਕਦੇ ਹਾਰ ਨਹੀਂ ਆਉਂਦੀ।

### ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ ਹਰਿ ਰਸੁ ਸਾਰਿ ॥੧॥

ਗੁਰੂ ਜੀ ਕਥਨ ਕਰਦੇ ਹਨ—ਉਹ ਵਡਭਾਗੀ ਪੁਰਸ਼ ਧਨੁ ਧਨੁ=ਧੰਨਤਾ ਦੇ ਜੋਗ ਹੈ ਜਿਸ ਨੇ ਗੁਰ ਸਿੱਖਿਆ ਦੁਆਰੇ ਹਰੀ ਰਸ ਨੂੰ ਸਾਰਿ=ਪਾਇਆ ਹੈ, *ਵਾ:*-ਸੰਭਾਲਿਆ ਹੈ॥ ੧॥

### ਮਃ ੪॥ ਗੋਵਿੰਦੁ ਗੋਵਿਦੁ ਗੋਵਿਦੁ ਹਰਿ ਗੋਵਿਦੁ ਗੁਣੀ ਨਿਧਾਨੁ॥

ਚਾਰ ਗੋਵਿੰਦੁ ਹਨ ਇਸ ਕਰਕੇ ਚਾਰੇ ਜੁਗ ਲਗਾਓ:-ਚਾਰਿਆਂ ਜੁਗਾਂ ਵਿਚ ਹਰੀ ਗੋਬਿੰਦ ਸ਼ੁਭ ਗੁਣਾਂ ਦਾ ਨਿਧਾਨੁ=ਖਜ਼ਾਨਾ ਹੈ।

[ਪੰਨਾ ੧੩੧੩]

### ਗੋਵਿਦੁ ਗੋਵਿਦੁ ਗੁਰਮਤਿ ਧਿਆਈਐ ਤਾਂ ਦਰਗਹ ਪਾਈਐ ਮਾਨੁ॥

ਗੋਵਿਦੁ=ਬੇਦਾਂ ਕਰਕੇ ਜਾਨਣੇ ਜੋਗ ਗੋਬਿੰਦ ਨੂੰ ਗੁਰ ਸਿੱਖਿਆ ਦੁਆਰੇ ਧਿਆਈਏ, ਤਾਂ ਦਰਗਾਹ ਵਿਚ ਮਾਨੁ=ਆਦਰ ਪਾਈਦਾ ਹੈ।

### ਗੋਵਿਦੁ ਗੋਵਿਦੁ ਗੋਵਿਦੁ ਜਪਿ ਮੁਖੁ ਊਜਲਾ ਪਰਧਾਨੁ॥

ਜਿਸ ਨੇ ਮਨ ਕਰਕੇ ਗੋਬਿੰਦ ਨੂੰ ਜਪਿਆ ਹੈ, ਬਾਣੀ ਦੁਆਰਾ ਗੋਬਿੰਦ ਨੂੰ ਜਪਿਆ ਹੈ, ਸਰੀਰ ਕਰਕੇ ਗੋਬਿੰਦ ਨੂੰ ਜਪਿਆ ਹੈ। *ਅਥਵਾ:*-ਹੇ ਗੋਵਿੰਦੁ=ਭਾਈ ! ਗੋਬਿੰਦ ਲੋਕਾਂ ਨਾਲ ਮਿਲ ਕੇ ਜਿਸ ਨੇ ਗੋਬਿੰਦ ਨੂੰ ਜਪਿਆ ਹੈ ਉਸ ਦਾ ਮੂੰਹ ਉਜਲਾ ਹੈ ਅਤੇ ਉਹ ਸਾਰਿਆਂ ਚੋਂ ਪਰਧਾਨੁ=ਮੁਖੀ ਹੈ।

### ਨਾਨਕ ਗੁਰੁ ਗੋਵਿੰਦੁ ਹਰਿ ਜਿਤੁ ਮਿਲਿ ਹਰਿ ਪਾਇਆ ਨਾਮੁ॥ ੨॥

ਗੁਰੂ ਜੀ ਕਥਨ ਕਰਦੇ ਹਨ—ਗੁਰੂ ਸਾਹਿਬ ਜੀ ਹਰੀ ਗੋਬਿੰਦ ਦਾ ਸਰੂਪ ਹਨ, ਜਿਨ੍ਹਾਂ ਨਾਲ ਮਿਲ ਕੇ ਗੁਰਮੁਖਾਂ ਨੇ ਹਰੀ ਨਾਮ ਪਾਇਆ ਹੈ॥ ੨॥

**ਪਉੜੀ॥ ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ॥**

ਹੇ ਹਰੀ ! ਤੂੰ ਆਪ ਹੀ ਸਿਧ ਰੂਪ ਹੈਂ ਆਪ ਹੀ ਸਾਧਿਕੋ=ਜਗਿਆਸੂ ਰੂਪ ਹੈਂ, ਤੂੰ ਆਪ ਹੀ ਸਰੂਪ ਵਿਚ ਜੁਗ=ਜੁੜਨੇ ਵਾਲਾ ਜੋਗੀ ਰੂਪ ਹੈਂ।

ਵਾ:-ਤੂੰ ਆਪ ਹੀ ਚਾਰਿਆਂ ਜੁਗਾਂ ਵਿਚ ਜੁੜਨ ਵਾਲਾ ਹੈਂ।

**ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ॥**

ਹੇ ਹਰੀ ! ਤੂੰ ਆਪ ਹੀ ਰਸ ਰੂਪ ਹੈਂ, ਆਪ ਹੀ ਰਸੀਅੜਾ=ਰਸਾਂ ਦੇ ਉਤਪੰਨ ਕਰਨ ਵਾਲਾ ਹੈਂ, ਤੂੰ ਆਪ ਹੀ ਭੋਗਾਂ ਦੇ ਭੋਗਣ ਵਾਲਾ ਹੈਂ।

**ਤੂ ਆਪੇ ਆਪਿ ਵਰਤਦਾ ਤੂ ਆਪੇ ਕਰਹਿ ਸੁ ਹੋਗੀਆ॥**

ਸਾਰਿਆਂ ਵਿਚ ਤੂੰ ਆਪੇ ਹੀ ਆਪ ਵਰਤਦਾ ਹੈਂ, ਜੋ ਤੂੰ ਆਪ ਕਰਦਾ ਹੈਂ ਓਹੀ ਹੁੰਦਾ ਹੈ।

**ਸਤਸੰਗਤਿ ਸਤਿਗੁਰ ਧੰਨੁ ਧਨੋੁ ਧੰਨ ਧੰਨ ਧਨੋ**
**ਜਿਤੁ ਮਿਲਿ ਹਰਿ ਬੁਲਗ ਬੁਲੋਗੀਆ॥**

ਸਤਗੁਰਾਂ ਦੀ ਸਤਸੰਗਤ ਪਿਛੇ ਧੰਨੁ ਧਨੋੁ=ਧੰਨਤਾ ਦੇ ਜੋਗ ਸੀ, ਹੁਣ ਭੀ ਧੰਨ=ਧੰਨਤਾ ਦੇ ਜੋਗ ਹੈ, ਅੱਗੇ ਭੀ ਧਨੋ=ਧੰਨਤਾ ਦੇ ਜੋਗ ਹੋਵੇਗੀ; ਜਿਸ ਸਤਸੰਗਤ ਨਾਲ ਮਿਲ ਕੇ ਹਰੀ ਦੇ ਬੁਲਗ=ਬਚਨ ਬੋਲੀਦੇ ਹਨ।

ਵਾ:-ਬਚਨਾਂ ਦੁਆਰੇ ਹਰੀ ਨਾਮ ਬੋਲੀਂਦਾ ਹੈ।

**ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ**
**ਹਰਿ ਬੋਲਤ ਸਭਿ ਪਾਪ ਲਹੋਗੀਆ॥ ੧॥**

ਹੇ ਭਾਈ ! ਤੁਸੀਂ ਸਾਰੇ ਮਿਲ ਕੇ ਮੂੰਹੋਂ ਹਰੀ ਦੇ ਹਰਿ ਹਰਿ ਨਾਮ ਨੂੰ ਬੋਲੋ; ਹਰੀ ਦੇ ਹਰਿ ਹਰਿ ਨਾਮ ਨੂੰ ਬੋਲੋ, ਹਰੀ ਨਾਮ ਦੇ ਬੋਲਣ ਕਰਕੇ ਸਾਰੇ ਪਾਪ ਲਹੋਗੀਆ=ਲਹਿ ਜਾਂਦੇ ਹਨ!

ਅਥਵਾ:-ਸਾਰੇ ਮਿਲ ਕੇ ਮੂੰਹੋਂ ਮਨ ਕਰਕੇ ਹਰਿ ਹਰਿ ਕਵੋ; ਬਾਣੀ ਦੁਆਰਾ ਹਰਿ ਹਰਿ ਨੂੰ ਕਵੋ; ਸਰੀਰ ਦੁਆਰਾ ਹਰਿ ਹਰਿ ਨੂੰ ਕਵੋ, ਹਰੀ ਨਾਮ ਦੇ ਬੋਲਣ ਕਰਕੇ ਸਾਰੇ ਪਾਪ ਦੂਰ ਹੋ ਜਾਂਦੇ ਹਨ॥ ੧॥

**ਸਲੋਕ ਮ: ੪॥ ਹਰਿ ਹਰਿ ਹਰਿ ਹਰਿ ਨਾਮੁ ਹੈ ਗੁਰਮੁਖਿ ਪਾਵੈ ਕੋਇ॥**

ਜੋ ਹਰੀ ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਹੈ, ਉਸ ਹਰੀ ਦੇ ਨਾਮ ਨੂੰ ਕੋਈ ਵਿਰਲਾ ਹੀ ਗੁਰਮੁਖ ਪਾਂਦਾ ਹੈ। ਨਾਮ ਕਰਕੇ-

**ਹਉਮੈ ਮਮਤਾ ਨਾਸੁ ਹੋਇ ਦੁਰਮਤਿ ਕਢੈ ਧੋਇ॥**

ਹੰਗਤਾ ਮਮਤਾ ਨਾਸ ਹੋ ਜਾਂਦੀ ਹੈ ਅਤੇ ਵਾਹਿਗੁਰੂ ਨਾਮ ਖੋਟੀ ਬੁੱਧੀ ਨੂੰ ਧੋ ਕੇ ਬਾਹਰ ਕੱਢ ਦੇਂਦਾ ਹੈ।

**ਨਾਨਕ ਅਨਦਿਨੁ ਗੁਣ ਉਚਰੈ ਜਿਨ ਕਉ ਧੁਰਿ ਲਿਖਿਆ ਹੋਇ॥ ੧॥**

ਗੁਰੂ ਜੀ ਕਥਨ ਕਰਦੇ ਹਨ—ਉਹ ਰਾਤ ਦਿਨ ਹਰੀ ਗੁਣਾਂ ਨੂੰ ਉਚਾਰਦਾ ਹੈ, ਜਿਸ ਨੂੰ ਧੁਰ ਤੋਂ ਹੀ ਸ਼ੁਭ

ਕਰਮਾਂ ਦਾ ਲੇਖ ਲਿਖਿਆ ਹੁੰਦਾ ਹੈ॥ ੧॥

**ਮਃ ੪ ॥ ਹਰਿ ਆਪੇ ਆਪਿ ਦਇਆਲੁ ਹਰਿ ਆਪੇ ਕਰੇ ਸੁ ਹੋਇ ॥**

ਹਰੀ ਦਿਆਲੂ ਆਪੇ ਆਪ ਸਾਰੇ ਵਿਆਪਕ ਹੈ, ਜੋ ਹਰੀ ਆਪ ਕਰਦਾ ਹੈ ਓਹੀ ਕੁਝ ਹੁੰਦਾ ਹੈ।

**ਹਰਿ ਆਪੇ ਆਪਿ ਵਰਤਦਾ ਹਰਿ ਜੇਵਡੁ ਅਵਰੁ ਨ ਕੋਇ ॥**

ਆਪੇ ਆਪ ਹਰੀ ਸਾਰੇ ਵਰਤ ਰਿਹਾ ਹੈ, ਹਰੀ ਜੇਡਾ ਹੋਰ ਕੋਈ ਨਹੀਂ ਹੈ।

**ਜੋ ਹਰਿ ਪ੍ਰਭ ਭਾਵੈ ਸੋ ਥੀਐ ਜੋ ਹਰਿ ਪ੍ਰਭੁ ਕਰੇ ਸੁ ਹੋਇ ॥**

ਜੋ ਹਰੀ ਪ੍ਰਭੂ ਨੂੰ ਭਾਉਂਦਾ ਹੈ ਓਹੀ ਕੁਝ ਥੀਐ=ਹੁੰਦਾ ਹੈ, ਜੋ ਹਰੀ ਪ੍ਰਭੂ ਕਰਦਾ ਹੈ ਓਹੀ ਹੁੰਦਾ ਹੈ।

**ਕੀਮਤਿ ਕਿਨੈ ਨ ਪਾਈਆ ਬੇਅੰਤੁ ਪ੍ਰਭੂ ਹਰਿ ਸੋਇ ॥**

ਉਹ ਹਰੀ ਪ੍ਰਭੂ ਬੇਅੰਤ ਹੈ ਉਸ ਦੀ ਕੀਮਤ ਕਿਸੀ ਨੇ ਨਹੀਂ ਪਾਈ।

**ਨਾਨਕ ਗੁਰਮੁਖਿ ਹਰਿ ਸਾਲਾਹਿਆ ਤਨੁ ਮਨੁ ਸੀਤਲੁ ਹੋਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਗੁਰਮੁਖ ਨੇ ਗੁਰਾਂ ਦੁਆਰਾ ਹਰੀ ਨੂੰ ਸਲਾਹਿਆ ਹੈ, ਉਸ ਦਾ ਤਨ ਮਨ ਸੀਤਲ ਹੋਇਆ ਹੈ॥ ੨॥

**ਪਉੜੀ ॥ ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥**

ਹੇ ਜਗਜੀਵਨ ਪਰਮਾਤਮਾ ! ਸਾਰਿਆਂ ਵਿਚ ਆਪ ਜੀ ਦੀ ਜੋਤ ਹੈ, ਹੇ ਹਰੀ ! ਤੂੰ ਸਾਰਿਆਂ ਘਟਾਂ ਘਟਾਂ ਵਿਚ ਵਿਆਪਕ ਹੈਂ ਤੇ ਸਭ ਰੰਗਾਂ ਵਿਚ ਰੰਗਿਆ ਹੋਇਆ ਹੈਂ।

**ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥**

ਹੇ ਮੇਰੇ ਪ੍ਰੀਤਮਾ ! ਸਾਰੇ ਤੈਨੂੰ ਧਿਆਉਂਦੇ ਹਨ, ਹੇ ਨਿਰੰਜਨ ਪੁਰਖ ! ਤੂੰ ਤਿੰਨਾਂ ਕਾਲਾਂ ਵਿਚ ਸੱਤ ਸਰੂਪ ਹੈਂ। ਵਾ:-ਸਤਿ=ਨਿਸਚੇ ਕਰਕੇ ਹੇ ਨਿਰੰਜਨ ਪੁਰਖ ਤੂੰ ਸੱਚਾ ਹੈਂ।

**ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ ॥**

ਦਾਤਾ ਇਕ ਤੂੰਹੀ ਹੈਂ ਹੋਰ ਸਾਰਾ ਜਗਤ ਭਿਖਾਰੀਆ=ਮੰਗਤਾ ਹੈ, ਹੇ ਹਰੀ ! ਮੰਗਨੇ ਵਾਲੇ ਹੋ ਕੇ ਸਭ ਮੰਗਨੀਆਂ ਨੂੰ ਆਪ ਜੀ ਤੋਂ ਜਾਚਹਿ=ਮੰਗਦੇ ਹਨ।

**ਸੇਵਕੁ ਠਾਕੁਰੁ ਸਭੁ ਤੂਹੈ ਤੂਹੈ ਗੁਰਮਤੀ ਹਰਿ ਚੰਗ ਚੰਗਨਾ ॥**

ਸੇਵਕ ਰੂਪੀ ਭੀ ਤੂੰ ਆਪ ਹੈਂ, ਸਾਰਿਆਂ ਦਾ ਠਾਕੁਰੁ=ਸੁਆਮੀ ਭੀ ਤੂੰ ਆਪ ਹੈਂ, ਗੁਰਮਤੀਆਂ ਨੇ ਹੇ ਹਰੀ ! ਆਪ ਜੀ ਨੂੰ ਚੰਗਿਆਂ ਤੋਂ ਚੰਗਾ ਨਿਸਚੇ ਕੀਤਾ ਹੈ।

ਅਥਵਾ:-ਹੇ ਹਰੀ ! ਗੁਰ ਸਿੱਖਿਆ ਲੈਣ ਵਾਲਿਆਂ ਨੂੰ ਤੂੰ ਚੰਗਿਆਂ ਤੋਂ ਚੰਗਾ ਕਰਦਾ ਹੈਂ।

**ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ**

**ਜਿਤੁ ਪਾਵਹਿ ਸਭ ਫਲ ਫਲਨਾ ॥ ੨ ॥**

ਰਿਖੀ ਕੇਸੁ ਹਰੇ=ਇੰਦ੍ਰੀਆਂ ਦਾ ਈਸ਼ੂਰ ਜੋ ਹਰੀ ਹੈ, ਰਿਖੀਕੇਸੁ ਹਰੇ=ਮਹਾਤਮਾ ਦਾ ਈਸ਼ੂਰ ਜੋ ਹਰੀ ਹੈ,

ਤੁਸੀਂ ਸਾਰੇ ਉਸ ਦੇ ਜਸ ਨੂੰ ਮੂੰਹ ਤੋਂ ਕਵੋ, ਜਿਸ ਕਰਕੇ ਸਾਰਿਆਂ ਫਲਾਂ ਕਰਕੇ ਪ੍ਰਫੁਲਤ ਹੋਣਾ ਪਾਉਗੇ।

ਵਾ:-ਜਿਸ ਕਰਕੇ ਸਾਰਿਆਂ ਫਲਾਂ ਵਿਚੋਂ ਗਿਆਨ ਫਲ ਨੂੰ ਪਾਓਗੇ॥ ੨॥

## ਸਲੋਕ ਮ: ੪ ॥

**ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥**

ਹੇ ਮਨ=ਪਿਆਰੇ ! ਤੂੰ ਹਰਿ ਹਰਿ ਨਾਮ ਨੂੰ ਧਿਆਉਣਾ ਕਰ, ਤਾਂ ਹਰੀ ਦੀ ਦਰਗਾਹ ਵਿਚ ਮਾਨੁ= ਆਦਰ ਪਾਵੇਂਗਾ।

**ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥**

ਗੁਰ ਉਪਦੇਸ਼ ਵਿਚ ਧਿਆਨ ਦੇ ਲਗਣ ਕਰਕੇ ਜੋ ਭੀ ਇੱਛਾ ਕਰੇਂਗਾ ਓਹੀ ਫਲ ਪਾਵੇਂਗਾ।

**ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੂਕੈ ਗੁਮਾਨੁ ॥**

ਚਾਰੇ ਕਿਲਵਿਖ ਅਤੇ ਸਾਰੇ ਪਾਪ ਕਟੇ ਜਾਂਦੇ ਹਨ, ਹੰਗਤਾ ਮਮਤਾ ਤੇ ਵਿਦਿਆ ਜਾਤੀ ਦਾ ਗੁਮਾਨੁ=ਹੰਕਾਰ ਭੀ ਚੂਕੈ= ਦੂਰ ਹੋ ਜਾਂਦਾ ਹੈ।

**ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥**

ਉਨ੍ਹਾਂ ਗੁਰਮੁਖਾਂ ਦਾ ਹਿਰਦਾ ਕਮਲ ਵਿਗਸਿਆ=ਖਿੜਿਆ ਹੈ, ਜਿਨ੍ਹਾਂ ਨੇ ਸਾਰਿਆਂ ਵਿਚ ਬ੍ਰਹਮ ਆਤਮਾ ਨੂੰ ਅਭੇਦ ਰੂਪ ਪਛਾਣਿਆ ਹੈ।

**ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥ ੧ ॥**

ਹੇ ਹਰਿ ਹਰਿ ਪ੍ਰਭੂ ! ਹਰ ਤਰ੍ਹਾਂ ਕ੍ਰਿਪਾ ਦ੍ਰਿਸ਼ਟੀ ਧਾਰਨਾ ਕਰ, ਗੁਰੂ ਜੀ ਕਥਨ ਕਰਦੇ ਹਨ—ਜਿਸ 'ਤੇ ਮੈਂ ਸੇਵਕ ਜਨ ਹਰੀ ਨਾਮ ਜਪਦਾ ਰਹਾਂ॥ ੧॥

**ਮ: ੪ ॥ ਹਰਿ ਹਰਿ ਨਾਮੁ ਪਵਿਤੁ ਹੈ ਨਾਮੁ ਜਪਤ ਦੁਖੁ ਜਾਇ ॥**

ਹਰਿ ਹਰਿ ਨਾਮ ਪਵਿੱਤਰ ਹੈ ਅਤੇ ਹਰੀ ਨਾਮ ਜਪਦਿਆਂ ਹੀ ਦੁੱਖ ਚਲਿਆ ਜਾਂਦਾ ਹੈ।

**ਜਿਨ ਕਉ ਪੂਰਬਿ ਲਿਖਿਆ ਤਿਨ ਮਨਿ ਵਸਿਆ ਆਇ ॥**

ਜਿਨ੍ਹਾਂ ਨੂੰ ਪੂਰਬਲਾ ਲੇਖ ਚੰਗਾ ਲਿਖਿਆ ਹੋਇਆ ਹੈ, ਉਨ੍ਹਾਂ ਦੇ ਮਨ ਵਿਚ ਨਾਮ ਆ ਕੇ ਵਸਿਆ ਹੈ।

**ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ ॥**

ਜੋ ਪੁਰਸ਼ ਸਤਿਗੁਰਾਂ ਦੇ ਭਾਣੇ ਵਿਚ ਚਲਦਾ ਹੈ, ਉਸ ਦਾ ਦੁੱਖ ਦਲਿਦ੍ਰ ਸਾਰਾ ਲਹਿ ਜਾਇ=ਨਵਿਰਤ ਹੋ ਜਾਂਦਾ ਹੈ।

**ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ ॥**

ਆਪਣੇ ਭਾਣੇ ਵਿਚ ਤੁਰ ਕੇ ਕਿਸੀ ਨੇ ਸੁਖ ਨਹੀਂ ਪਾਇਆ, ਹੇ ਜਨੋ ! ਬੇਸ਼ਕ ਆਪਣੇ ਮਨ ਵਿਚ ਪਤੀਆਇ=ਪਰਤਾ ਕੇ (ਨਿਰਣੇ) ਕਰਕੇ ਵੇਖ ਲਓ।

**ਜਨੁ ਨਾਨਕੁ ਦਾਸਨ ਦਾਸੁ ਹੈ ਜੋ ਸਤਿਗੁਰ ਲਾਗੇ ਪਾਇ॥ ੨॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਉਹਨਾਂ ਦੇ ਦਾਸਾਂ ਦਾ ਦਾਸ ਹਾਂ; ਜੋ ਸਤਿਗੁਰਾਂ ਦੀ ਪਾਇ=ਚਰਨੀਂ ਆ ਕੇ ਲੱਗੇ ਹਨ॥ ੨॥

[ਪੰਨਾ ੧੩੧੪]

**ਪਉੜੀ॥ ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ ਸਭ ਤੇਰੀ ਬਣਤ ਬਣਾਵਣੀ॥**

ਹੇ ਕਰਤੇ=ਪਰਮਾਤਮਾ ! ਤੂੰ ਥਾਨਾਂ ਅੰਦਰ ਥਾਨਾਂ ਵਿਚ ਭਰਪੂਰ ਹੈਂ, ਇਹ ਸਾਰੀ ਬਨਾਵਟ ਤੇਰੀ ਬਣਾਈ ਹੋਈ ਹੈ।

**ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ॥**

ਰੰਗਾਂ ਬਰੰਗਾਂ ਵਾਲੀ ਇਹ ਸਾਰੀ ਸ੍ਰਿਸ਼ਟੀ ਤੇਰੀ ਸਾਜੀ ਹੋਈ ਹੈ ਤੇ ਬਹੁਤੀਆਂ ਵਿਧੀਆਂ ਕਰਕੇ ਬਹੁਤ ਤਰ੍ਹਾਂ ਦੀ ਤੂੰ ਹੀ ਪੈਦਾ ਕੀਤੀ ਹੈ।

*ਅਥਵਾ:*-ਨਿਖਾਲਸ ਰੰਗਾਂ ਦੀ ਸਾਰੀ ਸ੍ਰਿਸ਼ਟੀ ਬਹੁਤ ਪ੍ਰਕਾਰ ਸੇ ਤੁਸਾਂ ਨੇ ਪੈਦਾ ਕੀਤੀ ਹੈ; ਅਤੇ ਪਰੰਗ=ਮਿਸਰਤ ਰੰਗਾਂ ਦੀ ਸਾਰੀ ਸ੍ਰਿਸ਼ਟੀ ਭੀ ਬਹੁਤ ਤਰ੍ਹਾਂ ਦੀ ਤੁਸਾਂ ਨੇ ਉਪਾਵਣੀ=ਪੈਦਾ ਕੀਤੀ ਹੈ।

**ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ ਗੁਰਮਤੀ ਤੁਧੈ ਲਾਵਣੀ॥**

ਹੇ ਜੋਤੀ=ਪਰਮਾਤਮਾ ! ਸਾਰਿਆਂ ਵਿਚ ਤੇਰੀ ਜੋਤਿ=ਚੇਤਨ ਸਤਾ ਵਰਤ ਰਹੀ ਹੈ, ਗੁਰਮਤੀਆਂ ਨੇ ਤੇਰੇ ਵਿਚ ਪ੍ਰੀਤੀ, *ਵਾ:*-ਬਿਰਤੀ ਲਗਾਉਣਾ ਕੀਤੀ ਹੈ।

**ਜਿਨ ਹੋਹਿ ਦਇਆਲੁ ਤਿਨ ਸਤਿਗੁਰੁ ਮੇਲਹਿ**
**ਮੁਖਿ ਗੁਰਮੁਖਿ ਹਰਿ ਸਮਝਾਵਣੀ॥**

ਹੇ ਹਰੀ ! ਜਿਨ੍ਹਾਂ ਉਤੇ ਤੂੰ ਦਿਆਲੂ ਹੁੰਦਾ ਹੈਂ ਉਨ੍ਹਾਂ ਨੂੰ ਸਤਿਗੁਰਾਂ ਨਾਲ ਮੇਲਦਾ ਹੈਂ, ਸਾਰਿਆਂ ਤੋਂ ਮੁਖੀ ਹਰੀ ਦੀ ਸਮਝ ਗੁਰਮੁਖਾਂ ਨੂੰ ਆਉਂਦੀ ਹੈ।

**ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ**
**ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਵਣੀ ॥ ੩॥**

ਹੇ ਭਾਈ ! ਰਮੋ=ਸੁੰਦਰ ਰਾਮ ਨੂੰ ਸਾਰੇ ਬੋਲਣਾ ਕਰੋ ਅਤੇ ਸ੍ਰੀ=ਸੋਭਾ ਵਾਲੇ ਰਾਮ ਨੂੰ ਭੀ ਰਮੋ=ਉਚਾਰਨਾ ਕਰੋ, ਜਿਸ ਕਰਕੇ ਦੁੱਖ ਦਲਿਦ੍ਰ ਤੇ ਭੁਖ ਆਦਿਕ ਸਾਰੇ ਵਿਕਾਰ ਲਹਿ ਜਾਵਣੀ=ਦੂਰ ਹੋ ਜਾਂਦੇ ਹਨ॥ ੩॥

**ਸਲੋਕ ਮ: ੪॥**

**ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰ ਧਾਰਿ॥**

ਹਰਿ ਹਰਿ ਨਾਮ ਰਸ ਅੰਮ੍ਰਿਤ ਰੂਪ ਹੈ, ਇਸ ਲਈ ਅੰਮ੍ਰਿਤ ਰੂਪ ਹਰਿ ਹਰਿ ਨਾਮ ਨੂੰ ਹਿਰਦੇ ਵਿਚ ਧਾਰਨਾ ਕਰ।

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥**

ਜੋ ਹਰੀ ਪ੍ਰਭੂ ਸਤ ਸੰਗਤ ਵਿਚ ਵਰਤ ਰਿਹਾ ਹੈ, ਗੁਰ ਸ਼ਬਦ ਦੀ ਵਿਚਾਰ ਕਰਕੇ ਉਸਨੂੰ ਬੁਝ ਲੈਣਾ ਕਰੋ।

**ਮਨਿ ਹਰਿ ਹਰਿ ਨਾਮੁ ਧਿਆਇਆ ਬਿਖੁ ਹਉਮੈ ਕਢੀ ਮਾਰਿ॥**

ਜਿਨ੍ਹਾਂ ਨੇ ਮਨ ਵਿਚ ਹਰਿ ਹਰਿ ਨਾਮ ਧਿਆਇਆ ਹੈ, ਉਨ੍ਹਾਂ ਨੇ ਵਿਸ਼ਿਆ ਦੀ ਹੰਗਤਾ ਮਮਤਾ ਮਾਰ ਕੇ ਮਨ ਵਿਚੋਂ ਬਾਹਰ ਕੱਢ ਦਿਤੀ ਹੈ।

**ਜਿਨ ਹਰਿ ਹਰਿ ਨਾਮੁ ਨ ਚੇਤਿਓ ਤਿਨ ਜੂਐ ਜਨਮੁ ਸਭੁ ਹਾਰਿ॥**

ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਸਿਮਰਿਆ ਨਹੀਂ ਹੈ, ਉਨ੍ਹਾਂ ਨੇ ਸਾਰਾ ਮਨੁੱਖਾ ਜਨਮ ਸੰਸਾਰ ਜੂਏ ਵਿਚ ਹਾਰ ਲਿਆ ਹੈ।

**ਗੁਰਿ ਤੁਠੈ ਹਰਿ ਚੇਤਾਇਆ ਹਰਿ ਨਾਮਾ ਹਰਿ ਉਰ ਧਾਰਿ॥**

ਜਿਨ੍ਹਾਂ ਉਤੇ ਗੁਰੂ ਤੁਠੈ=ਪ੍ਰਸੰਨ ਹੋਏ ਹਨ, ਉਨ੍ਹਾਂ ਨੂੰ ਹਰੀ ਨਾਮ ਯਾਦ ਕਰਵਾਇਆ ਹੈ ਅਤੇ ਉਨ੍ਹਾਂ ਨੇ ਹਰਿ ਹਰਿ ਨਾਮਾਂ ਨੂੰ ਹਿਰਦੇ ਵਿਚ ਧਾਰ ਲਿਆ ਹੈ।

**ਜਨ ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ॥੧॥**

ਗੁਰੂ ਜੀ ਕਥਨ ਕਰਦੇ ਹਨ-ਉਸ ਸੱਚੇ ਦਰਬਾਰ ਵਿਚ ਉਨ੍ਹਾਂ ਪੁਰਸ਼ਾਂ ਦੇ ਮੂੰਹ ਉੱਜਲੇ ਹਨ॥ ੧॥

**ਮਃ ੪॥ ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ॥**

ਹਰੀ ਨਾਮ ਦੀ ਕੀਰਤੀ ਕਰਨੀ ਉੱਤਮ ਹੈ, ਕਲਜੁਗ ਵਿਚ ਏਹੋ ਕਰਣੀ ਸਾਰੁ=ਸਰੇਸ਼ਟ ਹੈ।

**ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ॥**

ਗੁਰਾਂ ਦੀ ਸਿੱਖਿਆ ਦੁਆਰੇ ਮਤਿ=ਬੁੱਧੀ ਵਿਚ ਕੀਰਤੀ ਕਰਨੀ ਪ੍ਰਾਪਤ ਹੁੰਦੀ ਹੈ,
ਅਤੇ ਹਰਿ ਹਰਿ ਨਾਮ ਦਾ ਹਾਰ ਹਿਰਦੇ ਵਿਚ ਪੈ ਜਾਂਦਾ ਹੈ।

**ਵਡਭਾਗੀ ਜਿਨ ਹਰਿ ਧਿਆਇਆ ਤਿਨ ਸਉਪਿਆ ਹਰਿ ਭੰਡਾਰੁ॥**

ਜਿਨ੍ਹਾਂ ਵਡਿਭਾਗੀਆਂ ਨੇ ਹਰੀ ਨਾਮ ਧਿਆਇਆ ਹੈ, ਉਨ੍ਹਾਂ ਨੂੰ ਹਰੀ ਨੇ ਭਗਤੀ ਰੂਪ ਭੰਡਾਰਾ ਸੌਂਪ ਦਿੱਤਾ ਹੈ।

**ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ॥**

ਨਾਮ ਸਿਮਰਨ ਤੋਂ ਬਿਨਾਂ ਜੇਹੜੇ ਹੋਰ ਕਰਮ ਕਮਾਉਣੇ ਹਨ, ਉਨ੍ਹਾਂ ਕਰਕੇ ਇਹ ਜੀਵ ਹਉਮੈ ਵਿਚ ਹੀ ਖੁਆਰੁ=ਖਰਾਬ ਹੁੰਦਾ ਹੈ।

**ਜਲਿ ਹਸਤੀ ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ॥**

ਜਿਵੇਂ ਹਸਤੀ=ਹਾਥੀ ਨੂੰ ਪਾਣੀ ਵਿਚ ਮਲ ਕੇ ਨਵਾਈਏ, ਤਾਂ ਉਹ ਫਿਰ ਪਾਣੀ ਚੋਂ ਬਾਹਰ ਨਿਕਲ ਕੇ ਸਿਰ ਉਤੇ ਛਾਰੁ=ਸੁਆਹ (ਮਿੱਟੀ) ਪਾ ਲੈਂਦਾ ਹੈ। ਤਿਵੇਂ ਜੀਵ ਕਰਮਾਂ ਨੂੰ ਕਰਕੇ ਹੰਕਾਰ ਰੂਪੀ ਸੁਆਹ ਸਿਰ 'ਤੇ ਪਾ ਲੈਂਦਾ ਹੈ।

**ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥**

ਹਰੀ ਦਇਆ ਕਰਕੇ ਜਿਸਨੂੰ ਸਤਿਗੁਰਾਂ ਨਾਲ ਮੇਲਦਾ ਹੈ, ਉਸਦੇ ਮਨ ਵਿਚ ਓਅੰਕਾਰ ਪ੍ਰਭੂ ਵਸਦਾ ਹੈ।

**ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਗੁਰਮੁਖਾਂ ਨੇ ਹਰੀ ਨਾਮ ਸੁਣ ਕੇ ਮਨਨ ਕੀਤਾ ਹੈ, ਉਨ੍ਹਾਂ ਦਾ ਸਾਰੇ ਜੈ ਜੈ ਕਾਰ ਹੁੰਦਾ ਹੈ, ਵਾ:-ਉਨ੍ਹਾਂ ਨੂੰ ਮੈਂ ਜੈਕਾਰੁ=ਨਮਸ਼ਕਾਰ ਕਰਦਾ ਹਾਂ॥ ੨ ॥

**ਪਉੜੀ ॥ ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ ॥**

ਰਾਮ ਨਾਮ ਰੂਪ ਵਖਰੁ=ਸੌਦਾ ਸਭ ਤੋਂ ਉੱਤਮ ਹੈ, ਹੇ ਹਰੀ ! ਤੂੰ ਸਾਡਾ ਨਾਇਕੁ=ਮਾਲਕ ਪੁਰਖ ਹੈਂ।

**ਹਰਿ ਖੇਲੁ ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ ॥**

ਹੇ ਹਰੀ ! ਇਹ ਜਗਤ ਦਾ ਖੇਲ ਤੁਸਾਂ ਨੇ ਆਪ ਕੀਤਾ ਹੈ, ਫਿਰ ਤੂੰ ਆਪ ਹੀ ਸਾਰਿਆਂ ਵਿਚ ਵਰਤ ਰਿਹਾ ਹੈਂ, ਸਾਰਾ ਜਗਤ ਤੁਸਾਂ ਨੇ ਆਪਣਾ ਵਣਜਾਰਾ ਕੀਤਾ ਹੈ।

**ਸਭ ਜੋਤਿ ਤੇਰੀ ਜੋਤੀ ਵਿਚਿ ਕਰਤੇ ਸਭੁ ਸਚੁ ਤੇਰਾ ਪਾਸਾਰਾ ॥**

ਹੇ ਜੋਤੀ ਪਰਮਾਤਮਾ ! ਸਾਰਿਆਂ ਜੀਵਾਂ ਵਿਚ ਤੇਰੀ ਜੋਤਿ=ਚੇਤਨ ਸਤਾ ਹੈ,

ਹੇ ਕਰਤੇ ਪੁਰਖ ਤੇਰਾ ਪਸਾਰਾ ਭੀ ਸਾਰਾ ਸੱਚਾ ਹੈ।

**ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ ਗੁਰਮਤੀ ਹਰਿ ਨਿਰੰਕਾਰਾ ॥**

ਹੇ ਹਰੀ ਨਿਰੰਕਾਰ ! ਗੁਰ ਸਿੱਖਿਆ ਲੈ ਕੇ ਜੇਹੜੇ ਪੁਰਸ਼ ਆਪ ਜੀ ਦੇ ਜਸ ਨੂੰ ਗਾਉਂਦੇ ਹਨ ਤੇ ਨਾਮ ਨੂੰ ਧਿਆਉਂਦੇ ਹਨ ਉਹ ਸਾਰੇ ਸਫਲ ਹਨ।

**ਸਭਿ ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ**
**ਜਿਤੁ ਭਵਜਲ ਪਾਰਿ ਉਤਾਰਾ ॥ ੪ ॥**

ਹੇ ਭਾਈ ! ਤੁਸੀਂ ਸਾਰੇ ਆਪਣੇ ਮੂੰਹ ਚੋਂ ਜਗੰਨਾਥੁ=ਜਗਤ ਦੇ ਮਾਲਕ ਨੂੰ ਉਚਾਰੋ ਅਤੇ ਮਨ ਵਿਚ ਜਗਤ ਦੇ ਮਾਲਕ ਦਾ ਧਿਆਨ ਧਾਰਨਾ ਕਰੋ, ਫਿਰ ਜਗਤ ਦੇ ਜੀਵਨ ਰੂਪ ਪ੍ਰਭੂ ਦੀ ਸੇਵਾ ਕਰੋ, ਜਿਸ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋਵੇ॥ ੪ ॥

**ਸਲੋਕ ਮ: ੪ ॥**

**ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥**

ਸਾਡੀ ਜੀਭ ਇਕ ਹੈ, ਹੇ ਹਰੀ ਪ੍ਰਭੂ ! ਆਪ ਜੀ ਦੇ ਗੁਣ ਅਗਮ ਤੇ ਅਥਾਹ ਹਨ।

**ਹਮ ਕਿਉ ਕਰਿ ਜਪਹ ਇਆਣਿਆ**
**ਹਰਿ ਤੁਮ ਵਡ ਅਗਮ ਅਗਾਹ ॥**

ਅਸੀਂ ਇਆਣੇ ਬਾਲਕੇ ਕਿਸ ਤਰ੍ਹਾਂ ਜਪ ਸਕਦੇ ਹਾਂ, ਕਿਉਂਕਿ ਹੇ ਹਰੀ ! ਤੁਸੀਂ ਵੱਡੇ ਅਗਮ ਤੇ ਅਗਾਧ ਹੋ।

**ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ ਪਗਿ ਪਾਹ॥**

ਹੇ ਹਰੀ ਪ੍ਰਭੂ! ਮੈਨੂੰ ਉੱਤਮ ਮਤੀ ਦਿਓ ਜਿਸ ਕਰਕੇ ਮੈਂ ਗੁਰ=ਪੂਜਨੀਕ ਸਤਿਗੁਰਾਂ ਦੀ ਪਗਿ ਪਾਹ=ਚਰਨੀਂ ਪੈ ਜਾਵਾਂ।

**ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ॥**

ਹੇ ਹਰੀ ਪ੍ਰਭੂ ! ਸਤਸੰਗਤ ਵਿਚ ਮੇਲਣਾ ਕਰ, ਜਿਨ੍ਹਾਂ ਦਾ ਸੰਗ ਕਰਕੇ ਅਸੀਂ ਪਾਪੀ ਭੀ ਤਰ ਜਾਵਾਂਗੇ।

**ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਦਾਸ ਨੂੰ ਬਖਸ਼ ਲੈਣਾ ਕਰੋ,

ਹੇ ਹਰੀ ! ਜੇ ਆਪ ਤੁਠੈ=ਪ੍ਰਸੰਨ ਹੋਏ ਹੋ ਤਾਂ ਆਪਣੇ ਮੇਲ ਵਿਚ ਮਿਲਾ ਲਓ।

**ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ ਤਰਾਹ॥੧॥**

ਹੇ ਹਰੀ ! ਕ੍ਰਿਪਾ ਦ੍ਰਿਸ਼ਟੀ ਕਰਕੇ ਮੇਰੀ ਬੇਨਤੀ ਸੁਣੋ, ਅਸਾਂ ਪਾਪੀ ਕਿਰਮ=ਕੀੜਿਆਂ ਨੂੰ ਤਾਰ ਲਵੋ॥ ੧ ॥

**ਮः ੪॥ ਹਰਿ ਕਰਹੁ ਕ੍ਰਿਪਾ ਜਗਜੀਵਨਾ ਗੁਰੁ ਸਤਿਗੁਰੁ ਮੇਲਿ ਦਇਆਲੁ॥**

ਹੇ ਜਗਜੀਵਨ ਹਰੀ ! ਕ੍ਰਿਪਾ ਦ੍ਰਿਸ਼ਟੀ ਕਰਕੇ, ਗੁਰੁ=ਪੂਜਨੀਕ ਦਿਆਲੂ ਸਤਿਗੁਰਾਂ ਨਾਲ ਮੇਲਨਾ ਕਰ।

[ਪੰਨਾ ੧੩੧੫]

**ਗੁਰ ਸੇਵਾ ਹਰਿ ਹਮ ਭਾਈਆ ਹਰਿ ਹੋਆ ਹਰਿ ਕਿਰਪਾਲੁ॥**

ਹੇ ਹਰੀ ! ਗੁਰਾਂ ਦੀ ਸੇਵਾ ਕਰਨੀ ਸਾਨੂੰ ਭਾਈਆ=ਚੰਗੀ ਲੱਗੀ ਹੈ। ਜਿਨ੍ਹਾਂ ਨੇ ਗੁਰ ਸੇਵਾ ਕੀਤੀ ਹੈ ਉਨ੍ਹਾਂ ਉਤੇ ਹੇ ਹਰੀ ! ਤੂੰ ਹਰ ਤਰ੍ਹਾਂ ਕ੍ਰਿਪਾਲੂ ਹੋਇਆ ਹੈਂ।

**ਸਭ ਆਸਾ ਮਨਸਾ ਵਿਸਰੀ ਮਨਿ ਚੂਕਾ ਆਲ ਜੰਜਾਲੁ॥**

ਉਨ੍ਹਾਂ ਦੀ ਮਨਸਾ=ਬੁੱਧੀ ਚੋਂ ਸਾਰੀ ਆਸਾ ਭੁਲ ਗਈ ਹੈ,

ਅਤੇ ਆਲ=ਘਰ ਦਾ ਸਾਰਾ ਜੰਜਾਲੁ=ਧੰਧਾ ਭੀ ਚੁਕ ਗਿਆ ਹੈ।

**ਗੁਰਿ ਤੁਠੈ ਨਾਮੁ ਦ੍ਰਿੜਾਇਆ ਹਮ ਕੀਏ ਸਬਦਿ ਨਿਹਾਲੁ॥**

ਗੁਰਾਂ ਨੇ ਤੁਠੈ=ਪ੍ਰਸੰਨ ਹੋ ਕੇ ਨਾਮ ਦ੍ਰਿੜ ਕਰਵਾਇਆ ਹੈ ਅਤੇ ਸਾਨੂੰ ਸਬਦਿ=ਉਪਦੇਸ਼ ਦੇ ਕੇ ਨਿਹਾਲ ਕੀਤਾ ਹੈ।

**ਜਨ ਨਾਨਕਿ ਅਤੁਟੁ ਧਨੁ ਪਾਇਆ ਹਰਿ ਨਾਮਾ ਹਰਿ ਧਨੁ ਮਾਲੁ॥੨॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਨੇ ਅਤੁਟੁ=ਨਾ ਮੁਕਣ ਵਾਲਾ ਧਨ ਪਾਇਆ ਹੈ,

*ਪ੍ਰਸ਼ਨ:*-ਉਹ ਕੇਹੜਾ ਧਨ ਹੈ? *ਉੱਤਰ:*-ਹਰੀ ਨਾਮ ਹੀ ਮੇਰਾ ਧਨ ਹੈ ਹਰੀ ਨਾਮ ਹੀ ਮੇਰਾ ਮਾਲ ਹੈ॥ ੨ ॥

**ਪਉੜੀ॥ ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ॥**

ਜੋ ਪਿਛੇ ਵੱਡਿਆਂ ਤੋਂ ਵੱਡੇ ਸਨ, ਹੇ ਹਰੀ ! ਆਪ ਉਹਨਾਂ ਤੋਂ ਉਚੇ ਸੀ ਜੋ ਹੁਣ ਵੱਡਿਆਂ ਤੋਂ ਵੱਡੇ ਹਨ

ਉਹਨਾਂ ਤੋਂ ਭੀ ਆਪ ਉਚੇ ਹੋ, ਜੋ ਅੱਗੇ ਵੱਡਿਆਂ ਤੋਂ ਵੱਡੇ ਹੋਣਗੇ ਉਹਨਾਂ ਤੋਂ ਭੀ ਆਪ ਊਪਰਿ=ਉਚੇ ਹੋਵੋਗੇ।

**ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ॥**

ਹੇ ਅਪਰੰਪਰ ਹਰੀ ! ਜੋ ਮਨ ਕਰਕੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ, ਜੋ ਬਾਣੀ ਕਰਕੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ, ਜੋ ਸਰੀਰ ਕਰਕੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ ਉਹ ਸ਼ੁਭ ਗੁਣਾਂ ਕਰਕੇ ਹਰੇ ਹੋਣਾ ਕਰਦੇ ਹਨ।

**ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ॥**

ਹੇ ਸੁਆਮੀ ਪਰਮਾਤਮਾ ! ਜੋ ਆਪ ਜੀ ਦੇ ਜਸ ਨੂੰ ਗਾਂਵਦੇ ਤੇ ਸੁਣਦੇ ਹਨ, ਉਹਨਾਂ ਦੇ ਕੱਟਣ ਵਾਲੇ ਪਾਪ ਤੁਸਾਂ ਨੇ ਕੱਟ ਦਿੱਤੇ ਹਨ।

**ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡਭਾਗ ਵਡੋਨਾ॥**

ਜਿਨ੍ਹਾਂ ਗੁਰਾਂ ਦੇ ਵੱਡਿਆਂ ਤੋਂ ਵੱਡੇ ਮੁਖੀ ਭਾਗ ਹਨ, ਐਸੇ ਜੋ ਵਡੋਨਾ=ਵੱਡੇ ਗੁਰੂ ਹਨ ਉਹਨਾਂ ਦੀ ਮਤਿ= ਸਿੱਖਿਆ ਦੁਆਰੇ, ਹੇ ਹਰੀ ਪੁਰਖ ! ਜੈਸੇ ਆਪ ਹੋ ਤੈਸੇ ਹੀ ਮਤੀ ਵਿਚ ਜਾਨਣਾ ਕੀਤਾ ਹੈ।

**ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ**
**ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ॥ ੫॥**

ਹੇ ਸਾਰੇ ਜਨੋਂ ! ਉਸ ਪ੍ਰਭੂ ਨੂੰ ਧਿਆਉਣਾ ਕਰੋ, ਜੋ ਸ੍ਰਿਸ਼ਟੀ ਦੀ ਪੈਦਾਵਾਰ ਤੋਂ ਪਹਿਲਾਂ ਸੱਤ ਸੀ, ਜੁਗਾਦਿ=ਜੁਗਾਂ ਦੀ ਆਦ ਸਤਜੁਗ ਵਿਚ ਭੀ ਸੱਤ ਸੀ, ਪ੍ਰਤੱਖ ਹੁਣ ਵਰਤਮਾਨ ਵਿਚ ਭੀ ਸੱਤ ਹੈ, ਸਦਾ ਸਦਾ ਅੱਗੇ ਭੀ ਸੱਤ ਹੋਵੇਗਾ, ਗੁਰੂ ਜੀ ਕਥਨ ਕਰਦੇ ਹਨ—ਮੈਂ ਉਸ ਦੇ ਦਾਸਾਂ ਦਾ ਦਾਸ ਸਦਾਉਂਦਾ ਹਾਂ॥ ੫॥

**ਸਲੋਕ ਮਃ ੪॥ ਹਮਰੇ ਹਰਿ ਜਗਜੀਵਨਾ ਹਰਿ ਜਪਿਓ ਹਰਿ ਗੁਰ ਮੰਤ॥**

ਹਮਰੇ=ਮੇਰੇ ਮਨ ਵਿਚ ਹਰੀ ਜਗਜੀਵਨ ਵਸਦਾ ਹੈ,

ਵਾ:-ਸਹਾਇਤਾ ਕਰਨ ਲਈ ਹਰੀ ਜਗ ਜੀਵਨ ਹਮਰੇ=ਸਾਡੇ ਨਾਲ ਹੀ ਰਹਿੰਦਾ ਹੈ, ਗੁਰਾਂ ਦੇ ਮੰਤਰ ਦੁਆਰਾ ਉਸ ਹਰਿ ਹਰਿ ਨੂੰ ਜਪਿਆ ਹੈ।

**ਹਰਿ ਅਗਮੁ ਅਗੋਚਰੁ ਅਗਮੁ ਹਰਿ ਹਰਿ ਮਿਲਿਆ ਆਇ ਅਚਿੰਤ॥**

ਜੋ ਹਰੀ ਮਨ, ਬਾਣੀ, ਸਰੀਰ ਕਰਕੇ ਅਗਮ ਤੇ ਅਗੋਚਰ ਹੈ, ਉਹ ਹਰਿਆਂ ਕਰਨ ਵਾਲਾ ਅਗਮ ਹਰੀ ਮੈਨੂੰ ਅਚਿੰਤ=ਅਚਾਨਕ ਹੀ ਆਪਣੇ ਆਪ ਆ ਮਿਲਿਆ ਹੈ।

**ਹਰਿ ਆਪੇ ਘਟਿ ਘਟਿ ਵਰਤਦਾ ਹਰਿ ਆਪੇ ਆਪਿ ਬਿਅੰਤ॥**

ਹਰੀ ਆਪ ਹੀ ਸਾਰਿਆਂ ਘਟਾਂ ਘਟਾਂ ਵਿਚ ਵਰਤਦਾ ਹੈ ਅਤੇ ਆਪੇ ਆਪ ਹਰੀ ਬੇਅੰਤ ਹੈ।

**ਹਰਿ ਆਪੇ ਸਭ ਰਸ ਭੋਗਦਾ ਹਰਿ ਆਪੇ ਕਵਲਾ ਕੰਤ॥**

ਹਰੀ ਆਪ ਹੀ ਸਾਰਿਆਂ ਰਸਾਂ ਨੂੰ ਭੋਗਦਾ ਹੈ ਤੇ ਹਰੀ ਆਪ ਹੀ ਕਵਲਾ ਕੰਤ=ਲਛਮੀ ਦਾ ਪਤੀ ਹੈ।

**ਹਰਿ ਆਪੇ ਭਿਖਿਆ ਪਾਇਦਾ ਸਭ ਸਿਸਟਿ ਉਪਾਈ ਜੀਅ ਜੰਤ॥**

ਜਿਸ ਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਉਹ ਹਰੀ ਆਪ ਹੀ ਸਾਰਿਆਂ ਜੀਆਂ ਜੰਤਾਂ ਨੂੰ ਭਿਖਿਆ ਪਾਉਂਦਾ ਹੈ।

**ਹਰਿ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਮਾਂਗਹਿ ਹਰਿ ਜਨ ਸੰਤ॥**

ਹੇ ਦਿਆਲੂ ਪ੍ਰਭੂ ! ਮੈਨੂੰ ਉਹ ਹਰੀ ਨਾਮ ਦਾਨ ਦੇਣਾ ਕਰੋ, ਜਿਸ ਹਰਿ ਹਰਿ ਨਾਮ ਨੂੰ ਸੰਤ ਜਨ ਆਪ ਜੀ ਪਾਸੋਂ ਮੰਗਦੇ ਹਨ।

**ਜਨ ਨਾਨਕ ਕੇ ਪ੍ਰਭ ਆਇ ਮਿਲੁ ਹਮ ਗਾਵਹ ਹਰਿ ਗੁਣ ਛੰਤ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਦਾਸ ਨੂੰ ਆ ਕੇ ਮਿਲੋ, ਅਸੀਂ ਹਰ ਵੇਲੇ ਤੁਹਾਡੇ ਗੁਣਾਂ ਦੇ ਛੰਤ=ਗੀਤ ਗਾਉਂਦੇ ਹਾਂ।

*ਵਾ:*-ਛੰਤ=ਰਾਗ ਵਿਚ ਪਾ ਕੇ ਛੰਤ=ਜਸ ਦਾਇਕ ਆਪ ਜੀ ਦੇ ਗੁਣ ਗਾਉਂਦੇ ਹਾਂ ॥ ੧ ॥

**ਮ: ੪ ॥ ਹਰਿ ਪ੍ਰਭੁ ਸਜਣੁ ਨਾਮੁ ਹਰਿ ਮੈ ਮਨਿ ਤਨਿ ਨਾਮੁ ਸਰੀਰਿ॥**

ਹਰਿ ਹਰਿ ਪ੍ਰਭੂ ਦਾ ਨਾਮ ਜੋ ਜੀਵ ਦਾ ਸੱਜਣ ਹੈ, ਮੈਂਨੇ ਓਹੀ ਨਾਮ ਮਨ ਤੇ ਤਨਿ=ਨਾਲੇ ਸਰੀਰ ਵਿਚ ਧਾਰਿਆ ਹੈ। *ਅਥਵਾ:*-ਹਰੀ ਪ੍ਰਭੂ ਦਾ ਹਰੀ ਨਾਮ ਮੇਰਾ ਸੱਜਣ ਹੈ, ਉਹ ਨਾਮ ਹੀ ਮੇਰੇ ਮਨ ਵਿਚ, ਸੂਖਮ ਤਨ ਵਿਚ ਤੇ ਸਥੂਲ ਸਰੀਰ ਵਿਚ ਵਸ ਰਿਹਾ ਹੈ।

**ਸਭਿ ਆਸਾ ਗੁਰਮੁਖਿ ਪੂਰੀਆ ਜਨ ਨਾਨਕ ਸੁਣਿ ਹਰਿ ਧੀਰ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਮੇਰੀਆਂ ਸਭ ਆਸਾ ਮੁਖ ਗੁਰਾਂ ਨੇ ਪੂਰੀਆਂ ਕੀਤੀਆਂ ਹਨ ਅਤੇ ਦਾਸ ਦਾ ਮਨ ਹਰੀ ਨਾਮ ਨੂੰ ਸੁਣ ਕੇ ਧੀਰ=ਟਿਕ ਗਿਆ ਹੈ॥ ੨ ॥

**ਪਉੜੀ॥ ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ॥**

ਉੱਤਮ ਹਰੀ ਦਾ ਨਾਮ ਸ਼ੁਭ ਗੁਣਾ ਨਾਲ ਹਰਿਆਂ ਕਰਨ ਵਾਲਾ ਹੈ, ਹਰੀ ਨਿਰੰਜਨ ਪੁਰਖ ਹਰ ਇਕ ਵਿਚ ਮਉਲਾ=ਮਿਲ ਰਿਹਾ ਹੈ।

**ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਸੇਵੇ ਚਰਨ ਨਿਤ ਕਉਲਾ॥**

ਜੋ ਪੁਰਸ਼ ਦਿਨ ਰਾਤ ਹਰਿ ਹਰਿ ਨਾਮ ਨੂੰ ਜਪਦੇ ਹਨ, ਕਉਲਾ=ਲਛਿਮੀ ਨਿਤਾਪ੍ਰਤੀ ਉਹਨਾਂ ਦੇ ਚਰਨਾਂ ਦੀ ਸੇਵਾ ਕਰਦੀ ਹੈ।

**ਨਿਤ ਸਾਰਿ ਸਮੑਾਲੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ॥**

ਸਾਰਿਆਂ ਜੀਆਂ ਜੰਤਾਂ ਦੀ ਉਹ ਪ੍ਰਭੂ ਨਿਤਾਪ੍ਰਤੀ ਸਾਰ ਸੰਭਾਲ ਕਰਦਾ ਹੈ, ਹਰੀ ਸਭ ਦੇ ਨੇੜੇ ਵਸਦਾ ਹੋਇਆ ਭੀ ਸਭ ਤੋਂ ਜਉਲਾ=ਜੁਦਾ (ਵੱਖਰਾ) ਰਹਿੰਦਾ ਹੈ।

**ਸੋ ਬੂਝੈ ਜਿਸੁ ਆਪਿ ਬੁਝਾਇਸੀ ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ॥**

ਜਿਸ ਨੂੰ ਆਪ ਹਰੀ ਸਮਝਾਉਂਦਾ ਹੈ ਓਹੀ ਸਮਝਦਾ ਹੈ, ਜਿਸ ਨੂੰ ਸਤਿਗੁਰੂ ਪੁਰਖ ਮਿਲੇ ਹਨ ਉਹ ਪ੍ਰਭੂ ਦੇ ਸਉਲਾ=ਅਨਕੂਲ ਹੋਇਆ ਹੈ। ਵਾ:-ਉਸ ਨੂੰ ਪ੍ਰਭੂ ਪੁਰਖ ਸਉਲਾ=ਮਿਲਿਆ ਹੈ।

**ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ**
**ਗੁਣ ਗਾਵਤ ਗੁਣੀ ਸਮਉਲਾ॥ ੬ ॥**

ਸਾਰੇ ਮਿਲ ਕੇ ਮਨ ਕਰਕੇ ਹਰੀ ਗੋਬਿੰਦ ਦੇ ਗੁਣ ਗਾਉਣਾ ਕਰੋ, ਬਾਣੀ ਕਰਕੇ ਹਰੀ ਗੋਬਿੰਦ ਦੇ ਗੁਣ

ਗਾਉਣਾ ਕਰੋ, ਸਰੀਰ ਕਰਕੇ ਹਰੀ ਗੋਬਿੰਦ ਦੇ ਗੁਣ ਗਾਉਣਾ ਕਰੋ, ਗੁਣਾਂ ਦੇ ਗਾਉਣ ਕਰਕੇ ਗੁਣੀ ਸਮਉਲਾ= ਪਰਮਾਤਮਾ ਵਿਚ ਸਮਾਅ ਜਾਓਗੇ॥ ੬॥

**ਸਲੋਕ ਮ: ੪॥**

**ਸੁਤਿਆ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਜਿ ਸਮਾਧਿ ਸਮਾਇ॥**

ਹੇ ਭਾਈ ! ਸੁਤਿਆਂ ਪਿਆਂ ਮਨ ਵਿਚ ਹਰੀ ਪ੍ਰਭੂ ਨੂੰ ਚੇਤੇ ਰੱਖ ਅਤੇ ਜਾਗਦਿਆਂ ਭੀ ਸਹਜ ਸਮਾਧੀ ਵਿਚ ਹਰੀ ਵਿਚ ਸਮਾਈ ਰੱਖ।

ਵਾ:- ਸੁਤਿਆ=ਵਿਹਾਰ ਕਾਲ ਮੇਂ ਹਰੀ ਪ੍ਰਭੂ ਨੂੰ ਚੇਤੇ ਕਰ, ਸਹਜਿ ਸਮਾਧਿ=ਨਿਰਵਿਕਲਪ ਸਮਾਧੀ ਵਿਚ ਸਮਾਅ ਕੇ ਭੀ ਹਰੀ ਨੂੰ ਚੇਤੇ ਰੱਖ।

**ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ॥ ੧॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਪੁਰਸ਼ ਦੇ ਮਨ ਵਿਚ ਹਰਿ ਹਰਿ ਨਾਮ ਦਾ ਚਾਉ=ਉਤਸ਼ਾਹ ਹੈ; ਉਸ ਨੂੰ ਗੁਰੂ ਸਾਹਿਬ ਤੁਠਾ=ਪ੍ਰਸੰਨ ਹੋ ਕੇ ਮਾਇ=ਮਾਇਆ ਪਤੀ ਪਰਮਾਤਮਾ ਨਾਲ ਮੇਲ ਦੇਂਦੇ ਹਨ॥ ੧॥

**ਮ: ੪॥ ਹਰਿ ਇਕਸੁ ਸੇਤੀ ਪਿਰਹੜੀ ਹਰਿ ਇਕੋ ਮੇਰੈ ਚਿਤਿ॥**

ਇਕ ਹਰੀ ਨਾਲ ਮੇਰੀ ਪਿਰਹੜੀ=ਪਰੀਤੀ ਹੈ ਇਕ ਹਰੀ ਮੇਰੇ ਚਿਤ ਵਿਚ ਵੱਸਦਾ ਹੈ।

**ਜਨ ਨਾਨਕ ਇਕੁ ਅਧਾਰੁ ਹਰਿ ਪ੍ਰਭ ਇਕਸ ਤੇ ਗਤਿ ਪਤਿ॥ ੨॥**

ਗੁਰੂ ਜੀ ਕਥਨ ਕਰਦੇ ਹਨ-ਦਾਸ ਨੂੰ ਇਕ ਹਰੀ ਪ੍ਰਭੂ ਦਾ ਅਧਾਰੁ=ਆਸਰਾ ਹੈ, ਇਕ ਪ੍ਰਭੂ ਤੋਂ ਹੀ ਗਤਿ=ਮੁਕਤੀ ਤੇ ਪਤਿ=ਪਤਿਸ਼ਟਾ ਪ੍ਰਾਪਤ ਹੁੰਦੀ ਹੈ॥ ੨॥

**ਪਉੜੀ॥ ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ॥**

ਗੁਰਮਤਿ=ਗੁਰਸਿੱਖਿਆ ਦੁਆਰੇ ਜਿਨ੍ਹਾਂ ਦੀ ਬੁੱਧੀ ਵਿਚ ਪੰਚੇ=ਸਰੇਸ਼ਟ ਨਾਮਾਂ ਰੂਪੀ 'ਸਬਦ ਵਜੇ'=ਵਾਜੇ ਵਜੇ ਹਨ, ਉਹਨਾਂ ਵਡਭਾਗੀਆਂ ਨੂੰ ਅਨਹਦੁ=ਇਕ ਰਸ ਬ੍ਰਹਮ ਵਜਿਆ=ਪ੍ਰਗਟ ਹੋਇਆ ਹੈ।

**ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ॥**

ਜਿਨ੍ਹਾਂ ਗੁਰ ਸ਼ਬਦੀਆਂ ਨੇ ਗੋਵਿੰਦ ਨਾਮ ਨੂੰ ਗਜਿਆ=ਉਚਾਰਿਆ ਹੈ, ਉਹਨਾਂ ਨੇ ਸਾਰਿਆਂ ਅਨੰਦਾਂ ਦੇ ਮੂਲ ਰੂਪ ਰਾਮ ਨੂੰ ਦੇਖ ਲਿਆ ਹੈ।

**ਆਦਿ ਜੁਗਾਦਿ ਵੇਸੁ ਹਰਿ ਏਕੋ ਮਤਿ ਗੁਰਮਤਿ ਹਰਿ ਪ੍ਰਭੁ ਭਜਿਆ॥**

ਜਿਸ ਹਰੀ ਪ੍ਰਭੂ ਦਾ ਆਦਿ ਜੁਗਾਦਿ=ਸਦਾ ਸਦਾ ਇਕ ਹੀ ਵੇਸੁ=ਸਰੂਪ ਹੈ, ਗੁਰਾਂ ਦੀ ਸਿੱਖਿਆ ਦੁਆਰੇ ਉਸ ਹਰੀ ਪ੍ਰਭੂ ਨੂੰ ਬੁੱਧੀ ਵਿਚ ਭਜਿਆ=ਜਪਿਆ ਹੈ।

[ਪੰਨਾ ੧੩੧੬]

**ਹਰਿ ਦੇਵਹੁ ਦਾਨੁ ਦਇਆਲ ਪ੍ਰਭ ਜਨ ਰਾਖਹੁ ਹਰਿ ਪ੍ਰਭ ਲਜਿਆ॥**

ਹੇ ਹਰੀ ਪ੍ਰਭੂ ! ਦਿਆਲੂ ਹੋ ਕੇ ਨਾਮ ਦਾ ਦਾਨ ਦਿਓ ਅਤੇ ਹੇ ਹਰੀ ਪ੍ਰਭੂ ! ਮੈਂ ਸੇਵਕ ਜਨ ਦੀ ਲੱਜਿਆ ਰੱਖੋ।

**ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ**
**ਜਿਤੁ ਮਿਲਿ ਹਰਿ ਪੜਦਾ ਕਜਿਆ॥ ੭॥**

ਮਨ, ਬਾਣੀ, ਸਰੀਰ ਦੁਆਰਾ ਸਾਰੇ ਮਿਲ ਕੇ ਗੁਰੁ=ਪੂਜਨੀਕ ਸਤਿਗੁਰਾਂ ਨੂੰ ਧੰਨ ਕਹੋ, ਗੁਰੁ=ਪੂਜਨੀਕ ਸਤਿਗੁਰਾਂ ਨੂੰ ਧੰਨ ਕਹੋ, ਜਿਸ ਗੁਰੂ ਨੂੰ ਮਿਲਣ ਕਰਕੇ ਹਰੀ ਨੇ ਸਾਡਾ ਪੜਦਾ ਕੱਜ ਲਿਆ ਹੈ॥ ੭॥

ਯਥਾ:- ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ॥ ੨੯॥ ੧॥

*(ਸੋਰਠਿ ਵਾਰ ਪੰਨਾ ੬੫੪)*

**ਸਲੋਕੁ ਮ: ੪॥**
**ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ॥**

ਗੁਰੂ ਰੂਪ ਸਰੋਵਰ ਭਗਤੀ ਜਲ ਨਾਲ ਭਰੇ ਹੋਏ ਉਛਲ ਰਹੇ ਹਨ, ਭਾਵ ਉਪਦੇਸ਼ ਕਰਦੇ ਹਨ, ਨਾਮ ਜਲ ਨਾਲ ਭਰੇ ਹੋਏ ਸੁਭਰ=ਲਬਾਲਬ (ਨਕੋ ਨਕ) ਵਹੰਨਿ=ਵਗ ਰਹੇ ਹਨ।

**ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡ ਭਾਗ ਲਹੰਨਿ॥ ੧॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਸਤਿਗੁਰਾਂ ਨੂੰ ਮੰਨਿਆ=ਪੂਜਿਆ ਹੈ, ਉਹ ਪੁਰਸ਼ ਵੱਡਿਆਂ ਭਾਗਾਂ ਵਾਲੇ ਲਹੰਨਿ=ਜਾਣੇ ਜਾਂਦੇ ਹਨ॥ ੧॥

**ਮ: ੪॥ ਹਰਿ ਹਰਿ ਨਾਮ ਅਸੰਖ ਹਰਿ ਹਰਿ ਕੇ ਗੁਨ ਕਥਨੁ ਨ ਜਾਹਿ॥**

ਹਰੀ ਆਪ ਬੇਅੰਤ ਹੈ ਹਰੀ ਦੇ ਨਾਮ ਭੀ ਬੇਅੰਤ ਹਨ, ਹਰੀ ਨਾਮ ਨੂੰ ਜਪਣ ਵਾਲੇ ਭੀ ਬੇਅੰਤ ਹਨ ਪਰ ਹਰੀ ਦੇ ਗੁਣ ਕਿਸੇ ਤੋਂ ਭੀ ਕਥਨ ਨਹੀਂ ਕੀਤੇ ਜਾਂਦੇ।

**ਹਰਿ ਹਰਿ ਅਗਮੁ ਅਗਾਧਿ ਹਰਿ ਜਨ ਕਿਤੁ ਬਿਧਿ ਮਿਲਹਿ ਮਿਲਾਹਿ॥**

ਹਰੀ ਪਿਛੇ ਵੀ ਅਗਮ ਸੀ, ਹਰੀ ਹੁਣ ਭੀ ਅਗਮ ਹੈ, ਹਰੀ ਅੱਗੇ ਭੀ ਅਗਾਧ ਹੋਵੇਗਾ, ਮਿਲਾਹਿ=ਮਿਲਣ ਦੀ ਇੱਛਾ ਵਾਲੇ ਜਨ=ਪੁਰਸ਼ ਕਿਸ ਵਿਧੀ ਕਰਕੇ ਉਸ ਨਾਲ ਮਿਲਣਾ ਕਰਨ।

**ਹਰਿ ਹਰਿ ਜਸੁ ਜਪਤ ਜਪੰਤ ਜਨ ਇਕੁ ਤਿਲੁ ਨਹੀ ਕੀਮਤਿ ਪਾਇ॥**

ਜੋ ਗੁਰਮੁਖ ਜਨ ਹਰਿ ਹਰਿ ਜਸ ਨੂੰ ਆਪ ਜਪਦੇ ਤੇ ਹੋਰਨਾਂ ਪਾਸੋਂ ਜਪਾਉਂਦੇ ਹਨ, ਉਹਨਾਂ ਦੁਆਰੇ ਹਰੀ ਮਿਲਦਾ ਹੈ, ਪਰ ਉਸ ਪ੍ਰਭੂ ਦੀ ਕੀਮਤ ਇਕ ਤਿਲ ਮਾਤ੍ਰ ਭੀ ਨਹੀਂ ਪਾ ਸਕਦੇ।

**ਜਨ ਨਾਨਕ ਹਰਿ ਅਗਮ ਪ੍ਰਭ ਹਰਿ ਮੇਲਿ ਲੈਹੁ ਲੜਿ ਲਾਇ॥ ੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਅਗਮ ਰੂਪ ਹਰੀ ਪ੍ਰਭੂ ! ਆਪਣੇ ਹਰੀ ਨਾਮ ਰੂਪ ਲੜਿ=ਪਲੇ ਨਾਲ ਲੱਗਾ ਕੇ ਮੇਲ ਲੈਣਾ ਕਰੋ॥ ੨॥

**ਪਉੜੀ॥ ਹਰਿ ਅਗਮੁ ਅਗੋਚਰੁ ਅਗਮੁ ਹਰਿ ਕਿਉ ਕਰਿ ਹਰਿ ਦਰਸਨੁ ਪਿਖਾ॥**

ਹਰੀ ਅਗਮ ਹੈ, ਹਰੀ ਅਗੋਚਰ ਹੈ, ਉਸ ਅਗਮ ਰੂਪ ਹਰੀ ਦਾ ਦਰਸ਼ਨ ਮੈਂ ਕਿਸ ਤਰ੍ਹਾਂ ਕਰਕੇ ਪਿਖਾ= ਦੇਖਣਾ ਕਰਾਂ।

**ਕਿਛੁ ਵਖਰੁ ਹੋਇ ਸੁ ਵਰਨੀਐ ਤਿਸੁ ਰੂਪੁ ਨ ਰਿਖਾ ॥**

ਜੇ ਕੁਝ ਵਖਰੁ=ਵਸਤੂ ਹੋਵੇ ਤਾਂ ਉਸ ਦਾ ਕਥਨ ਭੀ ਕਰੀਏ, ਉਸ ਹਰੀ ਦਾ ਕੋਈ ਰੂਪ ਰੇਖ ਨਹੀਂ ਹੈ।

**ਜਿਸੁ ਬੁਝਾਏ ਆਪਿ ਬੁਝਾਇ ਦੇਇ ਸੋਈ ਜਨੁ ਦਿਖਾ ॥**

ਜਿਸ ਨੂੰ ਆਪ ਸਮਝਾਉਣਾ ਚਾਹੁੰਦਾ ਹੈ ਓਸੇ ਨੂੰ ਸਮਝਾ ਦੇਂਦਾ ਹੈ, ਓਹੀ ਪੁਰਸ਼ ਪਰਮੇਸ਼ਰ ਨੂੰ ਦਿਖਾ=ਵੇਖਦਾ ਹੈ।

**ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥**

ਸਤਿਗੁਰਾਂ ਦੀ ਸਤਸੰਗਤ ਹੀ ਚਟਸਾਲ=ਪਾਠਸ਼ਾਲਾ ਹੈ, ਜਿਥੋਂ ਹਰੀ ਦੇ ਗੁਣ ਸਿੱਖੇ ਜਾਂਦੇ ਹਨ।

**ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ**
**ਜਿਤੁ ਮਿਲਿ ਹਰਿ ਲੇਖਾ ਲਿਖਾ ॥ ੮ ॥**

ਉਹ ਰਸਨਾ ਧੰਨ ਧੰਨ ਹੈ ਜਿਸ ਨੇ ਹਰੀ ਨਾਮ ਪੜ੍ਹਿਆ ਹੈ, ਉਹ ਕਰ=ਹੱਥ ਭੀ ਧੰਨ ਹਨ, ਸਤਿਗੁਰੂ ਪਾਂਧੇ ਭੀ ਧੰਨ ਹਨ ਜਿਨ੍ਹਾਂ ਦੇ ਨਾਲ ਮਿਲ ਕੇ ਹਰੀ ਨਾਮ ਦਾ ਲੇਖਾ ਲਿਖਿਆ ਹੈ॥ ੮ ॥

**ਸਲੋਕ ਮਃ ੪ ॥**

**ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ ॥**

ਹਰੀ ਦਾ ਹਰਿ ਨਾਮ ਅੰਮ੍ਰਿਤ ਰੂਪ ਹੈ, ਪੂਰਿਆਂ ਸਤਿਗੁਰਾਂ ਵਿਚ ਭਾਇ=ਪ੍ਰੇਮ ਕਰਕੇ ਹਰੀ ਨਾਮ ਨੂੰ ਜਪਣਾ ਕਰੀਏ।

**ਹਰਿ ਹਰਿ ਨਾਮੁ ਪਵਿਤੁ ਹੈ ਹਰਿ ਜਪਤ ਸੁਨਤ ਦੁਖੁ ਜਾਇ ॥**

ਹਰਿ ਹਰਿ ਨਾਮ ਪਵਿਤੁ=ਪਵਿੱਤਰ ਹੈ, ਹਰੀ ਨਾਮ ਜਪਦਿਆਂ ਸੁਣਦਿਆਂ ਦੁੱਖ ਨਵਿਰਤ ਹੋ ਜਾਂਦਾ ਹੈ।

**ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਲਿਖਿਆ ਧੁਰਿ ਪਾਇ ॥**

ਉਹਨਾਂ ਗੁਰਮੁਖਾਂ ਨੇ ਹਰੀ ਨਾਮ ਅਰਾਧਿਆ ਹੈ, ਜਿਨ੍ਹਾਂ ਦੇ ਮੱਥੇ 'ਪਰ ਧੁਰ ਤੋਂ ਲੇਖ ਲਿਖ ਪਾਇਆ ਹੈ।

**ਹਰਿ ਦਰਗਹ ਜਨ ਪੈਨਾਈਅਨਿ ਜਿਨ ਹਰਿ ਮਨਿ ਵਸਿਆ ਆਇ ॥**

ਹਰੀ ਦੀ ਦਰਗਾਹ ਵਿਚ ਉਹਨਾਂ ਜਨਾਂ ਨੂੰ ਜਸ ਦਾ ਸਿਰੋਪਾ ਪਹਿਨਾਇਆ ਜਾਂਦਾ ਹੈ, ਅਰਥਾਤ—ਉਹ ਜਨ ਵਡਿਆਏ ਜਾਂਦੇ ਹਨ, ਜਿਨ੍ਹਾਂ ਦੇ ਮਨ ਵਿਚ ਹਰੀ ਆ ਵਸਿਆ ਹੈ।

**ਜਨ ਨਾਨਕ ਤੇ ਮੁਖ ਉਜਲੇ ਜਿਨ ਹਰਿ ਸੁਣਿਆ ਮਨਿ ਭਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਦੇ ਮੂੰਹ ਉੱਜਲੇ ਹਨ, ਜਿਨ੍ਹਾਂ ਨੇ ਮਨ ਦੇ ਭਾਇ=ਪ੍ਰੇਮ ਕਰਕੇ ਹਰੀ ਨਾਮ ਸੁਣਿਆ ਹੈ॥ ੧ ॥

**ਮਃ ੪ ॥ ਹਰਿ ਹਰਿ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥**

ਜੋ ਹਰਿ ਹਰਿ ਨਾਮ ਰੂਪ ਨਿਧਾਨੁ=ਖਜ਼ਾਨਾ ਹੈ, ਉਹ ਗੁਰਮੁਖਿ=ਗੁਰਾਂ ਦੁਆਰੇ ਪਾਇਆ ਜਾਂਦਾ ਹੈ।

**ਜਿਨ ਧੁਰਿ ਮਸਤਕਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥**

ਜਿਨ੍ਹਾਂ ਦੇ ਮੱਥੇ 'ਪਰ ਧੁਰ ਤੋਂ ਚੰਗਾ ਲੇਖ ਲਿਖਿਆ ਹੈ, ਉਹਨਾਂ ਨੂੰ ਸਤਿਗੁਰੂ ਆ ਕੇ ਮਿਲਿਆ ਹੈ।

**ਤਨੁ ਮਨੁ ਸੀਤਲੁ ਹੋਇਆ ਸਾਂਤਿ ਵਸੀ ਮਨਿ ਆਇ ॥**

ਉਹਨਾਂ ਦਾ ਤਨ ਮਨ ਸੀਤਲੁ=ਠੰਢਾ ਹੋਇਆ ਹੈ ਕਿਉਂਕਿ ਮਨ ਵਿਚ ਸ਼ਾਂਤੀ ਆ ਕੇ ਵਸੀ ਹੈ।

**ਨਾਨਕ ਹਰਿ ਹਰਿ ਚਉਦਿਆ ਸਭੁ ਦਾਲਦੁ ਦੁਖੁ ਲਹਿ ਜਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਹਰਿ ਹਰਿ ਨਾਮ ਚਉਦਿਆ=ਉਚਾਰਦਿਆਂ ਹੋਇਆਂ ਸਾਰਾ ਦੁੱਖ ਦਲਿਦ੍ਰ ਲਹਿ ਜਾਇ=ਨਵਿਰਤ ਹੋ ਜਾਂਦਾ ਹੈ॥ ੨ ॥

**ਪਉੜੀ ॥ ਹਉ ਵਾਰਿਆ ਤਿਨ ਕਉ ਸਦਾ ਸਦਾ**
**ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ ॥**

ਹਉ=ਮੈਂ ਉਹਨਾਂ ਤੋਂ ਸਦਾ ਸਦਾ ਬਲਹਾਰ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਮੇਰੇ ਪਿਆਰੇ ਸਤਿਗੁਰਾਂ ਨੂੰ ਦੇਖਿਆ ਹੈ।

**ਤਿਨ ਕਉ ਮਿਲਿਆ ਮੇਰਾ ਸਤਿਗੁਰੂ ਜਿਨ ਕਉ ਧੁਰਿ ਮਸਤਕਿ ਲੇਖਿਆ ॥**

ਉਹਨਾਂ ਨੂੰ ਮੇਰਾ ਪਿਆਰਾ ਸਤਿਗੁਰੂ ਮਿਲਿਆ ਹੈ, ਜਿਨ੍ਹਾਂ ਨੂੰ ਧੁਰ ਤੋਂ ਮੱਥੇ 'ਪਰ ਚੰਗਾ ਲੇਖ ਲਿਖਿਆ ਹੋਇਆ ਹੈ।

**ਹਰਿ ਅਗਮੁ ਧਿਆਇਆ ਗੁਰਮਤੀ ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥**

ਗੁਰਮਤੀਆਂ ਨੇ ਉਸ ਅਗਮ ਰੂਪ ਹਰੀ ਨੂੰ ਧਿਆਇਆ ਹੈ, ਜਿਸ ਪ੍ਰਭੂ ਦਾ ਕੋਈ ਰੂਪ ਰੇਖ ਨਹੀਂ ਹੈ।

**ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ ॥**

ਜਿਨ੍ਹਾਂ ਨੇ ਅਗਮ ਰੂਪ ਹਰੀ ਨੂੰ ਗੁਰਾਂ ਦੇ ਬਚਨਾਂ ਦੁਆਰੇ ਧਿਆਉਣਾ ਕੀਤਾ ਹੈ, ਉਹ ਠਾਕੁਰ ਤੇ ਸੇਵਕ ਰਲ ਕੇ ਇਕ ਮਿਕ ਹੋ ਗਏ ਹਨ।

**ਸਭਿ ਕਹਹੁ ਮੁਖਹੁ ਨਰ ਨਰਹਰੇ ਨਰ ਨਰਹਰੇ ਨਰ ਨਰਹਰੇ**
**ਹਰਿ ਲਾਹਾ ਹਰਿ ਭਗਤਿ ਵਿਸੇਖਿਆ ॥ ੯ ॥**

ਹੇ ਨਰੋ ! ਤੁਸੀਂ ਸਾਰੇ ਰਲ ਕੇ ਮੁਖ ਤੋਂ ਨਰ ਹਰ ਨੂੰ ਕਵੋ, ਹੇ ਨਰੋ ! ਮਨ ਕਰਕੇ ਭੀ ਨਰ ਹਰ ਨੂੰ ਕਵੋ, ਹੇ ਨਰੋ ! ਸਰੀਰ ਕਰਕੇ ਭੀ ਨਰ ਹਰ ਨੂੰ ਕਵੋ।

*ਅਥਵਾ:*-ਹੇ ਨਰੋ ! ਤੁਸੀਂ ਸਾਰੇ ਰਲ ਕੇ ਮੂੰਹ ਤੋਂ ਨਰ ਹਰ ਨੂੰ ਕਵੋ,

*ਪ੍ਰਸ਼ਨ:*-ਕੇਹੜੇ ਨਰਹਰ ਨੂੰ ਕਹੀਏ ? *ਉੱਤਰ:*-ਹੇ ਨਰੋ ! ਜਿਸ ਨੇ ਨਰ ਹਰੇ=ਨਰ ਨਰਾਇਣ ਅਵਤਾਰ ਧਾਰਿਆ ਹੈ ਤੇ ਜਿਸ ਨੇ ਹੇ ਨਰੋ ! ਨਰਹਰੇ=ਨਰਸਿੰਘ ਅਵਤਾਰ ਧਾਰਿਆ ਹੈ ਉਸ ਨੂੰ ਕਵੋ, ਕਿਉਂਕਿ ਹਰਿ ਹਰਿ ਦੀ ਭਗਤੀ ਦਾ ਵਿਸ਼ੇਸ਼ ਲਾਭ ਹੈ॥ ੯ ॥

**ਸਲੋਕ ਮ: ੪ ॥**

**ਰਾਮ ਨਾਮੁ ਰਮੁ ਰਵਿ ਰਹੇ ਰਮੁ ਰਾਮੋ ਰਾਮੁ ਰਮੀਤਿ ॥**

ਰਾਮੋ=ਹੇ ਭਾਈ ! ਜੋ ਰਾਮ ਰਮੀਤਿ=ਰਮਨ ਕਰਨੇ ਜੋਗ ਸਾਰੇ ਰਮਿਆ ਹੋਇਆ ਤੇ ਰਮੁ=ਸੁੰਦਰ ਹੈ ਉਸ ਰਾਮ ਨਾਮ ਨੂੰ ਗੁਰਮੁਖ ਜਨ ਰਵਿ ਰਹੇ=ਉਚਾਰਨ ਕਰ ਰਹੇ ਹਨ।

**ਘਟਿ ਘਟਿ ਆਤਮ ਰਾਮੁ ਹੈ ਪ੍ਰਭਿ ਖੇਲੁ ਕੀਓ ਰੰਗਿ ਰੀਤਿ ॥**

ਉਹ ਆਤਮ ਰਾਮ ਘਟਾਂ ਘਟਾਂ ਵਿਚ ਵਿਆਪਕ ਹੈ, ਸਾਰਿਆਂ ਰੰਗਾਂ ਵਿਚ ਰੱਤੇ ਹੋਏ ਪ੍ਰਭੂ ਨੇ ਹੀ ਏਹ ਖੇਲ ਰਚਨਾ ਕੀਤਾ ਹੈ।

**ਹਰਿ ਨਿਕਟਿ ਵਸੈ ਜਗ ਜੀਵਨਾ ਪਰਗਾਸੁ ਕੀਓ ਗੁਰ ਮੀਤਿ ॥**

ਜਗਤ ਦਾ ਜੀਵਣ ਰੂਪ ਹਰੀ ਕੋਲ ਹੀ ਵਸ ਰਿਹਾ ਹੈ, ਮਿੱਤ੍ਰ ਗੁਰਾਂ ਨੇ ਇਹ ਪ੍ਰਕਾਸ਼ ਕੀਤਾ ਹੈ।

[ਪੰਨਾ ੧੩੧੭]

**ਹਰਿ ਸੁਆਮੀ ਹਰਿ ਪ੍ਰਭੁ ਤਿਨ ਮਿਲੇ ਜਿਨ ਲਿਖਿਆ ਧੁਰਿ ਹਰਿ ਪ੍ਰੀਤਿ ॥**

ਹਰਿ ਹਰਿ ਪ੍ਰਭੂ ਸੁਆਮੀ ਉਸ ਨੂੰ ਮਿਲਦਾ ਹੈ ਜਿਸ ਨੂੰ ਧੁਰ ਤੋਂ ਹਰੀ ਦੀ ਪ੍ਰੀਤੀ ਦਾ ਲੇਖ ਲਿਖਿਆ ਹੋਇਆ ਹੈ।

**ਜਨ ਨਾਨਕ ਨਾਮੁ ਧਿਆਇਆ ਗੁਰ ਬਚਨਿ ਜਪਿਓ ਮਨਿ ਚੀਤਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਨੇ ਗੁਰ ਬਚਨਾਂ ਦੁਆਰੇ ਮਨ ਵਿਚ ਨਾਮ ਨੂੰ ਧਿਆਇਆ ਹੈ ਤੇ ਚਿਤ ਵਿਚ ਨਾਮ ਨੂੰ ਜਪਿਆ ਹੈ॥ ੧ ॥

**ਮ: ੪ ॥ ਹਰਿ ਪ੍ਰਭੁ ਸਜਣੁ ਲੋੜਿ ਲਹੁ ਭਾਗਿ ਵਸੈ ਵਡਭਾਗਿ ॥**

ਜਿਨ੍ਹਾਂ ਭਾਗਾਂ ਵਾਲਿਆਂ ਦੇ ਮਨ ਵਿਚ ਹਰੀ ਪ੍ਰਭੂ ਵਸਦਾ ਹੈ, ਉਹਨਾਂ ਦੁਆਰੇ ਤੁਸੀਂ ਭੀ ਹਰੀ ਸੱਜਣ ਨੂੰ ਲੋੜਿ ਲਹੁ=ਚਾਹ ਲਵੋ, *ਵਾ:*-ਲੱਭ ਲਵੋ, ਤਾਂ ਤੁਸੀਂ ਵਡਭਾਗੀ ਹੋਵੋਗੇ।

*ਅਥਵਾ:*-ਹਰੀ ਸੱਜਣ ਪ੍ਰਭੂ ਨੂੰ ਚਾਹ ਲਵੋ, ਉਹ ਕਰਮਾਂ ਦੇ ਭਾਗਿ=ਹਿੱਸੇ ਕਰਕੇ ਵਡਭਾਗੀਆਂ ਦੇ ਮਨ ਵਿਚ ਵਸਦਾ ਹੈ।

**ਗੁਰਿ ਪੂਰੈ ਦੇਖਾਲਿਆ ਨਾਨਕ ਹਰਿ ਲਿਵ ਲਾਗਿ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਦੀ ਹਰੀ ਵਿਚ ਲਿਵ ਲੱਗੀ ਹੈ, ਉਹਨਾਂ ਨੂੰ ਪੂਰਿਆਂ ਗੁਰਾਂ ਨੇ ਵਿਖਾ ਦਿੱਤਾ ਹੈ॥ ੨ ॥

**ਪਉੜੀ ॥ ਧਨੁ ਧਨੁ ਸੁਹਾਵੀ ਸਫਲ ਘੜੀ ਜਿਤੁ ਹਰਿ ਸੇਵਾ ਮਨਿ ਭਾਣੀ ॥**

ਉਹ ਸਫਲ ਘੜੀ ਧੰਨ ਧੰਨ ਤੇ ਸੁਹਾਵਣੀ ਹੈ, ਜਿਸ ਵੇਲੇ ਹਰੀ ਦੀ ਸੇਵਾ ਮੇਰੇ ਮਨ ਵਿਚ ਭਾਣੀ=ਚੰਗੀ ਲੱਗੀ ਹੈ।

**ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ ਮੇਰੇ ਹਰਿ ਪ੍ਰਭ ਅਕਥ ਕਹਾਣੀ॥**

ਹੇ ਗੁਰ ਸਿੱਖੋ ! ਮੇਰੇ ਹਰੀ ਦੀ ਕਥਾ ਸੁਣਾਓ, ਮੇਰੇ ਹਰੀ ਪ੍ਰਭੂ ਦੀ ਕਹਾਣੀ ਅਕੱਥ ਹੈ।

**ਕਿਉ ਪਾਈਐ ਕਿਉ ਦੇਖੀਐ ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ॥**

ਜੋ ਮੇਰਾ ਹਰੀ ਪ੍ਰਭੂ ਸੁਘੜੁ=ਸਰੇਸ਼ਟ ਘਾੜਤ ਦੇ ਘੜਨ ਵਾਲਾ ਤੇ ਬੜਾ ਸੁਜਾਣੀ=ਚਤਰ ਹੈ, ਉਸ ਦੇ ਨਾਮ ਨੂੰ ਕਿਵੇਂ ਪਾਈਦਾ ਹੈ ? ਅਤੇ ਉਸ ਨੂੰ ਕਿਵੇਂ ਦੇਖੀਦਾ ਹੈ? *ਉੱਤਰ:-*

**ਹਰਿ ਮੇਲਿ ਦਿਖਾਏ ਆਪਿ ਹਰਿ ਗੁਰ ਬਚਨੀ ਨਾਮਿ ਸਮਾਣੀ॥**

ਹਰੀ ਨਾਲ ਮਿਲੇ ਹੋਏ ਜੋ ਗੁਰੂ ਆਪ ਹਰੀ ਦਾ ਸਰੂਪ ਹਨ ਓਹੀ ਪਰਮੇਸ਼ਰ ਨੂੰ ਦਿਖਾਂਦੇ ਹਨ ਅਤੇ ਗੁਰ ਬਚਨਾਂ ਦੁਆਰੇ ਹੀ ਹਰੀ ਨਾਮ ਵਿਖੇ ਬਿਰਤੀ ਸਮਾਉਂਦੀ ਹੈ, ਭਾਵ ਗੁਰ ਬਚਨਾਂ ਦੁਆਰੇ ਨਾਮ ਪਾਈਂਦਾ ਹੈ। ਤੇ ਗੁਰੂ ਹੀ ਉਸ ਪ੍ਰਭੂ ਨੂੰ ਦਿਖਾਂਦੇ ਹਨ।

**ਤਿਨ ਵਿਟਹੁ ਨਾਨਕੁ ਵਾਰਿਆ ਜੋ ਜਪਦੇ ਹਰਿ ਨਿਰਬਾਣੀ॥੧੦॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਉਹਨਾਂ ਉਪਰੋਂ ਕੁਰਬਾਨ ਜਾਂਦਾ ਹਾਂ, ਜੋ ਨਿਰਬੰਧ ਹਰੀ ਨੂੰ ਜਪਣਾ ਕਰਦੇ ਹਨ॥ ੧੦॥

**ਸਲੋਕ ਮ: ੪॥**

**ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ॥**

ਗੁਰੂ ਨੇ ਗਿਆਨ ਰੂਪ ਅੰਜਨੁ=ਸੁਰਮਾ ਬੁੱਧੀ ਰੂਪ ਅੱਖਾਂ ਵਿਚ ਪਾ ਦਿੱਤਾ ਹੈ, ਇਸ ਲਈ ਮੇਰੇ ਲੋਇਣਾ= ਨੇਤ੍ਰ ਹਰੀ ਪ੍ਰਭੂ ਦੇ ਦਰਸ਼ਨ ਵਿਚ ਰਤੇ=ਮਿਲ ਰਹੇ ਹਨ।

**ਮੈ ਪ੍ਰਭੁ ਸਜਣੁ ਪਾਇਆ ਜਨ ਨਾਨਕ ਸਹਜਿ ਮਿਲੇਇ॥੧॥**

ਗੁਰੂ ਜੀ ਕਥਨ ਕਰਦੇ ਹਨ—ਸਹਜਿ=ਸ਼ਾਂਤੀ ਸਰੂਪ ਗੁਰੂ ਦੇ ਮਿਲਣ ਕਰਕੇ ਮੈਂ ਸੱਜਣ ਪ੍ਰਭੂ ਨੂੰ ਪਾ ਲਿਆ ਹੈ॥ ੧॥

**ਮ: ੪॥ ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ॥**

ਗੁਰਮੁਖਾਂ ਦੇ ਹਿਰਦੇ ਅੰਦਰ ਸ਼ਾਂਤੀ ਹੈ, ਕਿਉਂਕਿ ਉਹਨਾਂ ਦਾ ਮਨ ਤਨ ਨਾਮੀ ਦੇ ਨਾਮ ਵਿਚ ਸਮਾਇਆ ਹੋਇਆ ਹੈ।

**ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ॥**

ਉਹ ਨਾਮ ਨੂੰ ਚਿਤਵਦੇ ਹਨ, ਨਾਮ ਨੂੰ ਹੀ ਪੜ੍ਹਦੇ ਹਨ ਅਤੇ ਨਾਮੀ ਵਿਚ ਹੀ ਲਿਵ=ਬਿਰਤੀ ਲਗਾਈ ਰੱਖਦੇ ਹਨ।

**ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ॥**

ਨਾਮ ਪਦਾਰਥ ਦੇ ਪਾਉਣ ਕਰਕੇ ਉਹਨਾਂ ਦੀ ਚਿੰਤਾ ਸਾਰੀ ਬਿਲਾਇ=ਦੂਰ ਹੋ ਗਈ ਹੈ।

**ਸਤਿਗੁਰਿ ਮਿਲਿਐ ਨਾਮੁ ਊਪਜੈ ਤ੍ਰਿਸਨਾ ਭੁਖ ਸਭ ਜਾਇ ॥**

ਪੂਰਿਆਂ ਸਤਿਗੁਰਾਂ ਦੇ ਮਿਲਣ ਕਰਕੇ ਨਾਮ ਸਿਮਰਨ ਦਾ ਪ੍ਰੇਮ ਪੈਦਾ ਹੁੰਦਾ ਹੈ ਅਤੇ ਤ੍ਰਿਸ਼ਨਾ ਦੀ ਭੁਖ ਸਾਰੀ ਮਿਟ ਜਾਂਦੀ ਹੈ।

**ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਸਿਮਰਨ ਵਿਚ ਰਤਿਆ=ਪ੍ਰੀਤੀ ਕੀਤਿਆਂ, ਬੁੱਧੀ ਰੂਪ ਪੱਲੇ ਵਿਚ ਨਾਮ ਹੀ ਪੈਂਦਾ ਹੈ ॥ ੨ ॥

**ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਵਸਗਤਿ ਕੀਤਾ ॥**

ਹੇ ਪ੍ਰਭੂ ! ਤੁਸਾਂ ਨੇ ਆਪ ਹੀ ਜਗਤ ਨੂੰ ਪੈਦਾ ਕੀਤਾ ਹੈ ਅਤੇ ਤੁਸਾਂ ਨੇ ਆਪ ਹੀ ਆਪਣੇ ਵਸਗਤਿ= ਅਧੀਨ (ਵਸ ਵਿਚ) ਕੀਤਾ ਹੋਇਆ ਹੈ।

**ਇਕਿ ਮਨਮੁਖ ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ ॥**

ਇਕਨਾ ਨੂੰ ਮਨਮੁਖਤਾ ਕਰਕੇ ਹਰਾ ਦਿੱਤਾ ਹੈ, ਜਿਨ੍ਹਾਂ ਇਕਨਾ ਨੂੰ ਗੁਰੂ ਨਾਲ ਮੇਲਿਆ ਹੈ ਉਹਨਾਂ ਨੇ ਮਨੁੱਖਾ ਜਨਮ ਜਿੱਤ ਲਿਆ, ਅਰਥਾਤ ਸਫ਼ਲ ਕਰ ਲਿਆ ਹੈ।

**ਹਰਿ ਊਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ ॥**

ਹਰਿ ਹਰਿ ਪ੍ਰਭੂ ਦਾ ਨਾਮ ਸਭ ਸਾਧਨਾਂ ਤੋਂ ਉੱਤਮ ਹੈ, ਸਰੇਸ਼ਟ ਭਾਗਾਂ ਵਾਲਿਆ ਨੇ ਗੁਰ ਬਚਨਿ=ਗੁਰ ਉਪਦੇਸ਼ ਦੁਆਰਾ ਉਸ ਨਾਮ ਨੂੰ ਲੀਤਾ ਹੈ।

**ਦੂਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ ॥**

ਜਾਂ ਗੁਰਾਂ ਨੇ ਹਰੀ ਨਾਮ ਦਾ ਉਪਦੇਸ਼ ਦਿੱਤਾ, ਤਾਂ ਮੇਰਾ ਸਾਰਾ ਹੀ ਦੁੱਖ ਦਲਿਦ੍ਰ ਲਹਿ ਗਿਆ ਹੈ।

**ਸਭਿ ਸੇਵਹੁ ਮੋਹਨੋ ਮਨਮੋਹਨੋ ਜਗਮੋਹਨੋ**
**ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥ ੧੧ ॥**

ਹੇ ਭਾਈ ! ਮਨ ਕਰਕੇ ਤੁਸੀਂ ਸਾਰੇ ਮੋਹਨ ਨੂੰ ਸੇਵੋ, ਬਾਣੀ ਦੁਆਰਾ ਮਨਮੋਹਨ ਨੂੰ ਸੇਵੋ, ਤਨ ਕਰਕੇ ਜਗਮੋਹਨ ਨੂੰ ਸੇਵਨਾ ਕਰੋ, *ਅਥਵਾ:*-ਤਿੰਨਾਂ ਕਾਲਾਂ ਵਿਚ ਉਸ ਮਨਮੋਹਨ ਨੂੰ ਸੇਵਨਾ ਕਰੋ।

*ਅਥਵਾ:*-ਤੁਸੀਂ ਸਾਰੇ ਮੋਹਨ ਨੂੰ ਸੇਵੋ,

*ਪ੍ਰਸ਼ਨ*-ਮੋਹਨ ਤਾਂ ਕ੍ਰਿਸ਼ਨ ਦਾ ਨਾਮ ਹੈ ਉਸ ਨੂੰ ਸੇਵੀਏ ? *ਉੱਤਰ:*-ਮਨਮੋਹਨ ਨੂੰ ਸੇਵੋ,

*ਪ੍ਰਸ਼ਨ*-ਮਨ ਦੇ ਮੋਹਨੇ ਵਾਲੀ ਤਾਂ ਮਾਇਆ ਹੈ ਉਸ ਨੂੰ ਸੇਵੀਏ?

*ਉੱਤਰ:*-ਜਗਮੋਹਨੋ=ਜੋ ਜਗਤ ਦੇ ਅਤੇ ਮਾਇਆ ਦੇ ਮੋਹਨੇ ਵਾਲਾ ਪ੍ਰਭੂ ਹੈ ਉਸ ਨੂੰ ਸੇਵਨਾ ਕਰੋ, ਜਿਸ ਨੇ ਸਾਰੇ ਜਗਤ ਨੂੰ ਪੈਦਾ ਕਰਕੇ ਆਪਣੇ ਵਸ ਵਿਚ ਕੀਤਾ ਹੋਇਆ ਹੈ॥ ੧੧ ॥

## ਸਲੋਕ ਮਃ ੪ ॥

## ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥

ਜਿਨ੍ਹਾਂ ਦੇ ਮਨ ਅੰਦਰ ਹਉਮੈ ਰੂਪੀ ਰੋਗ ਹੈ ਉਹ ਦੁਰਜਨਾ=ਖੋਟੇ ਮਨਮੁਖ ਪੁਰਸ਼ ਭਰਮ ਵਿਚ ਭੁਲੇ ਫਿਰਦੇ ਹਨ।

## ਨਾਨਕ ਰੋਗੁ ਵਞਾਇ ਮਿਲਿ ਸਤਿਗੁਰ ਸਾਧੂ ਸਜਨਾ ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਨੇ ਸੱਜਣ ਸਤਿਗੁਰਾਂ ਨਾਲ ਮਿਲ ਕੇ ਹਉਮੈ ਰੂਪੀ ਰੋਗ ਵਞਾਇ=ਗੁਆ ਦਿੱਤਾ ਹੈ॥ ੧ ॥

## ਮਃ ੪ ॥ ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ ॥

ਇਸ ਜੀਵ ਦਾ ਮਨ ਤਨ ਤਾਮਿ=ਤਦੋਂ ਸਗਾਰਵਾ=ਸਹਿਤ ਗੌਰਵਤਾ (ਵੱਡਿਆਈ) ਦੇ ਹੁੰਦਾ ਹੈ,

*ਅਥਵਾ:*-ਤਾਮਿ=ਤਦੋਂ ਸਗਾਰਵਾ=ਸਕਾਰਥਾ (ਸਫ਼ਲਾ) ਹੁੰਦਾ ਹੈ ਜਾਂ ਨੈਣੇ=ਨਯੰਤੇ ਹਰੀ ਨੂੰ ਨੈਣੇ=ਅੱਖਾਂ ਨਾਲ ਦੇਖੇ। *ਅਥਵਾ:*-ਸੰਸਾਰ ਵੱਲ ਲੱਗੇ ਹੋਏ ਮਨ ਤਨ ਨੂੰ ਜਾਂ ਤਾਮਿਸ=ਤਮੋ ਗੁਣ ਦੇ ਸਹਿਤ ਗਾਰਵਾ=ਗਾਲ ਦੇਵੇ ਤਾਂ ਅੱਖਾਂ ਨਾਲ ਹਰੀ ਪ੍ਰਭੂ ਨੂੰ ਦੇਖਦਾ ਹੈ।

## ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ ਸੁਣੇ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਉਹ ਪ੍ਰਭੂ ਮੈਨੂੰ ਮਿਲੇ, ਤਾਂ ਮੈਂ ਉਸ ਦਾ ਸਦੁ=ਬੋਲ ਸੁਣ ਕੇ ਜੀਵਾਂਗਾ ॥ ੨ ॥

## ਪਉੜੀ ॥ ਜਗੰਨਾਥ ਜਗਦੀਸਰ ਕਰਤੇ ਅਪਰੰਪਰ ਪੁਰਖੁ ਅਤੋਲੁ ॥

ਜਗਤ ਦੇ ਸੁਆਮੀ, ਜਗਤ ਦੇ ਈਸ਼੍ਵਰ ਅਪਰੰਪਰ=ਸੰਸਾਰ ਤੋਂ ਪਰੇ ਕਰਤੇ ਪੁਰਖ ਪਰਮਾਤਮਾ ਦੇ ਗੁਣ ਅਤੋਲ ਹਨ।

## ਹਰਿ ਨਾਮੁ ਧਿਆਵਹੁ ਮੇਰੇ ਗੁਰਸਿਖਹੁ ਹਰਿ ਊਤਮੁ ਹਰਿ ਨਾਮੁ ਅਮੋਲੁ ॥

ਹੇ ਮੇਰੇ ਗੁਰਸਿੱਖੋ ! ਉਸ ਹਰੀ ਦੇ ਨਾਮ ਨੂੰ ਧਿਆਉਣਾ ਕਰੋ, ਉੱਤਮ ਹਰੀ ਦਾ ਹਰੀ ਨਾਮ ਅਮੋਲਕ ਹੈ, *ਵਾ:*-ਹਰ ਇਕ ਨਾਮ ਅਮੋਲਕ ਹੈ।

## ਜਿਨ ਧਿਆਇਆ ਹਿਰਦੈ ਦਿਨਸੁ ਰਾਤਿ ਤੇ ਮਿਲੇ ਨਹੀ ਹਰਿ ਰੋਲੁ ॥

ਜਿਨ੍ਹਾਂ ਨੇ ਦਿਨ ਰਾਤ ਹਰੀ ਨਾਮ ਨੂੰ ਹਿਰਦੇ ਵਿਚ ਧਿਆਇਆ ਹੈ, ਉਹ ਹਰੀ ਨਾਲ ਮਿਲ ਗਏ ਹਨ, ਇਸ ਵਿਚ ਕੋਈ ਰੌਲਾ ਨਹੀਂ ਹੈ, *ਵਾ:*-ਉਹ ਰੌਲਾ ਰੂਪ ਪ੍ਰਪੰਚ ਵਿਚ ਨਹੀਂ ਫਸਦੇ।

## ਵਡਭਾਗੀ ਸੰਗਤਿ ਮਿਲੈ ਗੁਰ ਸਤਿਗੁਰ ਪੂਰਾ ਬੋਲੁ ॥

ਵੱਡਿਆਂ ਭਾਗਾਂ ਵਾਲੇ ਹੀ ਗੁਰੂ ਦੀ ਸੰਗਤ ਵਿਚ ਮਿਲਦੇ ਹਨ ਅਤੇ ਪੂਰਿਆਂ ਸਤਿਗੁਰਾਂ ਦਾ ਬੋਲੁ=ਬਚਨ ਸੁਣਦੇ ਹਨ।

## ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ
## ਜਿਤੁ ਚੂਕਾ ਜਮ ਝਗੜੁ ਝਗੋਲੁ ॥ ੧੨ ॥

ਹੇ ਨਰੋ ! ਤੁਸੀਂ ਸਾਰੇ ਮਿਲ ਕੇ ਨਰਾਇਣ ਹੀ ਨਰਾਇਣ ਨੂੰ ਧਿਆਉਣਾ ਕਰੋ,

ਵਾ:-ਮਨ ਕਰਕੇ ਨਰਾਇਣ ਨੂੰ ਧਿਆਵੋ, ਬਾਣੀ ਦੁਆਰਾ ਭੀ ਨਰਾਇਣ ਨੂੰ ਧਿਆਵੋ,

ਵਾ:-ਜਿਸ ਨੇ ਨਰ ਨਰਾਇਣ ਅਵਤਾਰ ਧਾਰਿਆ ਹੈ ਉਸ ਨਰਾਇਣ ਨੂੰ ਸਾਰੇ ਧਿਆਵੋ, ਜਿਸ ਕਰਕੇ ਜਮਾਂ ਦਾ ਮਾਰਨਾ ਰੂਪ ਝਗੜਾ ਤੇ ਨਰਕਾਂ ਵਿਚ ਝਗੋਲੁ=ਮੰਡਨਾਂ (ਰਪਨਾ) ਭੀ ਚੁਕ ਜਾਵੇ॥ ੧੨॥

**ਸਲੋਕ ਮ: ੪॥ ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ॥**

ਹਰੀ ਦੇ ਜੋ ਸੰਤ ਜਨ ਹਨ ਉਹਨਾਂ ਨੂੰ ਹਰਿ ਹਰਿ ਨਾਮ ਚਉਦਿਆ=ਉਚਾਰਦਿਆਂ ਵੇਖ ਕੇ ਗਾਵਾਰ=ਮੂਰਖ ਨੇ ਪ੍ਰਤੱਖ ਸਰੁ=ਬਾਣ ਖਿੱਚ ਕੇ ਮਾਰਨਾ ਕੀਤਾ।

ਵਾ:-ਈਰਖਾ ਬਖੀਲੀ ਰੂਪੀ ਬਾਣ ਖਿੱਚ ਕੇ ਮਾਰਿਆ।

**ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨ ਸੰਧਿਆ ਤਿਸੁ ਫਿਰਿ ਮਾਰ॥੧॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਵਿਚ ਲਿਵ ਲੱਗਾ ਕੇ ਹਰੀ ਦੇ ਸੰਤ ਜਨ ਤਾਂ ਉਬਰੇ=ਬਚ ਗਏ ਹਨ, ਜਿਸ ਮੂਰਖ ਨੇ ਬਾਣ ਖਿੱਚ ਕੇ ਮਾਰਿਆ ਸੀ ਫਿਰ ਉਲਟ ਕੇ ਓਸੇ ਨੂੰ ਵਜਦਾ ਹੈ ਤੇ ਉਹ ਮਰ ਜਾਂਦਾ ਹੈ॥੧॥

[ਪੰਨਾ ੧੩੧੮]

**ਮ: ੪॥ ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ॥**

ਜਿਨ੍ਹਾਂ ਅੱਖਾਂ ਨੂੰ ਪ੍ਰੇਮ ਦੀ ਕਸ=ਖਿੱਚ ਆਈ ਹੈ ਉਹ ਹਰਿ ਹਰਿ ਨਾਮ ਜਪਣ ਵਾਲਿਆਂ ਦਾ ਦਰਸ਼ਨ ਵੇਖਦੀਆਂ ਹਨ। ਵਾ:-ਉਹ ਹਰ ਇਕ ਵਿਚ ਹਰ ਵੇਲੇ ਹਰੀ ਨੂੰ ਨਾਮੁ=ਪ੍ਰਸਿੱਧ ਵੇਖਦੀਆਂ ਹਨ।

**ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ॥੨॥**

ਜੇਕਰ ਅੱਖਾਂ ਦੂਜਾ=ਦਵੈਤ ਭਾਵ ਨੂੰ ਦੇਖਦੀਆਂ ਹਨ ਤਾਂ ਭਗਤ ਜਨ ਬਾਹਰ ਕੱਢ ਦੇਂਦੇ ਹਨ।

ਅਥਵਾ:-ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ! ਜੇਕਰ ਇਹ ਅੱਖਾਂ ਹਰਿ ਹਰਿ ਤੋਂ ਬਿਨਾਂ ਜਾਂ ਹਰੀ ਨਾਮ ਜਪਣ ਵਾਲੇ ਗੁਰਮੁਖਾਂ ਤੋਂ ਬਿਨਾਂ ਕਿਸੇ ਹੋਰ ਦੂਜੇ ਵੱਲ ਦੇਖਦੀਆਂ ਹਨ ਤਾਂ ਕੱਢ ਦੇਣੀਆਂ ਚਾਹੀਦੀਆਂ ਹਨ॥ ੨॥

**ਪਉੜੀ॥ ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ ਸੋਈ॥**

ਉਹ ਅਪਰੰਪਰ ਪਰਮਾਤਮਾ ਜਲਾਂ ਵਿਚ ਥਲਾਂ ਵਿਚ ਮਹੀ=ਪ੍ਰਿਥਵੀ ਵਿਚ ਤੇ ਅਲਿ=ਅਕਾਸ਼ ਵਿਚ ਪੂਰਨ ਹੈ।

**ਜੀਅ ਜੰਤ ਪ੍ਰਤਿਪਾਲਦਾ ਜੋ ਕਰੇ ਸੁ ਹੋਈ॥**

ਨਿਤਾ ਪ੍ਰਤੀ ਸਾਰਿਆਂ ਜੀਆਂ ਜੰਤਾਂ ਨੂੰ ਪਾਲਦਾ ਹੈ ਅਤੇ ਜੋ ਕੁਝ ਕਰਦਾ ਹੈ ਓਹੀ ਕੁਝ ਹੁੰਦਾ ਹੈ।

**ਮਾਤ ਪਿਤਾ ਸੁਤ ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ॥**

ਮਾਂ, ਪਿਓ, ਸੁਤ=ਪੁੱਤ੍ਰ, ਭ੍ਰਾਤ=ਭਰਾ ਤੇ ਮਿੱਤ੍ਰ ਆਦਿਕ ਜਿੰਨੇ ਭੀ ਸਬੰਧੀ ਹਨ, ਉਸ ਪ੍ਰਭੂ ਤੋਂ ਬਿਨਾਂ ਜੀਵ ਦਾ ਕੋਈ ਸਹਾਇਕ ਨਹੀਂ ਹੁੰਦਾ।

**ਘਟਿ ਘਟਿ ਅੰਤਰਿ ਰਵਿ ਰਹਿਆ ਜਪਿਅਹੁ ਜਨ ਕੋਈ॥**

ਜੋ ਸਾਰਿਆਂ ਘਟਾਂ ਘਟਾਂ ਵਿਚ ਰਵਿ ਰਹਿਆ=ਮਿਲ ਰਿਹਾ ਹੈ, ਹੇ ਜਨੋ! ਉਸ ਪ੍ਰਭੂ ਨੂੰ ਕੋਈ ਸੁਾਸ ਤਾਂ

ਜਪਣਾ ਕਰੋ। *ਅਥਵਾ:*-ਭਾਵੇਂ ਕੋਈ ਜਨ ਉਸ ਨੂੰ ਜਪਣਾ ਕਰੇ ਉਹ ਸਭ ਦੀ ਕਲਿਆਣ ਕਰਦਾ ਹੈ।

**ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ॥ ੧੩ ॥**

ਹੇ ਭਾਈ ! ਤੁਸੀਂ ਸਾਰੇ ਰਲ ਕੇ ਉਸ ਗੋਪਾਲ ਦੇ ਗੁਣ ਜਪਣਾ ਕਰੋ (ਉਚਾਰਨਾ ਕਰੋ), ਜੋ ਸਾਰਿਆਂ ਲੋਕਾਂ ਵਿਚ ਪ੍ਰਗਟ ਹੈ॥ ੧੩ ॥

**ਸਲੋਕ ਮਃ ੪ ॥**

**ਗੁਰਮੁਖਿ ਮਿਲੇ ਸਿ ਸਜਣਾ ਹਰਿ ਪ੍ਰਭ ਪਾਇਆ ਰੰਗੁ॥**

ਜੇਹੜੇ ਰੰਗੁ=ਪਰੇਮ ਸਹਿਤ ਮੁਖੀ ਗੁਰਾਂ ਨਾਲ ਮਿਲੇ ਹਨ, ਸੇ ਸੱਜਣਾਂ=ਉਹਨਾਂ ਸੱਜਣਾ ਨੇ ਹਰੀ ਪ੍ਰਭੂ ਨੂੰ ਪਾਇਆ ਹੈ। *ਅਥਵਾ:*-ਮੁਖੀ ਸੱਜਣ ਜੋ ਗੁਰੂ ਹਨ ਉਹਨਾਂ ਨਾਲ ਜੋ ਮਿਲੇ ਹਨ, ਉਹਨਾਂ ਨੇ ਹਰੀ ਪ੍ਰਭੂ ਦਾ ਰੰਗੁ=ਪ੍ਰੇਮ, *ਵਾ:*-ਆਨੰਦ ਪਾਇਆ ਹੈ।

**ਜਨ ਨਾਨਕ ਨਾਮੁ ਸਲਾਹਿ ਤੂ ਲੁਡਿ ਲੁਡਿ ਦਰਗਹਿ ਵੰਞੁ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਜਨ=ਪੁਰਸ਼ਾ ! ਤੂੰ ਨਾਮ ਨੂੰ ਸਲਾਹਿ=ਜਪ ਲੈ, ਤਾਂ ਸੱਜੀ ਬਾਂਹ ਨੂੰ *ਲੁਡਾ ਕੇ ਤੇ ਖੱਬੀ ਬਾਂਹ ਨੂੰ ਭੀ ਲੁਡਾ ਕੇ; *ਵਾ:*-ਮਨ ਬੁੱਧੀ ਰੂਪ ਬਾਹਵਾਂ ਨੂੰ ਲੁਡਾ ਕੇ, ਅਰਥਾਤ ਨਫਿਕਰ ਹੋ ਕੇ ਪ੍ਰਲੋਕ ਦਰਗਾਹ ਵਿਚ ਵੰਞੁ=ਜਾਵੇਂਗਾ॥ ੧ ॥

**ਮਃ ੪ ॥ ਹਰਿ ਤੂਹੈ ਦਾਤਾ ਸਭਸ ਦਾ ਸਭਿ ਜੀਅ ਤੁਮ੍ਾਰੇ॥**

ਹੇ ਹਰੀ ! ਤੂੰ ਸਾਰਿਆਂ ਦਾ ਦਾਤਾ ਹੈਂ ਅਤੇ ਸਾਰੇ ਜੀਵ ਤੇਰੇ ਮੰਗਤੇ ਹਨ।

**ਸਭਿ ਤੁਧੈ ਨੋ ਆਰਾਧਦੇ ਦਾਨੁ ਦੇਹਿ ਪਿਆਰੇ॥**

ਸਾਰੇ ਜੀਵ ਆਪ ਜੀ ਨੂੰ ਅਰਾਧਦੇ ਹਨ; ਹੇ ਪਿਆਰੇ ਪ੍ਰਭੂ ! ਤੂੰ ਹੀ ਉਹਨਾਂ ਸਾਰਿਆਂ ਨੂੰ ਦਾਨ ਦੇਂਦਾ ਹੈਂ।

**ਹਰਿ ਦਾਤੈ ਦਾਤਾਰਿ ਹਥੁ ਕਢਿਆ ਮੀਹੁ ਵੁਠਾ ਸੈਸਾਰੇ॥**

ਦਾਤਾਰਾਂ ਦਾ ਦਾਤਾ ਜੋ ਹਰੀ ਹੈ; *ਵਾ:*-ਦਾਤਾਂ ਦੇ ਦੇਣ ਵਾਲੇ ਦਾਤਾਰ ਹਰੀ ਨੇ ਕ੍ਰਿਪਾ ਰੂਪ ਹੱਥ ਕੱਢਿਆ ਹੈ, ਜਿਸ ਕਰਕੇ ਗੁਰੂ ਰੂਪ ਬੱਦਲ ਤੋਂ ਸਾਰੇ ਸੰਸਾਰ ਵਿਚ ਉਪਦੇਸ਼ ਦਾ ਮੀਂਹ ਵਸਿਆ ਹੈ।

**ਅੰਨੁ ਜੰਮਿਆ ਖੇਤੀ ਭਾਉ ਕਰਿ ਹਰਿ ਨਾਮੁ ਸਮ੍ਾਰੇ॥**

ਭਾਉ=ਪਰੇਮ ਦੀ ਖੇਤੀ ਕਰਨ ਵਾਲਿਆਂ ਨੂੰ ਸ਼ੁਭ ਗੁਣਾਂ ਰੂਪੀਂ ਅੰਨ ਜੰਮਿਆ ਹੈ; ਹਰੀ ਨਾਮ ਦਾ ਸੰਭਾਲਣਾ ਇਹ ਬੋਹਲ ਹੈ।

**ਜਨੁ ਨਾਨਕੁ ਮੰਗੈ ਦਾਨੁ ਪ੍ਰਭ ਹਰਿ ਨਾਮੁ ਅਧਾਰੇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਸੇਵਕ ਜਨ ਭੀ ਦਾਨ ਮੰਗਦਾ ਹਾਂ, ਮੈਨੂੰ ਹਰੀ ਨਾਮ ਦਾ ਅਧਾਰੇ=ਆਸਰਾ ਦਿਓ॥ ੨ ॥

**ਪਉੜੀ॥ ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ॥**

ਸੁਖਾਂ ਦੇ ਸਾਗਰੁ=ਸਮੁੰਦਰ ਪ੍ਰਭੂ ਨੂੰ ਜਪੀਏ ਤਾਂ ਮਨ ਦੀ ਇੱਛਾ ਪੂਰੀ ਹੁੰਦੀ ਹੈ।

---

**ਲੁਡਿ ਲੁਡਿ=ਲਟਕਾ ਲਟਕਾ ਕੇ ਭਾਵ ਨਫਿਕਰ ਹੋ ਕੇ ਜਾਵੇਂਗਾ।*

## ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ ॥

ਵੈਰਾਗ ਆਦਿਕ ਸ਼ੁਭ ਗੁਣਾਂ ਰੂਪ ਰਤਨਾਂ ਦੀ ਆਗਰੁ=ਖਾਣ ਜੋ ਗੁਰੂ ਸਾਹਿਬ ਜੀ ਹਨ ਉਹਨਾਂ ਦੇ ਸਬਦਿ=ਉਪਦੇਸ਼ ਦੁਆਰਾ ਹਰੀ ਦੇ ਚਰਨਾਂ ਨੂੰ ਅਰਾਧਨਾ ਕਰੋ।

## ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮ ਕਾਗਰੁ ॥

ਸਾਧੂਆਂ ਦੀ ਸੰਗਤ ਵਿਚ ਮਿਲਣ ਕਰਕੇ ਸੰਸਾਰ ਤੋਂ ਤਰਨਾ ਹੁੰਦਾ ਹੈ ਅਤੇ ਜਮਾਂ ਦੇ ਕਾਗਦ ਫਟ ਜਾਂਦੇ ਹਨ।

## ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ ॥

ਬੈਰਾਗਰੁ=ਹੀਰਿਆਂ ਦੀ ਖਾਨ ਜੋ ਹਰੀ ਹੈ ਉਹ ਨੂੰ ਜਪਦਿਆਂ ਜਨਮ ਪਦਾਰਥੁ=ਮਨੁੱਖਾ ਦੇਹ ਜਿੱਤਿਆ ਜਾਂਦਾ, ਭਾਵ ਸਫਲ ਹੋ ਜਾਂਦਾ ਹੈ।

## ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੁਖ ਦਾਗਰੁ ॥੧੪॥

ਤੁਸੀਂ ਸਾਰੇ ਸਤਿਗੁਰਾਂ ਦੀ ਸ਼ਰਨ ਵਿਚ ਪੈ ਜਾਵੋ; ਤਾਂ ਦੁੱਖ ਅਤੇ ਦਾਗਰੁ=ਦਲਿੱਦਰ,
ਵਾ:-ਦਾਗਰੁ=ਦਾਗ (ਕਲੰਕ) ਵਗੈਰਾ ਸਭ ਨਾਸ ਹੋ ਜਾਣਗੇ॥ ੧੪॥

## ਸਲੋਕ ਮः ੪ ॥

## ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ॥

ਹਉ=ਮੈਂ ਤਾਂ ਸੱਜਣ ਪਰਮਾਤਮਾ ਨੂੰ ਬਾਹਰ ਹੀ ਢੂੰਢਦੀ ਫਿਰਦੀ ਸਾਂ, ਪਰ
ਹੁਣ ਗੁਰੂ ਦੀ ਕ੍ਰਿਪਾ ਨਾਲ ਜਾਣ ਲਿਆ ਹੈ ਕਿ ਸੱਜਣ ਪਰਮਾਤਮਾ ਤਾਂ ਮੇਰੇ ਨਾਲ ਹੀ ਹੈ।

## ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ ॥੧॥

ਗੁਰੂ ਜੀ ਕਥਨ ਕਰਦੇ ਹਨ—ਅਲਖ ਸਰੂਪ ਹੋਣ ਕਰਕੇ ਉਸ ਨੂੰ ਕੋਈ ਜਨ ਭੀ ਜਾਣ ਨਹੀਂ ਸਕਦਾ; ਮੈਨੂੰ ਤਾਂ ਮੁਖੀ ਗੁਰਾਂ ਨੇ ਵਿਖਾ ਦਿੱਤਾ ਹੈ॥ ੧॥

## ਮः ੪ ॥ ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ ॥

ਗੁਰੂ ਜੀ ਕਥਨ ਕਰਦੇ ਹਨ—ਉਸ ਸੱਚੇ ਪ੍ਰਭੂ ਨੇ ਮੇਰੇ ਅੰਦਰ ਅਜੇਹੀ ਪ੍ਰੀਤੀ ਲਗਾਈ ਹੈ; ਜੋ ਉਸ ਤੋਂ ਬਿਨਾਂ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ ।

## ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥

ਸਤਿਗੁਰਾਂ ਨਾਲ ਮਿਲ ਕੇ ਰਸਨਾ ਹਰੀ ਰਸ ਵਿਚ ਰਸਾਈ ਜਾਵੇ ਤਾਂ ਪੂਰਾ ਪ੍ਰਭੂ ਪਾਈਦਾ ਹੈ॥ ੨॥

## ਪਉੜੀ ॥ ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥

ਚਾਹੇ ਕੋਈ ਰਾਗ ਵਿਚ ਪਾ ਕੇ ਗਾਉਂਦਾ ਹੈ; ਚਾਹੇ ਕੋਈ ਸੁਣਦਾ ਹੈ, ਚਾਹੇ ਕੋਈ ਬਾਣੀ ਦੁਆਰਾ ਉਚਾਰ ਕੇ ਸੁਣਾਉਂਦਾ ਹੈ।

**ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ॥**

ਉਸ ਦੇ ਜਨਮਾਂ ਜਨਮਾਂ ਦੀ ਪਾਪਾਂ ਰੂਪੀ ਮੈਲ ਉਤਰ ਜਾਂਦੀ ਹੈ, ਅਤੇ— ਮਨ ਇੱਛਤ ਫਲਾਂ ਨੂੰ ਪਾਂਦਾ ਹੈ।

**ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ॥**

ਜੋ ਹਰੀ ਦੇ ਗੁਣ ਗਾਉਂਦਾ ਹੈ ਉਸ ਦਾ ਆਵਣੁ ਜਾਣਾ=ਜੰਮਣਾ ਮਰਨਾ ਮਿਟ ਜਾਂਦਾ ਹੈ।

**ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ॥**

ਉਹ ਆਪ ਤਰਦਾ ਹੈ, ਸੰਗੀਆਂ ਨੂੰ ਤਾਰਦਾ ਹੈ ਅਤੇ ਸਾਰੇ ਪ੍ਰਵਾਰ ਨੂੰ ਭੀ ਤਾਰ ਲੈਂਦਾ ਹੈ।

**ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ॥੧੫॥੧॥ਸੁਧੁ॥**

ਗੁਰੂ ਜੀ ਕਥਨ ਕਰਦੇ ਹਨ—ਜੋ ਮੇਰੇ ਹਰੀ ਪ੍ਰਭੂ ਨੂੰ ਭਾਉਂਦਾ ਹੈ ਮੈਂ ਉਸ ਤੋਂ ਬਲਿਹਾਰੇ ਜਾਂਦਾ ਹਾਂ॥ ੧੫॥ ੧॥

**ਸੁਧੁ:**-ਇਹ ਬਾਈਵੀਂ ਵਾਰ ਹੈ ਗੁਰੂ ਸਾਹਿਬਾਂ ਨੇ ਆਪਣੇ ਮੁਖਾਰਬਿੰਦ ਤੋਂ ਉਚਾਰੀ ਹੈ ਇਸ ਕਰਕੇ ਸੁੱਧ ਹੈ ਏਹ ਬਾਣੀ ਕਿਸੇ ਮਨੁੱਖ ਨੇ ਨਹੀਂ ਉਚਾਰੀ ਸਾਹਿਬਾਂ ਨੇ ਸਾਰੀ ਬਾਣੀ ਆਪ ਉਚਾਰੀ ਹੈ ਇਸ ਲਈ ਇਸ ਨੂੰ ਸੁਧ ਸਮਝਣਾ ਤੇ ਗੁਰਬਾਣੀ ਦੀ ਅਦਲਾ ਬਦਲੀ ਕਰਨ ਦਾ ਕਿਸੇ ਨੂੰ ਹੱਕ ਨਹੀਂ ਹੈ। ਕਿਉਂਕਿ ਏਹ ਰੱਬੀ ਬਾਣੀ ਹੈ।

ਯਥਾ:- ਧੁਰ ਕੀ ਬਾਣੀ ਆਈ ਤਿਨ ਸਗਲੀ ਚਿੰਤ ਮਿਟਾਈ॥

**ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ**

**ੴ ਸਤਿਗੁਰ ਪ੍ਰਸਾਦਿ॥**

**ਉਥਾਨਕਾ:**—ਇਕ ਪ੍ਰੇਮੀ ਭਗਤ ਨੇ ਆ ਕੇ ਨਾਮਦੇਵ ਜੀ ਤੋਂ ਪੁਛਿਆ ਉਹ ਪ੍ਰਭੂ ਸਾਰੇ ਕਿਸ ਤਰ੍ਹਾਂ ਵਿਆਪਕ ਹੈ ?

ਏਹ ਗਲ ਸੁਣ ਕੇ ਨਾਮਦੇਵ ਜੀ ਨੇ ਆਖਿਆ-

**ਐਸੋ ਰਾਮ ਰਾਇ ਅੰਤਰਜਾਮੀ॥**

ਸਾਰਿਆਂ ਦੇ ਘਟ ਘਟ ਦੀ ਜਾਨਣ ਵਾਲਾ ਅੰਤਰਜਾਮੀ ਰਾਮ ਸਭਨਾਂ ਵਿਚ ਇਸ ਤਰ੍ਹਾਂ ਵਿਆਪਕ ਹੈ।

**ਜੈਸੇ ਦਰਪਨ ਮਾਹਿ ਬਦਨ ਪਰਵਾਨੀ॥੧॥ਰਹਾਉ॥**

ਜਿਸ ਤਰ੍ਹਾਂ ਦਰਪਨ=ਸ਼ੀਸ਼ੇ ਵਿਚ ਮਨੁੱਖ ਦਾ ਬਦਨ=ਸਰੀਰ। ਵਾ:-ਬਦਨ=ਮੂੰਹ ਦਾ ਪ੍ਰਤਿਬਿੰਬ ਪ੍ਰਮਾਣੀਕ ਵਿਆਪਕ ਹੈ। ਅਥਵਾ:-ਜਿਵੇਂ ਇਹ ਗੱਲ ਪਰਵਾਨੀ=ਨਿਸਚੇ ਨਾਲ ਮੰਨੀ ਜਾਂਦੀ ਹੈ, ਕਿ ਪ੍ਰਤਿਬਿੰਬ ਬਿਨਾਂ ਦਰਪਨ ਨਹੀਂ ਰਹਿੰਦਾ, ਤਿਵੇਂ ਜੀਵ ਸਾਖੀ ਤੋਂ ਬਗੈਰ ਨਹੀਂ ਰਹਿ ਸਕਦਾ॥ ੧॥ ਰਹਾਉ॥

ਯਥਾ:-ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥

ਸੋ ਤੁਮਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥ ੩॥ (ਪੰਨਾ ੬੩੨)

ਤਥਾ:- ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥

ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ॥ ੧ ॥ (ਪੰਨਾ ੬੮੪)

## ਬਸੈ ਘਟਾ ਘਟ ਲੀਪ ਨ ਛੀਪੈ॥

ਭਾਵੇਂ, ਉਹ ਪ੍ਰਭੂ ਸਾਰਿਆਂ ਘਟਾ ਘਟ=ਸਰੀਰਾਂ ਸਰੀਰਾਂ ਵਿਚ ਵਸ ਰਿਹਾ ਹੈ, ਫਿਰ ਭੀ ਉਸ ਨੂੰ ਮਾਇਆ ਰੂਪ ਛਾਪੇ ਦਾ ਕੋਈ ਲੇਪ ਨਹੀਂ ਹੈ।

ਯਥਾ:- ਗੁਰਹਿ ਦਿਖਾਇਓ ਲੋਇਨਾ॥ ੧ ॥ ਰਹਾਉ॥

ਈਤਹਿ ਊਤਹਿ ਘਟਿ ਘਟਿ ਘਟਿ ਘਟਿ, ਤੂੰਹੀ ਤੂੰਹੀ ਮੋਹਿਨਾ॥ ੧ ॥ (ਪੰਨਾ ੪੦੭)

ਤਥਾ:- ਪੂਰਨ ਪੂਰ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ॥

ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ॥ ੩ ॥ (ਪੰਨਾ ੪੯੬)

ਤਥਾ:- ਸਮਰਥ ਅਥਾਹ ਬਡਾ ਪ੍ਰਭੁ ਮੇਰਾ॥ ਘਟ ਘਟ ਅੰਤਰਿ ਸਾਹਿਬੁ ਨੇਰਾ॥ (ਪੰਨਾ ੫੩੫)

## ਬੰਧਨ ਮੁਕਤਾ ਜਾਤੁ ਨ ਦੀਸੈ॥੧॥

ਉਹ ਪ੍ਰਭੂ ਬੰਧਨਾਂ ਤੋਂ ਮੁਕਤਾ=ਛੁੱਟਿਆ ਹੋਇਆ ਹੈ ਉਸ ਦੀ ਕੋਈ ਜਾਤਿ ਪਾਤ ਨਿਗਾਹ ਨਹੀਂ ਆਉਂਦੀ।

ਯਥਾ:- ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥

*ਅਥਵਾ:*-ਉਹ ਪ੍ਰਭੂ ਕਿਧਰੇ ਆਉਂਦਾ ਜਾਂਦਾ ਨਿਗਾਹ ਨਹੀਂ ਆਉਂਦਾ।

ਯਥਾ:- ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ ॥

ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ॥ (ਪੰਨਾ ੫੨੫)

## ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ ਬੀਠਲੁ ਐਸਾ॥ ੨ ॥ ੧ ॥

ਜਿਸ ਤਰ੍ਹਾਂ ਪਾਣੀ ਵਿਚ ਮੂੰਹ ਦਾ ਪ੍ਰਤਿਬਿੰਬ ਹਿਲਦਾ ਨਜ਼ਰ ਆਉਂਦਾ ਹੈ। ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਮੂੰਹ ਨਹੀਂ ਹਿਲਦਾ, ਪਾਣੀ ਦੇ ਸਬੰਧ ਕਰਕੇ ਭਰਮ ਸੇ ਪ੍ਰਤੀਤ ਹੁੰਦਾ ਹੈ॥ ੨ ॥ ੧ ॥

ਨਾਮਦੇਵ ਜੀ ਕਥਨ ਕਰਦੇ ਹਨ—ਏਸੇ ਤਰ੍ਹਾਂ ਮੇਰਾ ਬੀਠਲ ਸੁਆਮੀ ਹੈ ਉਹ ਸੰਸਾਰ ਦੀ ਬੀਠਲ= ਉਤਪਤੀ, ਪਾਲਨਾ, ਲੈਤਾ ਆਦਿਕ ਵਿਹਾਰ ਕਰਦਾ ਹੋਇਆ ਅਸੰਗ ਹੈ ਉਸ ਨੂੰ ਕਿਸੇ ਕਿਸਮ ਦਾ ਕੋਈ ਲੇਪ ਨਹੀਂ ਹੈ।

## ਕਾਨੜਾ ਰਾਗ ਸੰਪੂਰਨ

੫-੨-੮੦

[ਪੰਨਾ ੧੩੧੯]

## *ਰਾਗੁ ਕਲਿਆਨ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਇਹ ਪ੍ਰਭੂ ਦਾ ਵੱਡਾ ਮੰਗਲ ਉਚਾਰ ਕੇ ਅਗੋਂ ਕਲਿਆਣ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਬਾਣੀ ਉਚਾਰ ਕੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ—

**ਰਾਮਾ ਰਮ ਰਾਮੈ ਅੰਤੁ ਨ ਪਾਇਆ ॥**

ਹੇ ਰਮਨ ਕਰਨੇ ਜੋਗ ਰਾਮ ! ਆਪ ਜੀ ਦੇ ਰਾਮ ਨਾਮ ਨੂੰ ਬਹੁਤਿਆਂ ਨੇ ਉਚਾਰਿਆਂ ਹੈ, ਪਰ ਕਿਸੀ ਨੇ ਆਪ ਜੀ ਦਾ ਅੰਤ ਨਹੀਂ ਪਾਇਆ।

**ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ ॥ ੧ ॥ ਰਹਾਉ ॥**

ਅਸੀਂ ਆਪ ਜੀ ਦੇ ਪਾਲੇ ਹੋਏ ਬੱਚੇ ਹਾਂ, ਤੂੰ ਸਾਰਿਆਂ ਤੋਂ ਵੱਡਾ ਪੁਰਖ ਹੈਂ ਅਤੇ ਮੇਰਾ=ਸਾਡਾ ਮਾਤਾ ਪਿਤਾ ਰੂਪ ਹੈਂ॥ ੧ ॥ ਰਹਾਉ॥

**ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ ॥**

ਹੇ ਅਗਮ ਰੂਪ ਹਰੀ ! ਆਪ ਜੀ ਦੇ ਨਾਮ ਅਸੰਖ=ਅਨਗਿਣਤ ਹਨ, ਹੇ ਹਰੀ ਰਾਜਾ ਤੂੰ ਪਿਛੇ ਅਗਮ ਸੀ, ਹੁਣ ਅਗਮ ਹੈਂ, ਅੱਗੇ ਭੀ ਅਗਮ ਹੋਵੇਂਗਾ।

**ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ ॥੧ ॥**

ਗੁਣੀਆਂ ਗਿਆਨੀਆਂ ਨੇ ਮਿਲ ਕੇ ਬਹੁਤ ਹੀ ਸੁਰਤਿ=ਵਿਚਾਰ ਕੀਤੀ ਹੈ।

ਵਾ:-ਸੁਰਤ ਜੋੜਨਾ ਕੀਤੀ ਹੈ, ਪਰ ਇਕ ਤਿਲ ਜਿੰਨਾ ਭੀ ਕਿਸੀ ਨੇ ਕੀਮਤਿ=ਅੰਤ ਨਹੀਂ ਪਾਇਆ॥ ੧ ॥

**ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ ॥**

ਹੇ ਗੋਬਿੰਦ ! ਮਨ ਕਰਕੇ ਅਸੀਂ ਸਦਾ ਤੇਰੇ ਗੁਣ ਗਾਉਂਦੇ ਹਾਂ, ਹੇ ਗੋਬਿੰਦ ! ਬਾਣੀ ਦੁਆਰਾ ਅਸੀਂ ਸਦਾ ਤੇਰੇ ਗੁਣ ਗਾਉਂਦੇ ਹਾਂ, ਹੇ ਗੋਬਿੰਦ ! ਸਰੀਰ ਕਰਕੇ ਅਸੀਂ ਸਦਾ ਤੇਰੇ ਗੁਣ ਗਾਉਂਦੇ ਹਾਂ, ਪਰ ਤੇਰੇ ਗੁਣਾਂ ਦਾ

---

*ਕਲਿਆਣ ਇਹ ਠਾਟ ਦੀ ਓੜਵ ਸੰਪੂਰਣ ਰਾਗਣੀ ਹੈ। ਇਸ ਰਾਗ ਦੇ ਕਈ ਭੇਦ ਹਨ, ਇਸ ਥਾਂ ਇਸ ਦਾ ਸ਼ੁਧ ਸਰੂਪ ਹੈ, ਆਰੋਹੀ ਵਿਚ ਮੱਧਮ ਤੇ ਨਿਸ਼ਾਦ ਵਰਜਿਤ ਹਨ ਗਾਂਧਾਰ ਵਾਦੀ ਹੈ ਅਤੇ ਧੈਵਤ ਸੰਬਾਦੀ ਹੈ ਮੱਧਮ ਤੀਬਰ ਹੈ ਬਾਕੀ ਦੇ ਸਾਰੇ ਸੁਰ ਸ਼ੁਧ ਹਨ ਗਾਉਣ ਦਾ ਵੇਲਾ ਰਾਤ ਦਾ ਪਹਿਲਾ ਪਹਿਰ ਹੈ।

ਆਰੋਹੀ-ਸ ਰੇ ਗ ਪ ਧ ਸ

ਅਵਰੋਹੀ:-ਸ ਨ ਧ ਪ ਮਾ ਗ ਰ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਲਿਆਨ ਦਾ ਉਨਤ੍ਰੀਵਾਂ ਨੰਬਰ ਹੈ।

ਅੰਤ ਸਾਥੋਂ ਨਹੀਂ ਪਾਇਆ ਜਾਂਦਾ।

*ਅਥਵਾ:*-ਹੇ ਗੋਬਿੰਦ=ਵੇਦਾਂ ਕਰਕੇ ਜਾਨਣੇ ਜੋਗ ਗੋਬਿੰਦ ਪਰਮਾਤਮਾ ਅਸੀਂ ਸਦਾ ਤੇਰੇ ਗੁਣਾਂ ਨੂੰ ਗਾਂਵਦੇ ਹਾਂ, ਪਰ ਹੇ ਗੋਬਿੰਦ ! ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ ਜਾਂਦਾ।

**ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ ॥੨॥**

ਹੇ ਅਪਰੰਪਰ ਸੁਆਮੀ ! ਤੂੰ ਅਮਿਤਿ=ਮਰਯਾਦਾ (ਹਦ) ਤੋਂ ਰਹਿਤ ਹੈਂ, ਅਤੋਲੁ=ਤੋਲਨ ਤੋਂ ਰਹਿਤ ਹੈਂ,

ਵਾ:-ਵਿਚਾਰ ਤੋਂ ਰਹਿਤ ਹੈਂ, ਜਪਦੇ ਬਹੁਤ ਸਾਰੇ ਹਨ, ਪਰ ਉਹਨਾਂ ਨੇ ਭੀ ਤੇਰਾ ਥਾਹ=ਅੰਤ ਨਹੀਂ ਪਾਇਆ। ਵਾ:-ਬਹੁਤ ਸਾਰੇ ਜਪੀਆਂ ਨੇ ਭੀ ਤੇਰਾ ਅੰਤ ਨਹੀਂ ਪਾਇਆ ॥੨॥

**ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ ॥**

ਹੇ ਮਾਧੌ=ਮਾਇਆ ਪਤੀ ਪਰਮਾਤਮਾ ! ਸੰਤ ਜਨ ਆਪ ਜੀ ਦੀ ਉਸਤਤੀ ਕਰਦੇ ਹਨ ਅਤੇ ਸੰਤ ਜਨ ਹੇ ਹਰੀ ਰਾਜੇ ! ਆਪ ਜੀ ਦੇ ਗੁਣ ਗਾਉਂਦੇ ਹਨ। ਪਰ ਅੰਤ ਨਹੀਂ ਪਾ ਸਕਦੇ।

**ਤੁਮ੍ ਜਲਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ ॥੩॥**

ਆਪ ਜਲਨਿਧਿ=ਸਮੁੰਦਰ ਰੂਪ ਹੋ, ਅਸੀਂ ਆਪ ਜੀ ਵਿਚ ਰਹਿਣ ਵਾਲੇ ਮੀਨੇ=ਮੱਛ ਹਾਂ, ਸਾਥੋਂ ਕਿਸੇ ਤਰ੍ਹਾਂ ਭੀ ਆਪ ਜੀ ਦਾ ਅੰਤ ਨਹੀਂ ਪਾਇਆ ਜਾਂਦਾ॥੩॥

**ਜਨ ਕਉ ਕ੍ਰਿਪਾ ਕਰਹੁ ਮਧਸੂਦਨ ਹਰਿ ਦੇਵਹੁ ਨਾਮੁ ਜਪਾਇਆ ॥**

ਹੇ ਮਧਸੂਦਨ ਪਰਮਾਤਮਾ ! ਮੈਂ ਸੇਵਕ ਜਨ ਉਤੇ ਕ੍ਰਿਪਾ ਦ੍ਰਿਸ਼ਟੀ ਕਰੋ, ਮੈਨੂੰ ਹਰੀ ਨਾਮ ਦਾ ਜਪਣਾ ਜਪਾਣਾ ਦਿਓ।

**ਮੈ ਮੂਰਖ ਅੰਧੁਲੇ ਨਾਮੁ ਟੇਕ ਹੈ ਜਨ ਨਾਨਕ ਗੁਰਮੁਖਿ ਪਾਇਆ ॥੪॥੧॥**

ਗੁਰੂ ਜੀ ਨਿਮ੍ਰਤਾ ਸਹਿਤ ਬੇਨਤੀ ਕਰਦੇ ਹਨ—ਮੈਂ ਮੂਰਖ ਅੰਨ੍ਹੇ ਨੂੰ ਤੇਰੇ ਨਾਮ ਦੀ ਟੇਕ=ਓਟ ਹੈ, ਦਾਸ ਨੇ ਮੁਖੀਗੁਰਾਂ ਦੁਆਰੇ ਨਾਮ ਪਾਇਆ ਹੈ॥੪॥੧॥

**ਕਲਿਆਨੁ ਮਹਲਾ ੪ ॥**

**ਹਰਿ ਜਨੁ ਗੁਨ ਗਾਵਤ ਹਸਿਆ ॥**

ਹਰੀ ਦਾ ਸੇਵਕ ਜਨ ਪਰਮੇਸ਼ਰ ਦੇ ਗੁਣ ਗਾਉਂਦਾ ਹੋਇਆ ਹਸਿਆ=ਪ੍ਰਸੰਨ ਰਹਿੰਦਾ ਹੈ।

**ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ**
**ਧੁਰਿ ਮਸਤਕਿ ਪ੍ਰਭਿ ਲਿਖਿਆ ॥੧॥ ਰਹਾਉ ॥**

ਗੁਰਾਂ ਦੀ ਸਿੱਖਿਆ ਦੁਆਰੇ ਹਰਿ ਹਰਿ ਨਾਮ ਦੇ ਸਿਮਰਨ ਕਰਨੇ ਰੂਪ ਭਗਤੀ ਮਤਿ=ਬੁੱਧੀ ਵਿਚ ਹਰ ਵੇਲੇ ਬਣੀ ਰਹਿੰਦੀ ਹੈ, ਜਦ ਕਿ ਪ੍ਰਭੂ ਨੇ ਧੁਰ ਤੋਂ ਹੀ ਮੱਥੇ 'ਪਰ ਚੰਗਾ ਲੇਖ ਲਿਖਿਆ ਹੋਇਆ ਹੈ॥੧॥ ਰਹਾਉ॥

## ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ ॥

ਉਹਨਾਂ ਗੁਰਾਂ ਦੇ ਚਰਨਾਂ ਨੂੰ ਦਿਨ ਰਾਤ ਸਿਮਰਨਾ ਕਰੋ, ਜਿਨ੍ਹਾਂ ਗੁਰਾਂ ਦੇ ਮਨ, ਬਾਣੀ, ਸਰੀਰ ਵਿਚ ਹਰਿ ਹਰਿ ਨਾਮ ਵਸਿਆ ਰਹਿੰਦਾ ਹੈ।

## ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ ॥ ੧ ॥

ਮਨ ਕਰਕੇ ਹਰੀ ਦੀ ਕੀਰਤੀ ਕਰਨੀ, ਬਾਣੀ ਦੁਆਰਾ ਹਰੀ ਦੀ ਕੀਰਤੀ ਕਰਨੀ, ਤਨ ਕਰਕੇ ਹਰੀ ਦੀ ਕੀਰਤੀ ਕਰਨੀ ਹੀ ਜਗਤ ਵਿਚ ਸਾਰੀ=ਸਰੇਸ਼ਟ ਹੈ। ਜੇਹੜਾ ਪ੍ਰਭੂ ਦੇ ਜਸ ਨੂੰ ਘਸਿਆ=ਉਚਾਰਿਆ ਹੈ ਏਹੋ ਚੰਦਨ ਘਸਾ ਕੇ ਲਗਾਇਆ ਹੈ।

*ਅਥਵਾ:*-ਹਰੀ ਦੀ ਕੀਰਤੀ ਹਰਿ=ਚੰਦ੍ਰਮਾਂ ਦੀ ਹਰਿ=ਚਾਂਦਨੀ ਨਾਲੋਂ ਭੀ ਸਰੇਸ਼ਟ ਹੈ, ਇਸ ਜਸ ਰੂਪ ਚੰਦਨ ਨੂੰ ਜੀਭ ਰੂਪ ਘਸਵਟੀ ਤੇ ਘਸਿਆ ਹੈ, ਅਰਥਾਤ ਜੀਭ ਨਾਲ ਮੁੜ ਮੁੜ ਕੇ ਜਸ ਉਚਾਰਿਆ ਹੈ ॥ ੧ ॥

## ਹਰਿ ਜਨੁ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ ਖੋਜਿ ਪਇਆ ॥

ਹਰੀ ਦੇ ਸੰਤ ਜਨ ਹਰੀ ਦੇ ਹਰਿ ਹਰਿ ਨਾਮ ਵਿਚ ਲਿਵ ਲਗਾਈ ਰਹਿੰਦੇ ਹਨ ਅਤੇ ਸਾਰੇ ਸਾਕਤ= ਦੁਸ਼ਟ ਪੁਰਸ਼ ਦੁੱਖ ਦੇਣ ਵਾਸਤੇ ਉਹਨਾਂ ਸੰਤਾਂ ਦੇ ਪਿਛੇ ਪਏ ਰਹਿੰਦੇ ਹਨ।

## ਜਿਉ ਕਿਰਤ ਸੰਜੋਗਿ ਚਲਿਓ
## ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥ ੨ ॥

ਭੈੜੇ ਕਿਰਤ=ਕੀਤੇ ਹੋਏ ਕਰਮਾਂ ਦੇ ਸੰਜੋਗ ਕਰਕੇ ਨਿੰਦਕ ਪੁਰਸ਼ ਜਿਉਂ ਚਲਿਓ=ਤੁਰਿਆ ਹੈ ਤਾਂ ਉਸ ਦਾ ਪਗੁ=ਪੈਰ, ਨਾਗਨਿ=ਸੱਪਨੀ ਨਾਲ ਛੁਹ ਗਿਆ ਤਾਂ ਉਸ ਦੇ ਡੰਗ ਨਾਲ ਹੀ ਨਿੰਦਕ ਸੜ ਗਿਆ।
*ਵਾ:*-ਮਾਇਆ ਰੂਪ ਸੱਪਨੀ ਨਾਲ ਛੋਹਣ ਕਰਕੇ ਸੜ ਗਿਆ ॥ ੨ ॥

## ਜਨ ਕੇ ਤੁਮ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ ॥

ਹੇ ਹਰੀ ਸੁਆਮੀ ! ਤੁਸੀਂ ਆਪ ਹੀ ਭਗਤਾਂ ਦੇ ਰਾਖੇ ਹੋ, ਤੁਸਾਂ ਨੇ ਆਪ ਹੀ ਜੁਗਾਂ ਜੁਗਾਂ ਵਿਚ ਹੱਥ ਦੇ ਕੇ ਭਗਤ ਜਨਾਂ ਨੂੰ ਰੱਖਿਆ ਹੈ।

## ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ ॥ ੩ ॥

ਉਸ ਦਾ ਕੀ ਹਾਲ ਹੋਇਆ ਸੀ, ਜਿਸ ਦੈਂਤ ਨੇ ਭਗਤ ਨਾਲ ਈਰਖਾ ਕੀਤੀ ਸੀ, ਭਗਤ ਨੂੰ ਮਾਰਨ ਦੇ ਸਾਰੇ ਜਤਨ ਕਰਦਾ ਕਰਦਾ ਆਪ ਹੀ ਝੜ ਪਿਆ।

*ਵਾ:*-ਈਰਖਾ ਕਰਕੇ ਕਰਿ=ਹੱਥਾਂ ਤੋਂ ਝੜ ਪਿਆ ॥ ੩ ॥

## ਜੇਤੇ ਜੀਅ ਜੰਤ ਪ੍ਰਭਿ ਕੀਏ ਸਭਿ ਕਾਲੈ ਮੁਖਿ ਗ੍ਰਸਿਆ ॥

ਜਿੰਨੇ ਕੁ ਜੀਆ ਜੰਤ ਪ੍ਰਭੂ ਨੇ ਪੈਦਾ ਕੀਤੇ ਹੋਏ ਹਨ, ਸਭਨਾਂ ਨੂੰ ਕਾਲ ਨੇ ਆਪਣੇ ਮੂੰਹ ਵਿਚ ਗ੍ਰਸਿਆ= ਫੜਿਆ ਹੋਇਆ ਹੈ।

## ਹਰਿ ਜਨ ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ ॥੪ ॥੨ ॥

ਗੁਰੂ ਜੀ ਕਥਨ ਕਰਦੇ ਹਨ—ਹਰਿ ਹਰਿ ਪ੍ਰਭੂ ਨੇ ਹਰਿ ਜਨ=ਭਗਤ ਜਨਾਂ ਨੂੰ ਹਰ ਤਰ੍ਹਾਂ ਕਰਕੇ ਰੱਖਿਆ

ਹੈ। *ਅਥਵਾ:*-ਹਰੀ ਪ੍ਰਭੂ ਨੇ ਹਰਿ ਜਨ=ਭਗਤਾਂ ਨੂੰ ਕਾਲ ਰੂਪੀ ਹਰਿ=ਸੱਪ ਤੋਂ, ਤੇ ਹਰਿ=ਯਮ ਤੋਂ ਰੱਖ ਲਿਆ ਹੈ, ਇਸ ਲਈ ਮੈਂ ਭੀ ਹਰੀ ਦੀ ਸ਼ਰਨ ਵਿਚ ਪਿਆ ਹਾਂ॥ ੪॥ ੨॥

[ਪੰਨਾ ੧੩੨੦]

## ਕਲਿਆਨ ਮਹਲਾ ੪ ॥

**ਮੇਰੇ ਮਨ ਜਪੁ ਜਪਿ ਜਗੰਨਾਥੇ॥**

ਹੇ ਜਗਤ ਦੇ ਸੁਆਮੀ ਪਰਮਾਤਮਾ ! ਮੇਰੇ ਮਨ ਨੇ ਆਪ ਦੇ ਨਾਮ ਜਪ ਨੂੰ ਜਪਿਆ ਹੈ।

**ਗੁਰ ਉਪਦੇਸਿ ਹਰਿ ਨਾਮੁ ਧਿਆਇਓ**
**ਸਭਿ ਕਿਲਬਿਖ ਦੂਖ ਲਾਥੇ॥ ੧॥ ਰਹਾਉ॥**

ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਨਾਮ ਨੂੰ ਧਿਆਇਆ ਹੈ, ਇਸ ਲਈ ਸਾਰੇ ਪਾਪ ਤੇ ਦੁੱਖ ਦੂਰ ਹੋ ਗਏ ਹਨ॥ ੧॥ ਰਹਾਉ॥

**ਰਸਨਾ ਏਕ ਜਸੁ ਗਾਇ ਨ ਸਾਕੈ ਬਹੁ ਕੀਜੈ ਬਹੁ ਰਸੁਨਥੇ॥**

ਮੇਰੀ ਜੀਭ ਇਕ ਹੈ, ਆਪ ਜੀ ਦੇ ਜਸ ਨੂੰ ਬਹੁਤਾ ਨਹੀਂ ਗੈਣ ਕਰ ਸਕਦੀ, ਇਸ ਲਈ ਮੇਰੀਆਂ ਬਹੁਤ ਸਾਰੀਆਂ ਜੀਭਾਂ ਕਰ ਦਿਓ। ਜਿਸ ਕਰਕੇ ਮੈਂ ਬਹੁਤਾ ਜਸ ਉਚਾਰਾਂ।

**ਬਾਰ ਬਾਰ ਖਿਨੁ ਪਲ ਸਭਿ ਗਾਵਹਿ ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ॥੧॥**

ਹੇ ਪ੍ਰਭੂ ! ਸਾਰੇ ਪੁਰਸ਼ ਮੁੜ ਮੁੜ ਕੇ ਛਿਣ ਛਿਣ ਸਮੇਂ ਪਲ ਪਲ ਕਾਲ ਮੇਂ ਤੇਰੇ ਹੀ ਗੁਣ ਗਾਉਂਦੇ ਹਨ, ਪਰ ਤੁਮਨਥੇ=ਆਪ ਜੀ ਦੇ ਸਮੱਗਰ ਗੁਣਾਂ ਨੂੰ ਕਹਿ ਨਹੀਂ ਸਕਦੇ॥ ੧॥

**ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ॥**

ਹੇ ਪ੍ਰਭੂ ਸੁਆਮੀ ! ਸਾਡੀ ਬਹੁਤ ਸਾਰੀ ਪ੍ਰੀਤੀ ਆਪ ਜੀ ਨਾਲ ਲੱਗੀ ਹੈ, ਹੇ ਪ੍ਰਭੂ ! ਅਸੀਂ ਆਪ ਜੀ ਦਾ ਦਰਸ਼ਨ ਵੇਖਣਾ ਲੋਚਹ=ਚਾਹੁੰਦੇ ਹਾਂ।

**ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ॥ ੨॥**

ਆਪ ਸਭ ਤੋਂ ਵੱਡੇ ਹੋ, ਜੀਵਾਂ ਨੂੰ ਜੀਵਨ ਪਦਵੀ ਦੇ ਦਾਤੇ ਹੋ,

*ਵਾ:*-ਆਪ ਜੀਆਂ ਜੀਆਂ ਦੇ ਵੱਡੇ ਦਾਤੇ ਹੋ, ਅਸਾਡੀ ਬਿਰਥੇ=ਪੀੜਾਂ ਨੂੰ ਤੁਸੀਂ ਆਪ ਹੀ ਜਾਣਦੇ ਹੋ॥ ੨॥

**ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ ਕਹੁ ਤਿਨ ਕਉ ਕਿਆ ਦਿਨਥੇ॥**

ਹੇ ਜਗਿਆਸੂ ! ਜੇ ਤੈਨੂੰ ਕੋਈ ਮਾਰਗਾਂ ਵਿਚੋਂ ਪ੍ਰਭੂ ਦੀ ਪ੍ਰਾਪਤੀ ਦਾ ਪੰਥੁ=ਰਸਤਾ, ਬਤਾਵੈ=ਦੱਸਣਾ ਕਰੇ, ਤਾਂ ਕਹੁ ਖਾਂ ਤੂੰ ਉਸ ਨੂੰ ਕਿਆ ਦਿਨਥੇ=ਕੀ ਦੇਵੇਂਗਾ? *ਉੱਤਰ:*-

**ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ ਕੋਈ ਮੇਲੈ ਪ੍ਰਭ ਮਿਲਥੇ॥ ੩॥**

ਜੇ ਮੈਨੂੰ ਕੋਈ ਪ੍ਰਭੂ ਨਾਲ ਮੇਲਣਾ ਕਰੇ, ਤਾਂ ਮੈਂ ਉਸ ਮਿਲਥੇ=ਮਿਲਾਣ ਵਾਲੇ ਨੂੰ ਸਾਰੇ ਪਦਾਰਥ ਅਰਪਾਂਗਾ,

ਤਨ ਵੀ ਅਰਪਾਂਗਾ, ਮਨ ਭੀ ਅਰਪਾਂਗਾ। *ਅਥਵਾ*:-ਜੋ ਪ੍ਰਭੂ ਸਾਰੇ ਮਿਲਥੇ=ਮਿਲ ਰਿਹਾ ਹੈ ਉਸ ਨਾਲ ਜੇ ਕੋਈ ਮੇਲੇਗਾ। *ਵਾ*:-ਅਸੀਂ ਜੋ ਮਿਲਣੇ ਵਾਲੇ ਹਾਂ ਜੇ ਸਾਨੂੰ ਕੋਈ ਪ੍ਰਭੂ ਨਾਲ ਮੇਲੇਗਾ ਤਾਂ ਤਨ ਮਨ ਆਦਿਕ ਮੈਂ ਸਭ ਕੁਝ ਅਰਪ ਦਿਆਂਗਾ, ਅਰਪਨੇ ਦਾ ਜੋ ਹੰਕਾਰ ਹੈ ਉਸ ਨੂੰ ਭੀ ਅਰਪ ਦਿਆਂਗਾ॥ ੩॥

**ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ॥**

ਹਰੀ ਦੇ ਗੁਣ ਬਹੁਤ ਤੋਂ ਬਹੁਤ ਹਨ। *ਵਾ*:-ਹਰੀ ਦੇ ਗੁਣ ਬਹੁਤ ਹਨ, ਕਹਿਣੇ ਵਾਲੇ ਭੀ ਬਹੁਤ ਹਨ, ਹਰੀ ਦੀ ਸ਼ੋਭਾ ਵੀ ਬਹੁਤ ਹੈ, ਅਸੀਂ ਤੁਛ=ਥੋੜੇ ਤੋਂ ਥੋੜਾ ਕਰ ਕਰ ਕੇ ਬਰਨਥੇ=ਕਥਨ ਕਰਦੇ ਹਾਂ।

**ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ॥੪॥੩॥**

ਗੁਰੂ ਜੀ ਕਥਨ ਕਰਦੇ ਹਨ—ਸਾਡੀ ਮਤਿ=ਬੁੱਧੀ ਤੇਰੇ ਵਸ ਵਿਚ ਹੈ ਮੈਂ ਸੇਵਕ ਜਨ ਦੇ ਆਪ ਹੀ ਸਮਰੱਥ ਪ੍ਰਭੂ ਹੋ॥ ੪॥ ੩॥

## ਕਲਿਆਨ ਮਹਲਾ ੪॥

**ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ॥**

ਹੇ ਮੇਰੇ ਮਨ ! ਜਿਸ ਨੇ ਅਕਥ ਹਰੀ ਨੂੰ ਜਪਿਆ ਹੈ ਅਤੇ ਉਸ ਹਰੀ ਦੇ ਗੁਣਾਂ ਨੂੰ ਸੁਨਥਈ=ਸੁਣਿਆਂ ਹੈ। *ਵਾ*:-ਕੰਨਾਂ ਰੂਪ ਥਾਂ ਦੁਆਰੇ ਹਰੀ ਗੁਣਾਂ ਨੂੰ ਸੁਣਿਆਂ ਹੈ।

**ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ॥੧॥ਰਹਾਉ॥**

ਧਰਮ, ਅਰਥ, ਕਾਮ, ਮੋਖ ਆਦਿਕ ਜੋ ਭੀ ਪਦਾਰਥ ਹਨ ਉਹ ਸਾਰੇ ਹੀ ਉਸ ਪੁਰਸ਼ ਦੇ ਪਿਛੇ ਲੱਗੇ ਫਿਰਦੇ ਹਨ॥ ੧॥ ਰਹਾਉ॥

**ਸੋ ਹਰਿ ਹਰਿ ਨਾਮੁ ਧਿਆਵੈ ਹਰਿ ਜਨੁ ਜਿਸੁ ਬਡਭਾਗ ਮਥਈ॥**

ਉਹ ਹਰੀ ਦਾ ਸੇਵਕ ਜਨ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ, ਜਿਸ ਦੇ ਮਥਈ=ਮੱਥੇ ਦੇ ਬੜੇ ਚੰਗੇ ਭਾਗ ਹਨ।

**ਜਹ ਦਰਗਹਿ ਪ੍ਰਭੁ ਲੇਖਾ ਮਾਗੈ ਤਹ ਛੁਟੈ ਨਾਮੁ ਧਿਆਇ ਥਈ॥੧॥**

ਜਿਸ ਪ੍ਰਲੋਕ ਦਰਗਾਹ ਵਿਚ ਪ੍ਰਭੂ ਲੇਖਾ ਮੰਗਦਾ ਹੈ ਤਹ ਥਈ=ਤਿਸ ਜਗ੍ਹਾਂ 'ਪਰ ਨਾਮ ਧਿਆਉਣ ਵਾਲਾ ਹੀ ਛੁਟ ਜਾਂਦਾ ਹੈ॥ ੧॥

**ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ॥**

ਜਨਮਾਂ ਜਨਮਾਂ ਦੇ ਸਾਡੇ ਬਹੁਤ ਸਾਰੇ ਦੋਖ=ਪਾਪ ਇਕੱਠੇ ਹੋ ਚੁਕੇ ਹਨ, ਜਿਸ ਕਰਕੇ ਦੁੱਖ ਦੇਣ ਵਾਲੀ ਹਉਮੈ ਦੀ ਮੈਲ ਲਗਥਈ=ਲੱਗ ਗਈ ਹੈ।

**ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ॥੨॥**

ਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਧਾਰ ਕੇ ਹਰੀ ਨਾਮ ਜਲ ਵਿਚ ਨੁਵਾ ਦਿੱਤਾ ਹੈ, ਜਿਸ ਕਰਕੇ ਚਾਰੇ ਕਿਲਵਿਖ ਅਤੇ ਸਾਰੇ ਪਾਪ ਗਥਈ=ਮਿਟ ਗਏ ਹਨ॥ ੨॥

**ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ॥**

ਜਿਸ ਪੁਰਸ਼ ਦੇ ਹਿਰਦੇ ਅੰਦਰ ਪ੍ਰਭੂ ਸੁਆਮੀ ਵਸਿਆ ਹੈ, ਉਹ ਸੇਵਕ ਜਨ ਹਰਿ ਹਰਿ ਨਾਮ ਨੂੰ ਭਜਥਈ=ਭਜਦਾ ਰਹਿੰਦਾ ਹੈ।

**ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ॥ ੩ ॥**

ਜਹ=ਜਿਥੇ ਪ੍ਰਲੋਕ ਰਸਤੇ ਵਿਚ ਅੰਤ ਸਮੇਂ ਦੁੱਖ ਆ ਕੇ ਬਣਦਾ ਹੈ, ਓਥੇ ਨਾਮ ਹੀ ਸਾਥੀ ਹੋ ਕੇ ਜੀਵ ਦੀ ਰੱਖਿਆ ਕਰਦਾ ਹੈ॥ ੩ ॥

**ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ॥**

ਹੇ ਹਰੀ ਪ੍ਰਭੂ ! ਭਗਤ ਜਨ ਤੇਰਾ ਹੀ ਜਸ ਗਾਉਂਦੇ ਹਨ ਅਤੇ ਹੇ ਜਗੰਨਥਈ=ਜਗਤ ਦੇ ਮਾਲਕ ਪਰਮਾਤਮਾ ! ਉਹਨਾਂ ਨੇ ਤੇਰੇ ਹਰਿ ਹਰਿ ਨਾਮ ਨੂੰ ਜਪਿਆ ਹੈ।

**ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਸੇਵਕ ਜਨਾਂ ਦੇ ਰਾਖੇ ਪ੍ਰਭੂ ਸੁਆਮੀ ਜੀ ! ਅਸੀਂ ਡੁੱਬਦੇ ਪੱਥਰਾਂ ਨੂੰ ਭੀ ਰੱਖ ਲਵੋ॥ ੪ ॥ ੪ ॥

**ਕਲਿਆਨ ਮਹਲਾ ੪ ॥**

**ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ॥**

ਸਾਡੀ ਚਿਤਵਨੀ ਨੂੰ ਹਰੀ ਪ੍ਰਭੂ ਹੀ ਜਾਣਦਾ ਹੈ।

**ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ**
**ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ॥ ੧ ॥ ਰਹਾਉ ॥**

ਹਰੀ ਦੇ ਭਗਤ ਜਨਾਂ ਦੀ ਜੇਹੜਾ ਭੀ ਹੋਰ ਕੋਈ ਨਿੰਦਿਆ ਕਰਦਾ ਹੈ, ਉਸ ਦਾ ਕਿਹਾ ਹੋਇਆ ਬਚਨ ਪ੍ਰਭੂ ਇਕ ਤਿਲ ਜਿੰਨਾ ਭੀ ਨਹੀਂ ਮੰਨਦਾ॥ ੧ ॥ ਰਹਾਉ॥

**ਅਉਰ ਸਭ ਤਿਆਗਿ ਸੇਵਾ ਕਰਿ ਅਚੁਤ ਜੋ ਸਭ ਤੇ ਊਚ ਠਾਕੁਰੁ ਭਗਵਾਨੈ॥**

ਅਉਰ=ਹੋਰ ਸਾਰਿਆਂ ਨੂੰ ਤਿਆਗ ਕੇ ਉਸ ਅਚੁਤ=ਅਗਿੜ ਪ੍ਰਭੂ ਦੀ ਸੇਵਾ ਕਰ, ਜੋ ਭਗਵਾਨ ਸਭ ਦਾ ਠਾਕੁਰੁ=ਸੁਆਮੀ ਅਤੇ ਸਾਰਿਆਂ ਤੋਂ ਉੱਚਾ ਹੈ।

**ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ॥ ੧ ॥**

ਹਰੀ ਦੀ ਸੇਵਾ ਕਰਨ ਨਾਲ ਕਾਲ 'ਜੋਹਿ ਨ ਸਾਕੈ'=ਵੇਖ ਭੀ ਨਹੀਂ ਸਕਦਾ, ਸਗੋਂ ਉਸ ਨੂੰ ਹਰੀ ਸਰੂਪ ਜਾਣ ਕੇ ਉਸ ਦੀ ਚਰਨੀਂ ਆ ਕੇ ਪੈਂਦਾ ਹੈ।

ਵਾ:-ਹਰਿ ਜਾਨੈ=ਹਰੀ ਜਨਾਂ ਦੇ ਚਰਨੀਂ ਆ ਕੇ ਪੈਂਦਾ ਹੈ॥ ੧ ॥

**ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈ ਕਾਨੈ॥**

ਮੇਰਾ ਸੁਆਮੀ ਪਰਮਾਤਮਾ ਜਿਸ ਨੂੰ ਰੱਖ ਲੈਂਦਾ ਹੈ, ਉਸ ਨੂੰ ਪੈ ਕਾਨੈ=ਕੰਨਾਂ ਦੇ ਪਾਸ ਸੁਮੱਤੀ ਦੇਂਦਾ ਹੈ।

ਅਥਵਾ:-ਪੈ=ਬਹੁੜੋਂ ਸੰਸਾਰ ਤੋਂ ਕਾਨੈ=ਕਿਨਾਰੇ ਕਰਨ ਵਾਲੀ ਸੁਮਤਿ=ਸ਼ੁਭ ਸਿੱਖਿਆ ਦੇਂਦਾ ਹੈ।

**ਤਾ ਕਉ ਕੋਈ ਅਪਰਿ ਨ ਸਾਕੈ ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ॥ ੨ ॥**

ਉਸ ਨੂੰ ਦੁੱਖ ਦੇਣ ਲਈ ਕੋਈ ਭੀ ਉਸ ਦੇ ਪਾਸ ਅਪਰਿ=ਪਹੁੰਚ ਨਹੀਂ ਸਕਦਾ, ਜਿਸ ਦੀ ਭਗਤੀ ਨੂੰ ਮੇਰਾ ਪ੍ਰਭੂ ਮੰਨਦਾ ਹੈ॥ ੨॥

**ਹਰਿ ਕੇ ਚੋਜ ਵਿਡਾਨ ਦੇਖੁ ਜਨ ਜੋ ਖੋਟਾ ਖਰਾ ਇਕ ਨਿਮਖ ਪਛਾਨੈ॥**

ਹੇ ਗੁਰਮੁਖ ਜਨੋ ! ਹਰੀ ਦੇ 'ਵਿਡਾਨ ਚੋਜ'=ਅਸਚਰਜ ਕੌਤਕ ਵੇਖੋ, ਜੋ ਇਕ ਨਿਮਖ ਕਾਲ ਵਿਚ ਖੋਟੇ ਤੇ ਖਰੇ ਮਨੁੱਖ ਨੂੰ ਪਛਾਣ ਲੈਂਦਾ ਹੈ।

**ਤਾ ਤੇ ਜਨ ਕਉ ਅਨਦੁ ਭਇਆ ਹੈ ਰਿਦ ਸੁਧ ਮਿਲੇ ਖੋਟੇ ਪਛੁਤਾਨੈ॥ ੩ ॥**

ਏਸੇ ਕਰਕੇ ਗੁਰਮੁਖ ਭਗਤ ਜਨਾਂ ਨੂੰ ਅਨੰਦ ਪ੍ਰਾਪਤ ਹੋਇਆ ਹੈ, ਉਹ ਸ਼ੁਧ ਹਿਰਦੇ ਕਰਕੇ ਪ੍ਰਭੂ ਨਾਲ ਮਿਲ ਗਏ ਹਨ ਤੇ ਖੋਟੇ ਪੁਰਸ਼ ਬੀਤ ਚੁਕੇ ਵੇਲੇ ਨੂੰ ਪਛਤਾਉਂਦੇ ਹਨ॥ ੩॥

**ਤੁਮ ਹਰਿ ਦਾਤੇ ਸਮਰਥ ਸੁਆਮੀ**
**ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ॥**

ਹੇ ਸਮਰੱਥ ਸੁਆਮੀ ! ਆਪ ਹਰਿ=ਤਮਾਮ ਜੀਵਾਂ ਦੇ ਦਾਤੇ ਹੋ,

ਵਾ:-ਹੇ ਹਰੀ ਦਾਤੇ ! ਆਪ ਸਮਰੱਥ ਸੁਆਮੀ ਹੋ, ਮੈਂ ਆਪ ਜੀ ਪਾਸੋਂ ਇਕ ਹਰੀ ਨਾਮ ਦਾਨ ਮੰਗਦਾ ਹਾਂ।

**ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ**
**ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਕ੍ਰਿਪਾ ਕਰਕੇ ਮੈਂ ਸੇਵਕ ਜਨ ਨੂੰ ਏਹ ਅਸੀਸ ਦਿਓ, ਜੋ ਕਿ ਮੇਰੇ ਹਿਰਦੇ ਵਿਚ ਹੇ ਹਰੀ ! ਆਪ ਜੀ ਦੇ ਚਰਾਨੈ=ਚਰਨਾਂ ਦਾ ਧਿਆਨ ਸਦਾ ਵਸਦਾ ਰਹੇ॥ ੪॥ ੫॥

[ਪੰਨਾ ੧੩੨੧]

**ਕਲਿਆਨ ਮਹਲਾ ੪ ॥**

**ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ॥**

ਹੇ ਕ੍ਰਿਪਾ ਦੇ ਨਿਧਾਨ=ਖਜ਼ਾਨੇ ਹਰੀ ਪ੍ਰਭੂ ! ਸਾਡੇ 'ਤੇ ਕ੍ਰਿਪਾ ਕਰੋ, ਤਾਂ ਅਸੀਂ ਹਰ ਵੇਲੇ ਆਪ ਜੀ ਦੇ ਗੁਣ ਗਾਵਾਂਗੇ।

**ਹਉ ਤੁਮਰੀ ਕਰਉ ਨਿਤ ਆਸ**
**ਪ੍ਰਭ ਮੋਹਿ ਕਬ ਗਲਿ ਲਾਵਹਿਗੇ॥ ੧ ॥ ਰਹਾਉ ॥**

ਹਉ=ਮੈਂ ਨਿਤਾਪ੍ਰਤੀ ਆਪ ਜੀ ਦੀ ਆਸਾ ਕਰਦਾ ਹਾਂ, ਆਪ ਮੈਨੂੰ ਆਪਣੇ ਗਲ ਨਾਲ ਕਦੋਂ ਲਗਾਓਗੇ॥ ੧॥ ਰਹਾਉ॥

**ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥**

ਅਸੀਂ ਮੁਗਧ=ਮੂਰਖ ਤੇ ਇਆਨ=ਬੇਸਮਝ ਬਾਲਕ ਹਾਂ, ਸਾਨੂੰ ਇਹ ਨਿਸਚਾ ਹੈ ਕਿ ਹੇ ਪਿਤਾ ਜੀ ਆਪ ਜੀ ਸਾਨੂੰ ਸਮਝਾ ਲਵੋਗੇ।

**ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥ ੧ ॥**

ਭਾਵੇਂ ਪੁੱਤ੍ਰ ਖਿਨ ਖਿਨ ਕਾਲ ਭੁਲ ਕੇ ਕਈ ਕੰਮ ਵਿਗਾੜਨਾ ਕਰਦਾ ਹੈ ਤੌ ਭੀ ਜਗਤ ਵਿਚ ਪਿਓ ਨੂੰ ਪੁੱਤ੍ਰ ਹੀ ਚੰਗਾ ਲੱਗਦਾ ਹੈ। ਪੁੱਤ੍ਰ ਦੇ ਔਗੁਣ ਵੇਖਕੇ ਪਿਤਾ ਉਸ ਨੂੰ ਤਿਆਗਦਾ ਨਹੀਂ। ਇਸੇ ਤਰ੍ਹਾਂ ਹੇ ਪਿਤਾ ਰੂਪ ਪ੍ਰਭੂ ! ਜੇ ਅਸੀਂ ਸ਼ਾਸਤ੍ਰ ਦੇ ਵਿਰੁੱਧ ਭੀ ਕਰਮ ਕਰ ਬੈਠੀਏ ਤੌ ਭੀ ਆਪ ਸਾਨੂੰ ਤਿਆਗੋਗੇ ਨਹੀਂ ॥ ੧ ॥

**ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥**

ਹੇ ਹਰੀ ਸੁਆਮੀ ! ਜੋ ਭੀ ਪਦਾਰਥ ਤੁਸੀਂ ਦਿਓਗੇ, ਓਹੀ ਪਦਾਰਥ ਅਸੀਂ ਪਾ ਲਵਾਂਗੇ।

**ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥ ੨ ॥**

ਮੈਨੂੰ ਹੋਰ ਕੋਈ ਦੂਜੀ ਜਗ੍ਹਾਂ ਦਿੱਸਦੀ ਨਹੀਂ ਹੈ ਜਿਸ ਦੇ ਕੋਲ ਅਸੀਂ ਚਲੇ ਜਾਵਾਂਗੇ॥ ੨ ॥

**ਜੋ ਹਰਿ ਭਾਵਹਿ ਭਗਤਿ ਤਿਨਾ ਹਰਿ ਭਾਵਹਿਗੇ ॥**

ਹੇ ਹਰੀ ! ਜੋ ਭਗਤ ਆਪ ਜੀ ਨੂੰ ਭਾਉਂਦੇ ਹਨ, ਹੇ ਹਰੀ ! ਤੂੰ ਉਹਨਾਂ ਨੂੰ ਭਾਅ ਜਾਵੇਂਗਾ।

*ਅਥਵਾ:*-ਜੋ ਹਰੀ ਨੂੰ ਭਾਉਂਦੇ ਹਨ, ਉਹਨਾਂ ਨੂੰ ਹਰੀ ਦੀ ਭਗਤੀ ਭਾਅ ਜਾਵੇਗੀ।

**ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥ ੩ ॥**

ਉਹ ਭਗਤ ਜੋਤੀ=ਪਰਮਾਤਮਾ ਨਾਲ ਆਪਣੀ ਜੋਤਿ=ਸੁਰਤ ਮਿਲਾ ਕੇ ਜੋਤੀ ਪਰਮਾਤਮਾ ਦੇ ਵਿਚ ਹੀ ਰਲਿ ਜਾਵਹਗੇ=ਅਭੇਦ ਹੋ ਜਾਣਗੇ॥ ੩ ॥

**ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥**

ਹਰੀ ਆਪ ਹੀ ਕ੍ਰਿਪਾਲੂ ਹੋ ਕੇ ਆਪਣੇ ਵਿਚ ਬਿਰਤੀ ਲਗਾਉਣਗੇ।

**ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪ ॥੬ ॥ਛਕਾ ॥੧ ॥**

ਗੁਰੂ ਜੀ ਕਥਨ ਕਰਦੇ ਹਨ—ਜੇਹੜਾ ਜਨ ਹਰੀ ਦੇ ਦੁਆਰੇ ਸਤਸੰਗ ਦੀ ਸ਼ਰਨ ਵਿਚ ਆਇਆ ਹੈ, ਹਰਿ ਜੀ ਆਪ ਹੀ ਉਸ ਦੀ ਲੱਜਾ ਰੱਖਣਗੇ॥ ੪ ॥ ੬ ॥ ਛਕਾ ੧

(ਛਿਆਂ ਸ਼ਬਦਾਂ ਦਾ ਇਕ ਛੱਕਾ ਆਇਆ ਹੈ।)

## ਕਲਿਆਨੁ ਭੋਪਾਲੀ ਮਹਲਾ ੪

## ੧ੴ ਸਤਿਗੁਰ ਪ੍ਰਸਾਦਿ ॥

**ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥**

ਹੇ ਪਰਾ ਰੂਪ ਬ੍ਰਹਮੁ=ਵਿਆਪਕ ਪਰਮੇਸ਼ਰ ! ਤੂੰ ਸਭ ਦਾ ਸੁਆਮੀ ਹੈਂ, ਅਤੇ—

ਹੇ ਨਾਰਾਇਣ ! ਤੂੰਹੀ ਸਾਰਿਆਂ ਦੁੱਖਾਂ ਦੇ ਨਵਿਰਤ ਕਰਨ ਵਾਲਾ ਹੈਂ।

**ਸਗਲ ਭਗਤ ਜਾਚਹਿ ਸੁਖ ਸਾਗਰ**
**ਭਵਨਿਧਿ ਤਰਣ ਹਰਿ ਚਿੰਤਾਮਣੇ॥ ੧ ॥ ਰਹਾਉ ॥**

ਹੇ ਸੁਖਾਂ ਦੇ ਸਮੁੰਦਰ ਪ੍ਰਭੂ ! ਸਾਰੇ ਭਗਤ ਆਪ ਜੀ ਤੋਂ ਜਾਚਹਿ=ਮੰਗਦੇ ਹਨ, ਸੰਸਾਰ-ਸਮੁੰਦਰ ਤੋਂ ਤਾਰਨ ਲਈ ਆਪ ਤਰਣ=ਜਹਾਜ਼ ਰੂਪ ਹੋ ਅਤੇ ਹੇ ਹਰੀ ! ਮਨ ਬਾਂਛਤ ਫਲ ਦੇਣੇ ਨੂੰ ਆਪ ਚਿੰਤਾ ਮਣੀ ਵਾਂਗੂ ਹੋ॥ ੧॥ ਰਹਾਉ॥

**ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ॥**

ਹੇ ਦੀਨ ਦਿਆਲ ! ਹੇ ਜਗਦੀਸ਼੍ਵਰ ! ਹੇ ਦਮੋਦਰ ! ਹੇ ਅੰਦਰ ਦੀ ਜਾਨਣ ਵਾਲੇ ਹਰੀ ! ਹੇ ਬੇਦਾਂ ਕਰਕੇ ਜਾਨਣੇ ਜੋਗ ਗੋਬਿੰਦ! ॥

**ਤੇ ਨਿਰਭਉ ਜਿਨ੍ ਸ੍ਰੀਰਾਮੁ ਧਿਆਇਆ ਗੁਰਮਤਿ ਮੁਰਾਰਿ ਹਰਿ ਮੁਕੰਦੇ ॥੧ ॥**

ਹੇ ਮੁਰਾਰੀ ! ਹੇ ਮੁਕੰਦੇ=ਮੁਕਤੀ ਦਾਤੇ ਹਰੀ ! ਹੇ ਸ੍ਰੀ ਰਾਮ ! ਜਿਨ੍ਹਾਂ ਨੇ ਗੁਰਮਤਿ=ਉਪਦੇਸ਼ ਲੈ ਕੇ ਇਸ ਤਰ੍ਹਾਂ ਦੇ ਨਾਮਾਂ ਨੂੰ ਧਿਆਉਣਾ ਕੀਤਾ ਹੈ, 'ਤੇ ਨਿਰਭਉ'=ਉਹ ਡਰ ਤੋਂ ਰਹਿਤ ਹੋਏ ਹਨ॥ ੧॥

**ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵਨਿਧਿ ਪਾਰਿ ਪਰੇ॥**

ਜਗਤ ਦੇ ਮਾਲਕ ਪਰਮਾਤਮਾਂ ਦੇ ਚਰਨਾਂ ਦੀ ਸ਼ਰਨ ਵਿਚ ਜੋ ਆਏ ਹਨ, ਉਹ ਪੁਰਸ਼ ਭਵਨਿਧਿ=ਸੰਸਾਰ ਸਮੁੰਦਰ ਤੋਂ ਪਾਰਿ ਪਰੇ=ਪਾਰ ਉਤਰੇ ਹਨ।

**ਭਗਤ ਜਨਾ ਕੀ ਪੈਜ ਹਰਿ ਰਾਖੈ**
**ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ॥ ੨ ॥ ੧ ॥ ੭ ॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਆਪ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਿਆਂ ਭਗਤ ਜਨਾਂ ਦੀ ਪੈਜ= ਪਤ ਆਬਰੋ (ਇੱਜ਼ਤ) ਹਰ ਤਰ੍ਹਾਂ ਨਾਲ ਰੱਖਦਾ ਹੈ॥ ੨॥ ੧॥ ੭॥

**ਰਾਗੁ ਕਲਿਆਨੁ ਮਹਲਾ ੫ ਘਰੁ ੧**

**ੴ ਸਤਿਗੁਰ ਪ੍ਰਸਾਦਿ॥ ਹਮਾਰੈ ਏਹ ਕਿਰਪਾ ਕੀਜੈ॥**

ਹੇ ਪ੍ਰਭੂ ! ਸਾਡੇ ਉਪਰ ਇਹ ਕ੍ਰਿਪਾ ਕਰੋ।

**ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ॥ ੧ ॥ ਰਹਾਉ ॥**

ਆਪ ਜੀ ਦੇ ਚਰਨ ਕਮਲਾਂ ਨਾਲ ਜੋ ਪ੍ਰਤੱਖ ਮਕਰੰਦ=ਧੂੜੀ ਹੈ।

ਵਾ:-ਸ਼ਰਧਾ ਰੂਪ ਧੂੜੀ ਹੈ ਤੇ ਪਰੇਮ ਰੂਪੀ ਮਕਰੰਦ=ਰਸ ਹੈ ਅਤੇ ਭਗਤੀ ਰੂਪ ਮਕਰੰਦ=ਸੁਗੰਧੀ ਹੈ, ਉਸ ਉਤੇ ਮੇਰਾ ਮਨ ਰੂਪੀ ਅਲਿ=ਭੌਰਾ 'ਫੇਰਿ ਫੇਰਿ ਰੀਝੈ'=ਮੁੜ ਮੁੜ ਕੇ ਪ੍ਰਸੰਨ ਹੁੰਦਾ ਰਹੇ॥ ੧॥ ਰਹਾਉ॥

**ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ॥ ੧ ॥**

ਜਿਵੇਂ ਚਾਤ੍ਰਿਕ ਦਾ ਆਨ=ਹੋਰ ਜਲ ਨਾਲ ਕੋਈ ਕੁਝ ਕੰਮ ਨਹੀਂ ਹੈ, ਹਰਿ ਬੂੰਦ=ਸ੍ਵਾਂਤੀ ਜਲ ਦੀ ਬੂੰਦ ਪਪੀਹੇ

ਨੂੰ ਦੇਈਏ ਤਾਂ ਉਹ ਤ੍ਰਿਪਤ ਹੁੰਦਾ ਹੈ। ਇਸੇ ਤਰ੍ਹਾਂ ਹੋਰਨਾਂ ਪਦਾਰਥਾਂ ਰੂਪੀ ਜਲ ਨਾਲ ਕੋਈ ਕੁਝ ਕੰਮ ਨਹੀਂ ਹੈ, ਮੈਂ ਜਗਿਆਸੂ ਰੂਪ ਪਪੀਹੇ ਨੂੰ ਹਰੀ ਨਾਮ ਰੂਪ ਸ੍ਵਾਂਤੀ ਬੂੰਦ ਦੇਣਾ ਕਰੋ ਤਾਂ ਮਨ ਪ੍ਰਸੰਨ ਹੁੰਦਾ ਹੈ॥ ੧॥

## ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ॥ ੨॥ ੧॥

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਆਪ ਜੀ ਦੇ ਮਿਲੇ ਬਿਨਾਂ ਮਨ ਨੂੰ ਸੰਤੋਖ ਨਹੀਂ ਹੁੰਦਾ, ਆਪ ਜੀ ਦਾ ਦਰਸ਼ਨ ਵੇਖ ਕੇ ਹੀ ਜੀਜੈ=ਜੀਉਂਦਾ ਹਾਂ॥ ੨॥ ੧॥

## ਕਲਿਆਨ ਮਹਲਾ ੫॥

## ਜਾਚਿਕੁ ਨਾਮੁ ਜਾਚੈ ਜਾਚੈ॥

ਮੈਂ ਜਾਚਿਕੁ=ਮੰਗਤਾ ਨਾਮ ਨੂੰ ਜਾਚੈ ਜਾਚੈ=ਮੰਗਦਾ ਹੀ ਮੰਗਦਾ ਹਾਂ।

ਵਾ:-ਜਾਚੈ=ਮੰਗਣੇ ਵਾਲਾ ਹੋ ਕੇ ਮੈਂ ਜਾਚਕ ਨਾਮ ਨੂੰ ਜਾਚੈ=ਮੰਗਦਾ ਹਾਂ।

## ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ॥ ੧॥ ਰਹਾਉ॥

ਆਪ ਸਰਬ ਦੇ ਧਾਰਨੇ ਵਾਲੇ ਹੋ। ਵਾ:-ਸਰਬ ਦਾ ਧਾਰ=ਆਸਰਾ ਰੂਪ ਹੋ, ਸਭ ਦੇ ਨਾਇਕ=ਸੁਆਮੀ ਹੋ, ਪੁਨਾ-ਆਪ ਸਮੂਹ ਸੁਖਾਂ ਦੇ ਦਾਤੇ ਹੋ॥ ੧॥ ਰਹਾਉ॥

## ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥ ੧॥

ਕੇਤੀ=ਕਿਤਨੀ ਹੀ ਸ੍ਰਿਸ਼ਟੀ ਕੇਤੀ=ਕਿਤਨੀਆਂ ਹੀ ਮੰਗਣੀਆਂ ਨੂੰ ਮੰਗਦੀ ਹੈ, ਪਰ ਜੋ ਭਾਵਨੀਆ= ਸ਼ਰਧਾ ਨਾਲ ਮੰਗਦੀ ਹੈ ਉਹ ਆਪ ਜੀ ਪਾਸੋਂ ਪਾ ਲੈਂਦੀ ਹੈ॥ ੧॥

## ਸਫਲ ਸਫਲ ਸਫਲ ਦਰਸੁ ਰੇ ਪਰਸਿ ਪਰਸਿ ਗੁਨ ਗਾਈਐ॥

ਗੁਰਾਂ ਦਾ ਦਰਸ਼ਨ ਪਿਛੇ ਸਫਲ ਸੀ। ਹੁਣ ਭੀ ਸਫਲ ਹੈ ਅੱਗੇ ਭੀ ਸਫਲ ਹੋਵੇਗਾ। ਗੁਰੂ ਆਪ ਸਫਲ ਹਨ ਉਹਨਾਂ ਦਾ ਦਰਸ਼ਨ ਭੀ ਸਫਲ ਹੈ ਜੇ ਤੂੰ ਦਰਸ਼ਨ ਕਰੇਂਗਾ ਤਾਂ ਤੂੰ ਭੀ ਸਫਲ ਹੋ ਜਾਵੇਂਗਾ। ਹੇ ਭਾਈ ! ਗੁਰੂ ਦੇ ਚਰਨ ਪਰਸ ਪਰਸ ਕੇ। ਵਾ:-ਪਰਸਨੇ ਜੋਗ ਗੁਰਾਂ ਦੇ ਚਰਨ ਪਰਸ ਕੇ ਗੁਣ ਗਾਉਣਾ ਕਰ।

## ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ॥ ੨॥ ੨॥

ਗੁਰੂ ਜੀ ਕਥਨ ਕਰਦੇ ਹਨ—ਗੁਰ ਉਪਦੇਸ਼ ਰੂਪ ਹੀਰੇ ਨਾਲ ਜਿਸ ਦਾ ਮਨ ਰੂਪ ਹੀਰਾ ਵਿੰਨਿਆਂ ਗਿਆ ਹੈ, ਉਹ ਤਤ ਰੂਪ ਹੋ ਕੇ ਤਤ ਸਿਉ=ਸਿਧਾਂਤ ਰੂਪ ਪਰਮਾਤਮਾ ਨਾਲ ਮਿਲ ਗਿਆ ਹੈ॥ ੨॥ ੨॥

[ਪੰਨਾ ੧੩੨੨]

## ਕਲਿਆਨ ਮਹਲਾ ੫॥

## ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ ਮਨ ਰੰਗੀ ਸੋਭਾ॥ ੧॥ ਰਹਾਉ॥

ਮੇਰੇ ਲਾਲਨ=ਪਿਆਰੇ ਪ੍ਰਭੂ ਦੀ ਜੋ ਸ਼ੋਭਾ ਹੈ। ਉਹ ਸਦਾ ਹੀ ਨਵਤਨ=ਨਵੀਨ ਹੈ, ਪੁਨਾ-ਉਹ ਸ਼ੋਭਾ ਮਨ ਨੂੰ ਰੰਗੀ=ਅਨੰਦ ਦੇਣ ਵਾਲੀ ਹੈ ॥ ੧॥ ਰਹਾਉ॥

## ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ॥ ੧॥

ਬ੍ਰਹਮਾ ਮਹੇਸ=ਸ਼ਿਵ, ਚੌਰਾਸੀ ਸਿਧ, ਰਿਖੀ, ਮੁਨੀ, ਇੰਦ੍ਰਾ=ਲਛਿਮੀ।

ਵਾ:-ਇੰਦ੍ਰ ਆਦਿਕ ਦੇਵਤੇ ਏਹ ਸਾਰੇ ਹੀ ਜਿਸ ਦੀ ਜਸ ਦਾਇਕ ਭਗਤੀ ਦਾ ਦਾਨ ਮੰਗਦੇ ਹਨ।

ਵਾ:-ਜਸੁ=ਜਿਸ ਪ੍ਰਭੂ ਤੋਂ ਭਗਤੀ ਦਾਨ ਮੰਗਦੇ ਹਨ॥ ੧॥

## ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ॥

ਜੋਗ ਵਾਲੇ, ਗਿਆਨ ਵਾਲੇ, ਧਿਆਨ ਲਗਾਉਣ ਵਾਲੇ ਅਤੇ ਸ਼ੇਸ਼ਨਾਗ ਵਰਗੇ ਸਾਰੇ ਹੀ ਉਸ ਤਰੰਗੀ= ਅਨੰਦੀ ਪਰਮਾਤਮਾ ਨੂੰ ਜਪਦੇ ਹਨ। ਵਾ:-ਇਤਆਦਿਕ ਸਾਰੇ ਹੀ ਜਿਸ ਪ੍ਰਭੂ ਚੋਂ ਤਰੰਗ ਉੱਠ ਰਹੇ ਹਨ ਉਸ ਲਹਿਰਾਂ ਵਾਲੇ ਪ੍ਰਭੂ ਨੂੰ ਜਪਦੇ ਹਨ।

ਯਥਾ:-ਅਬਿਧ ਅਪਾਰ ਸਰੂਪ ਮਮ ਲਹਿਰੀ ਬਿਸ਼ਨ ਮਹੇਸ਼॥
ਵਿਧ ਰਵਿ ਚੰਦਾ ਵਰਣ ਯਮ ਸਕਤਿ ਧਨੇਸ਼ ਗਨੇਸ਼॥ *(ਵਿਚਾਰ ਸਾਗਰ)*

## ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ॥ ੨॥ ੩॥

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਸੰਤਾਂ ਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ, ਜੋ ਸੰਤ ਸਦੀਵ ਕਾਲ ਪ੍ਰਭੂ ਦੇ ਸਾਥੀ ਹਨ॥ ੨॥ ੩॥

## ਕਲਿਆਨ ਮਹਲਾ ੫ ਘਰੁ ੨

## ੧ੴ ਸਤਿਗੁਰ ਪ੍ਰਸਾਦਿ॥ ਤੇਰੈ ਮਾਨਿ ਹਰਿ ਹਰਿ ਮਾਨਿ॥

ਹੇ ਪੁਰਸ਼ਾ ! ਹਰਿ ਹਰਿ ਦੇ ਮਾਨਿ=ਮਨਨ ਕਰਨ ਨਾਲ ਤੇਰੇ ਤਾਈਂ ਮਾਨ ਪ੍ਰਾਪਤ ਹੋਵੇਗਾ।

## ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥ ੧॥ ਰਹਾਉ॥

ਹੇ ਪ੍ਰਾਣੀ ! ਨੈਨ=ਅੱਖਾਂ ਨਾਲ ਦਰਸ਼ਨ ਕਰ, ਬੈਨ=ਬਚਨਾਂ ਨਾਲ ਸਿਮਰਨ ਕਰ, ਸ੍ਰਵਨ=ਕੰਨਾਂ ਨਾਲ ਜਸ ਸੁਨਣਾ ਕਰ, ਤਾਂ ਤੇਰੇ ਅੰਗਾਂ ਅੰਗਾਂ ਵਿਚ ਸੁਖ ਹੋਵੇਗਾ। ਵਾ:-ਹੇ ਅੰਗੇ=ਪਿਆਰੇ ਅੰਗ=ਸਰੂਪ ਦੀ ਪ੍ਰਾਪਤੀ ਹੋਣ ਕਰਕੇ ਤੈਨੂੰ ਸੁਖ ਹੋਵੇਗਾ। ਵਾ:-ਪਰਮਾਤਮਾ ਨਾਲ ਅੰਗੇ=ਮਿਲਾਉਣ ਕਰਕੇ ਤੇਰੇ ਅੰਗ=ਹਿਰਦੇ 'ਤੇ ਪ੍ਰਾਣਾਂ ਨੂੰ ਸੁਖ ਹੋਵੇਗਾ॥ ੧॥ ਰਹਾਉ॥

## ਇਤ ਉਤ ਦਹ ਦਿਸਿ ਰਵਿਓ ਮੇਰ ਤਿਨਹਿ ਸਮਾਨਿ॥ ੧॥

ਇਧਰ ਉਧਰ ਦਸੋ ਦਿਸ਼ਾਂ ਵਿਚ, ਮੇਰ=ਸੁਮੇਰ ਪਰਬਤ ਤੇ ਤਿਨਹਿ=ਕੱਖਾਂ ਵਿਚ ਇਕ ਸਮਾਨ ਰਵਿਓ= ਪੂਰਨ ਹੈ। ਵਾ:-ਸੁਮੇਰ ਵਾਂਗੂ ਹਾਥੀ ਆਦਿਕਾਂ ਵਿਚ ਤਿਨਹਿ=ਕੱਖਾਂ ਵਾਂਗੂ ਕੀੜੀ ਆਦਿਕਾਂ ਵਿਚ ਇਕ ਸਾਰ ਪੂਰਨ ਹੈ॥ ੧॥

## ਜਤ ਕਤਾ ਤਤ ਪੇਖੀਐ ਹਰਿ ਪੁਰਖ ਪਤਿ ਪਰਧਾਨ॥

ਜਿਥੇ ਕਿਥੇ ਵੇਖਦੇ ਹਾਂ ਓਥੇ ਹੀ ਹਰੀ ਪਰਧਾਨ ਪੁਰਖ ਸਾਰਿਆਂ ਦਾ ਪਤਿ=ਸੁਆਮੀ ਪੂਰਨ ਹੈ।

## ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ॥ ੨॥ ੧॥ ੪॥

ਕਥੇ ਨਾਨਕ=ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਦੀ ਸਤਸੰਗਤ ਕਰਨ ਨਾਲ ਬ੍ਰਹਮ ਗਿਆਨ ਦੁਆਰਾ

ਪੰਜ ਪ੍ਰਕਾਰ ਦਾ ਭਰਮ ਅਤੇ ਜਮਾਂ ਦਾ ਭੈ=ਡਰ ਮਿਟ ਜਾਂਦਾ ਹੈ॥ ੨॥ ੧॥ ੪॥

ਇਸ ਸ਼ਬਦ ਵਿਚ ਮੁਨੀਜਨਾਂ ਦਾ ਕਰਤੱਬ ਦੱਸਦੇ ਹਨ, ਆਪਣੀ ਸੰਤ ਮੰਡਲੀ ਵਿਚ ਮਿਲ ਕੇ ਮੁਨੀ ਜਨ:-

**ਕਲਿਆਨ ਮਹਲਾ ੫ ॥**

**ਗੁਨ ਨਾਦ ਧੁਨਿ ਅਨੰਦ ਬੇਦ ॥**

ਅਨੰਦ ਦਾਇਕ ਵੇਦ ਧੁਨੀ ਸਹਿਤ ਗੁਣਾਂ ਨੂੰ ਨਾਦ=ਉਚਾਰਦੇ ਹਨ। ਪੁਨਾ-

**ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥ ੧ ॥ ਰਹਾਉ ॥**

ਮੁਨੀ ਜਨ ਸੰਤ ਮੰਡਲੀ ਵਿਚ ਮਿਲ ਕੇ ਗੁਣਾਂ ਨੂੰ ਕਥਨ ਕਰਦੇ ਹਨ ਤੇ ਕੰਨ ਲੱਗਾ ਕੇ ਪ੍ਰਭੂ ਦੇ ਜਸ ਨੂੰ ਸੁਣਦੇ ਹਨ॥ ੧॥ ਰਹਾਉ॥

**ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ**

**ਨਾਮੁ ਜਪਤ ਤਹ ਪਾਪ ਖੰਡਲੀ ॥ ੧ ॥**

ਸੰਤ ਮੰਡਲੀ ਵਿਚ ਕੋਈ ਗਿਆਨ ਕਥਨ ਕਰਦਾ ਹੈ, ਕੋਈ ਧਿਆਨ ਲੱਗਾ ਕੇ ਸਮਾਧੀ ਵਿਚ ਜੁੜ ਬੈਠਦਾ ਹੈ, ਕੋਈ ਮਾਨ=ਮਨਨ ਕਰਦਾ ਹੈ, ਕੋਈ ਦਾਨ ਦੇ ਰਿਹਾ ਹੈ, ਵਾ:-ਪ੍ਰਭੂ ਨੂੰ ਦਾਨ=ਜਣਾ ਰਿਹਾ ਹੈ, ਕੋਈ ਮਨ ਤੇ ਰਸਨਾ ਨੂੰ ਰਸਿਕ=ਤਦਾਕਾਰ ਕਰਕੇ ਨਾਮ ਜਪਦਾ ਹੈ, ਐਹੋ ਜੇਹੇ ਤਿਸ ਸਤਸੰਗ ਵਿਚ ਪਾਪੀਆਂ ਦੇ ਪਾਪ ਖੰਡੇ ਜਾਂਦੇ ਹਨ॥ ੧॥

**ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥**

ਭਗਤੀ ਜੋਗ ਵਿਚ ਜੁਗਤਿ=ਜੁੜ ਕੇ ਜੋ ਗਿਆਨ ਰੂਪ ਭੁਗਤ ਨੂੰ ਛਕਦੇ ਹਨ, ਗੁਰ ਸ਼ਬਦ ਵਿਚ ਸੁਰਤ ਜੋੜ ਕੇ ਤਤ ਬੇਤੇ=ਸਿਧਾਂਤ ਦੇ ਜਾਨਣ ਵਾਲੇ ਹੋਏ ਹਨ ਤੇ ਅਖੰਡਲੀ=ਇਕ ਰਸ ਜਪ ਤਪ ਕਰਦੇ ਹਨ।

ਵਾ:-ਇਕ ਰਸ ਜਪ ਤਪ ਕਰਕੇ ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਸਬਦ=ਬ੍ਰਹਮ ਹੈ ਉਸ ਤਤ=ਸਿਧਾਂਤ ਰੂਪ ਪ੍ਰਭੂ ਦੇ ਬੇਤੇ=ਜਾਨਣ ਵਾਲੇ ਹੋਏ ਹਨ।

**ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥ ੨ ॥ ੨ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਉਹ ਓਤਿ ਪੋਤਿ=ਤਾਣੇ ਪੇਟੇ ਵਾਂਗੂ ਜੋਤੀ ਪਰਮਾਤਮਾ ਨਾਲ ਮਿਲ ਗਏ ਹਨ, ਉਹਨਾਂ ਨੂੰ ਨਾ ਕੁਝ ਦੁੱਖ ਤੇ ਨਾ ਹੀ ਜਮਾਂ ਦਾ ਡੰਡਲੀ=ਡੰਨ ਹੁੰਦਾ ਹੈ॥ ੨॥ ੨॥ ੫॥

**ਕਲਿਆਨੁ ਮਹਲਾ ੫ ॥**

**ਕਉਨੁ ਬਿਧਿ ਤਾ ਕੀ ਕਹਾ ਕਰਉ ॥**

ਦੱਸੋ ! ਉਸ ਪ੍ਰਭੂ ਦੀ ਪ੍ਰਾਪਤੀ ਦੀ ਕੇਹੜੀ ਵਿਧੀ ਹੈ ? ਅਤੇ ਮੈਂ ਕੀ ਜਤਨ ਕਰਾਂ ? ਕਿਉਂਕਿ-

**ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥੧ ॥ਰਹਾਉ ॥**

ਕਈ ਤਾਂ ਧਿਆਨ ਧਾਰਦੇ ਹਨ, ਕਈ ਸਸਤ੍ਰਗਿਆ=ਸ਼ਾਸਤ੍ਰ ਗਿਆਤਾ ਹੋ ਕੇ ਗਿਆਨ ਦੀਆਂ ਗੱਲਾਂ

ਕਥਨ ਕਰਦੇ ਹਨ, ਮੈਂ ਉਸ ਅਜਰ ਪਦ ਨੂੰ ਕਿਸ ਤਰ੍ਹਾਂ ਜਰਉ=ਸਹਾਰਨਾ ਕਰਾਂ ?॥ ੧॥ ਰਹਾਉ॥

**ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ॥ ੧॥**

ਕੋਈ ਵਿਸ਼ਨੂੰ ਦੀ ਉਪਾਸ਼ਨਾ ਕਰਦਾ ਹੈ, ਕੋਈ ਮਹੇਸ=ਸ਼ਿਵਾਂ ਦੀ ਉਪਾਸ਼ਨਾ ਕਰਦਾ ਹੈ, ਕੋਈ ਸਿਧਾਂ ਦੀ ਉਪਾਸ਼ਨਾਂ ਵਿਚ, ਕੋਈ ਮੁਨੀਆਂ ਦੇ ਚਰਨਾਂ ਵਿਚ, ਕੋਈ ਇੰਦ੍ਰਾ=ਲਛਿਮੀ ਦੀ ਪੂਜਾ ਕਰਦਾ ਹੈ,

ਵਾ:-ਇੰਦਰ ਆਦਿਕ ਦੇਵਤਿਆਂ ਦੀ ਉਪਾਸ਼ਨਾਂ ਕਰਦਾ ਹੈ। ਮੈਨੂੰ ਦੱਸੋ ਮੈਂ ਕਿਸ ਦੇ ਦਰ ਦੀ ਸ਼ਰਨ ਵਿਚ ਪਵਾਂ॥ ੧॥

**ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ॥**

ਇਨ੍ਹਾਂ ਵਿਚੋਂ ਕਿਸੇ ਪਾਸ ਰਾਜ ਭਾਗ ਦੇਣ ਦੀ ਸ਼ਕਤੀ ਹੈ, ਕਿਸੇ ਪਾਸ ਸੁਰਗ ਵਿਚ ਪਹੁੰਚਾਣ ਦੀ ਸ਼ਕਤੀ ਹੈ, ਪਰ ਮੁਕਤੀ ਦਾ ਸਾਧਨ ਕਹਿਣ ਵਾਲਾ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੈ। ਮੈਨੂੰ ਦੱਸੋ ਉਹ ਕੌਣ ਹੈ?

*ਉੱਤਰ:-*

**ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ॥ ੨॥ ੩॥ ੬॥**

ਗੁਰੂ ਜੀ ਕਥਨ ਕਰਦੇ ਹਨ—ਪੂਰਨ ਸੰਤਾਂ ਦੇ ਚਰਨ ਫੜ ਕੇ ਨਾਮ ਰਸ ਨੂੰ ਪਾਉਣਾ ਕਰੀਏ, ਤਾਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ॥ ੨॥ ੩॥ ੬॥

**ਕਲਿਆਨ ਮਹਲਾ ੫॥**

**ਪ੍ਰਾਨਪਤਿ ਦਇਆਲ ਪੁਰਖ ਪ੍ਰਭ ਸਖੇ॥**

ਹੇ ਪ੍ਰਭੂ ! ਆਪ ਪ੍ਰਾਣਾਂ ਦੇ ਪਤੀ ਹੋ, ਦਿਆਲੂ ਪੁਰਖ ਹੋ, ਤੇ ਜੀਵ ਦੇ ਸਖੇ=ਮਿੱਤਰ ਹੋ।

**ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ॥ ੧॥ ਰਹਾਉ॥**

ਹੇ ਹਰੀ ! ਆਪ ਮਾਂ ਦੀ ਗਰਭ ਜੂਨੀ ਤੋਂ ਰੱਖਣ ਵਾਲੇ ਹੋ, ਜਾਲ=ਸਾੜਨ ਵਾਲਾ ਜੋ ਕਲਜੁਗ ਦਾ ਕਾਲ= ਸਮਾਂ ਹੈ ਉਸ ਤੋਂ ਭੀ ਰੱਖਣ ਵਾਲੇ ਹੋ, ਪੁਨਾ-ਹੇ ਹਰੀ ! ਆਪ ਦੁੱਖਾਂ ਦੇ ਬਿਨਾਸਨੁ=ਅਭਾਵ ਕਰਨ ਵਾਲੇ ਹੋ॥ ੧॥ ਰਹਾਉ॥

**ਨਾਮ ਧਾਰੀ ਸਰਨਿ ਤੇਰੀ॥ ਪ੍ਰਭ ਦਇਆਲ ਟੇਕ ਮੇਰੀ॥ ੧॥**

ਹੇ ਨਾਮ ਰੂਪ ਪ੍ਰਪੰਚ ਦੇ ਧਾਰਨ ਵਾਲੇ ਪ੍ਰਭੂ ! ਅਸਾਂ ਨੇ ਤੇਰੀ ਸ਼ਰਨ ਗ੍ਰਹਿਣ ਕੀਤੀ ਹੈ।

ਹੇ ਦਿਆਲੂ ਪ੍ਰਭੂ ! ਤੂੰ ਹੀ ਮੇਰੀ ਟੇਕ=ਓਟ ਹੈਂ॥ ੧॥

**ਅਨਾਥ ਦੀਨ ਆਸਵੰਤ॥ ਨਾਮੁ ਸੁਆਮੀ ਮਨਹਿ ਮੰਤ॥ ੨॥**

ਮੈਂ ਅਨਾਥ ਹਾਂ, ਦੀਨ=ਗਰੀਬ ਹਾਂ, ਆਸਵੰਤ=ਆਸਾ ਵਾਲਾ ਹਾਂ।

ਹੇ ਸੁਆਮੀ ! ਇਕ ਆਪ ਜੀ ਦਾ ਨਾਮ ਮੰਤ੍ਰ ਮੇਰੇ ਮਨ ਵਿਚ ਵਸਦਾ ਹੈ॥ ੨॥

**ਤੁਝ ਬਿਨਾ ਪ੍ਰਭ ਕਿਛੂ ਨ ਜਾਨੂ॥ ਸਰਬ ਜੁਗ ਮਹਿ ਤੁਮ ਪਛਾਨੂ॥ ੩॥**

ਹੇ ਪ੍ਰਭੂ ! ਆਪ ਜੀ ਤੋਂ ਬਿਨਾਂ ਹੋਰ ਮੈਂ ਕੁਝ ਜਾਣਦਾ ਨਹੀਂ ਹਾਂ।

ਵਾ:-ਹੋਰ ਕਿਸੇ ਦਾ ਜਾਣੂ ਨਹੀਂ ਹਾਂ। ਸਾਰਿਆਂ ਜੁਗਾਂ ਵਿਚ ਮੈਂ ਤੁਹਾਨੂੰ ਹੀ ਪਛਾਣਦਾ ਹਾਂ॥ ੩॥

**ਹਰਿ ਮਨਿ ਬਸੇ ਨਿਸਿ ਬਾਸਰੋ॥ ਗੋਬਿੰਦ ਨਾਨਕ ਆਸਰੋ॥ ੪॥ ੪॥ ੭॥**

ਹੇ ਹਰੀ ! ਨਿਸਿ-ਬਾਸਰੋ=ਰਾਤ ਦਿਨ ਆਪ ਮੇਰੇ ਮਨ ਵਿਚ ਵਸਣਾ ਕਰੋ।

ਗੁਰੂ ਜੀ ਕਥਨ ਕਰਦੇ ਹਨ—ਹੇ ਗੋਬਿੰਦ ਇਕ ਤੂੰ ਹੀ ਮੇਰਾ ਆਸਰਾ ਹੈਂ॥ ੪॥ ੪॥ ੭॥

**ਕਲਿਆਨ ਮਹਲਾ ੫॥ ਮਨਿ ਤਨਿ ਜਾਪੀਐ ਭਗਵਾਨ॥**

ਮਨ ਤਨ ਵਿਖੇ ਭਗਵਾਨ ਨੂੰ ਜਪਣਾ ਕਰੋ।

*ਅਥਵਾ:*-ਅਸੀਂ ਆਪਣੇ ਮਨ ਤਨ ਵਿਚ ਭਗਵਾਨ ਨੂੰ ਜਪਦੇ ਹਾਂ। ਇਸ ਕਰਕੇ-

**ਗੁਰ ਪੂਰੇ ਸੁਪ੍ਰਸੰਨ ਭਏ ਸਦਾ ਸੂਖ ਕਲਿਆਨ॥ ੧॥ ਰਹਾਉ॥**

ਪੂਰੇ ਗੁਰੂ ਆਪੇ ਪ੍ਰਸੰਨ ਹੋ ਗਏ ਹਨ ਤੇ ਸਦਾ ਸੁਖ ਅਨੰਦ ਪ੍ਰਾਪਤ ਹੋਇਆ ਹੈ।

ਵਾ:-ਕਲਿਆਨ=ਮੁਕਤੀ ਸੁਖ ਪ੍ਰਾਪਤ ਹੋਇਆ ਹੈ॥ ੧॥ ਰਹਾਉ॥

**ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ॥**

ਗੋਪਾਲ ਦੇ ਗੁਣ ਗਾਏ ਹਨ, ਇਸ ਲਈ ਸਾਰੇ ਕਾਰਜ ਸਿਧਿ=ਪੂਰੇ ਹੋ ਗਏ ਹਨ।

**ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ ਦੁਖ ਕਾਲ॥ ੧॥**

ਸਤਸੰਗਤ ਵਿਚ ਮਿਲ ਕੇ ਪ੍ਰਭੂ ਨੂੰ ਸਿਮਰਿਆ ਹੈ, ਇਸ ਕਰਕੇ ਕਾਲ ਦਾ ਦੁੱਖ ਨੱਸ ਗਿਆ ਹੈ॥ ੧॥

**ਕਰਿ ਕਿਰਪਾ ਪ੍ਰਭ ਮੇਰਿਆ ਕਰਉ ਦਿਨੁ ਰੈਨਿ ਸੇਵ॥**

ਹੇ ਮੇਰੇ ਪ੍ਰਭੂ ! ਇਹ ਕ੍ਰਿਪਾ ਕਰ, ਜੋ ਮੈਂ ਦਿਨ ਰਾਤੀਂ ਆਪ ਜੀ ਦੀ ਸੇਵਾ ਸਕਦਾ ਰਹਾਂ।

**ਨਾਨਕ ਦਾਸ ਸਰਣਾਗਤੀ ਹਰਿ ਪੁਰਖ ਪੂਰਨ ਦੇਵ॥ ੨॥ ੫॥ ੮॥**

ਗੁਰੂ ਜੀ ਕਥਨ ਕਰਦੇ ਹਨ—ਹੇ ਦੇਵ=ਪ੍ਰਕਾਸ਼ ਰੂਪ ਹਰੀ ਪੂਰਨ ਪੁਰਖ ! ਮੈਂ ਦਾਸ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਆ ਕੇ ਪ੍ਰਾਪਤ ਹੋਇਆਂ ਹਾਂ॥ ੨॥ ੫॥੮॥

[ਪੰਨਾ ੧੩੨੩]

**ਕਲਿਆਨੁ ਮਹਲਾ ੫॥ ਪ੍ਰਭੁ ਮੇਰਾ ਅੰਤਰਜਾਮੀ ਜਾਣੁ॥**

ਹੇ ਅੰਤਰਜਾਮੀ ਪ੍ਰਭੂ ! ਤੂੰਹੀ ਮੇਰਾ ਮਨੋਰਥ ਜਾਣਦਾ ਹੈਂ।

**ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ॥੧॥ਰਹਾਉ॥**

ਹੇ ਪੂਰਨ ਪਰਮੇਸ਼ਰ ! ਜਿਸ ਉਤੇ ਤੂੰ ਕ੍ਰਿਪਾ ਕਰਦਾ ਹੈਂ ਉਸ ਨੂੰ ਅਚੱਲ ਸੱਚਾ ਸਬਦੁ=ਬ੍ਰਹਮ ਨੀਸਾਣੁ=ਪਰਗਟ ਹੁੰਦਾ ਹੈ॥ ੧॥ ਰਹਾਉ॥

**ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ॥**

ਹੇ ਹਰੀ ! ਆਪ ਤੋਂ ਬਿਨਾਂ ਆਨ=ਹੋਰ ਕੋਈ ਸਮਰੱਥ ਨਹੀਂ ਹੈ, ਮੈਨੂੰ ਇਕ ਤੇਰੀ ਆਸ ਹੈ ਅਤੇ ਮਨ ਵਿਚ ਤੇਰਾ ਹੀ ਤਾਣੁ=ਬਲ ਹੈ।

**ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ ॥੧॥**

ਹੇ ਸਾਰਿਆਂ ਘਟਾਂ ਦੇ ਦਾਤੇ ਸੁਆਮੀ ਪਰਮਾਤਮਾ ! ਤੁਸੀਂ ਆਪ ਹੀ ਸਾਰਿਆਂ ਨੂੰ ਖਾਣਾ ਅਤੇ ਪਹਿਨਣ ਲਈ ਕਪੜਾ ਦੇਂਦੇ ਹੋ॥ ੧॥

**ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ ॥**

ਸੁਰਤਿ=ਗਿਆਤ, ਮਤਿ=ਬੁੱਧੀ, ਵਾਕਾਂ ਦੀ ਚਤੁਰਾਈ, ਦੁਨੀਆਂ ਦੀ ਸ਼ੋਭਾ, ਸੁੰਦਰ ਰੂਪ, ਗੌਰ ਰੰਗ, ਧਨ, ਮਾਨ ਪਤਿਸ਼ਟਾ।

**ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ ॥੨॥੬॥੯॥**

ਗੁਰੂ ਜੀ ਕਥਨ ਕਰਦੇ ਹਨ—ਸਾਰੇ ਸੁਖ ਅਨੰਦ ਇਤਆਦਿਕ ਜੋ ਭੀ ਪਦਾਰਥ ਹਨ ਉਹ ਸਾਰੇ ਹੀ ਕਲਿਆਣ ਰੂਪ ਰਾਮ ਨਾਮ ਦੇ ਜਪਣ ਵਿਚ ਪ੍ਰਾਪਤ ਹੁੰਦੇ ਹਨ॥ ੨॥ ੬॥ ੯॥

**ਕਲਿਆਣੁ ਮਹਲਾ ੫ ॥**

**ਹਰਿ ਚਰਨ ਸਰਨ ਕਲਿਆਨ ਕਰਨ ॥**

ਹਰੀ ਦੇ ਚਰਨਾਂ ਦੀ ਸ਼ਰਨ ਜੀਵ ਨੂੰ ਕਲਿਆਨ=ਮੁਕਤ ਕਰਨ ਵਾਲੀ ਹੈ।

**ਪ੍ਰਭ ਨਾਮੁ ਪਤਿਤ ਪਾਵਨੋ ॥੧॥ ਰਹਾਉ ॥**

ਪ੍ਰਭੂ ਦਾ ਨਾਮ ਹੀ ਪਤਿਤ=ਪਾਪੀਆਂ ਨੂੰ ਪਾਵਨੋ=ਪਵਿੱਤ੍ਰ ਕਰਨ ਵਾਲਾ ਹੈ॥ ੧॥ ਰਹਾਉ॥

**ਸਾਧਸੰਗ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ ॥੧॥**

ਜਿਸ ਨੇ ਸਤਸੰਗਤ ਦੁਆਰਾ ਨਿਸੰਗ=ਨਿਰ ਸੰਸੇ ਹੋ ਕੇ ਨਾਮ ਜਪਿਆ ਹੈ, ਉਸ ਨੂੰ ਜਮ ਕਾਲ ਖਾਂਦਾ ਨਹੀਂ ਹੈ॥ ੧॥

**ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ ॥**

ਮੁਕਤੀ ਦੀ ਜੁਗਤੀ ਅਤੇ ਅਨੇਕਾਂ ਸੁਖ ਹਰੀ ਦੀ ਭਗਤੀ ਕਰਨ ਨਾਲ ਪ੍ਰਾਪਤ ਹੁੰਦੇ ਹਨ, ਇਸ ਕਰਕੇ ਹਰੀ ਦੀ ਭਗਤੀ ਦੇ ਲਵੈ=ਸਦ੍ਰਸ ਕੁਝ ਲੱਗਦਾ ਨਹੀਂ ਹੈ।

**ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ ॥੨॥੭॥੧੦॥**

ਗੁਰੂ ਜੀ ਕਥਨ ਕਰਦੇ ਹਨ—ਜੋ ਦਾਸਾ ਭਾਵ ਦੇ ਸਹਿਤ ਹੋ ਕੇ ਪ੍ਰਭੂ ਦੇ ਦਰਸ਼ਨ ਦਾ ਲੁਬਧ=ਲੋਭੀ ਹੋਇਆ ਹੈ, ਉਹ ਮੁੜ ਕੇ ਜੂਨੀਆਂ ਵਿਚ ਧਾਵਨੋ ਨ=ਦੌੜਦਾ ਨਹੀਂ ਹੈ॥ ੨॥ ੭॥ ੧੦॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪਣੇ ਪਵਿੱਤ੍ਰ ਮੁਖਰਬਿੰਦ ਤੋਂ ੨੪ ਅਸਟਪਦੀਆਂ ਉਚਾਰ ਕੇ ਥਮਨਾ ਸਾਹਿਬ ਤਿਆਰ ਕੀਤਾ ਹੈ।

੬ ਅਸਟਪਦੀਆਂ ਬਿਲਾਵਲ ਰਾਗ ਵਿਚ ਉਚਾਰੀਆਂ ਹਨ।

੬ ਅਸਟਪਦੀਆਂ ਨਟ ਨਰਾਇਣ ਰਾਗ ਵਿਚ ਉਚਾਰੀਆਂ ਹਨ।

੬ ਅਸਟਪਦੀਆਂ ਕਾਨੜੇ ਰਾਗ ਵਿਚ ਉਚਾਰੀਆਂ ਹਨ।

ਹੁਣ ੬ ਅਸਟਪਦੀਆਂ ਕਲਿਆਣ ਰਾਗ ਵਿਚ ਉਚਾਰ ਕੇ ਸੁਖਮਨਾ ਸਾਹਿਬ ਪੂਰਾ ਕਰਦੇ ਹਨ:-

## ਕਲਿਆਨ ਮਹਲਾ ੪ ਅਸਟਪਦੀਆ ॥

## ੧ੴ ਸਤਿਗੁਰ ਪ੍ਰਸਾਦਿ ॥ ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥

ਰਾਮਾ=ਹੇ ਭਾਈ ! ਰਮ=ਸੁੰਦਰ ਰਾਮ ਨਾਮ ਦੇ ਸੁਨਣ ਵਿਚ ਮੇਰਾ ਮਨ ਭਿਜ ਰਿਹਾ ਹੈ।

**ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰਮਤਿ ਸਹਜੇ ਪੀਜੈ ॥ ੧ ॥ ਰਹਾਉ ॥**

ਹਰਿ ਹਰਿ ਨਾਮ ਰਸ ਅੰਮ੍ਰਿਤ ਸਮਾਨ ਮਿੱਠਾ ਹੈ, ਗੁਰ ਸਿੱਖਿਆ ਦੁਆਰੇ ਮੈਂਨੇ ਸੁਭਾਵਕ ਹੀ ਉਸ ਨੂੰ ਪੀਣਾ ਕੀਤਾ ਹੈ॥ ੧ ॥ ਰਹਾਉ ॥

**ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥**

ਜਿਵੇਂ ਕਾਸਟ=ਲੱਕੜਾਂ ਵਿਚ ਅੱਗ ਪੂਰਨ ਹੈ ਪਰ ਕੱਢਣ ਵਾਲਾ ਪੁਰਸ਼ ਲੱਕੜਾਂ ਨੂੰ ਸੰਜਮਿ=ਜੁਗਤੀ ਨਾਲ ਮਥਿ=ਘਸਾ ਕੇ ਅੱਗ ਨੂੰ ਕੱਢ ਲੈਂਦਾ ਹੈ। ਤਿਵੇਂ—

**ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥ ੧ ॥**

ਰਾਮ ਹੈ ਨਾਮ ਜਿਸ ਦਾ ਉਸ ਦੀ ਜੋਤਿ=ਸੱਤਾ ਸਾਰਿਆਂ ਵਿਚ ਸਮਾਈ ਹੋਈ ਹੈ, ਪਰ ਉਸ ਤਤ ਵਸਤੂ ਨੂੰ ਗੁਰਮਤੀਆ ਹੀ ਇੰਦ੍ਰੀਆਂ ਦਾ ਦਮਨ ਕਰਨੇ ਰੂਪ ਸੰਜਮ ਨਾਲ ਕੱਢ ਲੈਂਦਾ ਹੈ॥ ੧ ॥

**ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥**

ਸਰੀਰ ਦੇ ਨੌਂ ਦਰਵਾਜ਼ੇ ਨੌਂ ਗੋਲਕਾਂ ਪ੍ਰਗਟ ਹਨ ਉਹਨਾਂ ਨੌਂ ਗੋਲਕਾਂ ਰੂਪ ਨੌਂ ਦਰਵਾਜ਼ਿਆਂ ਨੂੰ ਫਿਕਾ ਜਾਣੇ। ਵਾ:-ਨੌਂ ਦਰਵਾਜ਼ੇ ਨੌਂ ਗੋਲਕਾਂ ਹਨ ਉਹਨਾਂ ਨੌਂ ਗੋਲਕਾਂ ਵਿਚ ਦਸ ਇੰਦਰੀਆਂ ਨੂੰ ਵਿਸ਼ੇ ਰਸਾਂ ਵਲੋਂ ਫਿਕਾ ਕਰੇ ਤਾਂ ਦਸਮ ਰੂਪ ਅੰਮ੍ਰਿਤ ਰਸ। ਵਾ:-ਦਸਵੇਂ ਦੁਆਰ ਚੋਂ ਅੰਮ੍ਰਿਤ ਰਸ ਚੋਂਦਾ ਹੈ।

**ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥ ੨ ॥**

ਹੇ ਪਿਆਰੇ ਪ੍ਰਭੂ ਕ੍ਰਿਪਾ ਕਰੋ, ਕ੍ਰਿਪਾ ਕਰ, ਕ੍ਰਿਪਾ ਕਰ।

ਵਾ:-ਹੇ ਕ੍ਰਿਪਾ ਦੀ ਖਾਨ ਕ੍ਰਿਪਾ ਕਰਨ ਵਾਲੇ ਹਰੀ ਆਪ ਕ੍ਰਿਪਾ ਕਰੋ, ਪੂਰੇ ਗੁਰੂ ਮਿਲਾਓ ਜਿਨ੍ਹਾਂ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਰਸ ਪੀਣਾ ਕਰਾਂ॥ ੨ ॥

**ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥**

ਨਗਰਾਂ ਵਿਚੋਂ ਕਾਇਆਂ ਰੂਪੀ ਨਗਰ ਤਾਂ ਨੀਕੋ=ਚੰਗਾ ਹੈ ਜੇਕਰ ਇਸ ਦੇ ਵਿਚ ਹਰੀ ਰਸ ਦੇ ਲੈਣੇ ਰੂਪੀ ਸੌਦਾ ਕੀਤਾ ਜਾਵੇ।

**ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥ ੩ ॥**

ਉਹ ਅਮੋਲ=ਮੁਲ ਤੋਂ ਰਹਿਤ ਪਰਮਾਤਮਾ ਰਤਨਾਂ ਲਾਲਾਂ ਤੋਂ ਅਮੋਲਕ ਹੈ ਪਰ ਸਤਿਗੁਰਾਂ ਦੀ ਸੇਵਾ ਕਰਕੇ ਉਹ ਲੀਤਾ ਜਾਂਦਾ ਹੈ।

ਅਥਵਾ:-ਅਮੋਲਕ ਰਤਨ=ਵੈਰਾਗ, ਅਮੋਲਕ ਲਾਲ=ਪਰੇਮ ਆਦਿਕ ਸਾਧਨ ਸਤਿਗੁਰਾਂ ਦੀ ਸੇਵਾ ਕਰਕੇ

ਲੀਤੇ ਜਾਂਦੇ ਹਨ॥ ੩॥

**ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ॥**

ਪੂਰੇ ਸਤਿਗੁਰੂ ਅਗਮ ਹਨ, ਸਾਰਿਆਂ ਦਾ ਠਾਕੁਰੁ=ਸੁਆਮੀ ਪਰਮਾਤਮਾ ਭੀ ਅਗਮ ਹੈ, ਭਰਿ=ਭਲੀ ਪਰਕਾਰ ਸੰਸਾਰ ਸਾਗਰ ਵਿਚ ਭਗਤੀ ਕਰੀਏ ਤਾਂ ਠਾਕੁਰ ਪ੍ਰਸੰਨ ਹੁੰਦਾ ਹੈ।

**ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ॥ ੪॥**

ਹੇ ਕਿਰਪਾ ਦੀ ਆਕਰਿ=ਖਾਨ ਪ੍ਰਭੂ ਕ੍ਰਿਪਾ ਕਰਕੇ ਮੈਂ ਦੀਨ ਸਾਰਿੰਗ=ਪਪੀਹੇ ਦੇ ਮੂੰਹ ਵਿਚ ਇਕ ਨਾਮ ਰੂਪ ਸ੍ਵਾਂਤੀ ਬੂੰਦ ਪਾ ਦੇਣਾ ਕਰੋ॥ ੪॥

**ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ॥**

ਹੇ ਲਾਲਨੁ ਲਾਲੁ=ਪਿਆਰਿਆਂ ਚੋਂ ਪਿਆਰੇ ਹਰੀ ! ਲਾਲ ਕਰਨ ਵਾਲੀ ਜੋ ਗੁਰੂ ਰੂਪ ਰੰਗਨੁ=ਮਟੀ ਹੈ, ਮਨ ਰੂਪ ਬਸਤਰ ਦੇ ਰੰਗਣੇ ਨੂੰ ਓਹੀ ਗੁਰੂ ਰੂਪ ਮਟੀ ਦੇਣਾ ਕਰੋ, ਭਾਵ ਗੁਰੂ ਦੀ ਪ੍ਰਾਪਤੀ ਕਰ ਦਿਓ।

**ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ ਗਟਕ ਨਿਤ ਪੀਜੈ॥ ੫॥**

ਜੋ ਰਾਮ ਸਾਰੇ ਰਮਿਆ ਹੋਇਆ ਹੈ ਤੇ ਅਰਾਮ ਦੇਣ ਵਾਲਾ ਹੈ ਜੋ ਪੁਰਸ਼ ਉਸ ਦੇ ਰੰਗਿ=ਪ੍ਰੇਮ ਵਿਚ ਰੱਤੇ ਹਨ ਉਹ ਰਸਿਕ=ਤਦਾਕਾਰ ਹੋ ਕੇ ਆਤਮ ਰਸ ਨੂੰ ਨਿਤਾਪ੍ਰਤੀ ਗਟ ਗਟ ਕਰਕੇ ਪੀਂਦੇ ਹਨ॥ ੫॥

**ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ॥**

ਸਤਾਂ ਦੀਪਾਂ ਵਾਲੀ ਜੋ ਪ੍ਰਿਥਵੀ ਹੈ ਇਸ ਵਿਚੋਂ ਕੰਚਨੁ=ਸੋਨਾ ਕੱਢ ਕੇ ਅੱਗੇ ਧਰੀਏ ਅਤੇ ਸਤਾਂ ਸਮੁੰਦਰਾਂ ਵਿਚੋਂ ਰਤਨ ਹੀਰੇ ਆਦਿਕ ਕੱਢ ਕੇ ਅੱਗੇ ਧਰ ਦੇਈਏ।

**ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ**
**ਹਰਿ ਮਾਗਹਿ ਹਰਿ ਰਸੁ ਦੀਜੈ॥ ੬॥**

ਪਰ ਮੇਰੇ ਠਾਕੁਰ ਪਰਮਾਤਮਾ ਦੇ ਜੋ ਦਾਸ ਜਨ ਹਨ, ਉਹ ਇਹਨਾਂ ਪਦਾਰਥਾਂ ਨੂੰ ਨਹੀਂ ਚਾਹੁੰਦੇ, ਉਹ ਹਰੀ ਤੋਂ ਮੰਗਦੇ ਹਨ ਕਿ ਸਾਨੂੰ ਹਰੀ ਰਸ ਹੀ ਦੇਣਾ ਕਰੋ॥ ੬॥

**ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ ਭੂਖਨ ਭੂਖ ਕਰੀਜੈ॥**

ਸਾਕਤ ਪੁਰਸ਼ ਸਦੀਵ ਕਾਲ ਭੁਖੇ ਹੀ ਰਹਿੰਦੇ ਹਨ ਅਤੇ ਉਹ ਪ੍ਰਾਣੀ ਨਿਤਾਪ੍ਰਤੀ ਭੁਖ ਹੀ ਭੁਖ ਵਿਚ ਕਰੀਜੈ=ਕਰਿਝਦੇ ਰਹਿੰਦੇ ਹਨ। ਵਾ:-ਨਿਤਾਪ੍ਰਤੀ ਭੁਖ ਹੀ ਭੁਖ ਨੂੰ ਪੁਕਾਰਨਾ ਕਰਦੇ ਹਨ ਕਿ ਹਾਏ ਭੁਖੇ ਮਰ ਗਏ ਹਾਂ।

**ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ॥ ੭॥**

ਧਾ ਜਾਣੇ ਵਾਲੀ ਜੋ ਮਾਇਆ ਹੈ ਉਸ ਦੀ ਪ੍ਰੀਤੀ ਕਰਕੇ ਧਾਵਨੇ ਵਾਲੇ ਹੋ ਕੇ ਧਾਵਹਿ=ਦੌੜੀ ਜਾਂਦੇ ਹਨ, ਆਪਣੇ ਘਰ ਨੂੰ ਜਾਂ ਆਪਣੇ ਨਗਰ ਨੂੰ ਲੱਖਾਂ ਕੋਹਾਂ ਦੀ ਵਿਥ ਦੇ ਜਾਂਦੇ ਹਨ, ਅਰਥਾਤ—ਆਪਣੇ ਘਰ ਤੋਂ ਕੋੜਾਂ ਕੋਹ ਦੂਰ ਚਲੇ ਜਾਂਦੇ ਹਨ॥ ੭॥

**ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ ਦੀਜੈ॥**

ਜੋ ਹਰੀ ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਹੈ ਉਸ ਦੇ ਹਰਿ ਹਰਿ ਨਾਮ ਨੂੰ ਜਪ ਕੇ ਜੋ ਪੁਰਸ਼ ਉਤਮ ਹੋਏ ਹਨ ਉਹਨਾਂ ਨੂੰ ਕੀ ਉਪਮਾ ਦੇਣੀ ਕਰੀਏ। ਕਿਉਂਕਿ—

[ਪੰਨਾ ੧੩੨੪]

**ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ॥੮॥੧॥**

ਰਾਮ ਨਾਮ ਦੇ ਸਦ੍ਰਿਸ ਹੋਰ ਕੋਈ ਉਪਮਾ ਨਹੀਂ ਹੈ, ਗੁਰੂ ਜੀ ਕਥਨ ਕਰਦੇ ਹਨ— ਕਿਰਪਾ ਦ੍ਰਿਸ਼ਟੀ ਕਰਕੇ ਮੈਂ ਸੇਵਕ ਜਨ ਨੂੰ ਨਾਮ ਹੀ ਬਖਸ਼ਣਾ ਕਰੋ॥ ੮॥ ੧॥

**ਕਲਿਆਨ ਮਹਲਾ ੪॥**

**ਰਾਮ ਗੁਰੁ ਪਾਰਸੁ ਪਰਸੁ ਕਰੀਜੈ॥**

ਹੇ ਰਾਮ ! ਕ੍ਰਿਪਾ ਕਰਕੇ ਗੁਰੂ ਪਾਰਸ ਨਾਲ ਸਾਡਾ ਪਰਸੁ ਕਰੀਜੈ=ਮੇਲ ਕਰਾ ਦਿਓ।

**ਹਮ ਨਿਰਗੁਣੀ ਮਨੂਰ ਅਤਿ ਫੀਕੇ ਮਿਲਿ**
**ਸਤਿਗੁਰ ਪਾਰਸੁ ਕੀਜੈ॥੧॥ ਰਹਾਉ॥**

ਅਸੀਂ ਨਿਰਗੁਣੀ=ਸ਼ੁਭ ਗੁਣਾਂ ਤੋਂ ਰਹਿਤ ਹਾਂ, ਮਨੂਰ=ਲੋਹੇ ਦੀ ਮੈਲ ਵਾਂਗੂ ਪਾਪਾਂ ਕਰਕੇ ਭਾਰੇ ਤੇ ਕਾਲੇ ਹਾਂ, ਅਤੀਅੰਤ ਫਿਕੇ ਬਚਨ ਬੋਲਦੇ ਹਾਂ, ਸਤਿਗੁਰਾਂ ਨਾਲ ਮਿਲਾ ਕੇ ਸਾਨੂੰ ਭੀ ਪਾਰਸ ਕਰ ਦਿਓ॥ ੧॥ ਰਹਾਉ॥

**ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ॥**

ਕਈ ਮਨੁੱਖ ਸੁਰਗ ਨੂੰ ਚਾਹੁੰਦੇ ਹਨ, ਕਈ ਸਲੋਕ ਸਮੀਪ ਆਦਿਕ ਮੁਕਤੀਆਂ ਨੂੰ ਚਾਹੁੰਦੇ ਹਨ, ਕਈ ਬੈਕੁੰਠ ਸੁਖ ਨੂੰ ਚਾਹੁੰਦੇ ਹਨ ਏਹ ਸਾਰੇ ਦੁਨਿਆਵੀ ਪੁਰਸ਼ ਨਿਤਾਪ੍ਰਤੀ ਆਸਾ ਹੀ ਆਸਾ ਨੂੰ ਕਰਦੇ ਹਨ।

**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥੧॥**

ਹਰੀ ਦੇ ਦਰਸ਼ਨ ਦੀ ਇੱਛਾ ਵਾਲੇ ਪੁਰਸ਼ ਸਲੋਕ ਸਰੂਪ ਆਦਿਕ ਮੁਕਤੀਆਂ ਨੂੰ ਨਹੀਂ ਮੰਗਦੇ, ਉਹ ਕੇਵਲ ਦਰਸ਼ਨ ਹੀ ਮੰਗਦੇ ਹਨ ਕਿਉਂਕਿ ਦਰਸ਼ਨ ਦੇ ਮਿਲਿਆਂ ਹੀ ਉਹਨਾਂ ਦਾ ਮਨ ਤ੍ਰਿਪਤੀ ਨੂੰ ਪ੍ਰਾਪਤ ਹੋ ਕੇ ਧੀਜੈ=ਧੀਰਜ ਧਾਰਦਾ ਹੈ॥ ੧॥

**ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ॥**

ਮਾਇਆ ਦਾ ਮੋਹ ਅਤੀਅੰਤ ਬਲ ਦੇ ਸਹਿਤ ਹੈ, ਉਸ ਮੋਹ ਕਰਕੇ ਜੀਵ ਦੇ ਮੂੰਹ ਉਤੇ ਪਾਪਾਂ ਰੂਪੀ ਕਾਲਖ=ਸ਼ਾਹੀ ਦਾ ਦਾਗ ਲੱਗਦਾ ਹੈ।

**ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ॥੨॥**

ਮੇਰੇ ਸੁਆਮੀ ਪਰਮਾਤਮਾ ਦੇ ਭਗਤ ਜਨ ਮਾਇਆ ਤੋਂ ਮੁਕਤੇ=ਛੁਟਕੇ ਅਲਿਪਤ=ਅਸੰਗ ਰਹਿੰਦੇ ਹਨ।

ਵਾ:-ਮਾਇਆ ਵਿਚ ਮੁਕਤੇ=ਖੁਲੇ ਵਰਤਦੇ ਹੋਏ ਭੀ ਇਸ ਤਰ੍ਹਾਂ ਅਸੰਗ ਰਹਿੰਦੇ ਹਨ, ਜਿਵੇਂ ਮੁਰਗਾਈ ਦੇ ਖੰਭ ਪਾਣੀ ਵਿਚ ਫਿਰਦਿਆਂ ਭੀ ਭਿਜਦੇ ਨਹੀਂ ਹਨ। ਵਾ:-ਪੰਕੁ=ਚਿਕੜ ਵਿਚ ਨਹੀਂ ਭਿਜਦੇ। ਇਸੇ ਤਰ੍ਹਾਂ ਭਗਤਾਂ ਦੇ ਮਨ ਬੁੱਧੀ ਰੂਪੀ ਖੰਭ ਪਦਾਰਥਾਂ ਰੂਪ ਜਲ ਵਿਚ, ਵਾ:-ਮੋਹ ਰੂਪ ਚਿਕੜ ਵਿਚ ਨਹੀਂ ਭਿਜਦੇ॥ ੨॥

## ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ॥

ਜਿਵੇਂ ਚੰਦਨ ਦੀ ਵਾਸ਼ਨਾ ਨੂੰ ਭੁਇਅੰਗਮ-ਵੇੜੀ=ਸੱਪਾਂ ਨੇ ਘੇਰਿਆ ਹੋਇਆ ਹੈ ਕਿਸ ਤਰ੍ਹਾਂ ਮਿਲਕੇ ਚੰਦਨ ਲੈਣਾ ਕਰੀਏ। ਇਸੇ ਤਰ੍ਹਾਂ ਬ੍ਰਹਮਾਨੰਦ ਰੂਪੀ ਚੰਦਨ ਦੀ ਵਾਸ਼ਨਾ ਨੂੰ ਕਾਮ ਕ੍ਰੋਧ ਆਦਿਕ ਸੱਪਾਂ ਨੇ,

ਵਾ:-ਪੰਜ ਕੋਸ਼ਾਂ ਰੂਪ ਸੱਪਾਂ ਨੇ ਘੇਰਿਆ ਹੋਇਆ ਹੈ ਕਿਸ ਤਰ੍ਹਾਂ ਮਿਲਕੇ ਬ੍ਰਹਮਾਨੰਦ ਰੂਪ ਚੰਦਨ ਨੂੰ ਲੈਣਾ ਕਰੀਏ?

## ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ॥ ੩॥

ਜਿਸ ਵੇਲੇ ਗੁਰਾਂ ਨੇ ਗਿਆਨ ਰੂਪੀ ਕਰਾਰਾ=ਕਰੜਾ (ਤਕੜਾ) ਖੰਡਾ ਕੱਢ ਕੇ ਸਿੱਖ ਦੇ ਮਨ ਰੂਪ ਹੱਥ ਵਿਚ ਫੜਾਇਆ ਤਾਂ ਉਸ ਨੇ ਵਿਸ਼ਿਆਂ ਰੂਪੀ ਵਿਹੁ ਦੇ ਧਾਰਨ ਵਾਲੇ ਜੋ ਕਾਮ ਆਦਿਕ ਸੱਪ ਹਨ, ਉਹਨਾਂ ਨੂੰ ਉਸ ਖੰਡੇ ਨਾਲ ਛੇਦਿ ਛੇਦਿ=ਕੱਟ ਕੱਟ ਕੇ ਆਤਮ ਰਸ ਨੂੰ ਪੀਣਾ ਕੀਤਾ॥ ੩॥

## ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ॥

ਜਿਵੇਂ ਆਨਿ ਆਨਿ=ਲਿਆ ਲਿਆ ਕੇ ਸਮਧਾ=ਲੱਕੜਾਂ ਬਹੁਤ ਹੀ ਇਕੱਠੀਆਂ ਕੀਤੀਆਂ ਹਨ, ਪਰ ਉਹਨਾਂ ਲੱਕੜਾਂ ਨੂੰ ਬੈਸੰਤਰ=ਅੱਗ ਇਕ ਪਲ ਵਿਚ ਭਸਮ=ਸੁਆਹ ਕਰ ਦੇਂਦੀ ਹੈ। ਤਿਵੇਂ-

## ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ॥ ੪॥

ਸਾਕਤ=ਦੁਸ਼ਟ ਪੁਰਸ਼ ਨੇ ਜੋ ਵੱਡੇ ਉਗ੍ਰ ਪਾਪ ਕੀਤੇ ਹਨ ਏਹੀ ਲੱਕੜਾਂ ਹਨ, ਸੰਤਾਂ ਨਾਲ ਮਿਲ ਕੇ ਨਾਮ ਰੂਪ ਅੱਗ ਦੀ ਲੂਕੀ=ਚੁਆਤੀ ਲੱਗਾ ਦੇਣਾ ਕਰੋ, ਤਾਂ ਸਾਰੇ ਪਾਪ ਭਸਮ (ਸੁਆਹ) ਹੋ ਜਾਣਗੇ ॥ ੪॥

ਯਥਾ:- ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ॥

ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ॥ ੧੮॥

(ਪੰਨਾ ੧੩੫੫)

## ਸਾਧੂ ਸਾਧ ਸਾਧ ਜਨ ਨੀਕੇ ਜਿਨ ਅੰਤਰਿ ਨਾਮੁ ਧਰੀਜੈ॥

ਜਿਨ੍ਹਾਂ ਸਾਧੂਆਂ ਨੇ ਸਾਧ ਵਸਤੂ (ਆਤਮ ਵਸਤੂ) ਸਾਧੀ ਹੈ ਉਹ ਜਨ ਸਭ ਤੋਂ ਨੀਕੇ=ਚੰਗੇ ਹਨ, ਜਿਨ੍ਹਾਂ ਨੇ ਹਿਰਦੇ ਅੰਦਰ ਨਾਮ ਨੂੰ ਧਰਿਆ ਹੋਇਆ ਹੈ।

## ਪਰਸਨਿ ਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ॥ ੫॥

ਜਿਸ ਵੇਲੇ ਸਾਧੂ ਜਨ ਪਰਸਨਿ=ਪ੍ਰਸੰਨ ਹੋ ਕੇ ਪਰਸੁ ਭਏ=ਮਿਲਦੇ ਹੋਏ, ਤਾਂ ਜਗਿਆਸੂ ਜਨ ਹਰੀ ਭਗਵਾਨ ਨੂੰ ਦਿਖੀਜੈ=ਦੇਖਦਾ ਹੈ।

*ਅਥਵਾ:*-ਨੀਚ ਜਾਤ ਵਾਲੇ ਹੋਣ ਕਰਕੇ ਜੋ ਨਿਪਰਸੁ=ਪਰਸਨੇ ਯੋਗ ਨਹੀਂ ਸਨ ਉਹਨਾਂ ਨਾਲ ਜਿਸ ਵੇਲੇ

ਸਾਧੂ ਜਨ ਪਰਸ=ਮਿਲਦੇ ਹੋਏ, ਤਾਂ ਉਹਨਾਂ ਨੀਚ ਜਨਾਂ ਨੇ ਭੀ ਹਰੀ ਭਗਵਾਨ ਨੂੰ ਦੇਖ ਲਿਆ॥ ੫॥

**ਸਾਕਤ ਸੂਤੁ ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ॥**

ਸਾਕਤਾਂ ਰੂਪੀ ਸੂਤ੍ਰ ਬਹੁਤ ਹੀ ਵਰਨ ਆਸ਼੍ਰਮਾਂ ਰੂਪੀ; ਵਾ:-ਸੰਕਲਪਾਂ ਵਿਕਲਪਾਂ ਰੂਪੀ ਗੁਰਝੀ=ਗੰਢਾਂ ਨਾਲ ਭਰਿਆ ਹੋਇਆ ਹੈ; ਕਿਸ ਵਜ੍ਹਾਂ ਕਰਕੇ ਉਸ ਸੂਤ੍ਰ ਦਾ ਤਾਣਾ ਤਣਿਆ ਜਾ ਸਕਦਾ ਹੈ, ਅਰਥਾਤ—ਉਹ ਨਿਸਕਪਟ ਹੋ ਕੇ ਕਿਵੇਂ ਪਰਮੇਸ਼ਰ ਪ੍ਰਾਇਣ ਹੋ ਸਕਦਾ ਹੈ।

**ਤੰਤੁ ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ॥ ੬॥**

ਸਾਕਤਾਂ ਰੂਪੀ ਸੂਤਰ ਵਿਚੋਂ ਮਨ ਬੁੱਧੀ ਰੂਪੀ ਤੰਤੂ ਕੁਝ ਭੀ ਪਰਮੇਸ਼ਰ ਵੱਲ ਨਿਕਲਦਾ ਨਹੀਂ, ਅਰਥਾਤ—ਸਾਕਤਾਂ ਦਾ ਮਨ ਆਦਿਕ ਕੋਈ ਭੀ ਇੰਦ੍ਰੀਆਂ ਪਰਮੇਸ਼ਰ ਵੱਲ ਨਹੀਂ ਲੱਗਦਾ ਇਸ ਕਰਕੇ ਸਾਕਤਾਂ ਦਾ ਸੰਗ ਨਹੀਂ ਕਰਨਾ ਚਾਹੀਦਾ॥ ੬॥

**ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ॥**

ਸਤਿਗੁਰਾਂ ਦੀ ਸਤਸੰਗਤ ਸਭ ਤੋਂ ਨੀਕੀ=ਚੰਗੀ ਹੈ, ਇਸ ਲਈ ਸਤਸੰਗਤ ਵਿਚ ਮਿਲ ਕੇ ਤੂੰ ਰਾਮ ਨਾਮ ਨੂੰ ਰਵੀਜੈ=ਉਚਾਰਨਾ ਕਰ।

**ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ॥ ੭॥**

ਰਤਨ=ਵੈਰਾਗ, ਜਵੇਹਰ=ਗਿਆਨ, ਮਾਣਕੁ=ਸ੍ਰਵਨ ਮਨਨ ਨਿਧਿਆਸਣ, ਲਾਲ=ਪ੍ਰੇਮ, ਮਣੀ=ਭਗਤੀ, ਹੀਰਾ=ਨਾਮ ਇਤਆਦਿਕ ਸਾਰੇ ਗੁਣ ਅੰਦਰ ਹਨ, ਪਰ ਗੁਰ ਕ੍ਰਿਪਾ ਨਾਲ ਲਏ ਜਾਂਦੇ ਹਨ॥ ੭॥

**ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉ ਕਰਿ ਮਿਲਹ ਮਿਲੀਜੈ॥**

ਹੇ ਸੁਆਮੀ ! ਤੂੰ ਮੇਰਾ ਵੱਡਿਆਂ ਤੋਂ ਵੱਡਾ ਠਾਕੁਰੁ=ਮਾਲਕ ਹੈਂ, ਸਾਨੂੰ ਤੇਰੇ ਨਾਲ ਮਿਲਣ ਦੀ ਬਹੁਤ ਇੱਛਾ ਹੈ ਪਰ ਕਿਸ ਜਤਨ ਕਰਕੇ ਮਿਲਣਾ ਕਰੀਏ ?

**ਨਾਨਕ ਮੇਲਿ ਮਿਲਾਏ ਗੁਰੁ ਪੂਰਾ ਜਨ ਕਉ ਪੂਰਨੁ ਦੀਜੈ॥ ੮॥ ੨॥**

ਗੁਰੂ ਜੀ ਕਥਨ ਕਰਦੇ ਹਨ—ਇਸ ਤਰ੍ਹਾਂ ਬੇਨਤੀ ਕਰੋ, ਹੇ ਪੂਰਨ ਪਰਮਾਤਮਾ ! ਤੂੰ ਸਾਨੂੰ ਪੂਰਿਆਂ ਗੁਰਾਂ ਦੇ ਮੇਲ ਵਿਚ ਮਿਲਾਉਣਾ ਕਰ, ਪੂਰੇ ਗੁਰੂ ਹੀ ਸੇਵਕ ਜਨ ਨੂੰ ਪੂਰਨ ਗਿਆਨ ਦੇਂਦੇ ਹਨ, ਗਿਆਨ ਦੁਆਰਾ ਹੀ ਆਪ ਜੀ ਨਾਲ ਮਿਲਾਪ ਹੁੰਦਾ ਹੈ॥ ੮॥ ੨॥

**ਕਲਿਆਨੁ ਮਹਲਾ ੪॥**

**ਰਾਮਾ ਰਮ ਰਾਮੋ ਰਾਮੁ ਰਵੀਜੈ॥**

ਰਾਮਾ=ਹੇ ਭਾਈ ! ਰਮ=ਸੁੰਦਰ ਜੋ ਰਾਮ ਹੈ ਉਸ ਰਾਮ ਨਾਮ ਨੂੰ ਰਵੀਜੈ=ਉਚਾਰਨਾ ਕਰ।

**ਸਾਧੂ ਸਾਧ ਸਾਧ ਜਨ ਨੀਕੇ ਮਿਲਿ ਸਾਧੂ ਹਰਿ ਰੰਗੁ ਕੀਜੈ॥ ੧॥ ਰਹਾਉ॥**

ਜਿਨ੍ਹਾਂ ਸਾਧੂਆਂ ਨੇ ਸਾਧ ਵਸਤੂ (ਆਤਮ ਵਸਤੂ) ਸਾਧੀ ਹੈ ਉਹ ਜਨ ਸਭ ਤੋਂ ਨੀਕੇ=ਚੰਗੇ ਹਨ; ਉਹਨਾਂ ਸੰਤਾਂ ਨਾਲ ਮਿਲ ਕੇ ਤੂੰ ਹਰੀ ਵਿਚ ਰੰਗੁ=ਪ੍ਰੇਮ ਕਰ॥ ੧॥ ਰਹਾਉ॥

## ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ ਡੋਲਤ ਡੋਲ ਕਰੀਜੈ ॥

ਸਾਰੇ ਜਗਤ ਵਿਚ ਜਿਤਨਾ-ਕੁ ਸੂਖਮ ਅਸਥੂਲ ਜੀਆ ਜੰਤ ਹੈ, ਉਹਨਾਂ ਦਾ ਮਨ ਡੋਲਨਾ ਹੀ ਡੋਲਨਾ ਕਰਦਾ ਹੈ। *ਵਾ:*-ਡੋਲ ਵਾਂਗੂ ਡੋਲਨਾ ਕਰਦਾ ਹੈ,

*ਅਥਵਾ:*-ਮਾਇਆ ਨੇ ਸਭ ਦਾ ਮਨ ਡਾਵਾਂ ਡੋਲ ਕਰ ਦਿੱਤਾ ਹੈ।

## ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ ਜਗੁ ਥੰਮਨ ਕਉ ਥੰਮੁ ਦੀਜੈ ॥ ੧ ॥

ਹੇ ਕ੍ਰਿਪਾ ਦੀ ਖਾਨ ਕ੍ਰਿਪਾਲੂ ਪ੍ਰਭੂ ! ਕ੍ਰਿਪਾ ਕਰਕੇ ਮੈਨੂੰ ਸੰਤਾਂ ਨਾਲ ਮਿਲਾਵੋ, ਜਗੁ=ਜੀਵ ਦੇ ਥੰਮਨੇ ਨੂੰ ਗੁਰ ਉਪਦੇਸ਼ ਰੂਪੀ ਥੰਮਾ ਹੇਠਾਂ ਦੇਣਾ ਕਰੋ॥ ੧ ॥

## ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ ॥

ਜਿਵੇਂ ਬਸੁਧਾ=ਪ੍ਰਿਥਵੀ ਸਭ ਦੇ ਪੈਰਾਂ ਦੀਆਂ ਤਲੀਆਂ ਦੇ ਤਲੈ=ਹੇਠ ਹੋਣ ਕਰਕੇ ਧੂੜ ਰੂਪ ਹੋ ਕੇ ਸਭ ਦੇ ਉਪਰ ਹੋ ਜਾਂਦੀ ਹੈ। *ਵਾ:*-ਸਾਰਿਆਂ ਅੰਗਾਂ ਤੋਂ ਤਲੇ ਪੈਰ ਹਨ ਪੈਰਾਂ ਦੇ ਤਲੇ ਪ੍ਰਿਥਵੀ ਹੈ ਉਹ ਫਿਰ ਧੂੜ ਹੋ ਕੇ ਸਭ ਦੇ ਉਪਰ ਹੋ ਜਾਂਦੀ ਹੈ । ਏਸੇ ਤਰ੍ਹਾਂ ਸੰਤਾਂ ਨਾਲ ਮਿਲ ਕੇ ਉਹਨਾਂ ਦੇ ਚਰਨਾਂ ਹੇਠ ਰੁਲਨਾ ਕਰੇ ਤਾਂ ਇਸ ਦਾ ਜਸ ਸਾਰਿਆਂ ਤੋਂ ਉੱਚਾ ਹੁੰਦਾ ਹੈ।

## ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ ॥ ੨ ॥

ਸਾਰੀ ਸ੍ਰਿਸ਼ਟੀ ਦੇ ਚਰਨਾਂ ਹੇਠ ਸਿਰ ਦੇਣਾ ਕਰੋ ਤਾਂ ਅਤਿ ਊਤਮ=ਵੱਡੇ ਉੱਤਮ ਪੁਰਸ਼ਾਂ ਨਾਲੋਂ ਭੀ 'ਅਤਿ ਊਤਮ ਹੋਵਹੁ'=ਬੜੇ ਉੱਤਮ ਪੁਰਸ਼ ਹੋ ਜਾਵੋਗੇ॥ ੨ ॥

## ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ ॥

ਜਿਨ੍ਹਾਂ ਗੁਰਮੁਖਾਂ ਨੂੰ ਸਿਵ=ਕਲਿਆਣ ਰੂਪ ਪਰਮਾਤਮਾ ਦੀ ਭਲੀ-ਨੀਕੀ=ਚੰਗੀ ਤੋਂ ਚੰਗੀ ਜੋਤਿ= ਗਿਆਤ ਪ੍ਰਾਪਤ ਹੋਈ ਹੈ, ਸਕਤਿ=ਮਾਇਆ ਆ ਕੇ ਉਹਨਾਂ ਦਾ ਪਾਣੀ ਭਰਦੀ ਹੈ।

*ਅਥਵਾ:*-ਜਿਨ੍ਹਾਂ ਗੁਰਮੁਖਾਂ ਨੂੰ ਕਲਿਆਣ ਸਰੂਪ ਪਰਮਾਤਮਾ ਦੀ ਚੰਗੀ ਗਿਆਤ ਆ ਕੇ ਪ੍ਰਾਪਤ ਹੋਈ ਹੈ ਤੇ ਨੀਕੀ=ਚੰਗੀ ਕਿਰਿਆ ਨੂੰ ਕਰਦੇ ਹਨ ਉਹਨਾਂ ਦੇ ਪਾਸ ਆ ਕੇ ਸਾਰੀਆਂ ਸ਼ਕਤੀਆਂ ਦੇਵੀਆਂ ਪਾਣੀ ਭਰਦੀਆਂ ਹਨ।

## ਮੈਨ ਦੰਤ ਨਿਕਸੇ ਗੁਰ ਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥ ੩ ॥

ਗੁਰਾਂ ਦੇ ਉਪਦੇਸ਼ ਦੁਆਰਾ ਕਾਮ ਕ੍ਰੋਧ ਆਦਿਕ ਮੋਮ ਦੇ ਦੰਦ ਬਾਹਰ ਨਿਕਲ ਜਾਂਦੇ ਹਨ।

*ਅਥਵਾ:*-ਗੁਰਾਂ ਦੇ ਬਚਨਾਂ ਦੁਆਰੇ ਗਿਆਨ ਵੈਰਾਗ ਰੂਪੀ ਮੈਨ=ਮੋਮ ਦੇ ਦੰਦ ਮੂੰਹ ਵਿਚ ਨਿਕਲ ਆਉਂਦੇ ਹਨ ਤਾਂ ਜਗਤ ਰੂਪੀ ਸਾਰੁ=ਲੋਹੇ ਨੂੰ ਚੱਬ ਚੱਬ ਕੇ ਭਾਵ ਮਿਥਿਆ ਰੂਪ ਨਿਸਚੇ ਕਰਕੇ ਹਰੀ ਰਸ ਨੂੰ ਪੀਂਦਾ ਹੈ॥ ੩ ॥

## ਰਾਮ ਨਾਮ ਅਨੁਗ੍ਰਹੁ ਬਹੁ ਕੀਆ ਗੁਰ ਸਾਧੂ ਪੁਰਖ ਮਿਲੀਜੈ ॥

ਜਿਸ ਦਾ ਰਾਮ ਨਾਮ ਹੈ ਉਸ ਨੇ ਸਾਡੇ 'ਤੇ ਬਹੁਤ ਕ੍ਰਿਪਾ ਕੀਤੀ ਹੈ, ਕਿਰਪਾ ਦੇ ਸਦਕੇ ਸਾਧੂ=ਸਰੇਸ਼ਟ ਗੁਰੂ ਪੁਰਖ ਮਿਲ ਪਏ ਹਨ।

**ਗੁਨ ਰਾਮ ਨਾਮ ਬਿਸਥੀਰਨ ਕੀਏ ਹਰਿ ਸਗਲ ਭਵਨ ਜਸੁ ਦੀਜੈ॥ ੪॥**

ਗੁਰਾਂ ਦੀ ਕਿਰਪਾ ਨਾਲ ਜਿਸ ਵੇਲੇ ਰਾਮ ਨਾਮ ਜਪ ਕੇ ਹਰੀ ਦੇ ਗੁਣ ਵਿਸਤੀਰਨ ਕੀਤੇ ਤਾਂ ਹਰੀ ਨੇ ਸਾਰਿਆਂ ਭਵਨਾਂ ਵਿਚ ਮੇਰਾ ਜਸ ਪ੍ਰਗਟ ਕਰ ਦਿੱਤਾ॥ ੪॥

**ਸਾਧੂ ਸਾਧ ਸਾਧ ਮਨਿ ਪ੍ਰੀਤਮ ਬਿਨੁ ਦੇਖੇ ਰਹਿ ਨ ਸਕੀਜੈ॥**

ਜਿਨ੍ਹਾਂ ਸਾਧੂਆਂ ਨੇ ਸਾਧ=ਆਤਮ ਵਸਤੂ ਸਾਧੀ ਹੈ ਉਹ ਮੇਰੇ ਮਨ ਦੇ ਪ੍ਰੀਤਮ ਹਨ, ਉਹਨਾਂ ਦੇ ਦਰਸ਼ਨ ਦੇਖੇ ਬਿਨਾਂ ਮੈਂ ਰਹਿ ਨਹੀਂ ਸਕਦਾ। *ਅਥਵਾ:*-ਉਹ ਸਾਧੂ ਸਾਧ=ਸਰੇਸ਼ਟ ਹਨ ਜਿਨ੍ਹਾਂ ਨੇ ਮਨ ਨੂੰ ਸਾਧ ਲਿਆ ਭਾਵ, ਵਸੀਕਾਰ ਕਰ ਲਿਆ ਹੈ, ਅਤੇ ਪ੍ਰੀਤਮ=ਪਰਮਾਤਮਾ ਦੇ ਵੇਖੇ ਬਿਨਾਂ ਰਹਿ ਨਹੀਂ ਸਕਦੇ।

**ਜਿਉ ਜਲ ਮੀਨ ਜਲੰ ਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ॥ ੫॥**

ਜਿਵੇਂ ਮੀਨ=ਮੱਛੀ ਪਾਣੀ ਵਿਚ ਰਹਿੰਦੀ ਹੈ, ਜਲ ਹੀ ਜਲ ਨਾਲ ਮੱਛੀ ਦੀ ਪ੍ਰੀਤੀ ਹੈ, ਜਲ ਤੋਂ ਬਿਨਾਂ ਉਹ ਮੱਛੀ ਇਕ ਖਿਣ ਵਿਚ ਫੂਟਿ=ਦੁੱਖੀ ਹੋ ਕੇ ਮਰ ਜਾਂਦੀ ਹੈ।

ਤਿਵੇਂ ਗੁਰਮੁਖ ਨਾਮ ਜਲ ਵਿਚ ਰਹਿੰਦੇ ਹਨ, ਨਾਮ ਜਲ ਨਾਲ ਉਹਨਾਂ ਦੀ ਡਾਢੀ ਪ੍ਰੀਤ ਹੈ, ਨਾਮ ਜਲ ਤੋਂ ਬਿਨਾਂ ਦੁੱਖੀ ਹੋ ਕੇ ਮਰ ਜਾਂਦੇ ਹਨ॥ ੫॥

[ਪੰਨਾ ੧੩੨੫]

**ਮਹਾ ਅਭਾਗ ਅਭਾਗ ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ॥**

ਜਿਨ੍ਹਾਂ ਮੰਦਭਾਗੀਆਂ ਦੇ ਮਹਾ ਅਭਾਗ=ਬੜੇ ਖੋਟੇ ਭਾਗ ਹਨ; ਉਹਨਾਂ ਨੇ ਸੰਤਾਂ ਦੀ ਧੂੜੀ ਵਾਲਾ ਚਰਨਾਂਮ੍ਰਿਤ ਨਹੀਂ ਪੀਤਾ।

**ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ ਡੰਡੁ ਧਰਮ ਰਾਇ ਕਾ ਦੀਜੈ॥੬॥**

ਉਹਨਾਂ ਦਾ ਮਨ ਮਾਇਆ ਦੀ ਤ੍ਰਿਸ਼ਨਾ ਰੂਪ ਜਲਤ=ਅੱਗ ਵਿਚ ਜਲਤ=ਸੜਦਾ ਰਹਿੰਦਾ ਹੈ। ਉਹ ਤ੍ਰਿਸ਼ਨਾ ਦੀ ਅੱਗ ਕਦੇ ਬੁਝਦੀ ਨਹੀਂ; ਉਸ ਨੂੰ ਧਰਮਰਾਜੇ ਦਾ ਡੰਨ ਦਿੱਤਾ ਜਾਂਦਾ ਹੈ॥ ੬॥

**ਸਭਿ ਤੀਰਥ ਬਰਤ ਜਗ੍ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ॥**

ਚਾਹੇ ਸਾਰਿਆਂ ਤੀਰਥਾਂ ਦੀ ਯਾਤਰਾ ਭੀ ਕਰ ਲਵੇ, ਸਾਰੇ ਵਰਤ ਭੀ ਰੱਖ ਲਵੇ, ਸਾਰੇ ਯੱਗ ਭੀ ਕਰ ਲਵੇ, ਦਾਨ ਪੁੰਨ ਭੀ ਕੀਤੇ ਜਾਣ, ਹਿਵੈ=ਬਰਫ ਦਾ ਘਰ ਜੋ ਹਿਮਾਲਾ ਹੈ ਉਸ ਵਿਚ ਗਾਲ ਗਾਲ ਕੇ ਤਨ ਨੂੰ ਭੀ ਛੀਜੈ=ਨਾਸ ਕਰ ਲਵੇ, ਪਰ ਨਾਮ ਦੇ ਸਦ੍ਰਿਸ ਕੋਈ ਸਾਧਨ ਨਹੀਂ ਹੈ, ਨਾਮ ਸਭ ਸਾਧਨਾਂ ਤੋਂ ਉੱਚਾ ਹੈ।

**ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ॥ ੭॥**

ਰਾਮ ਨਾਮ ਦਾ ਤੋਲ ਅਤੁਲ ਹੈ, ਗੁਰ ਸਿੱਖਿਆ ਦੁਆਰੇ ਜੋ ਰਾਮ ਨਾਮ ਜਪਿਆ ਹੈ ਉਸ ਦੇ ਤੋਲ ਨਾਲ ਜੇ ਤੋਲਨਾ ਕਰੀਏ ਤਾਂ ਪੂਰਬਲੇ ਸਾਧਨਾਂ ਵਿਚੋਂ ਕੋਈ ਭੀ ਸਾਧਨ ਪੁੱਜ ਨਹੀਂ ਸਕਦਾ॥ ੭॥

**ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ ਜਨ ਨਾਨਕ ਸਰਨਿ ਪਰੀਜੈ॥**

ਹੇ ਬ੍ਰਹਮ ! ਆਪ ਜੀ ਦੇ ਗੁਣ ਜੋ ਬ੍ਰਹਮ=ਵੇਦਾਂ ਕਰਕੇ ਪ੍ਰਤਿਪਾਦਕ ਹਨ ਉਹਨਾਂ ਨੂੰ ਤੂੰ ਆਪ ਹੀ ਜਾਣਦਾ ਹੈਂ, ਮੈਂ ਸੇਵਕ ਜਨ ਆਪ ਜੀ ਦੀ ਸ਼ਰਨ ਵਿਚ ਪਿਆ ਰਹਿੰਦਾ ਹਾਂ।

**ਤੂ ਜਲ ਨਿਧਿ ਮੀਨ ਹਮ ਤੇਰੇ ਕਰਿ ਕਿਰਪਾ ਸੰਗਿ ਰਖੀਜੈ॥ ੮ ॥ ੩ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਤੂੰ ਜਲ ਨਿਧਿ=ਸਮੁੰਦਰ ਰੂਪ ਹੈਂ ਅਸੀਂ ਤੇਰੇ ਵਿਚ ਰਹਿਣ ਵਾਲੇ ਮੀਨ=ਮੱਛ ਹਾਂ, ਕ੍ਰਿਪਾ ਦ੍ਰਿਸ਼ਟੀ ਕਰਕੇ ਸਾਨੂੰ ਆਪਣੇ ਸੰਗ ਵਿਚ ਰੱਖ ਲੈ॥ ੮ ॥ ੩ ॥

**ਕਲਿਆਨ ਮਹਲਾ ੪ ॥**

**ਰਾਮਾ ਰਮ ਰਾਮੋ ਪੂਜ ਕਰੀਜੈ॥**

ਰਾਮਾ=ਹੇ ਭਾਈ ! ਰਮ=ਸੁੰਦਰ ਜੋ ਰਾਮ ਹੈ ਤੂੰ ਉਸ ਦੀ ਪੂਜਾ ਕਰ।

**ਮਨੁ ਤਨੁ ਅਰਪਿ ਧਰਉ ਸਭੁ ਆਗੈ**

**ਰਸੁ ਗੁਰਮਤਿ ਗਿਆਨੁ ਦ੍ਰਿੜੀਜੈ॥ ੧ ॥ ਰਹਾਉ ॥**

ਪ੍ਰਭੂ ਅੱਗੇ ਮਨ ਤਨ ਅਰਪਨ ਕਰ ਦੇ ਅਤੇ ਸਾਰਾ ਧਨ ਭੀ ਅੱਗੇ ਧਰ ਦੇ, ਗੁਰਮਤਿ=ਗੁਰਸਿੱਖਿਆ ਦੁਆਰੇ ਗਿਆਨ ਰਸ ਨੂੰ ਦ੍ਰਿੜ ਕਰ॥ ੧ ॥ ਰਹਾਉ॥

**ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ॥**

ਬ੍ਰਹਮ=ਵੇਦ ਰੂਪ ਤਰੋਵਰ=ਬ੍ਰਿਛ ਹੈ, ਨਾਮ ਰੂਪ ਸ਼ਾਖਾ ਟਾਹਣੀਆਂ ਹਨ, ਸੰਤ ਸੰਤੋਖ ਆਦਿਕ ਸ਼ੁਭ ਗੁਣ ਪੁਸ਼ਪ ਹਨ, ਇਹਨਾਂ ਪੁਸ਼ਪ=ਫੁਲਾਂ ਨੂੰ ਨਿਤਾਪ੍ਰਤੀ ਚੁਣ ਚੁਣ ਕੇ ਭਾਵ, ਸ਼ੁਭ ਗੁਣਾਂ ਨੂੰ ਧਾਰਨ ਕਰ ਕਰ ਕੇ ਆਤਮ ਦੇਵ ਜੀ ਪੂਜਾ ਕਰ।

**ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ॥ ੧ ॥**

ਅੰਨਵੈਂ:-ਰਸਿ=ਪ੍ਰੇਮ ਵਿਚ ਲੱਗ ਕੇ ਜੋ ਪੂਜਾ ਕਰਦਾ ਹੈ ਉਹ ਪੁਰਸ਼ ਇਸ ਤਰ੍ਹਾਂ ਨਿਸਚੇ ਕਰਦਾ ਹੈ। ਕਿ-ਮੇਰਾ ਆਤਮ=ਆਪਣਾ ਆਪ ਦੇਉ=ਪ੍ਰਕਾਸ਼ ਰੂਪ ਹੈ ਤੇ ਦੇਉ=ਪ੍ਰਕਾਸ਼ ਰੂਪ ਪਰਮਾਤਮਾ ਆਤਮਾ ਰੂਪ ਹੈ।

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥**

ਵਿਵੇਕ ਬੁੱਧੀ ਵਾਲਾ ਪੁਰਸ਼ ਸਾਰੇ ਜਗਤ ਵਿਚ ਨਿਰਮਲ ਹੈ, ਓਹੀ ਬਿਚਰਿ-ਬਿਚਰਿ=ਵਿਚਾਰ ਵਿਚਾਰ ਕੇ ਆਤਮ ਰਸ ਨੂੰ ਪੀਜੈ=ਪੀਣਾ ਕਰਦਾ ਹੈ।

**ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ॥ ੨ ॥**

ਉਸ ਪੁਰਸ਼ ਨੇ ਗੁਰ ਕ੍ਰਿਪਾ ਦੁਆਰੇ ਨਾਮ ਗਿਆਨ ਰੂਪ ਪਦਾਰਥ ਪਾਇਆ ਹੈ, ਜਿਸ ਨੇ ਸਤਿਗੁਰਾਂ ਨੂੰ ਇਹ ਆਪਣਾ ਮਨ ਤਨ ਅਰਪਨ ਕਰ ਦਿੱਤਾ ਹੈ॥ ੨ ॥

**ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ॥**

ਅਤਿ ਨਿਰਮੋਲਕੁ=ਬੜੇ ਅਨਮੁੱਲੇ ਹੀਰੇ ਵਾਂਗੂ ਸਾਰਿਆਂ ਤੋਂ ਨੀਕੋ=ਚੰਗਾ ਜੋ ਪਰਮਾਤਮਾ ਹੈ ਉਸ ਦੀ ਪ੍ਰਾਪਤੀ ਤਾਂ ਹੁੰਦੀ ਹੈ ਜੇਕਰ ਗੁਰ ਉਪਦੇਸ਼ ਰੂਪ ਹੀਰੇ ਨਾਲ ਮਨ ਰੂਪ ਹੀਰੇ ਨੂੰ ਬਿਧੀਜੈ=ਵਿੰਨ੍ਹ ਦੇਈਏ।

**ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ॥ ੩ ॥**

ਗੁਰ ਸ਼ਬਦੀਆਂ ਦਾ ਮਨ ਮੋਤੀ ਵਾਂਗੂ ਸਾਲੁ=ਸ਼ੁਧ ਹੈ, ਜਿਸ ਸ਼ੁਧ ਮਨ ਕਰਕੇ ਹੀਰਾ=ਪਰਮੇਸ਼ਰ ਪਰਖ

ਲਈਦਾ ਹੈ। ਅਥਵਾ:-ਗੁਰਾਂ ਦੇ ਉਪਦੇਸ਼ ਕਰਕੇ ਮਨ ਮੋਤੀ=ਸ਼ੁਧ ਤੇ ਸਾਲੁ=ਵੱਡਾ ਸਿਆਣਾ ਹੋ ਜਾਂਦਾ ਹੈ ਜਿਸ ਕਰਕੇ ਫਿਰ ਬ੍ਰਹਮ ਰੂਪ ਹੀਰਾ ਪਰਖ ਲਈਦਾ ਹੈ॥ ੩॥

**ਸੰਗਤਿ ਸੰਤ ਸੰਗਿ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ॥**

ਸੰਤਾਂ ਦੀ ਸੰਗਤ ਨਾਲ ਲੱਗਣ ਕਰਕੇ ਸਾਰਿਆਂ ਤੋਂ ਉੱਚੇ ਹੋਈਦਾ ਹੈ, ਜਿਵੇਂ ਪੀਪ=ਪਿਪਲ ਪਲਾਸ ਵਿਚ ਪੈਦਾ ਹੋਵੇ ਤਾਂ ਉਹ ਪਲਾਸ ਨੂੰ ਖਾ ਲੈਂਦਾ ਹੈ, ਇਸੇ ਤਰ੍ਹਾਂ ਜਦ ਅੰਤਹਕਰਣ ਰੂਪ ਪਲਾਸ ਵਿਚ ਗਿਆਨ ਰੂਪ ਪਿਪਲ ਪੈਦਾ ਹੋਵੇ, ਤਾਂ ਉਹ ਅੰਤਹਕਰਣ ਰੂਪ ਪਲਾਸ ਦੇ ਸਹਿਤ ਹੀ ਸਾਰੇ ਜਗਤ ਨੂੰ ਖਾ ਲੈਂਦਾ ਹੈ, ਅਰਥਾਤ—ਸਾਰੇ ਜਗਤ ਦਾ ਅਭਾਵ ਕਰ ਦੇਂਦਾ ਹੈ।

**ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ ਰਾਮ ਨਾਮੈ ਬਾਸੁ ਬਸੀਜੈ॥ ੪॥**

ਸਾਰਿਆਂ ਪੁਰਸ਼ਾਂ ਵਿਚੋਂ ਉਹ ਪ੍ਰਾਣੀ ਉੱਤਮ ਹੁੰਦਾ ਹੈ, ਜਿਸ ਵਿਚ ਰਾਮ ਨਾਮ ਦੀ ਬਾਸੁ=ਵਾਸ਼ਨਾ ਭਗਤੀ ਵਸ ਜਾਂਦੀ ਹੈ॥ ੪॥

**ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ॥**

ਨਿਰਮਲ ਹੋ ਕੇ ਬਹੁਤ ਹੀ ਨਿਰਮਲ ਕਰਮ ਕੀਤੇ,

ਵਾ:-ਨਿਰਮਲ ਕਰਨ ਵਾਲੇ ਬਹੁਤ ਹੀ ਨਿਰਮਲ ਕਰਮ ਕੀਤੇ, ਨਿਤਾਪ੍ਰਤੀ ਹਰੀ ਨਾਮ ਰੂਪ ਸਾਖਾ= ਟਾਹਣੀਆਂ ਹਿਰਦੇ ਵਿਚ ਜੜਨਾ ਕੀਤੀਆਂ। ਉਹਨਾਂ ਸਾਖਾ=ਟਾਹਣੀਆਂ ਨਾਲ।

**ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ**
**ਬਹਕਾਰ ਬਾਸੁ ਜਗਿ ਦੀਜੈ॥ ੫॥**

ਧਰਮ ਰੂਪ ਫੁਲ ਤੇ ਗੁਰਾਂ ਨੇ ਜੋ ਗਿਆਨ ਦ੍ਰਿੜ ਕਰਵਾਇਆ ਹੈ ਏਹ ਫਲ ਲੱਗਾ ਹੈ, ਉਸ ਫਲ ਫੁਲ ਦੀ ਬਹਕਾਰ=ਮਹਿਕਦਾਰ ਵਾਸ਼ਨਾ ਭਗਤੀ ਜਗਤ ਵਿਚ ਦੇਣਾ ਕੀਤੀ ਹੈ॥ ੫॥

**ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ॥**

ਇਕੋ ਇਕ ਜੋਤੀ ਪਰਮਾਤਮਾ ਜਿਸ ਦੇ ਮਨ ਵਿਚ ਵਸਿਆ ਹੈ ਉਹ ਸਾਰਿਆਂ ਨੂੰ ਇਕ ਬ੍ਰਹਮ ਦ੍ਰਿਸ਼ਟੀ ਨਾਲ ਦੇਖਣਾ ਕਰਦਾ ਹੈ।

**ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ ਦੀਜੈ॥ ੬॥**

ਸਾਰਿਆਂ ਵਿਚ ਇਕ ਆਤਮ ਰਾਮ ਹੀ ਪਸਰ ਰਿਹਾ ਹੈ, ਏਹ ਨਿਸਚੇ ਕਰਕੇ ਸਾਰਿਆਂ ਦੇ ਚਰਨਾਂ ਹੇਠ ਆਪਣਾ ਸਿਰ ਦੇਣਾ ਕਰੋ॥ ੬॥

**ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ॥**

ਇਸ ਲੋਕ ਵਿਚ ਜੋ ਪੁਰਸ਼ ਨਾਮ ਸਿਮਰਨ ਤੋਂ ਬਿਨਾਂ ਹਨ ਉਹ ਜਸ ਰੂਪ ਨਕਟੇ=ਨੱਕ ਤੋਂ ਬਿਨਾਂ ਦੇਖੋ, ਪ੍ਰਲੋਕ ਵਿਚ ਭੀ ਉਹਨਾਂ ਦਾ ਨੱਕ ਘਸਾ ਘਸਾ ਕੇ ਵੱਢਿਆ ਜਾਂਦਾ ਹੈ, ਵਾ:-ਜਸ ਰੂਪੀ ਨੱਕ ਘਸਾ ਘਸਾ ਕੇ ਵੱਢਿਆ ਜਾਂਦਾ ਹੈ, ਅਰਥਾਤ—ਪ੍ਰਲੋਕ ਵਿਚ ਚੰਗਾ ਅਪਜਸ ਹੁੰਦਾ ਹੈ।

**ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ॥ ੭ ॥**

ਜੋ ਦੁਸ਼ਟ ਪੁਰਸ਼ ਹੰਕਾਰੀ ਕਹੇ ਜਾਂਦੇ ਹਨ, ਨਾਮ ਸਿਮਰਨ ਤੋਂ ਬਿਨਾਂ ਉਹਨਾਂ ਦੇ ਜੀਵੀਜੈ=ਜੀਵਨ ਨੂੰ ਧ੍ਰਿਕਾਰ ਹੈ॥ ੭॥

**ਜਬ ਲਗੁ ਸਾਸੁ ਸਾਸੁ ਮਨ ਅੰਤਰਿ ਤਤੁ ਬੇਗਲ ਸਰਨਿ ਪਰੀਜੈ॥**

ਜਬ ਲਗ=ਜਿੰਨਾ ਚਿਰ ਤਕ ਮਨ=ਸਰੀਰ ਦੇ ਅੰਦਰ ਸੁਾਸ ਜਾਂਦੇ ਹਨ ਤੇ ਸੁਾਸ ਬਾਹਰ ਨਿਕਲਦੇ ਹਨ, ਉਨਾ ਚਿਰ ਬੇਗਲ=ਸ਼ੀਘਰ ਹੀ ਸ਼ਰਨ ਵਿਚ ਪੈਣਾ ਕਰ।

*ਅਥਵਾ:*-ਹੇ ਮਨ ! ਜਿੰਨਾਂ ਚਿਰ ਸਰੀਰ ਦੇ ਅੰਦਰ ਸੁਾਸ ਹਨ, ਤਤੁ=ਉਨਾ ਚਿਰ ਬੇਗਲ=ਸ਼ੀਘਰ (ਛੇਤੀ ਤੋਂ ਛੇਤੀ) ਪ੍ਰਭੂ ਦੀ ਸ਼ਰਨ ਵਿਚ ਪੈ ਕੇ ਆਪਣੇ ਸਵਾਸ ਸਫਲੇ ਕਰ।

**ਨਾਨਕ ਕ੍ਰਿਪਾ ਕ੍ਰਿਪਾ ਕਰਿ ਧਾਰਹੁ ਮੈ ਸਾਧੂ ਚਰਨ ਪਖੀਜੈ॥ ੮ ॥ ੪ ॥**

ਨਾਨਕ=ਗੁਰੂ ਜੀ ਕਥਨ ਕਰਦੇ ਹਨ—ਹੇ ਕ੍ਰਿਪਾ ਦੀ ਖਾਨ ਪ੍ਰਭੂ ! ਆਪ ਮੇਰੇ 'ਪਰ ਕਿਰਪਾ ਧਾਰੋ, ਤਾਂ ਕਿ ਮੈਂ ਸੰਤਾਂ ਦੇ ਚਰਨ ਪਖੀਜੈ=ਵੇਖਣਾ ਕਰਾਂ। *ਅਥਵਾ:*-ਧੋਣਾ ਕਰਾਂ॥ ੮ ॥ ੪॥

## ਕਲਿਆਨ ਮਹਲਾ ੪ ॥

**ਰਾਮਾ ਮੈ ਸਾਧੂ ਚਰਨ ਧੁਵੀਜੈ॥**

ਹੇ ਰਾਮ ! ਮੈਨੂੰ ਸੁਮੱਤੀ ਦਿਓ ਮੈਂ ਸੰਤਾਂ ਦੇ ਚਰਨ ਧੋਣਾ ਚਹੁੰਦਾ ਹਾਂ।

**ਕਿਲਬਿਖ ਦਹਨ ਹੋਹਿ ਖਿਨ ਅੰਤਰਿ ਮੇਰੇ ਠਾਕੁਰ ਕਿਰਪਾ ਕੀਜੈ ॥੧ ॥ਰਹਾਉ ॥**

ਹੇ ਠਾਕੁਰ ! ਮੇਰੇ 'ਪਰ ਕ੍ਰਿਪਾ ਦ੍ਰਿਸ਼ਟੀ ਕਰ, ਤਾਂ ਇਕ ਖਿਨ ਦੇ ਵਿਚ ਹੀ ਸਾਰੇ ਜਨਮਾਂ ਦੇ ਕਿਲਬਿਖ= ਪਾਪ ਦਹਨ ਹੋਹਿ=ਭਸਮ ਹੋ ਜਾਣਗੇ॥ ੧ ॥ ਰਹਾਉ॥

**ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ॥**

ਮੈਂ ਦੀਨ=ਗਰੀਬ ਮੰਗਤਾ ਆਪ ਜੀ ਦੇ ਖਰੇ=ਚੰਗੇ ਸਤਸੰਗ ਦਰਵਾਜ਼ੇ 'ਪਰ ਠਾਢੇ=ਖਲੋ ਕੇ ਅਤਿ= ਬਹੁਤ ਤਰਸ ਰਿਹਾ ਹਾਂ ਆਪ 'ਜਨ ਕਉ'=ਸੇਵਕ ਜਨ ਨੂੰ ਨਾਮ ਦਾਨ ਦੇਣਾ ਕਰੋ।

*ਅਥਵਾ:*-ਮੈਂ ਖਰੇ=ਚੰਗਾ ਗਰੀਬ ਜਨ ਮੰਗਤਾ ਹੋ ਕੇ ਆਪ ਜੀ ਦੇ ਦਰਵਾਜ਼ੇ 'ਪਰ ਖੜਾ ਹੋ ਕੇ ਅਤਿ=ਬੜਾ ਤਰਸ ਰਿਹਾ ਹਾਂ ਆਪ ਮੈਨੂੰ ਨਾਮ ਦਾਨ ਦੇਣਾ ਕਰੋ।

**ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ॥ ੧ ॥**

ਤ੍ਰਾਹਿ ਤ੍ਰਾਹਿ=ਰੱਖ ਲੌ ਰੱਖ ਲੌ, ਹੇ ਪ੍ਰਭੂ ! ਆਪ ਜੀ ਦੀ ਸ਼ਰਨ ਵਿਚ ਆਏ ਹਾਂ, ਮੈਨੂੰ ਗੁਰਮਤ ਅਨੁਸਾਰ ਨਾਮ ਦ੍ਰਿੜ ਕਰਵਾਓ॥ ੧ ॥

**ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ॥**

ਕਾਮ ਕਰੋਧ ਆਦਿਕ ਸੂਰਮੇ ਇਸ ਸਰੀਰ ਰੂਪ ਨਗਰ ਵਿਚ ਸਹਿਤ ਬਲ ਦੇ ਹਨ, ਇਹ ਨਿਤਾਪ੍ਰਤੀ ਉੱਠ ਉੱਠ ਕੇ ਜੁੱਧ ਕਰਦੇ ਹਨ, ਭਾਵ ਆਪਣਾ ਜ਼ੋਰ ਪਾ ਕੇ ਮੈਨੂੰ ਦਬਾਉਂਦੇ ਹਨ।

**ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ॥ ੨ ॥**

ਹੇ ਪੂਰੇ ਗੁਰੋ ! ਆਪ ਮੇਰਾ ਅੰਗੀਕਾਰੁ=ਪੱਖ ਕਰੋ, ਹੱਥ ਦੇ ਕੇ ਰੱਖ ਲਵੋ ਅਤੇ ਇਸ ਕਾਢਿ=ਜਿੱਲਣ ਵਿਚੋਂ ਕੱਢ ਲਓ॥ ੨ ॥

[ਪੰਨਾ ੧੩੨੬]

**ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ॥**

ਹੇ ਗੁਰੋ ! ਮੇਰੇ ਹਿਰਦੇ ਅੰਦਰ ਵਿਸ਼ਿਆਂ ਦੀ ਅੱਗ ਅਤੀਅੰਤ ਸਬਲ=ਬਲ ਦੇ ਸਹਿਤ ਹੈ ਉਸ ਅੱਗ ਨੂੰ ਸੀਤਲ ਕਰਨ ਲਈ ਮੈਨੂੰ ਹਿਵ=ਬਰਫ ਰੂਪ ਉਪਦੇਸ਼ ਦਿਓ ।

**ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ॥ ੩ ॥**

ਹੇ ਗੁਰੋ ! ਜਦੋਂ ਆਪ ਹਉਮੈ ਰੂਪ ਰੋਗ ਕੱਟ ਦਿਓਗੇ, ਤਾਂ ਮੇਰੇ ਤਨ ਮਨ ਵਿਚ ਅਧਿਕ ਸ਼ਾਂਤੀ ਹੋਵੇਗੀ ਅਤੇ ਮੈਂ ਸੁਖਾਂ ਵਿਚ ਸੌਵਾਂਗਾ॥ ੩ ॥

**ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ ਸਭ ਘਟਿ ਘਟਿ ਰਾਮੁ ਰਵੀਜੈ॥**

ਜਿਵੇਂ ਸੂਰਜ ਕਿਰਨਾਂ ਕਰਕੇ ਸਭ ਜਗ੍ਹਾਂ 'ਪਰ ਰਵਿਆ ਹੋਇਆ ਹੈ, ਤਿਵੇਂ ਸਾਰਿਆਂ ਘਟਾਂ ਘਟਾਂ ਵਿਚ ਰਾਮ ਰਵ ਰਿਹਾ ਹੈ।

**ਸਾਧੂ ਸਾਧ ਮਿਲੇ ਰਸੁ ਪਾਵੈ ਤਤੁ ਨਿਜ ਘਰਿ ਬੈਠਿਆ ਪੀਜੈ॥ ੪ ॥**

ਸਾਧਨਾ ਕਰਨ ਵਾਲਾ ਸਰੇਸ਼ਟ ਸਾਧੂ ਮਿਲ ਜਾਵੇ ਤਾਂ ਆਤਮ ਰਸ ਨੂੰ ਪਾਂਦਾ ਹੈ ਅਤੇ ਆਪਣੇ ਸਰੂਪ ਘਰ ਵਿਚ ਬੈਠਿਆਂ ਹੀ ਤਤੁ=ਬ੍ਰਹਮਾਨੰਦ ਨੂੰ ਪੀਂਦਾ ਹੈ॥ ੪ ॥

**ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ॥**

ਜਿਵੇਂ ਚਕਵੀ ਸੂਰਜ ਨੂੰ ਦੇਖਦੀ ਰਹਿੰਦੀ ਹੈ, ਤਿਵੇਂ ਗੁਰਮੁਖ ਜਨਾਂ ਦੀ ਗੁਰੂਆਂ ਨਾਲ ਪ੍ਰੀਤੀ ਲੱਗ ਰਹੀ ਹੈ।

**ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ॥ ੫ ॥**

ਜਿਵੇਂ ਸੂਰਜ ਵੱਲ ਦੇਖਦਿਆਂ ਦੇਖਦਿਆਂ ਚਕਵੀ ਦੀ ਸਾਰੀ ਰਾਤ ਨਿਰਖੀ=ਬਤੀਤ ਹੋ ਜਾਂਦੀ ਹੈ, ਜਿਸ ਵੇਲੇ ਸੂਰਜ ਮੂੰਹ ਕੱਢਦਾ ਹੈ, ਤਾਂ ਚਕਵੀ ਆਪਣੇ ਪਤੀ ਚਕਵੇ ਨਾਲ ਮਿਲਾਪ ਹੋਣੇ ਰੂਪ ਅੰਮ੍ਰਿਤ ਨੂੰ ਪੀਂਦੀ ਹੈ। ਤਿਵੇਂ ਗੁਰੂ ਰੂਪ ਸੂਰਜ ਨੂੰ ਦੇਖਦਿਆਂ ਦੇਖਦਿਆਂ ਸਾਰੀ ਅਵਸਥਾ ਰੂਪੀ ਰਾਤ ਬਤੀਤ ਹੋ ਜਾਂਦੀ ਹੈ ਜਿਸ ਵੇਲੇ ਪੂਰਬਲੇ ਕਰਮਾਂ ਅਨੁਸਾਰ ਗੁਰਾਂ ਨੇ ਮੂੰਹ ਕੱਢਿਆ ਭਾਵ ਕ੍ਰਿਪਾਲੂ ਹੋਏ ਤਾਂ ਜਗਿਆਸੂ ਰੂਪ ਚਕਵੀ ਬ੍ਰਹਮ ਚਕਵੇ ਨਾਲ ਮਿਲਾਪ ਹੋਣੇ ਰੂਪ ਅੰਮ੍ਰਿਤ ਨੂੰ ਪੀਂਦੀ ਹੈ॥ ੫ ॥

**ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ॥**

ਸਾਕਤ=ਮਾਇਆਧਾਰੀ ਪੁਰਸ਼ ਸੁਆਨ=ਕੁੱਤੇ ਵਾਂਗੂ ਬਹੁਤੇ ਲੋਭੀ ਕਹੀਂਦੇ ਹਨ, ਇਸ ਲਈ ਉਹ ਦੁਰਮਤਿ=ਖੋਟੀ ਮਤ ਰੂਪ ਮੈਲ ਨਾਲ ਬਹੁਤੇ ਭਰੀਜੈ=ਭਰੇ ਹੋਏ (ਲਿਬੜੇ ਹੋਏ) ਹਨ।

**ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ ॥ ੬ ॥**

ਉਹ ਆਪਣੇ ਸੁਆਇ=ਮਤਲਬ ਵਾਸਤੇ ਬਹੁਤੀਆਂ ਗੱਲਾਂ ਕਰਦੇ ਹਨ, ਇਸ ਕਰਕੇ ਉਹਨਾਂ ਦਾ ਵਿਸਾਹੁ=ਭਰੋਸਾ ਕੀ ਕਰਨਾ ਹੈ॥ ੬॥

**ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ ॥**

ਸਾਧ=ਸਾਧਨਾ ਕਰਨ ਵਾਲੇ ਸਰੇਸ਼ਟ ਜੋ ਸਾਧੂ ਹਨ ਉਹਨਾਂ ਦੀ ਸੰਗਤ ਵਿਚ ਜਾ ਕੇ ਸ਼ਰਨ ਵਿਚ ਮਿਲ ਜਾ, ਜਿਸ ਕਰਕੇ ਕੱਢਣੇ ਵਾਲਾ ਹੋ ਕੇ ਹਰੀ ਰਸ ਨੂੰ ਕੱਢ ਲਵੇ,

*ਅਥਵਾ:*-ਜਿਥੋਂ ਹਰੀ ਰਸ ਪ੍ਰਾਪਤੀ ਦੀ ਕੋਈ ਕਾਢਿ=ਵਿਉਂਤ ਕੱਢੀ ਜਾਂਦੀ ਹੈ।

**ਪਰਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ ਹਰਿ ਦੀਜੈ ॥ ੭ ॥**

ਬਹੁਤੇ ਗੁਣਵਾਨ ਮਹਾਤਮਾ ਪਰਉਪਕਾਰ ਦੇ ਬਚਨਾਂ ਨੂੰ ਬੋਲਦੇ ਹਨ, ਪੁਨਾ-ਉਹ ਮੁਖੀ ਸੰਤ ਹਰੀ ਦੀ ਭਗਤੀ ਕਰਨੀ ਦੇਂਦੇ ਹਨ।

*ਅਥਵਾ:*-ਹੇ ਹਰੀ ! ਮੈਨੂੰ ਮੁਖੀ ਸੰਤਾਂ ਦੀ ਭਗਤੀ ਕਰਨੀ ਦੇਣਾ ਕਰ॥ ੭॥

**ਤੂ ਅਗਮ ਦਇਆਲ ਦਇਆ ਪਤਿ ਦਾਤਾ ਸਭ ਦਇਆ ਧਾਰਿ ਰਖਿ ਲੀਜੈ ॥**

ਹੇ ਦਇਆ ਪਤੀ ਦਾਤਾ ! ਤੂੰ ਅਗਮ=ਬੇਅੰਤ ਦਿਆਲੂ ਹੈਂ, ਦਇਆ ਦ੍ਰਿਸ਼ਟੀ ਧਾਰ ਕੇ ਸਭ ਨੂੰ ਰੱਖ ਲੈਂਦੇ ਹੋ। *ਅਥਵਾ:*-ਹੇ ਦਿਆਲੂ ਪਰਮਾਤਮਾ ! ਤੂੰ ਅਗਮ ਹੈਂ, ਦਇਆਵਾਨ ਹੈਂ ਸਭ ਦਾ ਪਤੀ ਹੈਂ ਅਤੇ ਦਾਤਾ ਹੈਂ ਦਇਆ ਦ੍ਰਿਸ਼ਟੀ ਧਾਰ ਕੇ ਸਭ ਨੂੰ ਰੱਖ ਲੈਣਾ ਕਰ।

**ਸਰਬ ਜੀਅ ਜਗਜੀਵਨੁ ਏਕੋ ਨਾਨਕ ਪ੍ਰਤਿਪਾਲ ਕਰੀਜੈ ॥ ੮ ॥ ੫ ॥**

ਹੇ ਜਗਜੀਵਨ ਪਰਮਾਤਮਾ ! ਇਕ ਆਪ ਹੀ ਸਾਰਿਆਂ ਜੀਵਾਂ ਦੀ ਪ੍ਰਤਿਪਾਲਾ ਕਰਦੇ ਹੋ।

*ਅਥਵਾ:*-ਗੁਰੂ ਜੀ ਕਥਨ ਕਰਦੇ ਹਨ— ਜਗਤ ਦੇ ਸਭ ਜੀਵਾਂ ਦੇ ਇਕ ਆਪ ਹੀ ਜੀਵਨੁ=ਪ੍ਰਾਣ ਰੂਪ ਹੋ ਅਤੇ ਆਪ ਹੀ ਸਭ ਦੀ ਪ੍ਰਤਿਪਾਲਾ ਕਰਦੇ ਹੋ॥ ੮॥ ੫॥

## ਕਲਿਆਨੁ ਮਹਲਾ ੪ ॥

**ਰਾਮਾ ਹਮ ਦਾਸਨ ਦਾਸ ਕਰੀਜੈ ॥**

ਹੇ ਰਾਮ ! ਮੈਨੂੰ ਆਪਣੇ ਦਾਸਾਂ ਦਾ ਦਾਸ ਕਰ ਲੈ।

**ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥ ੧ ॥ ਰਹਾਉ ॥**

ਜਿੰਨਾ ਚਿਰ ਮਨ=ਸਰੀਰ ਦੇ ਅੰਦਰ ਸ੍ਵਾਸ ਹੋਣ, ਉਨਾ ਚਿਰ ਮੈਂ ਸੰਤ ਧੂੜੀ ਨੂੰ ਪਿਵੀਜੈਂ=ਪੀਣਾ ਕਰਾਂ॥ ੧॥ ਰਹਾਉ॥

**ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥**

ਸੰਕਰੁ=ਸ਼ਿਵ ਜੀ, ਨਾਰਦ ਮੁਨੀ, ਸ਼ੇਸ਼ਨਾਗ ਤੇ ਮੁਨੀ ਇਹ ਸਾਰੇ ਸੰਤਾਂ ਦੀ ਧੂੜੀ ਨੂੰ ਲੋਚੀਜੈ=ਲੋਚਦੇ (ਚਾਹੁੰਦੇ) ਹਨ।

**ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ॥੧॥**

ਭਵਨ=ਸੰਸਾਰ ਵਿਚ ਉਹ ਸਾਰੇ ਭਵਨ=ਘਰ ਪਵਿੱਤ੍ਰ ਹੋਏ ਹਨ, ਜਿਥੇ ਸੰਤਾਂ ਨੇ ਚਰਨ ਧਰੇ ਹਨ।

*ਅਥਵਾ:*-ਜਹ ਭਵਨ=ਜਿਨ੍ਹਾਂ ਘਰਾਂ ਵਿਚ ਸਾਧੂ ਚਰਨ ਧਾਰ ਕੇ ਭਵਨ=ਫਿਰਨਾ ਕਰਦੇ ਹਨ ਉਹ ਭਵਨ=ਘਰ ਸਾਰੇ ਪਵਿੱਤ੍ਰ ਹੁੰਦੇ ਹਨ॥ ੧॥

**ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ॥**

ਲੋਕ ਲੱਜਿਆ ਤਿਆਗ ਕੇ ਅਤੇ ਸਾਰਾ ਹੰਕਾਰ ਛੱਡ ਕੇ, ਸੰਤਾਂ ਦੇ ਸੰਗ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ।

**ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ ॥੨॥**

ਸੰਤਾਂ ਦਾ ਸਤਸੰਗ ਐਸਾ ਹੈ, ਜੋ ਧਰਮ ਰਾਜਾ ਦੀ ਕਾਨ ਕਨੌਡ ਚੁਕਾ ਦੇਂਦਾ ਹੈ ਤੇ ਜ਼ਹਿਰ ਦੇ ਸਮੁੰਦਰ ਵਿਚ ਡੁੱਬਦੇ ਹੋਏ ਜੀਵ ਨੂੰ ਕੱਢਣੇ ਵਾਲਾ ਹੋ ਕੇ ਕੱਢ ਦੇਂਦਾ ਹੈ।

*ਵਾ:*-ਕਾਢਿ=ਜੁਗਤੀ ਨਾਲ ਕੱਢ ਦੇਂਦਾ ਹੈ॥ ੨॥

**ਭਰਮਿ ਸੂਕੇ ਬਹੁ ਉਭਿ ਸੂਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ॥**

ਭਰਮ ਕਰਕੇ ਜੋ ਜੀਵ ਸ਼ੁਭ ਗੁਣਾਂ ਵਲੋਂ ਸੁਕ ਗਏ ਹਨ, ਉਹ ਬਹੁਤ ਹੀ ਉਭਿ ਸੁਕ=ਖੜ ਸੁਕ ਬ੍ਰਿਛ ਵਾਂਗੂ ਕਹੇ ਜਾਂਦੇ ਹਨ,

ਯਥਾ:-ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ॥
ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ॥
ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ॥ ੪॥ *(ਪੰਨਾ ੬੬)*

ਫਿਰ ਸੰਤਾਂ ਦੇ ਸੰਗ ਵਿਚ ਮਿਲ ਕੇ ਉਹ ਸ਼ੁਭ ਗੁਣਾਂ ਕਰਕੇ ਹਰੀਜੈ=ਹਰੇ ਜੋ ਜਾਂਦੇ ਹਨ।

**ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ॥ ੩॥**

ਇਸ ਕਰਕੇ ਢਿੱਲੇ ਹੋ ਕੇ ਪਲ ਜਿੰਨੀ ਭੀ ਬਿਲਮੁ=ਦੇਰ ਨਹੀਂ ਕਰਨੀ ਚਾਹੀਦੀ, ਛੇਤੀ ਨਾਲ ਜਾ ਕੇ ਸੰਤਾਂ ਦੇ ਚਰਨੀਂ ਲੱਗਣਾ ਚਾਹੀਦਾ ਹੈ॥ ੩॥

**ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ॥**

ਰਤਨ=ਅਮੋਲਕ ਕੀਰਤਨ ਤੇ ਰਾਮ ਨਾਮ ਰੂਪ ਵਸਤੂ ਹਰੀ ਨੇ ਸੰਤਾਂ ਪਾਸ ਰੱਖੀ ਹੋਈ ਹੈ।

**ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ॥ ੪॥**

ਜੋ ਪੁਰਸ਼ ਗੁਰੂ ਦੇ ਬਚਨੁ=ਹੁਕਮ ਨੂੰ ਸੱਤ ਸੱਤ ਕਰਕੇ ਮੰਨਦਾ ਹੈ, ਉਸ ਸਿੱਖ ਦੇ ਅੱਗੇ ਗੁਰੂ ਉਹ ਵਸਤੂ ਕੱਢ ਕੇ ਧਰ ਦੇਂਦੇ ਹਨ॥ ੪॥

**ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ॥**

ਹੇ ਸੰਤੋ ! ਸੁਣੋ, ਹੇ ਭਾਈ ਜਨੋ ! ਤੁਸੀਂ ਭੀ ਸੁਣੋ, ਗੁਰੂ ਸਾਹਿਬ ਜੀ ਕਿਰਪਾ ਰੂਪੀ ਬਾਂਹ ਕੱਢ ਕੇ,

*ਵਾ:*-ਪ੍ਰਤੱਖ ਬਾਂਹ ਖੜੀ ਕਰਕੇ ਕੁਕੀਜੈ=ਕੂਕਦੇ ਹਨ, ਅਰਥਾਤ ਉਪਦੇਸ਼ ਕਰਦੇ ਹਨ।

**ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥ ੫ ॥**

ਜੇਕਰ ਆਪਣੇ ਆਤਮ ਕਉ=ਮਨ ਨੂੰ ਨਿਤਪ੍ਰਤੀ ਸੁਖ ਹੀ ਸੁਖ ਲੋੜਹੁ=ਚਾਹੁੰਦੇ ਹੋ,

ਵਾ:-ਜੇਕਰ ਸੁਖਾਂ ਵਿਚੋਂ ਆਤਮ ਸੁਖ ਨੂੰ ਨਿਤਪ੍ਰਤੀ ਚਾਹੁੰਦੇ ਹੋ, ਤਾਂ ਪੂਰਿਆਂ ਸਤਿਗੁਰਾਂ ਦੀ ਸ਼ਰਨੀ ਜਾ ਪਵੋ॥ ੫॥

**ਜੇ ਵਡ ਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ॥**

ਜੇਕਰ ਅਤਿ=ਬਹੁਤ ਹੀ ਨੀਕਾ=ਚੰਗਾ ਉੱਤਮ ਭਾਗ ਹੋਵੇ, ਤਾਂ ਗੁਰੂ ਪਾਸੋਂ ਸਿੱਖਿਆ ਲੈ ਕੇ ਰਾਮ ਨਾਮ ਨੂੰ ਦ੍ਰਿੜ ਕਰ।

**ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ॥ ੬ ॥**

ਅੰਨਵੇਂ:-ਹਰੀ ਨਾਮ ਰਸ ਨੂੰ ਪੀਣਾ ਕਰ ਤਾਂ ਸਹਜੇ=ਸੁਭਾਵਕ ਹੀ ਸਾਰਾ ਮਾਇਆ ਦਾ ਮੋਹ ਤੇ ਕਠਨ ਸੰਸਾਰ-ਸਮੁੰਦਰ ਤੋਂ ਤਰ ਜਾਈਦਾ ਹੈ॥ ੬॥

**ਮਾਇਆ ਮਾਇਆ ਕੇ ਜੋ ਅਧਿਕਾਈ ਵਿਚਿ ਮਾਇਆ ਪਚੈ ਪਚੀਜੈ॥**

ਮਾਇਆ=ਛਲ ਰੂਪ ਜੋ ਮਾਇਆ ਹੈ ਇਸ ਦੇ ਜੋ ਅਧਿਕਾਈ=ਅਧਿਕਾਰੀ ਹੋ ਰਹੇ ਹਨ,

ਵਾ:-ਮਾਇਆ ਹੀ ਮਾਇਆ ਵਿਚ ਜੋ ਅਧਿਕ ਪ੍ਰੀਤੀ ਕਰਨ ਵਾਲੇ ਹਨ, ਉਹ ਆਪ ਮਾਇਆ ਵਿਚ ਖਰਾਬ ਹੁੰਦੇ ਹਨ ਤੇ ਹੋਰਨਾਂ ਨੂੰ ਪਚੀਜੈ=ਖਰਾਬ ਕਰਦੇ ਹਨ।

ਵਾ:-ਜੇਹੜੇ ਮਾਇਆ ਵਿਚ ਅਧਿਕ ਪ੍ਰੀਤੀ ਕਰਨ ਵਾਲੇ ਮਾਇਆ ਨੂੰ ਹੀ ਚਾਹੁੰਦੇ ਹਨ, ਉਹ ਮਾਇਆ ਰੂਪ ਪਚੀਜੈ=ਆਵੇ ਵਿਚ ਪਚੈ=ਸੜਦੇ ਹਨ।

**ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ ਲਦਿ ਲੀਜੈ॥ ੭ ॥**

ਅਗਿਆਨ ਰੂਪ ਹਨੇਰੇ ਕਰਕੇ ਮਹਾਂ ਬਿਖੜਾ ਪੰਥ ਜੋ ਜਮਾਂ ਦਾ ਹੈ ਉਸ ਪਰ ਚਲਦਾ ਹੈ, ਫਿਰ ਹੰਕਾਰ ਕਰਕੇ ਪਾਪਾਂ ਦਾ ਭਾਰ ਵੀ ਲੱਦ ਲਿਆ ਹੈ॥ ੭॥

**ਨਾਨਕ ਰਾਮ ਰਮ ਰਮੁ ਰਮ ਰਮ ਰਾਮੈ ਤੇ ਗਤਿ ਕੀਜੈ॥**

ਗੁਰੂ ਜੀ ਕਥਨ ਕਰਦੇ ਹਨ—ਰਮ=ਸੁੰਦਰ ਜੋ ਰਾਮ ਹੈ ਰਮੁ=ਰਮਨ ਕਰਨੇ ਜੋਗ ਸਾਰਿਆਂ ਵਿਚ ਰਮ=ਰਮਿਆ ਹੋਇਆ, ਉਸ ਰਾਮ ਨੂੰ ਰਮ=ਉਚਾਰ ਕੇ ਤੂੰ ਆਪਣੀ ਗਤਿ=ਮੁਕਤੀ ਕਰ ਲੈ।

**ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ**
**ਰਾਮ ਨਾਮੈ ਰਲੈ ਮਿਲੀਜੈ॥ ੮ ॥ ੬ ॥ ਛਕਾ ੧**

ਸਤਿਗੁਰ ਦੇਵ ਜੀ ਮਿਲਣ ਤਾਂ ਉਹ ਨਾਮ ਨੂੰ ਦ੍ਰਿੜ ਕਰਵਾਂਦੇ ਹਨ, ਨਾਮ ਵਿਚ ਮਿਲੀਜੈ=ਮਿਲਣ ਕਰਕੇ, ਰਾਮ ਰਲੈ=ਪਰਮਾਤਮਾ ਵਿਚ ਅਭੇਦ ਹੁੰਦਾ ਹੈ॥ ੮॥ ੬॥ ਛਕਾ ੧

ਛੇ ਅਸ਼ਟਪਦੀਆਂ ਪੂਰੀਆਂ ਹੋਣ ਕਰਕੇ ਇਕ ਛਕਾ ਲਿਖਿਆ ਹੈ, ਇਸ ਜਗ੍ਹਾਂ ਸੁਖਮਨਾ ਸਾਹਿਬ ਪੂਰਾ ਹੋ ਗਿਆ ਹੈ, ਜਿਤਨਾ ਸੁਖਮਨੀ ਸਾਹਿਬ ਜੀ ਦੇ ਪੜ੍ਹਨ ਦਾ ਮਹਾਤਮ ਹੈ ਉਨਾਂ ਹੀ ਸੁਖਮਨੇ ਸਾਹਿਬ ਦੇ ਪੜ੍ਹਨ ਦਾ ਮਹਾਤਮ ਹੈ ਪੁਰਾਣੇ ਬਜ਼ੁਰਗ ਰੋਜ਼ ਸੁਖਮਨੇ ਸਾਹਿਬ ਦਾ ਪਾਠ ਕਰਦੇ ਸਨ।

**—ਕਲਿਆਣ ਰਾਗ ਸੰਪੂਰਨ—**

[ਪੰਨਾ ੧੩੨੭]

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਏਹ ਵੱਡਾ ਮੂਲ ਮੰਤਰ ੧੯ ਨਾਮਾਂ ਵਾਲਾ ਉਚਾਰ ਕੇ ਅੱਗੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਉਚਾਰਨ ਕੀਤੇ ਹੋਏ ਸ਼ਬਦ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਸੰਗਤਾਂ ਨੂੰ ਸ੍ਰਵਣ ਕਰਵਾਉਂਦੇ ਹਨ।

## •ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧॥

ਪਰਭਾਤੀ ਰਾਗ ਦੇ ਨਾਲ ਬਿਭਾਸ ਰਾਗਣੀ ਮਿਲੀ ਹੋਈ ਹੈ, ਜਿਵੇਂ ਬਸੰਤ ਨਾਲ ਹਿੰਡੋਲ ਹੈ।

ਅੱਗੋਂ ਪਰਮੇਸ਼ਰ ਦੇ ਸਨਮੁਖ ਉਚਾਰਦੇ ਹਨ-

**ਨਾਇ ਤੇਰੈ ਤਰਣਾ ਨਾਇ ਪਤਿ ਪੂਜ॥**

ਹੇ ਪ੍ਰਭੂ ! ਤੇਰੇ ਨਾਮ ਕਰਕੇ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ ਤੇਰੇ ਨਾਮ ਕਰਕੇ ਹੀ ਪਤਿ=ਇੱਜ਼ਤ ਤੇ ਪੂਜਾ ਹੁੰਦੀ ਹੈ, ਵਾ:-ਪੂਜਨੀਕ ਹੁੰਦਾ ਹੈ।

**ਨਾਉ ਤੇਰਾ ਗਹਣਾ ਮਤਿ ਮਕਸੂਦੁ॥**

ਹੇ ਪ੍ਰਭੂ ! ਤੇਰਾ ਨਾਮ ਦੀ ਮੇਰਾ ਗਹਿਣਾ ਹੈ, ਵਾ:-ਆਸਰਾ ਹੈ, ਤੇਰਾ ਨਾਮ ਹੀ ਮਤਿ=ਬੁੱਧੀ ਨੂੰ ਮਕਸੂਦੁ=ਨਫਾ ਦੇਣ ਵਾਲਾ ਹੈ।

**ਨਾਇ ਤੇਰੈ ਨਾਉ ਮੰਨੇ ਸਭ ਕੋਇ॥ ਵਿਣੁ ਨਾਵੈ ਪਤਿ ਕਬਹੁ ਨ ਹੋਇ॥੧॥**

ਹੇ ਪ੍ਰਭੂ ! ਤੇਰੇ ਨਾਮ ਜਪਣ ਵਾਲੇ ਦੇ ਨਾਮ ਨੂੰ ਸਭ ਕੋਈ ਮੰਨਦਾ ਹੈ।

ਨਾਮ ਜਪੇ ਤੋਂ ਬਿਨਾਂ ਕਦੇ ਭੀ ਪਤਿ=ਇੱਜ਼ਤ ਨਹੀਂ ਹੁੰਦੀ ॥ ੧॥

ਨਾਮ ਸਿਮਰਨ ਤੋਂ ਬਿਨਾਂ-

**ਅਵਰ ਸਿਆਣਪ ਸਗਲੀ ਪਾਜੁ॥ ਜੈ ਬਖਸੇ ਤੈ ਪੂਰਾ ਕਾਜੁ॥੧॥ ਰਹਾਉ॥**

ਅਵਰ=ਹੋਰ ਜੋ ਦੁਨੀਆਂ ਦੀਆਂ ਸਿਆਣਪਾਂ ਹਨ ਉਹ ਸਭ ਪਾਜੁ=ਲੋਕ ਦਿਖਲਾਵਾ ਹੈ।

ਹੇ ਪ੍ਰਭੂ ! ਜਿਸ ਨੂੰ ਤੂੰ ਬਖਸ਼ਦਾ ਹੈਂ, ਤਿਸਦਾ ਮੋਖ ਰੂਪੀ ਕਾਰਜ ਪੂਰਾ ਹੁੰਦਾ ਹੈ॥ ੧॥ ਰਹਾਉ॥

**ਨਾਉ ਤੇਰਾ ਤਾਣੁ ਨਾਉ ਦੀਬਾਣੁ॥ ਨਾਉ ਤੇਰਾ ਲਸਕਰੁ ਨਾਉ ਸੁਲਤਾਨੁ॥**

ਤੇਰਾ ਨਾਮ ਹੀ ਮੇਰੇ ਤਨ ਦਾ ਤਾਣੁ=ਬਲ ਹੈ ਤੇਰਾ ਨਾਮ ਹੀ ਮੇਰੇ ਮਨ ਦਾ ਦੀਬਾਣੁ=ਆਸਰਾ ਹੈ,

---

*•ਇਹ ਰਾਗ ਸੰਪੂਰਨ ਹੈ ਆਸਾ ਤੇ ਭੈਰੋਂ ਦੇ ਮਿਲਾਪ ਤੋਂ ਬਣਦਾ ਹੈ ਇਸ ਨੂੰ ਪ੍ਰਾਤਾਕਾਲ ਗਾਉਂਦੇ ਹਨ, ਹੋਰਨਾਂ ਰਾਗ ਗ੍ਰੰਥਾਂ ਵਿਚ ਇਸ ਦਾ ਕੋਈ ਉਲੇਖ ਨਹੀਂ ਮਿਲਦਾ ਇਸ ਤੋਂ ਸਿਧ ਹੁੰਦਾ ਹੈ ਇਹ ਪ੍ਰਭਾਤੀ ਰਾਗ ਗੁਰੂ ਜੀ ਨੇ ਆਪ ਪ੍ਰਚਲਤ ਕੀਤਾ ਹੈ।*

*ਬਿਭਾਸ ਇਕ ਵੱਖਰੀ ਰਾਗਣੀ ਹੈ ਜੋ ਮਤੰਗ ਮੁਨੀ ਦੇ ਮਤ ਵਿਚ ਪੰਚਮ ਦੀ ਰਾਗਣੀ ਹੈ।*

*ਰਾਧਾ ਗੋਬਿੰਦ ਸੰਗੀਤ ਸਾਰ ਦੇ ਮਤ ਵਿਚ ਹਿੰਡੋਲ ਦਾ ਪੁੱਤ੍ਰ ਹੈ ਰਾਤ ਦੇ ਚੌਥੇ ਪਹਿਰ ਗਾਉਂਦੇ ਹਨ।*

*ਸੁਰ ਤਾਲ ਸਮੂਹ ਵਿਚ ਭੀ ਇਸ ਨੂੰ ਹਿੰਡੋਲ ਦਾ ਪੁੱਤ੍ਰ ਲਿਖਿਆ ਹੈ।*

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ੩੦ਵਾਂ ਨੰਬਰ ਹੈ।*

ਵਾ:-ਸਭਾ ਹੈ, ਤੇਰਾ ਨਾਮ ਹੀ ਪ੍ਰਤੱਖ ਲਸਕਰੁ=ਫੌਜ ਹੈ, ਵਾ:-ਸ਼ੁਭ ਗੁਣਾਂ ਰੂਪੀ ਫੌਜ ਹੈ ਅਤੇ ਤੇਰਾ ਨਾਮ ਹੀ ਸੁਲਤਾਨੁ=ਰਾਜਾ ਹੈ, ਵਾ:-ਗਿਆਨ ਰੂਪ ਰਾਜਾ ਹੈ।

**ਨਾਇ ਤੇਰੈ ਮਾਣੁ ਮਹਤ ਪਰਵਾਣੁ ॥**

ਹੇ ਪ੍ਰਭੂ ! ਤੇਰੇ ਨਾਮ ਕਰਕੇ ਮਾਨ ਸਮਾਨ ਤੇ ਮਹਤ=ਮਰਾਤਬਾ ਵਿਸ਼ੇਸ਼ ਪ੍ਰਾਪਤ ਹੁੰਦਾ ਹੈ ਤੇਰੇ ਨਾਮ ਕਰਕੇ ਹੀ ਜੀਵ ਸਾਰਿਆਂ ਵਿਚ ਪ੍ਰਮਾਣੀਕ ਹੁੰਦਾ ਹੈ।

*ਪ੍ਰਸ਼ਨ*-ਜਿਸ ਨਾਮ ਦੀ ਏਡੀ ਸਿਫਤ ਆਪ ਜੀ ਨੇ ਕਹੀ ਹੈ ਉਹ ਨਾਮ ਕਿਵੇਂ ਪ੍ਰਾਪਤ ਹੁੰਦਾ ਹੈ? ਉੱਤਰ-

**ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥ ੨ ॥**

ਹੇ ਨਦਰੀ=ਪਰਮਾਤਮਾ ! ਤੇਰੀ ਕਰਮਿ=ਕ੍ਰਿਪਾ ਹੋਵੇ ਤਾਂ ਨਾਮ ਜਪਣ ਦੀ ਨਿਸ਼ਾਨੀ ਪੈਂਦੀ ਹੈ।

ਵਾ:-ਹੇ ਨਦਰੀ=ਪਰਮਾਤਮਾ ਤੇਰੀ ਕਰਮਿ=ਕ੍ਰਿਪਾ ਰੂਪ ਨਿਸ਼ਾਨੀ ਪਵੇ ਤਾਂ ਨਾਮ ਪ੍ਰਾਪਤ ਹੁੰਦਾ ਹੈ॥ ੨ ॥

**ਨਾਇ ਤੇਰੈ ਸਹਜੁ ਨਾਇ ਸਾਲਾਹ ॥ ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ॥**

ਹੇ ਪ੍ਰਭੂ ! ਤੇਰੇ ਨਾਮ ਕਰਕੇ ਸਹਜੁ=ਸ਼ਾਂਤੀ, ਵਾ:-ਗਿਆਨ ਪ੍ਰਾਪਤ ਹੁੰਦਾ ਹੈ, ਤੇਰੇ ਨਾਮ ਕਰਕੇ ਹੀ ਜੀਵ ਦੀ ਸਾਲਾਹ=ਸ਼ਲਾਘਾ (ਉਸਤਤੀ) ਹੁੰਦੀ ਹੈ।

ਤੇਰਾ ਨਾਮ ਅੰਮ੍ਰਿਤ ਰੂਪ ਹੈ ਜਿਸ ਦੇ ਪੀਣ ਨਾਲ ਵਿਸ਼ਿਆਂ ਰੂਪੀ ਜ਼ਹਿਰ ਉੱਠ ਜਾਂਦੀ ਹੈ।

**ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ ॥**

ਤੇਰੇ ਨਾਮ ਸਿਮਰਨ ਕਰਕੇ ਹੀ ਸਾਰੇ ਸੁਖ ਮਨ ਵਿਚ ਆ ਕੇ ਵਸਦੇ ਹਨ।

**ਬਿਨੁ ਨਾਵੈ ਬਾਧੀ ਜਮ ਪੁਰਿ ਜਾਇ ॥ ੩ ॥**

ਨਾਮ ਸਿਮਰਨ ਤੋਂ ਬਿਨਾਂ ਸਾਰੀ ਦੁਨੀਆਂ ਮੋਹ ਦੇ ਬੰਧਨਾਂ ਵਿਚ ਬੱਧੀ ਹੋਈ ਜਮਪੁਰੀ ਵਿਚ ਜਾਂਦੀ ਹੈ॥ ੩ ॥

**ਨਾਰੀ ਬੇਰੀ ਘਰ ਦਰ ਦੇਸ ॥ ਮਨ ਕੀਆ ਖੁਸੀਆ ਕੀਚਹਿ ਵੇਸ ॥**

ਨਾਰੀ=ਇਸਤ੍ਰੀ, ਬੇਰੀ=ਬੇਲੀ, ਸੁੰਦਰ ਘਰ, ਸੁੰਦਰ ਦਰ=ਦਰਵਾਜ਼ੇ, ਬੜੇ ਸੋਹਣੇ ਦੇਸ਼ ਅਤੇ ਮਨ ਦੀਆਂ ਖੁਸ਼ੀਆਂ ਅਨੁਸਾਰ ਜੋ ਚੰਗੇ ਚੰਗੇ ਲਿਬਾਸ ਕੀਤੇ ਜਾਂਦੇ ਹਨ। ਪਰ ਅੰਤ ਨੂੰ ਏਹ ਸਭ ਬੇਰੀ=ਬੇੜੀ ਰੂਪ ਹਨ।

**ਜਾਂ ਸਦੇ ਤਾਂ ਢਿਲ ਨ ਪਾਇ ॥ ਨਾਨਕ ਕੂੜੁ ਕੂੜੋ ਹੋਇ ਜਾਇ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ— ਜਾਂ=ਜਿਸ ਵੇਲੇ ਪ੍ਰਭੂ ਇਸ ਨੂੰ ਸੱਦਦਾ ਹੈ ਤਾਂ ਇਸ ਦੇ ਪਾਸੋਂ ਢਿਲ=ਦੇਰੀ ਨਹੀਂ ਪੈਂਦੀ। ਏਹ ਝੂਠਾ ਪ੍ਰਪੰਚ ਅੰਤ ਨੂੰ ਝੂਠਾ ਹੀ ਹੋ ਜਾਂਦਾ ਹੈ॥ ੪ ॥ ੧ ॥

ਇਸ ਸ਼ਬਦ ਵਿਚ ਭੀ ਨਾਮ ਦੀ ਮਹਿਮਾ ਕਥਨ ਕਰਦੇ ਹਨ-

**ਪ੍ਰਭਾਤੀ ਮਹਲਾ ੧ ॥**

**ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥**

ਹੇ ਪ੍ਰਭੂ ! ਆਪ ਜੀ ਦਾ ਨਾਮ ਰਤਨ ਰੂਪ ਹੈ, ਉਸ ਨਾਮ ਦਾ ਕਰਮ ਕੀ ਹੈ? *ਉੱਤਰ:-*

ਗਿਆਨ ਦਾ ਚਾਨਣ ਕਰਨਾ, ਜਿਸ ਅੰਤਹਕਰਣ ਵਿਚ ਨਾਮ ਦੀ ਸੁਰਤ ਹੈ, ਓਸੇ ਅੰਤਹਕਰਣ ਵਿਚ ਗਿਆਨ ਦਾ ਲੋਇ=ਪ੍ਰਕਾਸ਼ ਹੈ।

## ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ॥ ੧ ॥

ਜਿਸ ਵਾਪਰੈ=ਵਿਚਾਰੇ ਜੀਵ ਦੀ ਬੁੱਧੀ ਅਗਿਆਨ ਰੂਪ ਹਨੇਰੇ ਕਰਕੇ ਅੰਨ੍ਹੀ ਹੈਂ, ਉਸ ਦੇ ਪਾਸੋਂ ਸਾਰੇ ਸ਼ੁਭ ਗੁਣ ਖੋਹ ਲਈਦੇ ਹਨ। *ਅਥਵਾ:*-ਅਗਿਆਨ ਰੂਪ ਹਨੇਰੇ ਕਰਕੇ ਜੋ ਪੁਰਸ਼ ਅੰਨ੍ਹੀ ਮਾਇਆ ਵਿਚ ਵਾਪਰੈ=ਲੱਗੇ ਹੋਏ ਹਨ, ਉਹ ਸਾਰੇ ਪ੍ਰਲੋਕ ਰਸਤੇ ਵਿਚ ਲੁਟ ਲਏ ਜਾਂਦੇ ਹਨ॥ ੧ ॥

ਯਥਾ:- ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ *(ਪੰਨਾ ੭੪੭)*

## ਇਹੁ ਸੰਸਾਰੁ ਸਗਲ ਬਿਕਾਰੁ॥

ਏਹ ਸਾਰਾ ਸੰਸਾਰ ਬਿਕਾਰੁ=ਰੋਗ ਰੂਪ ਹੈ। ਭਾਵ, ਜਨਮ ਮਰਨ ਰੂਪੀ ਰੋਗ ਦੇ ਸਹਿਤ ਹੈ।

## ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ॥ ੧ ॥ ਰਹਾਉ॥

ਹੇ ਸ੍ਰਿਸ਼ਟੀ ਦੇ ਕਰਨ ਵਾਲੇ ਅਪਾਰ ਪ੍ਰਭੂ ! ਤੇਰਾ ਨਾਮ ਹੀ ਇਸ ਰੋਗ ਦੀ ਨਵਿਰਤੀ ਦਾ ਦਾਰੂ ਹੈ, ਹੋਰ ਕੋਈ ਭੀ ਦਾਰੂ ਨਾਸਤਿ=ਨਹੀਂ ਹੈ॥ ੧ ॥ ਰਹਾਉ॥

## ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ॥

ਸਤਾਂ ਪਤਾਲਾਂ ਤੇ ਇੰਦ੍ਰ ਆਦਿਕ ਪੁਰੀਆਂ ਦੇ ਲੱਖਾਂ ਕ੍ਰੋੜਾਂ ਪਦਾਰਥ ਛਾਬੇ ਦੇ ਇਕ ਭਾਰ=ਤਰਫ ਹੋਵਣ ਤੇ ਦੂਜੇ ਪਾਸੇ ਨਾਮ ਹੋਵੇ ਤੌਭੀ ਉਹ ਪਦਾਰਥ ਨਾਮ ਦੇ ਬਰਾਬਰ ਨਹੀਂ ਹੋ ਸਕਦੇ।

## ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ॥ ੨ ॥

ਹੇ ਪ੍ਰਭੂ ! ਤੇਰੇ ਲਾਲ ਰੂਪ ਨਾਮ ਦੀ ਕੀਮਤ ਤਾਂ ਪੈਂਦੀ ਹੈ, ਜਾਂ ਦੂਜੇ ਸਿਰੇ 'ਪਰ ਨਾਮ ਦੇ ਸਦ੍ਰਸ ਕੋਈ ਹੋਰ ਲਾਲ ਰੂਪ ਵਸਤੂ ਹੋਵੇ॥ ੨ ॥ ਪਰ ਨਾਮ ਦੇ ਸਦ੍ਰਸ ਹੋਰ ਕੋਈ ਵਸਤੂ ਨਹੀਂ ਹੈ।

ਯਥਾ:- ਨਾਮ ਤੁਲਿ ਕਛੁ ਅਵਰੁ ਨ ਹੋਇ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ ੮ ॥ ੨ ॥ *(ਪੰਨਾ ੨੬੫)*

[ਪੰਨਾ ੧੩੨੯]

## ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ॥

ਕਰਮਾਂ ਅਨੁਸਾਰ ਦੁੱਖਾਂ ਤੋਂ ਸੁਖ ਨਿਕਲ ਆਉਂਦੇ ਹਨ ਅਤੇ ਸੁਖਾਂ ਤੋਂ ਦੁੱਖ ਹੋ ਜਾਂਦੇ ਹਨ।

## ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ॥ ੩ ॥

ਜਿਸ ਮੂੰਹ ਤੋਂ ਤੂੰ ਸਲਾਹਿਆ ਜਾਂਦਾ ਹੈਂ ਉਸ ਮੂੰਹ ਨੂੰ ਕਿਸ ਵਸਤੂ ਦੀ ਭੁੱਖ ਹੈ, ਅਰਥਾਤ—ਨਾਮ ਜਪਣ ਵਾਲੇ ਦੀਆਂ ਸਭ ਇਛਾਵਾਂ ਪੂਰਨ ਹੋਣ ਕਰਕੇ ਕੋਈ ਭੀ ਤ੍ਰਿਸ਼ਨਾ ਨਹੀਂ ਰਹਿੰਦੀ ਹੈ॥ ੩ ॥

## ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ॥

ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਸ਼ਾ ! ਇਕ ਤੂੰ ਆਪਣੇ ਆਪ ਨੂੰ ਮੂਰਖ ਸਮਝ, ਹੋਰ ਸਾਰੇ ਸੰਸਾਰ

ਨੂੰ ਭਲਾ=ਚੰਗਾ ਮੰਨ। ਅਥਵਾ:-ਮੂਰਖਾਂ ਵਿਚ ਅਤੇ ਹੋਰ ਸਾਰੇ ਭਲੇ ਸੰਸਾਰ ਵਿਚ ਤੂੰ ਇਕ ਪਰਮਾਤਮਾ ਨੂੰ ਹੀ ਨਿਸਚੇ ਕਰ।

ਅਥਵਾ:-ਇਕ ਪਰਮੇਸ਼ਰ ਨੂੰ ਤੂੰ ਭਲਾ ਨਿਸਚੇ ਕਰ ਤੇ ਹੋਰ ਸਾਰਾ ਸੰਸਾਰ ਮੂਰਖ ਹੈ।

## ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ ॥ ੪ ॥ ੨ ॥

ਜਿਸ ਸਰੀਰ ਵਿਚ ਨਾਮ ਨਹੀਂ ਉਪਜਦਾ, ਉਹ ਸਰੀਰ ਖੁਆਰ=ਖਰਾਬ ਹੁੰਦਾ ਹੈ॥ ੪ ॥ ੨ ॥

## ਪ੍ਰਭਾਤੀ ਮਹਲਾ ੧ ॥

## ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥

ਜੈ ਕਾਰਣਿ=ਜਿਸ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਬ੍ਰਹਮਾਂ ਨੇ ਬੇਦ ਉਚਾਰੇ ਹਨ ਅਤੇ ਜਿਸ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸੰਕਰਿ=ਸ਼ਿਵਾਂ ਨੇ ਮਾਇਆ ਤਿਆਗੀ ਹੈ।

## ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥੧ ॥

ਜੈ ਕਾਰਣਿ=ਜਿਸ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸਿਧ ਲੋਕ ਘਰਾਂ ਵਲੋਂ ਉਦਾਸੀਨ ਹੋਏ ਹਨ ਤੇ ਸੁਮੇਰ ਪਰਬਤ 'ਪਰ ਬੈਠ ਕੇ ਤਪਸਿਆ ਕੀਤੀ ਹੈ, ਤੇਤੀ ਕ੍ਰੋੜ ਦੇਵਤਿਆਂ ਨੇ ਭੀ,

ਵਾ:-ਛਿਆਨਵੇਂ ਕ੍ਰੋੜ ਦੇਵੀਆਂ ਨੇ ਭੀ ਉਸ ਪ੍ਰਭੂ ਦਾ ਮਰਮੁ=ਭੇਦ ਨਹੀਂ ਪਾਇਆ ॥ ੧ ॥

## ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥

ਬਾਬਾ=ਹੇ ਭਾਈ ! ਮਨ ਵਿਚ ਸੱਚਾ ਨਾਮ ਹੋਵੇ, ਮੂੰਹ ਤੋਂ ਭੀ ਸੱਚਾ ਨਾਮ ਕਹੀਏ, ਤਾਂ ਸਾਚਾ ਹੋਈ=ਸੱਚੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, ਤਾਂ ਹੀ ਸੰਸਾਰ ਤੋਂ ਤਰੀਦਾ ਹੈ।

ਅਥਵਾ:-ਹੇ ਭਾਈ ! ਜਿਸ ਦੇ ਮਨ ਵਿਚ ਸੱਚਾ ਨਾਮ ਵਸਦਾ ਹੈ ਉਸ ਦਾ ਮੂੰਹ ਸੱਚਾ ਕਹੀਦਾ ਹੈ, ਸੱਚ ਨਾਮ ਦੀ ਪ੍ਰਾਪਤੀ ਹੋਣ ਕਰਕੇ ਹੀ ਸੰਸਾਰ ਤੋਂ ਤਰਦਾ ਹੈ।

## ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥ ੧ ॥ ਰਹਾਉ ॥

ਜੇਹੜਾ ਕੋਈ ਹਰੀ ਦੀ ਪ੍ਰਾਪਤੀ ਦੀ ਮਤਿ=ਸਿੱਖਿਆ ਨੂੰ ਪਾਂਦਾ ਹੈ ਉਸ ਦੇ ਨੇੜੇ ਨਾ ਦੁੱਖ ਨਾ ਹੀ ਕੋਈ ਦੁਸ਼ਮਨ ਆਉਂਦਾ ਹੈ॥ ੧ ॥ ਰਹਾਉ ॥

## ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥

ਇਹ ਸਾਰਾ ਸੰਸਾਰ ਅੱਗ, ਬਿੰਬ=ਜਲ ਤੇ ਪੌਣ ਇਨ੍ਹਾਂ ਤਿੰਨ ਤੱਤਾਂ ਦੀ ਬਾਣੀ=ਬਨਾਵਟ ਹੈ,

ਅਥਵਾ:-ਅਗਨਿ=ਤਮੋ ਗੁਣ, ਬਿੰਬ=ਸਤੋ ਗੁਣ, ਪਵਣੈ=ਰਜੋ ਗੁਣ ਇਨ੍ਹਾਂ ਤਿੰਨਾਂ ਗੁਣਾਂ ਦੀ ਬਾਣੀ= ਬਨਾਵਟ ਹੈ, ਅਰਥਾਤ—ਤਿੰਨਾਂ ਗੁਣਾਂ ਤੋਂ ਸਾਰਾ ਸੰਸਾਰ ਬਣਿਆ ਹੈ, ਇਹ ਤਿੰਨੇ ਤੱਤ ਅਤੇ ਤਿੰਨੇ ਗੁਣ ਨਾਮੀ ਦੇ ਦਾਸ ਹਨ, ਵਾ:-ਨਾਮ ਜਪਣ ਵਾਲੇ ਦੇ ਦਾਸ ਹਨ।

## ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥ ੨ ॥

ਜੋ ਮਨੁੱਖ ਹੋ ਕੇ ਵਾਹਿਗੁਰੂ ਨਾਮ ਨੂੰ ਨਹੀਂ ਲੈਂਦੇ ਉਹ ਤਸਕਰ=ਚੋਰ ਹਨ, ਮੁੜ ਕੇ ਪੰਜਾਹਵੇਂ ਕ੍ਰੋੜ ਤਾਂਬੇ ਦੀ ਧਰਤੀ 'ਪਰ ਸੱਪ ਹੋ ਕੇ ਵਸਦੇ ਹਨ॥ ੨ ॥

## ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ॥

ਜੇ ਕੋਈ ਮਨੁੱਖ ਕਿਸੇ ਉੱਤੇ ਇਕ ਭੀ ਚੰਗਿਆਈ=ਭਲਿਆਈ (ਨੇਕੀ) ਕਰਦਾ ਹੈ, ਤਾਂ ਉਹ ਆਪਣੇ ਮਨ ਤੇ ਚਿਤ ਵਿਚ ਬਹੁਤ ਹੀ ਬਫਾਵੈ=ਹੰਕਾਰ ਕਰਦਾ ਹੈ।

*ਅਥਵਾ:*-ਮਨੋ ਚਿਤੋਂ ਹੋ ਕੇ ਆਪਣੇ ਆਪ ਨੂੰ ਬਹੁਤ ਹੀ ਬਫਾਵੈ=ਵਡਿਆਉਂਦਾ ਹੈ।

## ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ॥ ੩ ॥

ਪਰ ਧੰਨ ਪਰਮੇਸ਼ਰ ਹੈ ਜੋ ਸਾਨੂੰ ਇਤਨੇ ਗੁਣ ਦੇ ਕੇ ਤੇ ਏਨੀਆਂ ਨੇਕੀਆਂ ਸਾਡੇ ਉੱਤੇ ਕਰਕੇ ਪਛਤਾਂਦਾ ਨਹੀਂ ਹੈ। ਅਰਥਾਤ—ਸਾਡਾ ਔਗੁਣ ਵੇਖ ਕੇ ਭੀ ਆਪਣਾ ਪਰਉਪਕਾਰ ਕਰਨ ਵਾਲਾ ਸੁਭਾਵ ਛੱਡਦਾ ਨਹੀਂ ਹੈ॥ ੩ ॥

## ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥

ਗੁਰੂ ਜੀ ਕਥਨ ਕਰਦੇ ਹਨ-ਹੇ ਵਾਹਿਗੁਰੂ ! ਜੋ ਆਪ ਜੀ ਨੂੰ ਸਲਾਹੁੰਦੇ ਹਨ ਉਹਨਾਂ ਦੇ ਪਲੇ ਨਾਮ ਧਨ ਹੈ ਅਤੇ ਮੈਂ ਨਾਨਕ ਦਾ ਭੀ ਓਹੀ ਨਾਮ ਧਨ ਹੈ। *ਅਥਵਾ:*-ਜੋ ਸੰਤ ਆਪ ਜੀ ਨੂੰ ਸਲਾਹੁੰਦੇ ਹਨ ਉਨ੍ਹਾਂ ਦੇ ਬੁੱਧੀ ਰੂਪ ਪਲੇ ਵਿਚ ਨਾਮ ਧਨ ਹੈ, ਮੈਂ ਨਾਨਕ ਦਾ ਭੀ ਓਹੀ ਨਾਮ ਧਨ ਹੈ।

## ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥ ੪ ॥ ੩ ॥

ਜੇਹੜਾ ਕੋਈ ਪੁਰਸ਼ ਉਹਨਾਂ ਨਾਮ ਜਪਣ ਵਾਲਿਆਂ ਨੂੰ ਜੀਉ ਸ਼ਬਦ ਕਰਕੇ ਕਹਿੰਦਾ ਹੈ, ਅਰਥਾਤ—ਵਡਿਆਈ ਨਾਲ ਬੁਲਾਂਦਾ ਹੈ, ਤਾਂ ਉਸ ਨੂੰ ਜਮਾਂ ਦੀ ਤਲਬ ਨਹੀਂ ਹੁੰਦੀ, ਅਰਥਾਤ—ਉਸ ਨੂੰ ਜਮ ਆਪਣੇ ਪਾਸ ਬੁਲਾਂਦਾ ਨਹੀਂ ਹੈ॥ ੪ ॥ ੩ ॥

## ਪ੍ਰਭਾਤੀ ਮਹਲਾ ੧ ॥

## ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ॥

ਜਿਸ ਪਰਮਾਤਮਾ ਦਾ ਰੂਪ ਨਹੀਂ ਹੈ ਜਾਤੀ ਨਹੀਂ ਹੈ ਅਤੇ ਮੂੰਹ ਤੇ ਮਾਸ ਭੀ ਨਹੀਂ ਹੈ।

## ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ॥ ੧ ॥

ਪੂਰਿਆਂ ਸਤਿਗੁਰਾਂ ਨਾਲ ਮਿਲ ਕੇ ਅਸਾਂ ਨੇ ਉਸ ਨਿਰੰਜਨ ਪਰਮਾਤਮਾ ਨੂੰ ਪਾਇਆ ਹੈ,
ਹੇ ਜੋਗੀ ! ਤੇਰੇ ਹਿਰਦੇ ਵਿਚ ਭੀ ਉਸ ਨਾਮੀ ਪਰਮਾਤਮਾ ਦਾ ਨਿਵਾਸ ਹੈ॥ ੧ ॥

## ਅਉਧੂ ਸਹਜੇ ਤਤੁ ਬੀਚਾਰਿ॥

## ਜਾ ਤੇ ਫਿਰਿ ਨ ਆਵਹੁ ਸੈਸਾਰਿ॥ ੧ ॥ ਰਹਾਉ ॥

ਹੇ ਅਉਧੂ=ਸ਼ੁਧ ਜੋਗੀ ! ਤੂੰ ਸਹਜੇ=ਗਿਆਨ ਦੁਆਰਾ ਤਤ ਵਸਤੂ ਨੂੰ ਵਿਚਾਰਨਾ ਕਰ।
ਜਾਤੇ=ਜਿਸ ਤਤ ਵਸਤੂ ਦੇ ਵਿਚਾਰਨੇ ਕਰਕੇ ਤੂੰ ਮੁੜ ਕੇ ਸੰਸਾਰ ਵਿਚ ਨਹੀਂ ਆਵੇਂਗਾ॥ ੧ ॥ ਰਹਾਉ॥

## ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ॥

ਜਿਸ ਪ੍ਰਭੂ ਦੇ ਵਾਸਤਵ ਸਰੂਪ ਵਿਚ ਕਰਮ ਨਹੀਂ ਹੈ, ਧਰਮ ਭੀ ਨਹੀਂ ਹੈ, ਸੁਚਿ=ਪਵਿੱਤ੍ਰਤਾ ਭੀ ਨਹੀਂ ਹੈ ਅਤੇ ਜਾਪ ਕਰਨ ਲਈ ਮਾਲਾ ਭੀ ਨਹੀਂ ਹੈ।

**ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ ॥੨॥**

ਰੱਖਿਆ ਕਰਨ ਵਾਲੇ ਜੋ ਸਤਿਗੁਰੂ ਹਨ ਉਹਨਾਂ ਦੇ ਕੰਨਹੁ=ਪਾਸੋਂ, ਸਿਵ=ਕਲਿਆਣ ਸਰੂਪ ਜੋਤੀ ਦੀ ਪ੍ਰਾਪਤੀ ਲਈ ਸ਼ੁਧ ਬੁੱਧੀ ਪਾਈ ਹੈ॥ ੨॥

**ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ॥**

ਜਿਸ ਪ੍ਰਭੂ ਦੇ ਵਾਸਤਵ ਸਰੂਪ ਵਿਚ ਵਰਤ ਨਹੀਂ ਹੈ, ਨੇਮ ਭੀ ਨਹੀਂ ਹੈ ਅਤੇ ਨਾ ਹੀ ਬਕਵਾਂਦਾ ਦਾ ਉਚਾਰਨ ਹੈ।

**ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ॥ ੩॥**

ਗਤਿ ਅਵਗਤਿ=ਪ੍ਰਾਪਤੀ ਅਪ੍ਰਾਪਤੀ ਦੀ, *ਵਾ:*-ਗਮਨ ਅਗਮਨ ਦੀ,

*ਵਾ:*-ਮੋਖ ਤੇ ਬੰਧਨ ਦੀ ਕੋਈ ਚਿੰਤਾ ਨਹੀਂ ਹੈ, ਉਸ ਦੀ ਪ੍ਰਾਪਤੀ ਸਤਿਗੁਰਾਂ ਨੇ ਫੁਰਮਾਈ ਹੈ॥ ੩॥

**ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ॥**

ਜਿਸ ਪ੍ਰਭੂ ਦੇ ਵਾਸਤਵ ਸਰੂਪ ਵਿਚ ਆਸਾ ਤੇ ਨਿਰਾਸਤਾ ਰੂਪ ਦ੍ਵੰਦਵਾਦ ਨਹੀਂ ਹੈ, ਉਸ ਚਿਤਿ=ਚੇਤਨ ਦੀ ਸੁਰਤਿ=ਗਿਆਤ ਗੁਰਾਂ ਨੇ ਸਮਝਾਈ ਹੈ।

**ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ॥ ੪॥ ੪॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਪ੍ਰਭੂ ਪ੍ਰਾਪਤੀ ਦੀ ਬੁੱਧੀ ਗੁਰਾਂ ਤੋਂ ਪਾਈ, ਤਾਂ ਤੰਤ ਕਉ=ਜੀਵ ਨੂੰ ਪਰਮ ਤੰਤੁ=ਪਰਮਾਤਮਾ ਮਿਲ ਪਿਆ॥ ੪॥ ੪॥

**ਪ੍ਰਭਾਤੀ ਮਹਲਾ ੧॥**

**ਤਾ ਕਾ ਕਹਿਆ ਦਰਿ ਪਰਵਾਣੁ॥**

ਉਹਨਾਂ ਸੰਤਾਂ ਦਾ ਕਿਹਾ ਹੋਇਆ ਬਚਨ ਦਰਗਾਹੇ ਪ੍ਰਵਾਣ ਹੁੰਦਾ ਹੈ।

**ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ॥ ੧॥**

ਜਿਨ੍ਹਾਂ ਨੇ ਬਿਖੁ=ਜ਼ਹਿਰ ਤੇ ਅੰਮ੍ਰਿਤ ਇਨ੍ਹਾਂ ਦੋਹਾਂ ਨੂੰ ਇਕੋ ਜੇਹਾ ਕਰਕੇ ਜਾਣਿਆ ਹੈ।

*ਅਥਵਾ:*-ਬਿਖੁ ਅੰਮ੍ਰਿਤੁ=ਦੁੱਖ ਤੇ ਸੁਖ ਇਨ੍ਹਾਂ ਦੋਹਾਂ ਨੂੰ ਇਕ ਸਮਾਨ ਕਰਕੇ ਜਾਣਿਆਂ ਹੈ॥ ੧॥

**ਕਿਆ ਕਹੀਐ ਸਰਬੇ ਰਹਿਆ ਸਮਾਇ॥**

ਜਾਂ ਉਹ ਪਰਮੇਸ਼ਰ ਸਾਰਿਆਂ ਵਿਚ ਸਮਾਅ ਰਿਹਾ ਹੈ, ਤਾਂ ਕਿਸੇ ਨੂੰ ਕੀ ਕਹਿਣਾ ਹੈ।

**ਜੋ ਕਿਛੁ ਵਰਤੈ ਸਭ ਤੇਰੀ ਰਜਾਇ॥ ੧॥ ਰਹਾਉ॥**

ਜੋ ਕੁਝ ਭੀ ਵਰਤ ਰਿਹਾ ਹੈ ਉਹ ਸਭ ਉਸ ਪ੍ਰਭੂ ਦੀ ਰਜਾਇ=ਆਗਿਆ ਵਿਚ ਹੈ॥ ੧॥ ਰਹਾਉ॥

**ਪ੍ਰਗਟੀ ਜੋਤਿ ਚੂਕਾ ਅਭਿਮਾਨੁ॥ ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥੨॥**

ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਅੰਮ੍ਰਿਤ ਦਿੱਤਾ ਹੈ। ਉਨ੍ਹਾਂ ਦੇ ਅੰਦਰੋਂ ਅਭਿਮਾਨੁ=ਹੰਕਾਰ ਚੁਕ ਗਿਆ ਹੈ

ਤੇ ਜੋਤੀ ਪਰਮਾਤਮਾ ਦੀ ਜੋਤ ਪ੍ਰਗਟ ਹੋਈ ਹੈ॥ ੨॥

**ਕਲਿ ਮਹਿ ਆਇਆ ਸੋ ਜਨੁ ਜਾਣੁ॥ ਸਾਚੀ ਦਰਗਹ ਪਾਵੈ ਮਾਣੁ॥ ੩ ॥**

ਉਹ ਪੁਰਸ਼ ਕਲਜੁਗ ਵਿਚ ਆਇਆ ਹੋਇਆ ਪ੍ਰਮਾਣੀਕ ਹੈ ਅਤੇ ਓਹੀ ਪੁਰਸ਼ ਸੱਚੀ ਦਰਗਾਹ ਵਿਚ ਮਾਣੁ=ਆਦਰ ਪਾਉਂਦਾ ਹੈ॥ ੩ ॥

**ਕਹਣਾ ਸੁਨਣਾ ਅਕਥ ਘਰਿ ਜਾਇ॥**

**ਕਥਨੀ ਬਦਨੀ ਨਾਨਕ ਜਲਿ ਜਾਇ॥ ੪ ॥ ੫ ॥**

ਜੋ ਪੁਰਸ਼ ਨਾਮ ਦਾ ਕਹਿਣਾ ਸੁਨਣਾ ਕਰਦੇ ਹਨ ਉਹ ਅਕਥ=ਪਰਮਾਤਮਾ ਦੇ ਸਰੂਪ ਘਰ ਵਿਚ ਜਾਂਦੇ ਹਨ। ਗੁਰੂ ਜੀ ਕਥਨ ਕਰਦੇ ਹਨ—ਹੋਰ ਕਥਨੀਆਂ ਤੇ ਬਦਨੀ=ਕਵੀਸ਼ਰੀਆਂ ਦੇ ਕਰਨ ਵਾਲੇ ਨਰਕਾਂ ਵਿਚ ਜਾ ਕੇ ਸੜਦੇ ਹਨ।

*ਅਥਵਾ:*-ਅਕਥ=ਪਰਮੇਸ਼ਰ ਦੇ ਸਤਸੰਗ ਘਰ ਵਿਚ ਜਾ ਕੇ ਨਾਮ ਦਾ ਕਹਿਣਾ ਸੁਨਣਾ ਕਰੇ। ਗੁਰੂ ਜੀ ਕਥਨ ਕਰਦੇ ਹਨ—ਨਾਮ ਤੋਂ ਬਿਨਾਂ ਹੋਰ ਕਥਨੀਆਂ ਤੇ ਕਵੀਸ਼ਰੀਆਂ ਸਾਰੀਆਂ ਹੀ ਸੜ ਜਾਣ ॥ ੪ ॥ ੫ ॥
(ਨੋਟ :-ਰਹਾਉ ਦੀ ਤੁਕ ਤੋਂ ਅਰਥ ਸ਼ੁਰੂ ਕਰਨਾ।)

**ਪ੍ਰਭਾਤੀ ਮਹਲਾ ੧ ॥**

**ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ॥**

ਨਾਮ ਰੂਪੀ ਅੰਮ੍ਰਿਤ ਜਲ ਹੈ, ਮਨ ਵਿਚ ਜੇਹੜਾ ਗਿਆਨ ਹੋਣਾ ਹੈ ਏਹ ਇਸ਼ਨਾਨ ਹੈ; ਏਸ ਇਸ਼ਨਾਨ ਕਰਕੇ ਅਠਾਠ ਤੀਰਥ ਉਸ ਦਾ ਸੰਗ ਗ੍ਰਹਿਣ ਕਰਦੇ ਹਨ, ਅਰਥਾਤ—੬੮ ਤੀਰਥ ਉਸ ਦੇ ਚਰਨਾਂ ਵਿਚ ਰਹਿੰਦੇ ਹਨ।

**ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁ ਖੋਜਿ ਲਹੈ॥ ੧ ॥**

ਪ੍ਰਤੱਖ ਜਵਾਹਰ ਤੇ ਮਾਣਿਕ ਆਦਿਕ, ਵਾ:-ਜਵਾਹਰ=ਗਿਆਨ ਤੇ ਮਾਣਕ=ਸ੍ਰਵਨ ਮਨਨ ਨਿਧਿਆਸਣ ਆਦਿਕ ਸ਼ੁਭ ਗੁਣ ਗੁਰਾਂ ਦੇ ਉਪਦੇਸ਼ ਵਿਚ ਹਨ, ਜੇਹੜਾ ਸਿੱਖ ਪ੍ਰੇਮ ਨਾਲ ਗੁਰਾਂ ਨੂੰ ਸੇਂਵਦਾ ਹੈ ਉਹ ਜਵਾਹਰ ਤੇ ਮਾਣਿਕ ਆਦਿਕਾਂ ਨੂੰ ਖੋਜਿ ਲਹੈ=ਲੱਭ ਲੈਂਦਾ ਹੈ॥ ੧ ॥

(ਇਹਨਾਂ ਦੋ ਤੁਕਾਂ ਦਾ ਅਰਥ ਪਹਿਲੇ ਕਰਕੇ ਫੇਰ ਆਦ ਵਾਲੀਆਂ ਤੁਕਾਂ ਦਾ ਅਰਥ ਸ਼ੁਰੂ ਕਰਨਾ)

**ਗੁਰ ਸਮਾਨਿ ਤੀਰਥੁ ਨਹੀ ਕੋਇ॥**

ਗੁਰਾਂ ਦੇ ਸਦ੍ਰਸ ਪਵਿੱਤਰ ਤੀਰਥ ਸੰਸਾਰ ਵਿਚ ਹੋਰ ਕੋਈ ਨਹੀਂ ਹੈ।

**ਸਰੁ ਸੰਤੋਖੁ ਤਾਸੁ ਗੁਰੁ ਹੋਇ॥ ੧ ॥ ਰਹਾਉ॥**

ਤਾਸੁ=ਉਹਨਾਂ ਗੁਰਾਂ ਕਰਕੇ ਏਹ ਜੀਵ ਸੱਤ ਸੰਤੋਖ ਆਦਿਕ ਸ਼ੁਭ ਗੁਣਾਂ ਦਾ ਸਰੁ=ਸਰੋਵਰ ਹੋ ਜਾਂਦਾ ਹੈ। *ਪ੍ਰਸ਼ਨ*-ਪ੍ਰਤੱਖ ਸਰੋਵਰ ਵਿਚ ਜਲ ਹੁੰਦਾ ਹੈ ਤੇ ਉਸ ਵਿਚ ਇਸ਼ਨਾਨ ਕੀਤਾ ਜਾਂਦਾ ਹੈ, ਇਸ ਗੁਰੂ ਰੂਪ ਸਰੋਵਰ ਵਿਚ ਜਲ ਕੇਹੜਾ ਹੈ? ਤੇ ਇਸ਼ਨਾਨ ਕਿਹੜਾ ਹੈ?

ਜਿਥੋਂ ਸ਼ਬਦ ਅਰੰਭ ਹੁੰਦਾ ਹੈ ਉਹਨਾਂ ਤੁਕਾਂ ਦਾ ਅਰਥ ਕਰਨਾ।

*ਉੱਤਰ:*-

[ਪੰਨਾ ੧੩੨੯]

**ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥**

ਗੁਰੂ ਸਾਹਿਬ ਜੀ ਦਰੀਆਉ=ਪਵਿੱਤਰ ਰੂਪ ਹਨ, *ਵਾ:*-ਦਰੀਆਉ=ਚਲਦੇ ਤੀਰਥ ਹਨ; *ਵਾ:*-ਦਰੀਆਉ=ਦੂਵੀ ਭੂਤ ਅਰਥਾਤ ਕ੍ਰਿਪਾਲੂ ਹਨ, ਜਿਨ੍ਹਾਂ ਵਿਚ ਸਦਾ ਹੀ ਨਾਮ ਰੂਪ ਨਿਰਮਲ ਜਲ ਵਗਦਾ ਰਹਿੰਦਾ ਹੈ ਤੇ ਅਜੇਹੇ ਗੁਰਾਂ ਨਾਲ ਮਿਲਣ ਕਰਕੇ ਦੁਰਮਤਤਾ ਰੂਪੀ ਮੈਲੁ ਹਰੈ=ਦੂਰ ਹੁੰਦੀ ਹੈ।

**ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥ ੨॥**

ਜੋ ਸਤਿਗੁਰਾਂ ਪਾਸੋਂ ਉਪਦੇਸ਼ ਪਾਉਣਾ ਹੈ ਏਹੋ ਪੂਰਾ ਇਸ਼ਨਾਨ ਹੈ, ਗੁਰੂ ਸਾਹਿਬ ਜੀ ਪਸ਼ੂ ਤੇ ਪਰੇਤ ਤੋਂ ਦੇਵਤਾ ਬਣਾ ਦੇਂਦੇ ਹਨ॥ ੨॥

**ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ॥**

ਜਿਨ੍ਹਾਂ ਗੁਰਾਂ ਦਾ ਹੀਅਲੁ ਤਲ=ਹਿਰਦਾ ਸਥਾਨ ਸੱਚੇ ਨਾਮ ਸਿਮਰਨ ਵਿਚ ਰੱਤਾ ਹੈ, ਉਹ ਗੁਰੂ ਪਰਮਲੁ=ਚੰਦਨ ਸਮਾਨ ਕਹੇ ਜਾਂਦੇ ਹਨ।

**ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ॥ ੩॥**

ਜਾ ਕੀ ਵਾਸੁ=ਜਿਸ ਗੁਰੂ ਦੀ ਭਗਤੀ ਰੂਪ ਵਾਸ਼ਨਾ ਕਰਕੇ ਜੀਵਾਂ ਰੂਪ ਬਨਾਸਪਤੀ ਸੌਰ ਜਾਂਦੀ ਹੈ, ਉਸ ਗੁਰੂ ਦੇ ਚਰਨਾਂ ਨਾਲ ਪ੍ਰੀਤ ਲੱਗਾ ਕੇ ਰਹਿਣਾ ਚਾਹੀਦਾ ਹੈ॥ ੩॥

**ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ॥**

ਗੁਰਾਂ ਦੁਆਰੇ ਜੀਵਾਂ ਦੇ ਪ੍ਰਾਨ ਉਪਜਹਿ=ਉਬਰ ਜਾਂਦੇ ਹਨ,

*ਅਥਵਾ:*-ਗੁਰਾਂ ਦੁਆਰੇ ਜੀਵਾਂ ਦੇ ਪ੍ਰਾਣਾਂ ਵਿਚ ਨਾਮ ਉਪਜਦਾ ਹੈ ਅਤੇ ਗੁਰਾਂ ਦੁਆਰੇ ਹੀ ਸਿਵ ਘਰਿ=ਮੁਕਤੀ ਘਰ ਵਿਚ ਜਾਈਦਾ ਹੈ।

**ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ॥੪॥੬॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੁਆਰੇ ਹੀ ਸੱਚ ਸਰੂਪ ਵਿਚ ਸਮਾਈਦਾ ਹੈ ਅਤੇ ਗੁਰਾਂ ਦੁਆਰੇ ਹੀ ਨਿਜ ਪਦੁ=ਆਤਮ ਪਦ ਪਾਈਦਾ ਹੈ॥ ੪॥ ੬॥

**ਪ੍ਰਭਾਤੀ ਮਹਲਾ ੧॥**

**ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥**

ਗੁਰਾਂ ਦੀ ਕ੍ਰਿਪਾ ਨਾਲ ਬ੍ਰਹਮ ਵਿੱਦਿਆ ਨੂੰ ਵਿਚਾਰਿਆ ਹੈ ਅਤੇ ਉਸ ਨੂੰ ਪੜ੍ਹ ਪੜ੍ਹ ਕੇ ਮਾਨੁ=ਆਦਰ ਪਾਇਆ ਹੈ।

**ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥ ੧॥**

ਆਪਣੇ ਹਿਰਦੇ ਦੇ ਵਿਚੋਂ ਆਪਣਾ ਸਰੂਪ ਪ੍ਰਕਾਸ਼ ਹੋ ਆਇਆ ਹੈ ਅਤੇ ਗੁਰਾਂ ਪਾਸੋ ਨਾਮ ਅੰਮ੍ਰਿਤ ਪਾਇਆ ਹੈ। *ਅਥਵਾ:*-ਜਾਂ ਗੁਰਾਂ ਪਾਸੋਂ ਨਾਮ ਅੰਮ੍ਰਿਤ ਪਾਇਆ ਤਾਂ ਅੰਤਹਕਰਣ ਵਿਚੋਂ ਆਪਣਾ ਆਪ

ਬ੍ਰਹਮ ਪਰਗਾਸਿਆ=ਪਰਗਟ ਹੋ ਆਇਆ॥ ੧॥

**ਕਰਤਾ ਤੂ ਮੇਰਾ ਜਜਮਾਨੁ॥**

ਹੇ ਕਰਤਾ ਪੁਰਖ ਪਰਮਾਤਮਾ ! ਤੂੰ ਮੇਰਾ ਜਜਮਾਨ ਹੈਂ। ਮੈਂ ਆਪ ਜੀ ਦਾ ਪ੍ਰੋਹਤ ਹਾਂ,

**ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ॥੧॥ ਰਹਾਉ॥**

ਹਉ=ਮੈਂ ਆਪ ਜੀ ਪਾਸੋਂ ਇਕ ਏਹੋ ਦੱਖਣਾ ਮੰਗਦਾ ਹਾਂ, ਤੁਸੀਂ ਮੈਨੂੰ ਆਪਣਾ ਨਾਮ ਦੇਣਾ ਕਰੋ॥ ੧॥ ਰਹਾਉ॥

**ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥**

ਜਿਸ ਨਾਮ ਦੇ ਪ੍ਰਤਾਪ ਕਰਕੇ ਪੰਜ ਕਾਮ ਕ੍ਰੋਧ ਆਦਿਕ ਚੋਰ ਦੌੜ ਦੇ ਹੋਏ ਰੋਕ ਰੱਖੇ ਹਨ ਅਤੇ ਮਨ ਵਿਚੋਂ ਅਭਿਮਾਨੁ=ਹੰਕਾਰ ਚੁੱਕ ਗਿਆ ਹੈ।

**ਦ੍ਰਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥ ੨॥**

ਨਾਮ ਐਸਾ ਹੈ ਜਿਸ ਨਾਮ ਕਰਕੇ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ ਤੇ ਵਿਕਾਰਾਂ ਵਾਲੀ ਦ੍ਰਿਸ਼ਟੀ ਦੇ ਸਹਿਤ 'ਦੁਰਮਤਿ ਭਾਗੀ'=ਖੋਟੀ ਮਤੀ ਭੱਜ ਗਈ ਹੈ॥ ੨॥

**ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ॥**

ਜਤ ਸੱਤ ਰੂਪੀ ਚਾਵਲ ਦਿਓ, ਦਇਆ ਰੂਪ ਕਣਕ ਦੇਣਾ ਕਰੋ, ਧਾਨ=ਧਿਆਨ ਦੀ ਪ੍ਰਾਪਤੀ ਰੂਪ ਪਾਤੀ=ਪਤਲ ਦੇਣਾ ਕਰੋ।

**ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ॥ ੩॥**

ਨਿਸ਼ਕਾਮ ਕਰਮਾਂ ਰੂਪ ਦੁੱਧ ਅਤੇ ਜਥਾ ਲਾਭ ਤਥਾ ਸੰਤੁਸ਼ਟ ਰਹਿਣਾ ਅਜੇਹਾ ਸੰਤੋਖ ਰੂਪੀ ਘਿਓ ਦੇਣਾ ਕਰੋ, ਅਜੇਹਾ ਭੋਜਨ ਕਰਨ ਦਾ ਦਾਨ ਮੈਂ ਆਪ ਜੀ ਤੋਂ ਮੰਗਦਾ ਹਾਂ॥ ੩॥

**ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ॥**

ਖਿਮਾ ਰੂਪ ਲਵੇਰੀ ਗਊ ਦਿਓ, ਜਿਸ ਦਾ ਧੀਰਜ ਰੂਪ ਵੱਛਾ ਹੈ ਉਹ ਭੀ ਨਾਲ ਦਿਓ, ਤਦ ਸੁਤੇ ਹੀ ਮੇਰਾ ਮਨ ਨਿਸ਼ਕਾਮ ਕਰਮਾਂ ਰੂਪੀ ਦੁੱਧ ਪੀਵੇਗਾ।

**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ॥੪॥੭॥**

ਆਪ ਜੀ ਦੀ ਸਿਫਤ ਕਰਨੀ ਤੇ ਸਰਮ=ਵੈਰਾਗ ਧਾਰਨਾ ਏਹੋ ਕਪੜਾ ਮੰਗਦਾ ਹਾਂ ਸਰੀਰ 'ਪਰ ਲੈਣ ਵਾਸਤੇ, ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਆਪ ਜੀ ਦੇ ਗੁਣਾਂ ਨੂੰ ਮੇਰਾ ਮਨ ਰਵਤੁ ਰਹੈ=ਉਚਾਰਦਾ ਹੀ ਰਹੇ ਏਹ ਵਿਚ ਮਿੱਠਾ ਪਾਵੇ॥ ੪॥ ੭॥

**ਪ੍ਰਭਾਤੀ ਮਹਲਾ ੧॥**

**ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ॥**

ਜਦ ਜੀਵ ਨੂੰ ਆਉਂਦਿਆਂ ਕਿਸੇ ਨੇ ਨਹੀਂ ਰੋਕ ਰੱਖਿਆ ਕਿ ਮਾੜੇ ਘਰ ਨਾ ਜੰਮੇ, ਤਾਂ ਮਰ ਕੇ ਜਾਂਦਿਆਂ

ਹੋਇਆਂ ਕਿਵੇਂ ਰੱਖਿਆ ਜਾ ਸਕਦਾ ਹੈ।

**ਜਿਸ ਤੇ ਹੋਆ ਸੋਈ ਪਰੁ ਜਾਣੈ ਜਾਂ ਉਸ ਹੀ ਮਾਹਿ ਸਮਾਇ॥ ੧ ॥**

ਜਿਸ ਪਰਮਾਤਮਾ ਤੋਂ ਇਹ ਜੀਵ ਪੈਦਾ ਹੋਇਆ ਹੈ, ਜਾਂ ਓਸੇ ਦੇ ਸਰੂਪ ਨੂੰ ਪਰੁ=ਭਲੀ ਪਰਕਾਰ ਜਾਣੇ, ਤਾਂ ਅੰਤ ਨੂੰ ਓਸੇ ਦੇ ਵਿਚ ਹੀ ਸਮਾਅ ਜਾਂਦਾ ਹੈ॥ ੧ ॥

**ਤੂਹੈ ਹੈ ਵਾਹੁ ਤੇਰੀ ਰਜਾਇ॥**

ਹੇ ਵਾਹਿਗੁਰੂ ! ਤੂੰ ਆਪ ਵਾਹੁ=ਅਸਚਰਜ ਹੈਂ, ਜੋ ਤੇਰੀ ਰਜਾਇ=ਆਗਿਆ ਹੁੰਦੀ ਹੈ ਉਹ ਗੱਲ ਪੂਰੀ ਹੁੰਦੀ ਹੈ।

**ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ॥ ੧ ॥ ਰਹਾਉ॥**

ਜੋ ਕੁਝ ਤੂੰ ਕਰਦਾ ਹੈਂ ਓਹੀ ਪਰੁ=ਭਲੀ ਪ੍ਰਕਾਰ ਹੁੰਦਾ ਹੈ, ਹੋਰ ਕਿਸੇ ਤੋਂ ਕੁਝ ਕੀਤਾ ਨਹੀਂ ਜਾਂਦਾ॥ ੧ ॥ ਰਹਾਉ॥

**ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ॥**

ਜਿਸ ਤਰ੍ਹਾਂ ਹਰਟ ਦੀ ਮਾਹਲ ਨਾਲ ਟਿੰਡਾਂ ਲੱਗੀਆਂ ਹੁੰਦੀਆਂ ਹਨ, ਉਹਨਾਂ ਵਿਚੋਂ ਇਕ ਖਾਲੀ ਹੁੰਦੀਆਂ ਹਨ ਅਤੇ ਹੋਰ ਦੂਜੀਆਂ ਫਿਰ ਭਰ ਜਾਂਦੀਆਂ ਹਨ।

**ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ॥ ੨ ॥**

ਉਸੇ ਤਰ੍ਹਾਂ ਹੀ ਏਹ ਸੰਸਾਰ ਰੂਪ ਖੇਲ ਮਾਲਕ ਪਰਮਾਤਮਾ ਦਾ ਬਣਾਇਆ ਹੋਇਆ ਹੈ, ਜਿਵੇਂ ਉਸ ਦੀ ਵਡਿਆਈ=ਇੱਛਾ ਹੁੰਦੀ ਹੈ ਤਿਵੇਂ ਹੁੰਦਾ ਹੈ॥ ੨ ॥

**ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ॥**

ਸੁਰਤੀ=ਵੇਦਾਂ ਦੇ ਰਸਤੇ ਤੁਰਕੇ, ਵਾ:-ਸੁਰਤੀ=ਗਿਆਨ ਗੇਅ ਜੋ ਮਹਾਤਮਾ ਹਨ ਉਨ੍ਹਾਂ ਦੇ ਦੱਸੇ ਹੋਏ ਰਸਤੇ 'ਪਰ ਚਲ ਕੇ ਜਿਨ੍ਹਾਂ ਦੀ ਬਿਰਤੀ ਸੰਸਾਰ ਵਲੋਂ ਉਲਟੀ ਹੋਈ ਹੈ ਉਹਨਾਂ ਨੂੰ ਬ੍ਰਹਮ ਦ੍ਰਿਸ਼ਟੀ ਪ੍ਰਕਾਸ਼ੀ ਹੈ।

**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ॥ ੩ ।**

ਹੇ ਬ੍ਰਹਮ ਗਿਆਨੀ ! ਤੂੰ ਮਨ ਵਿਚ ਵਿਚਾਰ ਕੇ ਵੇਖਣਾ ਕਰ, ਗ੍ਰਿਹਸਤੀ ਕੌਣ ਹੈ? ਤੇ ਉਦਾਸੀ=ਸਾਧੂ (ਤਿਆਗੀ) ਕੌਣ ਹੈ?॥ ੩ ॥

**ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ॥**

ਜਿਸ ਦੀ ਆਸਾ ਲਗਾਈ ਹੋਈ ਹੈ ਜੇ ਓਸੇ ਨੂੰ ਹੀ ਸੌਂਪ ਦੇਵੇ, ਤਾਂ ਏਹ ਜੀਵ ਨਿਰਬਾਣੁ=ਦੁੱਖਾਂ ਤੋਂ ਰਹਿਤ, ਵਾ:-ਬੰਧਨਾਂ ਤੋਂ ਰਹਿਤ ਹੋ ਰਹਿੰਦਾ ਹੈ।

**ਜਿਸ ਤੇ ਹੋਆ ਸੋਈ ਕਰਿ ਮਾਨਿਆ**
**ਨਾਨਕ ਗਿਰਹੀ ਉਦਾਸੀ ਸੋ ਪਰਵਾਣੁ॥ ੪ ॥ ੮ ॥**

ਜਿਸ ਪ੍ਰਭੂ ਤੋਂ ਇਹ ਜੀਵ ਪੈਦਾ ਹੋਇਆ ਹੈ, ਜਿਸ ਨੇ ਉਸ ਦੇ ਹੁਕਮ ਨੂੰ ਮੰਨਣਾ ਕੀਤਾ ਹੈ, ਗੁਰੂ ਜੀ ਕਥਨ

ਕਰਦੇ ਹਨ—ਭਾਵੇਂ ਉਹ ਗਿਰਹੀ=ਗ੍ਰਹਸਤੀ ਹੈ ਭਾਵੇਂ ਉਹ ਉਦਾਸੀ=ਸਾਧੂ ਹੈ ਉਹ ਪ੍ਰਮਾਣੀਕ ਹੈ॥ ੪॥ ੮॥

**ਪ੍ਰਭਾਤੀ ਮਹਲਾ ੧ ॥**

**ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥**

ਜਿਸ ਨੇ ਵਿਕਾਰਾਂ ਵਾਲੀ ਦ੍ਰਿਸ਼ਟੀ ਨੂੰ ਵਿਚਾਰ ਦੇ ਬੰਧਨਿ=ਰਸਿਆਂ ਨਾਲ ਬੰਨ੍ਹ ਲਿਆ ਹੈ ਹਉ=ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ।

**ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ॥ ੧ ॥**

ਜੋ ਪੁਰਸ਼ ਪਾਪਾਂ ਪੁੰਨਾਂ ਦੀ ਸਾਰ ਨੂੰ ਨਹੀਂ ਜਾਣਦਾ, ਉਹ ਅਜਾਈ=ਨਿਕੰਮੇ ਕੰਮਾਂ ਵਿਚ ਭੁਲਿਆ ਫਿਰਦਾ ਹੈ॥ ੧॥

**ਬੋਲਹੁ ਸਚੁ ਨਾਮੁ ਕਰਤਾਰ॥ ਫੁਨਿ ਬਹੁੜਿ ਨ ਆਵਣ ਵਾਰ॥ ੧ ॥ ਰਹਾਉ ॥**

ਕਰਤਾਰ ਦੇ ਸੱਚੇ ਨਾਮ ਨੂੰ ਬੋਲਹੁ=ਜਪਣਾ ਕਰੋ। ਪੁਨਾ—ਸੰਸਾਰ ਵਿਚ ਵਾਰੰਵਾਰ ਆਉਣਾ ਜਾਣਾ ਅਰਥਾਤ, ਜੰਮਣਾ ਮਰਨਾ ਨਹੀਂ ਹੋਵੇਗਾ॥ ੧॥ ਰਹਾਉ॥

**ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ॥**

ਜੋ ਉਚਿਆਂ ਤੋਂ ਨੀਚੁ=ਨੀਵਾਂ ਕਰ ਦੇਂਦਾ ਹੈ, ਪੁਨਾ ਨੀਚ=ਨੀਵਿਆਂ ਨੂੰ ਸੁਲਤਾਨੁ=ਬਾਦਸ਼ਾਹ ਕਰ ਦੇਂਦਾ ਹੈ।

ਯਥਾ:- ਭੇਖਾਰੀ ਤੇ ਰਾਜ ਕਰਾਵੈ ਰਾਜਾ ਤੇ ਭੇਖਾਰੀ॥

**ਜਿਨੀ ਜਾਣੁ ਸੁ ਜਾਣਿਆ ਜਗਿ ਤੇ ਪੂਰੇ ਪਰਵਾਣੁ॥ ੨ ॥**

ਜਾਨਣੇ ਜੋਗ ਜੋ ਪਰਮੇਸ਼ਰ ਹੈ ਜਿਨ੍ਹਾਂ ਨੇ ਸੁ ਜਾਣਿਆ=ਉਸ ਨੂੰ ਜਾਣਿਆ ਹੈ ਉਹ ਪੁਰਸ਼ ਜਗਤ ਵਿਚ ਸ਼ੁਭ ਗੁਣਾਂ ਨਾਲ ਪੂਰਨ ਤੇ ਪ੍ਰਮਾਣੀਕ ਹਨ।

ਅਥਵਾ:- ਜਿਨ੍ਹਾਂ ਸੁਜਾਣਿਆ=ਚਤੁਰ ਪੁਰਸ਼ਾਂ ਨੇ ਜਾਨਣੇ ਜੋਗ ਪ੍ਰਭੂ ਨੂੰ ਜਾਣਿਆਂ ਹੈ, ਜਗਤ ਵਿਚ ਉਹ ਸ਼ੁਭ ਗੁਣਾਂ ਕਰਕੇ ਪੂਰਨ ਤੇ ਪ੍ਰਮਾਣੀਕ ਹਨ॥ ੨॥

**ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ॥**

ਜੇ ਕੋਈ ਭੁਲਾ ਹੋਇਆ ਹੋਵੇ ਤਾਂ ਉਸ ਨੂੰ ਸਮਝਾਣ ਲਈ ਜਾਈਏ।

**ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ॥ ੩ ॥**

ਕਰਤਾ ਪੁਰਖ ਪਰਮਾਤਮਾ ਸਾਰੇ ਖੇਲ ਆਪੇ ਕਰਦਾ ਹੈ ਪਰ ਅਜੇਹਾ ਵਿਚਾਰ ਕੋਈ ਵਿਰਲਾ ਹੀ ਬੂਝੈ=ਸਮਝਦਾ (ਜਾਣਦਾ) ਹੈ॥ ੩॥

[ਪੰਨਾ ੧੩੩੦]

**ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ॥**

ਜੋ ਪ੍ਰਭਾਤੈ=ਪ੍ਰਾਤਾਕਾਲ ਉੱਠ ਕੇ ਗੁਰ ਸ਼ਬਦ ਦੁਆਰਾ ਨਾਮ ਨੂੰ ਧਿਆਉਂਦਾ ਹੈ ਅਤੇ ਦੁਨੀ=ਮਾਇਆ

ਦੀ ਪ੍ਰੀਤੀ ਨੂੰ ਛੱਡ ਦਿੱਤਾ ਹੈ।

**ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ॥ ੪ ॥ ੯ ॥**

ਗੁਰੂ ਜੀ ਪ੍ਰਣਵਤਿ=ਕਥਨ ਕਰਦੇ ਹਨ—ਮੈਂ ਉਸ ਦੇ ਦਾਸਾਂ ਦਾ ਦਾਸ ਹਾਂ, ਕਿਉਂਕਿ ਜਗਤ ਹਾਰ ਗਿਆ ਹੈ ਅਤੇ ਉਸ ਨੇ ਸਾਰਾ ਜਗਤ ਜਿੱਤ ਲਿਆ ਹੈ॥ ੪ ॥ ੯ ॥

## ਪ੍ਰਭਾਤੀ ਮਹਲਾ ੧ ॥

**ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ॥**

ਇਹ ਮਨ ਮਾਇਆ ਦੇ ਮਨੁ=ਮਨਨ ਕਰਨ ਵਿਚ ਧਾਇਆ=ਦੌੜ ਰਿਹਾ ਹੈ, ਫੇਰ ਇਹ ਪੰਛੀ ਹੋ ਕੇ ਅਕਾਸ਼ ਦੇ ਪਦਾਰਥਾਂ ਲਈ ਉੱਡਦਾ ਫਿਰਦਾ ਹੈ।

**ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ॥**

ਜਿਸ ਨੇ ਗੁਰ ਸ਼ਬਦ ਦੁਆਰਾ ਮਨ ਰੂਪ ਤਸਕਰ=ਚੋਰ ਨੂੰ ਮਾਇਆ ਵਲੋਂ ਨਿਵਾਰਿਆ=ਹਟਾਇਆ ਹੈ, ਉਸ ਦਾ ਸਰੀਰ ਨਗਰ ਸ਼ਾਬਾਸ਼ ਦੇਣ ਵਾਲੇ ਸ਼ੁਭ ਗੁਣਾਂ ਨਾਲ ਵੁਠਾ=ਵੱਸਿਆ ਹੈ।

**ਜਾ ਤੂ ਰਾਖਹਿ ਰਾਖਿ ਲੈਹਿ ਸਾਬਤੁ ਹੋਵੈ ਰਾਸਿ॥ ੧ ॥**

ਹੇ ਵਾਹਿਗੁਰੂ ! ਜਦ ਤੂੰ ਰਾਖਾ ਹੋ ਕੇ ਮਨ ਨੂੰ ਬੁਰਿਆਈਆਂ ਵਲੋਂ ਰੱਖ ਲੈਂਦਾ ਹੈ, ਤਾਂ ਸਵਾਸਾਂ ਰੂਪੀ ਪੂੰਜੀ ਜਿਉਂ ਦੀ ਤਿਉਂ ਸਾਬਤ ਹੁੰਦੀ ਹੈ ਭਾਵ ਸਫਲ ਹੁੰਦੀ ਹੈ॥ ੧ ॥

**ਐਸਾ ਨਾਮੁ ਰਤਨੁ ਨਿਧਿ ਮੇਰੈ॥**

**ਗੁਰਮਤਿ ਦੇਹਿ ਲਗਉ ਪਗਿ ਤੇਰੈ॥ ੧ ॥ ਰਹਾਉ॥**

ਆਪ ਜੀ ਦਾ ਨਾਮ ਐਸਾ ਹੈ ਜੋ ਕਿ ਸ਼ੁਭ ਗੁਣਾਂ ਰੂਪ ਰਤਨਾਂ ਦੀ ਨਿਧੀ ਹੈ, ਉਹ ਨਾਮ ਗੁਰ ਸਿੱਖਿਆ ਦੁਆਰੇ ਮੈਨੂੰ ਦੇਣਾ ਕਰ, ਮੈਂ ਆਪ ਜੀ ਦੇ ਚਰਨੀਂ ਲੱਗਦਾ ਹਾਂ॥ ੧ ॥ ਰਹਾਉ॥

**ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥**

ਮਨ ਐਸਾ ਹੈ ਜੋਗੀਆਂ ਨਾਲ ਮਿਲ ਕੇ ਜੋਗੀ ਹੋ ਰਿਹਾ ਹੈ, ਭੋਗੀਆਂ ਨਾਲ ਮਿਲ ਕੇ ਭੋਗੀ ਰੂਪ ਹੋ ਰਿਹਾ ਹੈ, ਫਿਰ ਇਹ ਮਨ ਮੂਰਖਾਂ ਦੀ ਸੰਗਤ ਕਰਕੇ ਅਤੀ ਗਾਵਾਰੁ=ਮੂਰਖ ਹੋ ਰਿਹਾ ਹੈ।

**ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ॥**

ਇਹ ਮਨ ਦਾਤਿਆਂ ਦੀ ਸੰਗਤ ਕਰਕੇ ਦਾਤਾ ਹੋ ਰਿਹਾ ਹੈ, ਪੁਨਾ ਇਹ ਮਨ ਮੰਗਤਿਆਂ ਨਾਲ ਮਿਲਕੇ ਮੰਗਤਾ ਹੋ ਰਿਹਾ ਹੈ, ਫਿਰ ਇਹ ਮਨ ਗੁਰਾਂ ਨਾਲ ਮਿਲ ਕੇ ਸਿਰਿ=ਸ਼ਰੋਮਣੀ ਕਰਤਾਰ ਦਾ ਰੂਪ ਹੋ ਰਿਹਾ ਹੈ।

**ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ॥ ੨ ॥**

ਐਸਾ ਜੋ ਮਨ ਹੈ ਇਸ ਨੂੰ ਮਾਰ ਕੇ ਤੇ ਬ੍ਰਹਮ ਦੀ ਵਿਚਾਰ ਕਰਕੇ ਪੰਚ=ਸਰੇਸ਼ਟ ਸੰਤਾਂ ਨੇ ਆਤਮ ਸੁਖ ਪਾਇਆ ਹੈ॥ ੨ ॥

**ਘਟਿ ਘਟਿ ਏਕੁ ਵਖਾਣੀਐ ਕਹਉ ਨ ਦੇਖਿਆ ਜਾਇ॥**

ਘਟਾਂ ਘਟਾਂ ਵਿਚ ਇਕ ਪਰਮੇਸ਼ਰ ਹੀ ਕਥਨ ਕਰੀਦਾ ਹੈ, ਪਰ ਗੁਰਾਂ ਤੋਂ ਬਗੈਰ ਆਪਣੇ ਆਪ ਕਿਸੀ ਤਰ੍ਹਾਂ ਦੇਖਿਆ ਨਹੀਂ ਜਾਂਦਾ।

**ਖੋਟੋ ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ॥**

ਖੋਟਾ ਪੁਰਸ਼ ਦਰਗਾਹ ਵਿਚ ਪੁਠਾ ਕਰਕੇ ਰੁਲਾਇਆ ਜਾਂਦਾ ਹੈ,

ਵਾ:-ਖੋਟਾ ਪੁਰਸ਼ ਪੂਠੋ=ਟੇਢੀਆਂ ਜੂਨੀਆਂ ਵਿਚ ਰੁਲਾਇਆ ਜਾਂਦਾ ਹੈ। ਨਾਮ ਸਿਮਰਨ ਤੋਂ ਬਿਨਾਂ ਮਨਮੁਖ ਦੀ ਇੱਜ਼ਤ ਲਹਿ ਜਾਂਦੀ ਹੈ।

**ਜਾ ਤੂ ਮੇਲਹਿ ਤਾ ਮਿਲਿ ਰਹਾਂ ਜਾਂ ਤੇਰੀ ਹੋਇ ਰਜਾਇ॥ ੩॥**

ਹੇ ਵਾਹਿਗੁਰੂ ! ਜਾਂ ਤੂੰ ਕ੍ਰਿਪਾ ਕਰਕੇ ਮੇਲੇਂਗਾ ਤਾਂ ਹੀ ਮੈਂ ਸਤਸੰਗ ਵਿਚ ਮਿਲ ਰਹਾਂਗਾ ਜਾਂ ਤੇਰੀ ਆਗਿਆ ਹੋਵੇਗੀ ਤਦ ਹੀ ਮਿਲਿਆ ਜਾਂਦਾ ਹੈ॥ ੩॥

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥**

ਸੰਤਾਂ ਪਾਸ ਜਾ ਕੇ ਉਹਨਾਂ ਤੋਂ ਜਾਤੀ ਤੇ ਜਨਮ ਕਦੇ ਨਾ ਪੁਛੀਏ, ਸੰਤਾਂ ਪਾਸ ਬੇਨਤੀ ਕਰਕੇ ਕੇਵਲ ਆਪਣੇ ਸੱਚੇ ਸਰੂਪ ਘਰ ਨੂੰ ਬਤਾਇ=ਪੁੱਛ ਲੈਣਾ ਕਰੋ।

**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥**

ਜੇਹੋ ਜੇਹੇ ਕੋਈ ਕਰਮ ਕਮਾਉਂਦਾ ਹੈ ਉਸ ਦੀ ਓਹੀ ਜਾਤੀ ਤੇ ਓਹੀ ਪਤਿ=ਇੱਜ਼ਤ ਹੈ।

**ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ॥ ੪॥੧੦॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਕਰਕੇ ਜਮਾਂ ਤੋਂ ਛੁਟੀਦਾ ਹੈ ਅਤੇ ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ॥ ੪॥ ੧੦॥

**ਪ੍ਰਭਾਤੀ ਮਹਲਾ ੧॥**

**ਜਾਗਤੁ ਬਿਗਸੈ ਮੂਠੋ ਅੰਧਾ ॥**

ਇਹ ਅੰਨ੍ਹਾਂ ਅਗਿਆਨੀ ਜੀਵ ਪ੍ਰਤੱਖ ਜਾਗਦਿਆਂ, ਵਾ:-ਗੁਰੂ ਦਾ ਸਿੱਖ ਹੋ ਕੇ, ਵਾ:-ਫਕੀਰ ਬਣ ਕੇ, ਵਾ:-ਪੜ੍ਹ ਸੁਣ ਕੇ, ਵਾ:-ਮਨੁੱਖ ਜਨਮ ਨੂੰ ਪਾ ਕੇ ਮੂਠੋ=ਲੁਟਿਆ ਜਾ ਰਿਹਾ ਹੈ ਫਿਰ ਇਹ ਅੰਨ੍ਹਾਂ ਬਿਗਸੈ=ਪ੍ਰਸੰਨ ਹੁੰਦਾ ਹੈ।

**ਗਲਿ ਫਾਹੀ ਸਿਰਿ ਮਾਰੇ ਧੰਧਾ॥**

ਗਲ ਵਿਚ ਮੋਹ ਰੂਪੀ, ਵਾ:-ਇਸਤ੍ਰੀ ਰੂਪੀ ਫਾਹੀ ਹੈ ਇਸ ਕਰਕੇ ਸਿਰ ਨੂੰ ਧੰਧਿਆਂ ਵਿਚ ਮਾਰਦਾ ਹੈ।
ਵਾ:-ਗਲ ਵਿਚ ਵਾਸ਼ਨਾ ਰੂਪ ਫਾਹੀ ਪਈ ਹੋਈ ਹੈ ਇਸ ਲਈ ਧੰਧਿਆਂ ਵਿਚ ਸਿਰ ਮਾਰਦਾ ਹੈ।

**ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ ਕਿਛੁ ਨ ਬਸਾਇ॥ ੧॥**

ਪਦਾਰਥਾਂ ਦੀ ਆਸਾ ਤੇ ਮਨਸਾ=ਵਾਸ਼ਨਾ ਕਰਕੇ ਆਉਂਦਾ ਜਾਂਦਾ ਅਰਥਾਤ, ਜੰਮਦਾ ਮਰਦਾ ਹੈ। ਦੇਹ

ਰੂਪ ਤਾਣੀ ਵਿਸ਼ਿਆਂ ਵਿਚ ਅਜੇਹੀ ਉਰਝੀ ਹੈ ਕਿ ਜੀਵ ਦਾ ਕੁਝ ਵੱਸ ਨਹੀਂ ਚਲਦਾ॥ ੧॥

**ਜਾਗਸਿ ਜੀਵਣ ਜਾਗਣਹਾਰਾ॥ਸੁਖ ਸਾਗਰ ਅੰਮ੍ਰਿਤ ਭੰਡਾਰਾ॥੧॥ਰਹਾਉ॥**

ਜੋ ਸਭ ਨੂੰ ਜੀਵਨ ਦਾਨ ਵਾਲਾ ਹੈ ਤੇ ਜਾਗਣ ਵਾਲਾ ਹੈ ਉਸ ਦੇ ਨਾਮ ਸਿਮਰਨ ਵਿਚ ਤੂੰ ਜਾਗਸਿ=ਜਾਗਣਾ ਕਰ। ਉਹ ਸੁਖਾਂ ਦਾ ਸਮੁੰਦਰ ਤੇ ਨਾਮ ਅੰਮ੍ਰਿਤ ਦਾ ਭੰਡਾਰਾ ਹੈ॥ ੧॥ ਰਹਾਉ॥

**ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ ॥**

ਜੋ ਕੁਝ ਮਹਾਂ ਪੁਰਸ਼ਾਂ ਨੇ ਕਿਹਾ ਹੈ, ਉਸ ਨੂੰ ਬੁਝਦਾ ਨਹੀਂ ਹੈ, ਇਸ ਅੰਨ੍ਹੇ ਅਗਿਆਨੀ ਨੂੰ ਆਪਣੇ ਆਪ ਕੁਝ ਸਮਝ ਨਹੀਂ ਹੈ, ਭੋਂਡੀ=ਭੈੜੀ ਕਾਰ ਕਮਾ ਰਿਹਾ ਹੈ।

**ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ॥ ੨॥**

ਜਿਸ ਨੂੰ ਪਰਮੇਸ਼ਰ ਆਪਣੇ ਪ੍ਰੇਮ ਵਿਚ ਪ੍ਰੀਤੀ ਕਰਨੀ ਦੇਂਦਾ ਹੈ, ਉਸ ਕਰਮੀ=ਜੀਵ ਨੂੰ ਵੱਡਿਆਈ ਮਿਲਦੀ ਹੈ॥ ੨॥

**ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ॥**

ਅੰਨਵੇਂ:-ਮਾਇਆ ਦੇ ਮੋਹ ਕਰਕੇ ਜਿਸ ਨੇ ਪਰਮੇਸ਼ਰ ਦੀ ਪ੍ਰੀਤੀ ਘਟਾਈ ਹੈ,

*ਅਥਵਾ:*-ਮੋਹਨੇ ਵਾਲੀ ਮਾਇਆ ਜਿਸ ਦੇ ਘਟਾਈ=ਹਿਰਦੇ ਵਿਚ ਆਈ ਹੈ, ਦਿਨ ਦਿਨ ਦੀ ਸੰਗਿਆ ਕਰਕੇ ਤਿਲ ਤਿਲ ਕਾਲ ਵਿਚ ਉਸ ਦੀ ਆਵੈ=ਉਮਰਾ ਛਿਜਦੀ ਜਾਂਦੀ ਹੈ।

ਜੋ ਦਿਨ ਆਉਂਦਾ ਹੈ ਉਸ ਦਿਨ ਵਿਚ ਆਵੈ=ਉਮਰਾ ਤਿਲ ਤਿਲ ਕਰਕੇ ਛਿਜਦੀ ਜਾਂਦੀ ਹੈ, ਜਿਉਂ ਜਿਉਂ ਉਮਰਾ ਘਟਦੀ ਹੈ ਤਿਉਂ ਤਿਉਂ ਘਟਾਈ=ਹਿਰਦੇ ਵਿਚ ਮਾਇਆ ਦਾ ਮੋਹ ਵੱਧਦਾ ਜਾਂਦਾ ਹੈ।

**ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ॥ ੩॥**

ਜਬ ਤੱਕ ਰਾਈ ਦੇ ਦਾਣੇ ਜਿੰਨੀ ਭੀ ਦਵੈਤ ਹੈ ਤਬ ਤੱਕ ਗੁਰੂ ਤੋਂ ਬਿਨਾਂ ਵਿਕਾਰਾਂ ਵਿਚ ਡੁੱਬਦਾ ਹੈ ਠਉਰ ਨ ਪਾਵੈ=ਸਰੂਪ ਜਗ੍ਹਾਂ ਨੂੰ ਨਹੀਂ ਪਾਂਦਾ॥ ੩॥

**ਅਹਿਨਿਸਿ ਜੀਆ ਦੇਖਿ ਸਮ੍ਾਲੈ ਸੁਖੁ ਦੁਖੁ ਪੁਰਬਿ ਕਮਾਈ॥**

ਜੋ ਪ੍ਰਭੂ ਦਿਨ ਰਾਤ ਜੀਵਾਂ ਦੇ ਕਰਤੱਬ ਦੇਖਦਾ ਹੈ ਅਤੇ ਸਭ ਦੀ ਸੰਭਾਲ ਕਰਦਾ ਹੈ, ਉਹ ਪ੍ਰਭੂ ਜੀਵਾਂ ਦੀ ਪੂਰਬਲੀ ਕਮਾਈ ਅਨੁਸਾਰ ਸੁਖ ਦੇਂਦਾ ਹੈ।

*ਅਥਵਾ:*-ਜੋ ਜੀਵਾਂ ਦੇ ਕਰਤੱਬਾਂ ਨੂੰ ਦੇਖਦਾ ਹੈ ਉਸ ਨੂੰ ਦਿਨ ਰਾਤ ਸਮਾਲਨਾ ਕਰੇ ਅਤੇ ਸੁਖ ਦੁੱਖ ਨੂੰ ਆਪਣੀ ਪੂਰਬਲੀ ਕਮਾਈ ਅਨੁਸਾਰ ਨਿਸਚੇ ਕਰੇ।

**ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ॥ ੪॥ ੧੧॥**

ਗੁਰੂ ਜੀ ਕਥਨ ਕਰਦੇ ਹਨ—ਇਹ ਕਰਮਾਂ ਤੋਂ ਹੀਣਾ ਜੀਵ ਜਦ ਗੁਰੂ ਪਾਸੋਂ ਸੱਚ ਨਾਮ ਦੀ ਭਿੱਖਿਆ ਮੰਗਣਾ ਕਰੇ ਤਾਂ ਇਸ ਨੂੰ ਜ਼ਰੂਰ ਵੱਡਿਆਈ ਮਿਲੇਗੀ॥ ੪॥ ੧੧॥

ਦੁਨੀਆਂ ਦੇ ਲੋਕ ਕਿਸੇ ਤਰ੍ਹਾਂ ਭੀ ਛੱਡ ਦੇ ਨਹੀਂ ਹਨ।

## ਪ੍ਰਭਾਤੀ ਮਹਲਾ ੧ ॥
## ਮਸਟਿ ਕਰਉ ਮੂਰਖੁ ਜਗਿ ਕਹੀਆ ॥

ਜੇ ਮੈਂ ਮਸਟਿ=ਚੁਪ ਕਰਦਾ ਹਾਂ ਤਾਂ ਜਗਤ ਵਿਚ ਸਾਰੇ ਜੀਵ ਮੂਰਖ ਕਹਿੰਦੇ ਹਨ। ਕਿ ਇਸ ਨੂੰ ਬੋਲਣ ਦਾ ਵੱਲ ਨਹੀਂ ਆਉਂਦਾ ।

## ਅਧਿਕ ਬਕਉ ਤੇਰੀ ਲਿਵ ਰਹੀਆ ॥

ਜੇ ਅਧਿਕ ਬਕਉ=ਬਹੁਤਾ ਬੋਲਦਾ ਹਾਂ ਤਾਂ ਤੇਰੀ ਪ੍ਰੀਤੀ ਰਹਿੰਦੀ ਹੈ ਜਾਂ ਤੇਰੇ ਵਿਚ ਲਿਵ ਲਗਾਣੀ ਰਹਿ ਜਾਂਦੀ ਹੈ।

## ਭੂਲ ਚੂਕ ਮੇਰੈ ਦਰਬਾਰਿ ॥ ਨਾਮ ਬਿਨਾ ਕੈਸੇ ਆਚਾਰ ॥ ੧ ॥

ਮੈਂ ਭੁਲਣੇ ਚੁਕਣੇ ਵਾਲਾ ਤੇਰੇ ਸਤਸੰਗ ਦਰਬਾਰ ਵਿਚ ਪਿਆ ਰਹਿੰਦਾ ਹਾਂ।

*ਵਾ:*-ਤੇਰੇ ਆਸਰੇ ਰਹਿੰਦਾ ਹਾਂ। ਨਾਮ ਸਿਮਰਨ ਤੋਂ ਬਿਨਾਂ ਸ਼ੁਭ ਆਚਾਰ=ਕਰਤੱਬ ਕਰਨਾ ਕਿਵੇਂ ਪ੍ਰਾਪਤ ਹੋ ਸਕਦਾ ਹੈ॥ ੧ ॥

## ਐਸੇ ਝੂਠਿ ਮੁਠੇ ਸੰਸਾਰਾ ॥ ਨਿੰਦਕੁ ਨਿੰਦੈ ਮੁਝੈ ਪਿਆਰਾ ॥ ੧ ॥ ਰਹਾਉ ॥

ਇਸ ਤਰ੍ਹਾਂ ਦੇ ਝੂਠੇ ਵਿਚਾਰਾਂ ਵਿਚ ਲੱਗ ਕੇ ਸੰਸਾਰੀ ਜੀਵ ਮੁਠੇ=ਲੁਟੇ ਗਏ ਹਨ। ਜੋ ਨਿੰਦਕ ਪੁਰਸ਼ ਮੇਰੀ ਨਿੰਦਿਆ ਕਰਦਾ ਹੈ ਉਹ ਮੈਨੂੰ ਪਿਆਰਾ ਹੈ। ਕਿਉਂਕਿ ਨਿੰਦਕ ਪੁਰਸ਼ ਨਿੰਦਿਆ ਕਰਕੇ ਪਾਪਾਂ ਦਾ ਭਾਰ ਆਪਣੇ ਸਿਰ 'ਤੇ ਚੁਕ ਲੈਂਦਾ ਹੈ॥ ੧ ॥ ਰਹਾਉ ॥

## ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥ ਗੁਰ ਕੈ ਸਬਦੇ ਦਰਿ ਨੀਸਾਣੈ ॥

ਜਿਸ ਪ੍ਰਕਾਰ ਇਹ ਨਿੰਦਕ ਲੋਕ ਮੇਰੀ ਨਿੰਦਿਆ ਕਰਦੇ ਹਨ ਉਸ ਨੂੰ ਅਸੀਂ ਵਿਧੀ ਕਰਕੇ ਜਾਣਦੇ ਹਾਂ ਅਤੇ ਸਤਿਗੁਰਾਂ ਦੇ ਸ਼ਬਦ ਕਰਕੇ ਮੈਂ ਸਤਸੰਗ ਰੂਪ ਦਰਵਾਜ਼ੇ 'ਪਰ ਨੀਸਾਣੈ=ਪ੍ਰਗਟ ਹੋਇਆ ਹਾਂ।

## ਕਾਰਣ ਨਾਮੁ ਅੰਤਰਗਤਿ ਜਾਣੈ ॥
## ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ ॥ ੨ ॥

ਕਾਰਨ ਰੂਪ ਪਰਮੇਸ਼ਰ ਦੇ ਨਾਮ ਨੂੰ ਜਪੇ ਤਾ ਅੰਤਰੇ ਭੇਦ ਦੀ ਨਵਿਰਤੀ ਨੂੰ ਜਾਣਦਾ ਹੈ। ਜਿਸ ਉਤੇ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਪੁਰਸ਼ ਇਸ ਵਿਧੀ ਨੂੰ ਜਾਣਦਾ ਹੈ॥ ੨ ॥

## ਮੈ ਮੈਲੌ ਊਜਲੁ ਸਚੁ ਸੋਇ ॥ ਊਤਮੁ ਆਖਿ ਨ ਊਚਾ ਹੋਇ ॥

ਮੈਂ ਤਾਂ ਪਾਪਾਂ ਰੂਪੀ ਮੈਲ ਕਰਕੇ ਮੈਲਾ ਹਾਂ, ਉਹ ਸੱਚਾ ਉੱਜਲ ਹੈ। ਆਪਣੇ ਆਪ ਨੂੰ ਉੱਤਮ ਆਖਣ ਕਰਕੇ ਮੈਂ ਕੋਈ ਉੱਚਾ ਨਹੀਂ ਹੋ ਸਕਦਾ ।

## ਮਨਮੁਖੁ ਖੂਲਿ੍ ਮਹਾ ਬਿਖੁ ਖਾਇ ॥

ਮਨਮੁਖ ਪੁਰਸ਼ ਖੁਲ੍ਹ ਕਰਕੇ ਭਾਵ ਨਿਸੰਗ ਹੋ ਕੇ ਮਹਾਂ ਜ਼ਹਿਰ ਰੂਪ ਵਿਸ਼ਿਆਂ ਨੂੰ ਖਾਂਦਾ ਹੈ।

*ਅਥਵਾ:*-ਮਨਮੁਖ ਪੁਰਸ਼ ਭੁਲ ਕਰਕੇ ਬਹੁਤ ਹੀ ਵਿਸ਼ਿਆਂ ਨੂੰ ਭੋਗਦਾ ਹੈ।

(ਨੋਟ-ਖੂਲਿ ਦੀ ਜਗ੍ਹਾਂ ਭੂਲ ਪਾਠ ਭੀ ਹੁੰਦਾ ਹੈ ਇਸ ਕਰਕੇ ਦੂਜਾ ਅਰਥ ਕੀਤਾ ਹੈ)

**ਗੁਰਮੁਖਿ ਹੋਇ ਸੁ ਰਾਚੈ ਨਾਇ॥ ੩ ॥**

ਜੋ ਗੁਰਮੁਖ ਹੁੰਦਾ ਹੈ ਉਹ ਨਾਮ ਸਿਮਰਨ ਵਿਚ ਰਾਚੈ=ਤਦਾਕਾਰ ਹੁੰਦਾ ਹੈ॥ ੩ ॥

**[ਪੰਨਾ ੧੩੩੧]**

**ਅੰਧੌ ਬੋਲੌ ਮੁਗਧੁ ਗਵਾਰੁ॥ ਹੀਣੌ ਨੀਚੁ ਬੁਰੌ ਬੁਰਿਆਰੁ॥**

ਹੇ ਪ੍ਰਭੂ ! ਮੈਂ ਭਾਵੇਂ ਗਿਆਨ ਵੈਰਾਗ ਰੂਪ ਅੱਖਾਂ ਤੋਂ ਬਿਨਾਂ ਹੋਣ ਕਰਕੇ ਅੰਨ੍ਹਾਂ ਤੇ ਮੂਰਖ ਹਾਂ ਨਿਸਚਾ ਵਿਚਾਰ ਰੂਪ ਕੰਨਾਂ ਤੋਂ ਬਿਨਾਂ ਹੋਣ ਕਰਕੇ ਬੋਲਾ ਤੇ ਗਵਾਰ ਹਾਂ। ਸ਼ੁਭ ਗੁਣਾਂ ਤੋਂ ਬਿਨਾਂ ਹੋਣ ਕਰਕੇ ਨੀਚ ਹਾਂ ਬੁਰਿਆਈਆਂ ਦੇ ਕਰਨ ਕਰਕੇ ਬੁਰਾ ਹਾਂ।

**ਨੀਧਨ ਕੌ ਧਨੁ ਨਾਮੁ ਪਿਆਰੁ॥ ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ॥ ੪ ॥**

ਪਰ ਮੈਂ ਨਿਰਧਨ ਦਾ ਤੇਰੇ ਨਾਮ ਧਨ ਨਾਲ ਪਿਆਰ ਹੈ। ਕਿਉਂਕਿ ਇਹ ਨਾਮ ਧਨ ਹੀ ਸਾਰਿਆਂ ਦਾ ਸਾਰੁ=ਸਿਧਾਂਤ ਰੂਪ ਹੈ ਹੋਰ ਵਿਸ਼ਿਆਂ ਨੂੰ ਛਾਰੁ=ਸੁਆਹ ਰੂਪ ਨਿਸਚੇ ਕੀਤਾ ਹੈ॥ ੪ ॥

**ਉਸਤਤਿ ਨਿੰਦਾ ਸਬਦੁ ਵੀਚਾਰੁ॥ ਜੋ ਦੇਵੈ ਤਿਸ ਕਉ ਜੈਕਾਰੁ॥**

ਗੁਰ ਸ਼ਬਦ ਨੂੰ ਵਿਚਾਰ ਕੇ ਉਸਤਤੀ ਤੇ ਨਿੰਦਿਆਂ ਨੂੰ ਇਕ ਸਮ ਜਾਣਿਆ ਹੈ। ਸਮ ਦ੍ਰਿਸ਼ਟੀ ਦਾ ਵਿਚਾਰ ਜੋ ਗੁਰੂ ਦੇਂਦਾ ਹੈ ਮੈਂ ਉਸ ਨੂੰ ਜੈਕਾਰੁ=ਨਮਸ਼ਕਾਰ ਕਰਦਾ ਹਾਂ।

**ਤੂ ਬਖਸਹਿ ਜਾਤਿ ਪਤਿ ਹੋਇ॥ ਨਾਨਕੁ ਕਹੈ ਕਹਾਵੈ ਸੋਇ॥ ੫ ॥ ੧੨ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਤੂੰ ਨਾਮ ਬਖ਼ਸ਼ਦਾ ਹੈ ਉਸ ਦੀ ਜਾਤੀ ਉੱਚੀ ਤੇ ਸਾਰਿਆਂ ਵਿਚ ਪਤਿ=ਇੱਜ਼ਤ ਹੁੰਦੀ ਹੈ। ਉਹ ਆਪ ਪਰਮੇਸ਼ਰ ਦੇ ਨਾਮ ਨੂੰ ਕਹਿੰਦਾ ਹੈ ਤੇ ਹੋਰਨਾਂ ਪਾਸੋਂ ਕਹਾਉਂਦਾ ਹੈ॥ ੫ ॥ ੧੨ ॥

**ਪ੍ਰਭਾਤੀ ਮਹਲਾ ੧ ॥**

**ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ॥**

ਨਾਮ ਤੋਂ ਬਿਨਾਂ ਪਦਾਰਥਾਂ ਨੂੰ ਖਾ ਕੇ ਮੈਲੁ=ਸਰੀਰ ਨੂੰ ਵਧਾ ਲਿਆ, ਵਾ:-ਗੰਦਗੀ ਨੂੰ ਵਧਾਉਣਾ ਕੀਤਾ ਅਤੇ ਚੰਗੇ ਚੰਗੇ ਕੱਪੜਿਆਂ ਨੂੰ ਪਹਿਨ ਕੇ ਸਰੂਪ ਘਰ ਦੀ ਹਾਨੀ ਕਰ ਲਈ।

**ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ॥ ੧ ॥**

ਬਕਿ ਬਕਿ=ਬੋਲ ਬੋਲ ਕੇ ਵਿਅਰਥ ਝਗੜਿਆਂ ਨੂੰ ਚਲਾਉਣਾ ਕੀਤਾ, ਨਾਮ ਸਿਮਰਨ ਤੋਂ ਬਿਨਾਂ ਸਾਰਿਆਂ ਕਰਮਾਂ ਨੂੰ ਜ਼ਹਿਰ ਵਾਂਗੂ ਦੁੱਖ ਰੂਪ ਜਾਨਣਾ ਕਰ॥ ੧ ॥

**ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ॥**

ਬਾਬਾ=ਹੇ ਭਾਈ ! ਮੋਹ ਰੂਪੀ ਜਾਲ ਅਜੇਹਾ ਕਠਨ ਹੈ ਜਿਸ ਵਿਚ ਮਨ ਵਾਸਿਆ=ਵਸੀਕਾਰ ਹੋ ਗਿਆ ਅਰਥਾਤ ਫਸ ਗਿਆ।

**ਬਿਬਲੁ ਝਾਗਿ ਸਹਜਿ ਪਰਗਾਸਿਆ ॥ ੧ ॥ ਰਹਾਉ ॥**

ਬਿ=ਵਿਸ਼ੇਸ਼ ਕਰਕੇ ਵੈਰਾਗ ਦੇ ਬਲ ਨਾਲ ਵਿਸ਼ੇ ਵਿਕਾਰਾਂ ਨੂੰ ਝਾਗਿ=ਲੰਘਿਆ,

ਬਿ=ਵਿਸ਼ੇਸ਼ ਕਰਕੇ ਰਾਗ 'ਦਵੈਸ਼ ਰੂਪ ਮੈਲ ਨੂੰ ਲੰਘਿਆ ਤਾਂ ਸਹਜਿ=ਗਿਆਨ ਦਾ ਪ੍ਰਕਾਸ਼ ਹੋ ਗਿਆ ॥ ੧ ॥ ਰਹਾਉ ॥ (ਪਾਠਾਂਤ੍ਰ:-ਬਿਮਲੁ ਪਾਠ ਭੀ ਹੁੰਦਾ ਹੈ)

**ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ॥**

ਮਨਮੁਖ ਵਿਸ਼ਿਆਂ ਨੂੰ ਭੋਗਣਾ ਕਰਦਾ ਹੈ, ਵਿਸ਼ੇ ਸਬੰਧੀ ਬਚਨਾਂ ਨੂੰ ਬੋਲਦਾ ਹੈ ਅਤੇ ਵਿਸ਼ਿਆਂ ਦੀ ਕਾਰ ਕਮਾਉਂਦਾ ਹੈ। ਇਸ ਲਈ ਉਹ ਮਨਮੁਖ-

**ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ ॥ ੨ ॥**

ਜਮਾਂ ਦੇ ਦਰਵਾਜ਼ੇ 'ਪਰ ਬੱਧੇ ਹੋਏ ਮਾਰ ਖਾਣਗੇ ਅਤੇ ਸੱਚ ਨਾਮ ਜਪਣ ਵਾਲੇ ਗੁਰਮੁਖ ਛੁੱਟ ਜਾਣਗੇ।

**ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ ॥**

ਜਿਵੇਂ ਇਹ ਖਾਲੀ ਆਇਆ ਹੈ ਤਿਵੇਂ ਖਾਲੀ ਉੱਠ ਕੇ ਚਲਿਆ ਜਾਵੇਗਾ, ਜੋ ਇਸ ਨੇ ਕਰਮ ਕੀਤਾ ਹੈ ਉਹ ਚਿਤ੍ਰ ਗੁਪਤ ਲਿਖ ਕੇ ਲੈ ਜਾਣਗੇ।

**ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥ ੩ ॥**

ਮਨਮੁਖਾਂ ਨੇ ਮੂਲ ਰੂਪ ਸਵਾਸਾਂ ਨੂੰ ਨਿਸਫਲ ਗੁਆ ਲਿਆ ਹੈ, ਇਸ ਕਰਕੇ ਪ੍ਰਲੋਕ ਦਰਗਾਹ ਵਿਚ ਭਾਰੀ ਸਜਾ ਮਿਲੇਗੀ ॥ ੩ ॥

**ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ ॥**

ਜਗਤ ਖੋਟਾ ਹੈ, ਵਾ:-ਜਗੁ=ਜੀਵ ਖੋਟਾ ਹੈ, ਸੱਚ ਸਰੂਪ ਪਰਮਾਤਮਾ ਨਿਰਮਲ ਹੈ, ਅਜੇਹਾ ਸ਼ੁਭ ਵਿਚਾਰ ਗੁਰ ਸ਼ਬਦੀਆਂ ਨੂੰ ਪ੍ਰਾਪਤ ਹੋਇਆ ਹੈ।

**ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ ॥ ੪ ॥**

ਜਿਨ੍ਹਾਂ ਦੇ ਅੰਦਰ ਮੁਰਾਰੀ ਦਾ ਗਿਆਨ ਹੈ ਉਹ ਮਨੁੱਖ ਜਗਤ ਵਿਚ ਵਿਰਲੇ ਜਾਣੇ ਜਾਂਦੇ ਹਨ ॥ ੪ ॥

**ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ ॥**

ਅਜਰੁ=ਕਾਮ ਕ੍ਰੋਧ ਆਦਿਕਾਂ ਨੂੰ ਜਰੈ=ਸਾੜਨਾ ਕਰੇ,

ਵਾ:-ਅਜਰ ਵਸਤੂ ਨੂੰ ਜਰੈ=ਸਹਾਰੇ ਤਾਂ 'ਨੀਝਰੁ ਝਰੈ'=ਇਕ ਰਸ ਬ੍ਰਹਮਾਨੰਦ ਝੜਦਾ ਹੈ ਅਤੇ ਅਮਰ ਅਨੰਦ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

**ਨਾਨਕੁ ਜਲ ਕੌ ਮੀਨੁ ਸੈ ਥੇ* ਭਾਵੈ ਰਾਖਹੁ ਪ੍ਰੀਤਿ ॥ ੫ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ—ਜਿਵੇਂ ਜਲ ਨੂੰ ਮੱਛੀ ਚਾਹੁੰਦੀ ਹੈ, ਤਿਵੇਂ ਮੈਂ ਨਾਮ ਜਲ ਨੂੰ ਚਾਹੁੰਦਾ ਹਾਂ, ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਥੇ=ਤੁਸੀਂ ਮੇਰੀ ਪ੍ਰੀਤੀ ਜ਼ਰੂਰ ਰੱਖਣਾ ਕਰੋ ॥ ੫ ॥ ੧੩ ॥

*ਬੂੰਦੀ ਕੋਟੇ ਦੀ ਬੋਲੀ ਹੈ, ਥੇ=ਤੁਸੀਂ।

## ਪ੍ਰਭਾਤੀ ਮਹਲਾ ੧ ॥

## ਗੀਤ ਨਾਦ ਹਰਖ ਚਤੁਰਾਈ॥ ਰਹਸ ਰੰਗ ਫੁਰਮਾਇਸਿ ਕਾਈ॥

ਗੀਤਾਂ ਦਾ ਨਾਦ=ਅਲਾਪਨਾ ਤੇ ਨਾਦ=ਵਾਜੇ ਵਜਾਉਣੇ, ਵਾ:-ਨਾਦ=ਸੰਖ ਪੂਰਨੇ, ਹਰਖ ਸਹਿਤ ਚਤੁਰਾਈਆਂ ਕਰਨੀਆਂ ਰੰਗਾਂ ਰੰਗਾਂ ਦਾ ਰਹਸ=ਅਨੰਦ ਲੈਣਾ,

ਵਾ:-ਕਈ ਤਰ੍ਹਾਂ ਦੇ ਰੰਗਾਂ ਵਿਚ ਰਹਸ=ਇਸਥਿਤ ਰਹਿਣਾ ਤੇ ਫੁਰਮਾਇਸਾਂ ਚਲਾਉਣੀਆਂ, ਨਾਮ ਤੋਂ ਬਿਨਾਂ ਇਹ ਕਾਈ=ਕਿਸ ਕੰਮ ਹਨ।

## ਪੈਨ੍ਹਣੁ ਖਾਣਾ ਚੀਤਿ ਨ ਪਾਈ॥ ਸਾਚੁ ਸਹਜੁ ਸੁਖੁ ਨਾਮਿ ਵਸਾਈ॥ ੧ ॥

ਚੰਗੇ ਚੰਗੇ ਕਪੜਿਆਂ ਦੇ ਪਹਿਨਣ ਦੀ ਤੇ ਪਦਾਰਥਾਂ ਦੇ ਖਾਣ ਦੀ ਕੋਈ ਗੱਲ ਮੈਂ ਆਪਣੇ ਚਿਤ ਵਿਚ ਨਹੀਂ ਪਾਈ। ਸੱਚੇ ਸੁਖ ਦੇ ਦੇਣ ਵਾਲੀ ਨਾਮ ਦੀ ਪ੍ਰੀਤੀ ਮੈਂ ਸੁਭਾਵਕ ਮਨ ਵਿਚ ਵਸਾਈ ਹੈ॥ ੧॥

## ਕਿਆ ਜਾਨਾਂ ਕਿਆ ਕਰੈ ਕਰਾਵੈ॥
## ਨਾਮ ਬਿਨਾ ਤਨਿ ਕਿਛੁ ਨ ਸੁਖਾਵੈ॥ ੧ ॥ ਰਹਾਉ ॥

ਕੀ ਜਾਣੀਏ, ਜੋ ਪ੍ਰਭੂ ਕੀ ਕਰਦਾ ਤੇ ਕਰਾਉਂਦਾ ਹੈ ? ਮੇਰੇ ਤਨ ਵਿਚ ਤਾਂ ਨਾਮ ਤੋਂ ਬਿਨਾਂ ਹੋਰ ਕੁਝ ਭੀ ਸੁਖਾਂਦਾ ਨਹੀਂ ਹੈ॥ ੧ ॥ ਰਹਾਉ॥

## ਜੋਗ ਬਿਨੋਦ ਸ੍ਵਾਦ ਆਨੰਦਾ॥ ਮਤਿ ਸਤ ਭਾਇ ਭਗਤਿ ਗੋਬਿੰਦਾ॥

ਮਤੀ ਵਿਚ ਸਤ=ਨਿਸਚੇ ਕਰਕੇ ਜੋ ਗੋਬਿੰਦ ਦੀ ਪ੍ਰੇਮਾ ਭਗਤੀ ਭਾਈ ਹੈ। ਏਹੀ ਜੋਗ ਦਾ ਅਨੰਦ ਹੈ ਏਹੋ ਬਿਨੋਦਾਂ ਦਾ ਸੁਆਦ ਹੈ।

## ਕੀਰਤਿ ਕਰਮ ਕਾਰ ਨਿਜ ਸੰਦਾ॥ ਅੰਤਰਿ ਰਵਤੌ ਰਾਜ ਰਵਿੰਦਾ॥ ੨ ॥

ਕੀਰਤੀ ਰੂਪ ਕਰਮ ਦਾ ਜੋ ਕਾਰ=ਕਰਨਾ ਹੈ ਏਹੋ ਨਿਜ ਸੰਦਾ=ਆਪਣੇ ਕੰਮ ਆਉਣੇ ਵਾਲਾ ਹੈ। ਜੋ ਪ੍ਰਭੂ ਰਾਜ ਰਵਿੰਦਾ=ਰਾਜਿਆਂ ਦਾ ਰਾਜਾ ਹੈ ਉਸ ਨੂੰ ਹਿਰਦੇ ਅੰਦਰ ਰਵਤੌ=ਉਚਾਰਨਾ ਕਰ।

ਵਾ:-ਰਵਿੰਦਾ=ਸੂਰਜ ਚੰਦ੍ਰਮਾ ਦਾ ਜੋ ਰਾਜਾ ਹੈ ਉਸ ਨੂੰ ਹਿਰਦੇ ਅੰਦਰ ਰਵਤੌ=ਉਚਾਰਨਾ ਕਰ।

ਵਾ:-ਰਵਿੰਦਾ=ਸੂਰਜ ਤੇ ਚੰਦ੍ਰਮਾ ਅੰਦਰ ਜਿਸ ਦਾ ਰਾਜ=ਪ੍ਰਕਾਸ਼ ਹੈ ਉਸ ਨੂੰ ਹਿਰਦੇ ਅੰਦਰ ਉਚਾਰਨਾ ਕਰ॥ ੨॥

## ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰ ਧਾਰੀ॥ ਦੀਨਾ ਨਾਥੁ ਪੀਉ ਬਨਵਾਰੀ॥

ਪ੍ਰਿਉ=ਪਿਆਰਾ ਜੋ ਪਤੀ ਪਰਮਾਤਮਾ ਹੈ ਉਸ ਦੀ ਪ੍ਰੀਤੀ ਪ੍ਰੇਮ ਨਾਲ ਹਿਰਦੇ ਵਿਚ ਧਾਰੀ ਹੈ। ਉਹ ਪੀਉ=ਪਤੀ ਪਰਮਾਤਮਾ ਦੀਨਾ=ਗਰੀਬਾਂ ਦਾ ਸੁਆਮੀ ਹੈ ਤੇ ਸੰਸਾਰ ਬਨ ਦਾ ਮਾਲਕ ਹੈ।

## ਅਨਦਿਨੁ ਨਾਮੁ ਦਾਨੁ ਬ੍ਰਤਕਾਰੀ॥ ਤ੍ਰਿਪਤਿ ਤਰੰਗ ਤਤੁ ਬੀਚਾਰੀ॥ ੩ ॥

ਰਾਤ ਦਿਨ ਨਾਮ ਦਾਨ ਦਾ ਵਰਤ ਕਰਨ ਵਾਲੇ ਹਾਂ। ਅਰਥਾਤ ਰਾਤ ਦਿਨ ਨਾਮ ਜਪਣ ਦਾ ਤੇ ਦਾਨ ਦੇਣ ਦਾ ਬ੍ਰਤ=ਨਿਯਮ ਕੀਤਾ ਹੋਇਆ ਹੈ। ਤਤ ਮਿਥਿਆ ਦੀ ਵੀਚਾਰ ਪ੍ਰਾਪਤ ਹੋਣ ਕਰਕੇ ਸੰਕਲਪਾਂ

ਵਿਕਲਪਾਂ ਰੂਪ ਤਰੰਗਾਂ ਤੋਂ, ਵਾ:-ਲੋਭ ਦੀਆਂ ਤਰੰਗ=ਲਹਿਰਾਂ ਤੋਂ ਤ੍ਰਿਪਤ ਹੋਏ ਹਾਂ॥ ੩॥

**ਅਕਥੌ ਕਥਉ ਕਿਆ ਮੈ ਜੋਰੁ॥ ਭਗਤਿ ਕਰੀ ਕਰਾਇਹਿ ਮੋਰ॥**

ਮੇਰੇ ਵਿਚ ਕੀ ਜ਼ੋਰ ਹੈ ਜੋ ਹੇ ਅਕਥ ਪ੍ਰਭੂ ! ਮੈਂ ਆਪ ਜੀ ਨੂੰ ਕਥਨ ਕਰ ਸਕਾਂ। ਜੇ ਆਪ ਮੋਰ=ਮੇਰੇ ਪਾਸੋਂ ਕਰਵਾਓ ਤਾਂ ਮੈਂ ਆਪ ਜੀ ਦੀ ਭਗਤੀ ਕਰ ਸਕਦਾ ਹਾਂ।

**ਅੰਤਰਿ ਵਸੈ ਚੂਕੈ ਮੈ ਮੋਰ॥ ਕਿਸੁ ਸੇਵੀ ਦੂਜਾ ਨਹੀ ਹੋਰੁ॥ ੪॥**

ਜੇ ਤੂੰ ਹਿਰਦੇ ਅੰਦਰ ਵਸ ਜਾਵੇਂ, ਤਾਂ ਮੈਂ ਤੂੰ ਤੇ ਮੇਰਾ ਤੇਰਾ ਆਦਿਕ ਸਭ ਕੁਝ ਦੂਰ ਹੋ ਜਾਵੇਗਾ। ਆਪ ਜੀ ਤੋਂ ਬਿਨਾਂ ਕਿਸ ਦੀ ਸੇਵਾ ਕਰਾਂ, ਕਿਉਂਕਿ ਮੈਨੂੰ ਹੋਰ ਕੋਈ ਦੂਜਾ ਨਹੀਂ ਦਿੱਸਦਾ॥ ੪॥

**ਗੁਰ ਕਾ ਸਬਦੁ ਮਹਾ ਰਸੁ ਮੀਠਾ॥ ਐਸਾ ਅੰਮ੍ਰਿਤੁ ਅੰਤਰਿ ਡੀਠਾ॥**

ਗੁਰਾਂ ਦਾ ਉਪਦੇਸ਼ ਜੋ ਮਹਾਂ ਮਿੱਠਾ ਰਸਦਾਇਕ ਹੈ। ਅਜੇਹਾ ਅੰਮ੍ਰਿਤ ਰਸ ਪ੍ਰਾਪਤ ਹੋਣ 'ਤੇ ਪਰਮਾਤਮਾ ਨੂੰ ਹਿਰਦੇ ਅੰਦਰ ਵੇਖਿਆ ਹੈ।

**ਜਿਨਿ ਚਾਖਿਆ ਪੂਰਾ ਪਦੁ ਹੋਇ॥**
**ਨਾਨਕ ਧ੍ਰਾਪਿਓ ਤਨਿ ਸੁਖੁ ਹੋਇ॥ ੫॥ ੧੪॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਗੁਰ ਉਪਦੇਸ਼ ਰਸ ਨੂੰ ਚਖਿਆ ਹੈ ਉਸ ਨੂੰ ਪੂਰਾ ਆਤਮ ਪਦ ਪ੍ਰਾਪਤ ਹੋਇਆ ਹੈ ਅਤੇ ਪਦਾਰਥਾਂ ਵਲੋਂ ਤ੍ਰਿਪਤ ਹੋਣ ਕਰਕੇ ਤਨ ਵਿਚ ਸੁਖ ਪ੍ਰਾਪਤ ਹੋਇਆ ਹੈ॥ ੫॥ ੧੪॥

**ਪ੍ਰਭਾਤੀ ਮਹਲਾ ੧॥**

**ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ॥**

ਗੁਰ ਉਪਦੇਸ਼ ਵਿਚ ਮਨ ਮੰਨਿਆਂ ਗਿਆ ਤਾਂ ਪ੍ਰਭੂ ਨੂੰ ਹਿਰਦੇ ਅੰਦਰ ਹੀ ਵੇਖ ਲਿਆ ਅਤੇ ਇਹ ਨਿਸਚੇ ਕੀਤਾ ਕਿ ਗੁਰੂਆਂ ਤੋਂ ਬਿਨਾਂ ਮਨ ਰੂਪ ਬਸਤਰ ਨੂੰ ਨਾਮ ਰੰਗ ਵਿਚ ਰੰਗਣ ਵਾਲਾ ਹੋਰ ਕੋਈ ਨਹੀਂ ਹੈ।

**ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ॥ ੧॥**

ਜੋ ਦਿਨ ਰਾਤ ਜੀਵਾਂ ਨੂੰ ਵੇਖ ਕੇ ਉਹਨਾਂ ਦੀ ਸੰਭਾਲ ਕਰਦਾ ਹੈ ਓਸੇ ਪ੍ਰਭੂ ਦੀ ਸਭ ਦੇ ਸਿਰ ਉਤੇ ਹੁਕਮ ਰੂਪੀ ਕਾਰ ਹੈ। ਵਾ:-ਓਸੇ ਦੀ ਇਹ ਸਾਰੀ ਸਰਕਾਰ=ਰੱਯਤ ਹੈ॥ ੧॥

**ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ॥**

ਮੇਰਾ ਪ੍ਰਭੂ ਮਾਲਕ ਪਰਮਾਤਮਾ ਘਣੌ ਰਾਂਗਿ=ਬੜੇ ਅਨੰਦ ਵਾਲਾ ਹੈ ਤੇ ਅਤੀਅੰਤ ਰੂੜੌ=ਸੁੰਦਰ ਹੈ।

**ਦੀਨ ਦਇਆਲੁ ਪ੍ਰੀਤਮ ਮਨਮੋਹਨੁ**
**ਅਤਿ ਰਸ ਲਾਲ ਸਗੂੜੌ॥ ੧॥ ਰਹਾਉ॥**

ਉਹ ਪ੍ਰੀਤਮ ਪਰਮਾਤਮਾ ਦੀਨ ਦਿਆਲ ਹੈ ਤੇ ਮਨ ਦੇ ਮੋਹਨੇ ਵਾਲਾ ਹੈ, ਉਸ ਲਾਲ=ਪਿਆਰੇ ਦਾ ਰਸ ਅਤੀਅੰਤ ਗੂੜਤਾ ਦੇ ਸ=ਸਹਿਤ ਹੈ॥ ੧॥

## ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ॥

ਸਭ ਤੋਂ ਉੱਪਰ ਜੋ ਚੇਤਨ ਦੇਵ ਰੂਪ ਖੂਹਾ ਹੈ ਉਸ ਦੇ ਵਿਚੋਂ ਜਿਸ ਦੀ ਬੁੱਧੀ ਨਾਮ ਜਲ ਦੇ ਭਰਨੇ ਵਾਲੀ ਹੋਈ ਹੈ ਉਹ ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇ ਪੀਣ ਵਾਲਾ ਹੋਇਆ ਹੈ।

ਜਿਵੇਂ ਪ੍ਰਤੱਖ ਅਕਾਸ਼ੀ ਖੂਹਾ ਹੁੰਦਾ ਹੈ ਜੋ ਉੱਚਾ ਕਰਕੇ ਲਗਵਾਇਆ ਹੁੰਦਾ ਹੈ ਅਜੇਹਾ ਖੂਹਾ ਮਾਲਵੇ ਵਿਚ ਜਸੋਵਾਲ ਨਗਰ ਵਿਚ ਹੈ, ਜਾਂ ਫਿਰ ਰਮਦਾਸ ਨਗਰ ਵਿਚ ਹੈ, ਜੋ ਸਾਰੇ ਪਿੰਡ ਵਿਚ ਘਰ ਘਰ ਵਿਚ ਛੱਤਾਂ ਦੇ ਉੱਪਰ ਪਾਣੀ ਪਹੁੰਚਾਂਦਾ ਹੈ।

ਇਸੇ ਤਰ੍ਹਾਂ ਨੌਂ ਗੋਲਕਾਂ ਦੇ ਉਪਰ ਜੋ ਗਗਨ=ਦਸਮ ਦੁਆਰ ਰੂਪ ਖੂਹ ਹੈ, ਪ੍ਰਾਣਾਯਾਮ ਰੂਪ ਪਨਿਹਾਰੀ= ਚਰਖੜੀਆਂ ਹਨ ਪਾਣੀ ਭਰਨ ਵਾਲੀਆਂ, ਜੋ ਪੁਰਸ਼ ਪ੍ਰਾਣਾਂਯਾਮ ਕਰਦਾ ਹੈ ਉਹ ਜੋਗਾਨੰਦ ਰੂਪ ਅੰਮ੍ਰਿਤ ਦੇ ਪੀਣ ਵਾਲਾ ਹੁੰਦਾ ਹੈ।

[ਪੰਨਾ ੧੩੩੨]

## ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ॥ ੨॥

ਜਿਸ ਪਰਮਾਤਮਾ ਦੀ ਇਹ ਸੰਸਾਰ ਰਚਨਾ ਹੈ ਇਸ ਦੀ ਵਿਧੀ ਨੂੰ ਓਹੀ ਜਾਣਦਾ ਹੈ, ਗੁਰਮੁਖਾਂ ਨੇ ਉਸ ਪ੍ਰਭੂ ਦੇ ਗਿਆਨ ਨੂੰ ਵਿਚਾਰਿਆ ਹੈ॥ ੨॥

## ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ॥

ਸਸਿ=ਸਤੋ ਗੁਣ ਵਸ਼ਿਸ਼ਟ ਅੰਤਹਕਰਣ ਰੂਪ ਘਰ ਵਿਚ ਗਿਆਨ ਰੂਪ ਸੂਰਜ ਸਮਾਇਆ ਤੇ ਕਰੁਣਾ ਮੈਤ੍ਰੀ ਆਦਿਕ ਕਿਰਣਾਂ ਪਸਰੀ=ਫੈਲੀਆਂ ਤਾਂ ਰਸਿ=ਪ੍ਰੇਮ ਨਾਲ ਹਿਰਦਾ ਕਮਲ ਖਿੜ ਗਿਆ।

ਵਾ:-ਪਦਾਰਥਾਂ ਰੂਪ ਰਸਿ=ਜਲ ਵਿਚ ਰਹਿੰਦਾ ਹੋਇਆ ਹਿਰਦਾ ਕਮਲ ਖਿੜ ਗਿਆ।

## ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ॥ ੩॥

ਜਾਂ ਗੁਰਾਂ ਦੀ ਕ੍ਰਿਪਾ ਦੁਆਰੇ ਪਦਾਰਥਾਂ ਦੀਆਂ ਮਨਸਾ=ਵਾਸ਼ਨਾ ਨੂੰ ਮਨ ਵਿਚੋਂ ਮਾਰ ਦਿੱਤਾ ਤੇ ਪ੍ਰਭੂ ਨੂੰ ਪਾਇਆ ਤਾਂ ਕਾਲ ਨੂੰ ਬਿਧੁੰਸਿ=ਮਾਰ ਦਿੱਤਾ ॥ ੩॥

## ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ॥

ਜਿਸ ਦੀ ਬੁੱਧੀ ਅਤੀਅੰਤ ਰਸਿ=ਪ੍ਰੇਮ ਨਾਲ ਨਾਮ ਰੂਪੀ ਗੂੜ੍ਹੇ ਰੰਗ ਵਿਚ ਰੰਗੀ ਗਈ ਹੈ ਉਸ ਨੂੰ ਦੂਜਾ ਹੋਰ ਕੋਈ ਸੰਸਾਰਕ ਰੰਗ ਨਹੀਂ ਚੜ੍ਹਦਾ।

## ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ॥ ੪॥ ੧੫॥

ਗੁਰੂ ਜੀ ਕਥਨ ਕਰਦੇ ਹਨ—ਉਹ ਰਸਨ ਆਦਿਕ ਇੰਦ੍ਰੀਆਂ ਨੂੰ ਰਸਾ ਕੇ ਉਸ ਪ੍ਰਭੂ ਵਿਚ ਰੱਤੇ ਹਨ, ਜੋ ਪ੍ਰਭੂ ਸਾਰੇ ਰਵ ਰਿਹਾ ਹੈ॥ ੪॥ ੧੫॥

## ਪ੍ਰਭਾਤੀ ਮਹਲਾ ੧॥

## ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥

ਆਤਮ ਵਿਚਾਰ ਤੋਂ ਬਿਨਾਂ ਆਪਣੇ ਬਾਰਾਂ ਪੰਥਾਂ ਵਿਚ ਰਾਵਲ=ਜੋਗੀ ਖਪ ਜਾਂਦੇ ਹਨ, ਚਹੁ ਛਿਆ=ਦਸ

ਨਾਮ ਸੰਨਿਆਸੀਆਂ ਦੇ ਹਨ, ਦਸ ਭੇਖਾਂ ਵਿਚ ਸੰਨਿਆਸੀ ਖਪਦੇ ਜਾਂਦੇ ਹਨ।

**ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ॥ ੧ ॥**

ਪ੍ਰਾਣਾਂਯਾਮ ਕਰਨ ਵਾਲੇ ਜੋਗੀ, ਕਾਪੜੀ ਭੇਖ ਧਾਰਨ ਵਾਲੇ ਕਾਪੜੀਏ, ਸਿਰ ਖੂਥੇ=ਜੈਨੀ ਗੁਰ ਸ਼ਬਦ ਤੋਂ ਹੀਣ ਹੋਣ ਕਰਕੇ,

ਵਾ:-ਸਬਦੈ=ਬ੍ਰਹਮ ਦੇ ਜਾਣੇ ਬਿਨਾਂ ਇਹਨਾਂ ਦੇ ਗੱਲ ਵਿਚ ਜਮਾਂ ਦੀ ਫਾਹੀ ਪੈਂਦੀ ਹੈ॥ ੧ ॥

**ਸਬਦਿ ਰਤੇ ਪੂਰੇ ਬੈਰਾਗੀ॥**

ਜੋ ਸਬਦਿ=ਬ੍ਰਹਮ ਵਿਚ ਰੱਤੇ ਹੋਏ ਹਨ ਉਹ ਪੂਰੇ ਵੈਰਾਗੀ ਹਨ।

**ਅਉਹਠਿ ਹਸਤ ਮਹਿ ਭੀਖਿਆ ਜਾਚੀ**
**ਏਕ ਭਾਇ ਲਿਵ ਲਾਗੀ॥ ੧ ॥ ਰਹਾਉ ॥**

ਜਿਨ੍ਹਾਂ ਦੀ ਏਕ ਭਾਇ=ਇਕ ਰਸ, ਇਕ ਭਾਇ=ਪ੍ਰੇਮ ਵਿਚ ਲਿਵ ਲੱਗੀ ਹੈ, ਉਹਨਾਂ ਨੇ ਅਉ=ਪੁਨਾ ਹਠਿ=ਹਿਰਦੇ ਵਿਚ ਨਾਮ ਰੂਪ ਭਿੱਖਿਆ ਜਾਚੀ=ਮੰਗਣਾ ਕੀਤੀ ਹਸਤ=ਹੈ॥ ੧ ॥ ਰਹਾਉ ॥

**ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ॥**

ਬ੍ਰਾਹਮਣ ਲੋਕ ਕਿਰਿਆ ਕਰਕੇ ਵਾਦੁ=ਵਿਅਰਥ ਪੜ੍ਹਦੇ ਹਨ,

ਵਾ:-ਪੜ੍ਹ ਕੇ ਵਾਦੁ=ਝਗੜੇ ਕਰਦੇ ਹਨ ਅਤੇ ਸ਼ਕਾਮ ਕਰਮਾਂ ਦੀ ਕਰਣੀ ਨੂੰ ਆਪ ਕਰਦੇ ਹਨ ਤੇ ਹੋਰਨਾਂ ਪਾਸੋਂ ਕਰਾਉਂਦੇ ਹਨ।

**ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥ ੨ ॥**

ਗੁਰਾਂ ਪਾਸੋਂ ਬੁਝੇ ਬਿਨਾਂ, ਵਾ:-ਬੂਝੇ=ਗਿਆਨ ਤੋਂ ਬਿਨਾਂ ਹੋਣ ਕਰਕੇ ਉਹਨਾਂ ਨੂੰ ਸੁਝਦਾ ਕੁਝ ਨਹੀਂ ਹੈ, ਉਹ ਮਨਮੁਖ ਪ੍ਰਭੂ ਤੋਂ ਵਿਛੜ ਕੇ ਜਨਮ ਮਰਨ ਦੇ ਦੁੱਖ ਨੂੰ ਪਾਂਦੇ ਹਨ॥ ੨ ॥

**ਸਬਦਿ ਮਿਲੇ ਸੇ ਸੂਚਾ ਚਾਰੀ ਸਾਚੀ ਦਰਗਹ ਮਾਨੇ॥**

ਜੋ ਗੁਰ ਸ਼ਬਦ ਵਿਚ ਮਿਲੇ ਹਨ, ਉਹ ਸੂਚਾ ਚਾਰੀ=ਪਵਿੱਤ੍ਰ ਅਚਾਰ ਵਾਲੇ ਹਨ ਅਤੇ ਸੱਚੀ ਪ੍ਰਲੋਕ ਦਰਗਾਹ ਵਿਚ ਮੰਨੇ ਗਏ ਹਨ।

**ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ॥ ੩ ॥**

ਉਹ ਰਾਤ ਦਿਨ ਰਤਨਿ=ਅਮੋਲਕ ਨਾਮ ਵਿਚ ਲਿਵ ਲੱਗਾ ਕੇ,

ਵਾ:-ਨਾਮ ਵਿਚ ਤੇ ਰਤਨਿ=ਵੈਰਾਗ ਵਿਚ ਲਿਵ ਲੱਗਾ ਕੇ ਜੁਗਿ=ਚਾਰ ਸਾਧਨਾਂ ਵਿਚ ਜੁਗਿ=ਜੁੜ ਕੇ ਸੱਚ ਸਰੂਪ ਵਿਚ ਸਮਾਏ ਹਨ॥ ੩ ॥

**ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥**

ਸਾਰੇ ਕਰਮ, ਧਰਮ, ਸੁਚਿ=ਪਵਿੱਤ੍ਰਤਾ, ਸੰਜਮ=ਇੰਦ੍ਰੀਆਂ ਦਾ ਦਮਨ ਕਰਨਾ, ਜਪ ਤਪ ਆਦਿਕ ਸਾਧਨ ਤੇ ਤੀਰਥ ਇਹ ਸਾਰੇ ਗੁਰ ਉਪਦੇਸ਼ ਵਿਚ ਵਸਦੇ ਹਨ।

**ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ ॥੪॥੧੯॥**

ਗੁਰੂ ਜੀ ਕਥਨ ਕਰਦੇ ਹਨ—ਪੂਰਬਲੇ ਪੁੰਨਾਂ ਦਾ ਮਿਲਾਇਆ ਹੋਇਆ, ਜਾਂ ਪ੍ਰਭੂ ਦਾ ਮਿਲਾਇਆ ਹੋਇਆ ਸਤਿਗੁਰੂ ਮਿਲਦਾ ਹੈ, ਗੁਰਾਂ ਦੇ ਮਿਲਣ ਕਰਕੇ ਜਨਮ ਮਰਨ ਦਾ ਦੁੱਖ ਪਰਾਛਤ=ਪਾਪ ਅਤੇ ਕਾਲ ਆਦਿਕ ਸਭ ਨਸ ਜਾਂਦੇ ਹਨ॥ ੪॥ ੧੯॥

**ਪ੍ਰਭਾਤੀ ਮਹਲਾ ੧ ॥**

**ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ॥**

ਹੇ ਪੁਰਸ਼ਾ ! ਸੰਤ ਜਨਾਂ ਦੀ ਸੰਗਤ ਵਿਚ ਜਾ ਕੇ ਸੰਤਾਂ ਦੀ ਚਰਨ ਧੂੜ ਲੈ ਕੇ ਹਰੀ ਦੀ ਕੀਰਤੀ ਰੂਪ ਤਾਰੀ=ਬੇੜੀ ਦੇ ਆਸਰੇ ਹੋ ਕੇ ਇਸ ਸੰਸਾਰ, *ਵਾ:*-ਮਾਇਆ ਰੂਪ ਨਦੀ ਤੋਂ ਤਰਨਾ ਕਰ।

**ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ॥ ੧ ॥**

ਜਿਸ ਗੁਰਮੁਖ ਦੇ ਹਿਰਦੇ ਵਿਚ ਗੁਰਾਂ ਦੁਆਰੇ ਮੁਰਾਰੀ ਆਪ ਵਸਦਾ ਹੈ, ਬਪੁਰਾ=ਵਿਚਾਰਾ ਜਮ ਉਸ ਦਾ ਕੀ ਵਿਗਾੜ ਕਰ ਸਕਦਾ ਹੈ ਉਸ ਕੋਲੋਂ ਸਗੋਂ ਜਮ ਆਪ ਡਰਦਾ ਹੈ॥ ੧॥

**ਜਲਿ ਜਾਉ ਜੀਵਨੁ ਨਾਮ ਬਿਨਾ॥**

ਨਾਮ ਤੋਂ ਬਿਨਾਂ ਜੋ ਜੀਊਣਾ ਹੈ ਉਹ ਸੜ ਬਲ ਜਾਵੇ।

**ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ ॥੧ ॥ਰਹਾਉ ॥**

ਜਪ ਮਾਲੀ=ਮਾਲਾ ਲੈ ਕੇ ਜਪਣੇ ਜੋਗ ਹਰੀ ਜਪ ਨੂੰ ਜਪਣਾ ਕਰੋ,

*ਵਾ:*-ਜਪਣੇ ਜੋਗ ਹਰੀ ਜਪ ਨੂੰ ਜੋ ਜਪਣਾ ਹੈ ਏਹੀ ਜਪਮਾਲੀ=ਮਾਲਾ ਫੇਰਨਾ ਕਰੋ, ਤਾਂ ਗੁਰਾਂ ਦੁਆਰੇ ਮਨ ਵਿਚ ਆਤਮ ਸੁਆਦ ਆਉਂਦਾ ਹੈ॥ ੧॥ ਰਹਾਉ॥

**ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ॥**

ਗੁਰਾਂ ਦੇ ਉਪਦੇਸ਼ ਦੁਆਰਾ ਜਿਸ ਨੂੰ ਸੱਚਾ ਸੁਖ ਪ੍ਰਾਪਤ ਹੋਇਆ ਹੈ, ਉਸ ਦੀ ਉਪਮਾ ਮੂੰਹ ਤੋਂ ਕੀ ਕਹੀਏ।

**ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ॥ ੨ ॥**

ਲਾਲ ਜਵੇਹਰ ਰਤਨਾਂ ਵਾਂਗੂ ਜੋ ਅਮੋਲਕ ਨਾਮ ਪਦਾਰਥ ਹੈ, ਉਹ ਗੁਰਾਂ ਦੁਆਰੇ ਖੋਜਨ ਕਰਕੇ ਲਈਦਾ ਹੈ। *ਅਥਵਾ:*-ਲਾਲ=ਪ੍ਰੇਮ, ਜਵੇਹਰ=ਗਿਆਨ, ਰਤਨ=ਵੈਰਾਗ ਆਦਿਕ ਸ਼ੁਭ ਗੁਣਾਂ ਰੂਪ ਪਦਾਰਥ ਗੁਰਾਂ ਦੁਆਰੇ ਖੋਜਨੇ ਕਰਕੇ ਲਈਦੇ ਹਨ॥ ੨॥

**ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ॥**

ਗਿਆਨ ਧਿਆਨ ਰੂਪ ਸੱਚੇ ਧਨ ਨੂੰ ਚੀਨੈ=ਜਾਣ ਕੇ ਇਕ ਬ੍ਰਹਮ ਵਿਚ ਲਿਵ ਲਗਾਉਣਾ ਕਰੇ।

**ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ॥ ੩ ॥**

ਉਹ ਬ੍ਰਹਮ ਨਿਰਾਲੰਬੁ=ਆਸਰੇ ਤੋਂ ਬਿਨਾਂ ਹੈ, ਨਿਰਹਾਰੁ=ਅਹਾਰ ਤੋਂ ਰਹਿਤ ਹੈ ਅਤੇ ਨਿਹਕੇਵਲੁ=ਸ਼ੁਧ ਸਰੂਪ ਹੈ, ਉਸ ਨਿਰਭਉ ਪ੍ਰਭੂ ਵਿਚ ਤਾੜੀ=ਸਮਾਧੀ ਲਗਾਵੇ॥ ੩॥

**ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ॥**

ਜਿਸ ਨੇ ਪੰਜ ਗਿਆਨ ਇੰਦ੍ਰੀਏ ਤੇ ਮਨ ਬੁੱਧੀ ਰੂਪ ਸਪਤ ਸਾਇਰ=ਸਤ ਸਮੁੰਦਰ ਨਾਮ ਰੂਪ ਨਿਰਮਲ ਜਲ ਨਾਲ ਭਰ ਕੇ ਬਿਰਤੀ ਰੂਪ ਨੌਕਾ ਸੰਸਾਰ ਵਲੋਂ ਉਲਟਾਈ ਹੈ,

ਵਾ:-ਸੰਸਾਰ ਵਲੋਂ ਬਿਰਤੀ ਉਲਟਾ ਕੇ ਭਗਤੀ ਰੂਪ ਨੌਕਾ 'ਪਰ ਚੜ੍ਹੇ ਹਨ ਉਹ ਆਪ ਤਰੇ ਹਨ ਤੇ ਹੋਰਨਾਂ ਨੂੰ ਤਰਾਉਂਦੇ ਹਨ।

**ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ॥ ੪॥**

ਬਾਹਰ ਜਾਂਦੇ ਹੋਏ ਮਨ ਨੂੰ 'ਠਾਕਿ ਰਹਾਵੈ'=ਰੋਕ ਰੱਖੇ ਤਾਂ ਉਹ ਗੁਰਮੁਖ ਗੁਰਾਂ ਦੁਆਰੇ ਸਹਜ ਪਦ ਵਿਚ ਸਮਾਂਵਦਾ ਹੈ॥ ੪॥

**ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ॥**

ਜਿਸ ਨੇ ਗੁਰਮੁਖਿ=ਗੁਰਾਂ ਦੁਆਰੇ ਆਪਣੇ ਸਰੂਪ ਨੂੰ ਪਛਾਣਿਆ ਹੈ, ਉਹ ਗ੍ਰਹਸਤੀ ਧੰਨ ਹੈ ਉਹ ਸੇਵਕ ਭੀ ਧੰਨ ਹੈ, ਉਹ ਉਦਾਸੀ ਸੰਤ ਭੀ ਧੰਨਤਾ ਜੋਗ ਹੈ।

**ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ॥ ੫॥ ੧੭॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਦਾ ਮਨ ਸੱਚੇ ਗੁਰਾਂ ਦੇ ਸ਼ਬਦ ਉਤੇ ਮੰਨਿਆਂ ਗਿਆ ਹੈ, ਉਸ ਦੀ ਨਿਗਾਹ ਵਿਚ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ॥ ੫॥ ੧੭॥

## ਰਾਗੁ ਪ੍ਰਭਾਤੀ ਮਹਲਾ ੩ ਚਉਪਦੇ

## ੧ੴ ਸਤਿਗੁਰ ਪ੍ਰਸਾਦਿ॥

**ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ॥**

ਜੋ ਪਰਮਾਤਮਾ ਸਬਦੇ=ਸੰਸਾਰ ਵਿਚ ਸਮਾਅ ਰਿਹਾ ਹੈ ਉਸ ਨੂੰ ਕੋਈ ਵਿਰਲਾ ਹੀ ਗੁਰਮੁਖ ਬੂਝੈ= ਸਮਝਦਾ ਹੈ।

**ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ॥ ੧॥**

ਜੋ ਨਾਮੀ ਦੇ ਨਾਮ ਵਿਚ ਰੱਤੇ ਹਨ ਉਹ ਨਿਤ ਸੁਖ ਨੂੰ ਪਾਂਦੇ ਹਨ ਅਤੇ ਉਹ ਸੱਚ ਸਰੂਪ ਵਿਚ ਬਿਰਤੀ ਲਗਾਈ ਰੱਖਦੇ ਹਨ॥ ੧॥

[ਪੰਨਾ ੧੩੩੩]

**ਹਰਿ ਹਰਿ ਨਾਮੁ ਜਪਹੁ ਜਨ ਭਾਈ॥**

ਹੇ ਭਾਈ ਜਨ ! ਹਰਿ ਹਰਿ ਨਾਮ ਨੂੰ ਜਪਣਾ ਕਰੋ।

**ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ**
**ਅਨਦਿਨੁ ਹਰਿ ਰਸਿ ਰਹਿਆ ਅਘਾਈ॥ ੧॥ ਰਹਾਉ॥**

ਗੁਰ ਕਿਰਪਾ ਨਾਲ ਇਹ ਚੰਚਲ ਮਨ ਇਸਥਿਤ ਹੁੰਦਾ ਹੈ ਅਤੇ ਰਾਤ ਦਿਨ ਹਰੀ ਨਾਮ ਰਸ ਲੈਣ ਕਰਕੇ

ਅਘਾਈ=ਤ੍ਰਿਪਤ ਹੋ ਰਹਿੰਦਾ ਹੈ॥ ੧॥ ਰਹਾਉ॥

**ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ॥**

ਹੇ ਭਾਈ ! ਰਾਤ ਦਿਨ ਇਕ ਰਸ ਭਗਤੀ ਕਰੋ, ਇਸ ਕਲਜੁਗ ਦਾ ਏਹੋ ਹੀ ਲਾਭ ਹੈ।

**ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ॥ ੨॥**

ਜਿਨ੍ਹਾਂ ਨੇ ਸੱਚ ਨਾਮ ਵਿਚ ਚਿਤ ਨੂੰ ਲਗਾਇਆ ਹੈ ਉਹ ਪੁਰਸ਼ ਸਦਾ ਨਿਰਮਲ ਹਨ ਉਹਨਾਂ ਨੂੰ ਰਾਗ ਦਵੈਸ਼ ਰੂਪੀ ਮੈਲ ਲੱਗਦੀ ਨਹੀਂ ਹੈ॥ ੨॥

**ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ॥**

ਸਤਿਗੁਰਾਂ ਨੇ ਸੁਖ ਦਾ ਸੀਗਾਰੁ=ਅਨੰਦ ਵਿਖਾ ਦਿੱਤਾ ਹੈ ਨਾਮ ਕਰਕੇ ਹੀ ਵੱਡੀ ਵੱਡਿਆਈ ਪ੍ਰਾਪਤ ਹੁੰਦੀ ਹੈ। *ਅਥਵਾ:*-ਸਤਿਗੁਰਾਂ ਦੁਆਰੇ ਸਾਧਨਾਂ ਰੂਪ ਸ਼ਿੰਗਾਰ ਕੀਤਾ, ਤਾਂ ਸੁਖ ਸਰੂਪ ਨਾਮੀ ਪਰਮਾਤਮਾ ਦਿੱਸ ਆਇਆ ਇਸ ਕਰਕੇ ਉਸ ਦੀ ਵੱਡੀ ਵੱਡਿਆਈ ਹੋਈ ਹੈ।

**ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ॥ ੩॥**

ਉਸ ਦੇ ਅੰਤਹਕਰਣ ਰੂਪ ਭੰਡਾਰੇ ਅਖੁਟ ਨਾਮ ਧਨ ਨਾਲ ਭਰ ਗਏ ਹਨ, ਜਿਸ ਤੇ ਕਦੇ ਘਾਟਾ ਨਹੀਂ ਆਉਂਦਾ, ਇਸ ਕਰਕੇ ਹੇ ਭਾਈ ! ਤੁਸੀਂ ਸਦਾ ਹਰੀ ਨੂੰ ਸੇਵਹੁ=ਸਿਮਰਨਾ ਕਰੋ॥ ੩॥

**ਆਪੇ ਕਰਤਾ ਜਿਸ ਨੋ ਦੇਵੈ ਤਿਸੁ ਵਸੈ ਮਨਿ ਆਈ॥**

ਕਰਤਾ ਪੁਰਖ ਆਪ ਜਿਸ ਨੂੰ ਦੇਂਦਾ ਹੈ ਉਸ ਦੇ ਮਨ ਵਿਚ ਨਾਮ ਆ ਕੇ ਵਸਦਾ ਹੈ।

**ਨਾਨਕ ਨਾਮੁ ਧਿਆਇ ਸਦਾ ਤੂ ਸਤਿਗੁਰਿ ਦੀਆ ਦਿਖਾਈ॥ ੪॥ ੧॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਤੂੰ ਸਦੀਵ ਕਾਲ ਨਾਮ ਨੂੰ ਧਿਆਉਂਣਾ ਕਰ, ਸਾਨੂੰ ਨਾਮ ਦਾ ਮਹਾਤਮ ਸਤਿਗੁਰਾਂ ਨੇ ਦਿਖਾ ਦਿੱਤਾ ਹੈ॥ ੪॥ ੧॥

## ਪ੍ਰਭਾਤੀ ਮਹਲਾ ੩॥

**ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ॥**

ਹੇ ਮੇਰੇ ਸੁਆਮੀ ਪਰਮਾਤਮਾ ! ਮੈਂ ਨਿਰਗੁਣਆਰੇ ਗੁਣ ਹੀਣੇ ਨੂੰ ਬਖਸ਼ ਲਓ, ਅਤੇ—

ਆਪਣੇ ਨਾਲ ਜਾਂ ਆਪਣੇ ਸਰੂਪ ਵਿਚ ਮਿਲਾ ਲਵੋ।

**ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ॥ ੧॥**

ਤੂੰ ਬੇਅੰਤ ਸਰੂਪ ਹੈਂ ਤੇਰਾ ਅੰਤ ਕਿਸੀ ਨੇ ਪਾਇਆ ਨਹੀਂ ਹੈ, ਸ਼ਬਦ ਦੁਆਰਾ ਜਿਸ ਨੂੰ ਸਮਝਾ ਦੇਂਦੇ ਹੋ ਓਸੇ ਨੂੰ ਸਮਝ ਆਈ ਹੈ॥ ੧॥

**ਹਰਿ ਜੀਉ ਤੁਧੁ ਵਿਟਹੁ ਬਲਿ ਜਾਈ॥**

ਹੇ ਹਰਿ ਜੀਉ ! ਮੈਂ ਆਪ ਜੀ ਉਪਰੋਂ ਬਲਿਹਾਰ ਜਾਂਦਾ ਹਾਂ।

**ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ॥੧॥ਰਹਾਉ॥**

ਤਨ ਮਨ ਅਰਪਨ ਕਰਕੇ ਆਪ ਜੀ ਦੇ ਅੱਗੇ ਰੱਖਦਾ ਹਾਂ ਅਤੇ ਸਦਾ ਤੇਰੀ ਸ਼ਰਨ ਵਿਚ ਪਿਆ ਰਹਿੰਦਾ ਹਾਂ॥ ੧ ॥ ਰਹਾਉ॥

**ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ॥**

ਹੇ ਸੁਆਮੀ ! ਤੂੰ ਆਪਣੇ ਭਾਣੇ ਵਿਚ ਮੈਨੂੰ ਸਦਾ ਰੱਖਣਾ ਕਰ। ਅਤੇ-

ਹਰੀ ਨਾਮ ਸਿਮਰਨ ਦੀ ਵੱਡਿਆਈ ਦੇਣਾ ਕਰ।

**ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ॥੨॥**

ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਪੂਰਿਆਂ ਗੁਰਾਂ ਤੋਂ ਭਾਣਾ ਮੰਨਣਾ ਜਾਪੈ=ਜਾਣੇ, ਤਾਂ ਰਾਤ ਦਿਨ ਸਹਜ ਪਦ ਵਿਚ ਸਮਾਈ ਰਹਿੰਦੀ ਹੈ॥ ੨॥

**ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ॥**

ਜੇਹੜੇ ਭਗਤ ਤੇਰੇ ਭਾਣੇ ਵਿਚ ਤੁਰਦੇ ਹਨ ਓਹੀ ਤੈਨੂੰ ਭਾਉਂਦੇ ਹਨ, ਉਹਨਾਂ ਨੂੰ ਤੂੰ ਆਪ ਹੀ ਬਖ਼ਸ਼ ਕੇ ਮਿਲਾ ਲੈਂਦਾ ਹੈਂ। *ਅਥਵਾ:*-ਤੇਰੇ ਭਾਣੇ ਦੇ ਮੰਨਣੇ ਰੂਪ ਭਗਤੀ ਉਹਨਾਂ ਨੂੰ ਪ੍ਰਾਪਤ ਹੁੰਦੀ ਹੈ ਜੇਹੜੇ ਤੈਨੂੰ ਭਾਂਵਦੇ ਹਨ, ਉਹਨਾਂ ਦੇ ਔਗੁਣ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈਂ।

**ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ॥੩॥**

ਗੁਰਮੁਖਾਂ ਨੇ ਤੇਰੇ ਭਾਣੇ ਵਿਚ ਚਲ ਕੇ ਸਦਾ ਸੁਖ ਪਾਇਆ ਹੈ ਅਤੇ ਗੁਰਾਂ ਨੇ ਤ੍ਰਿਸ਼ਨਾ ਰੂਪ ਅੱਗ ਬੁਝਾ ਦਿੱਤੀ ਹੈ॥ ੩॥

**ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ॥**

ਹੇ ਕਰਤੇ ਪੁਰਖ ! ਜੋ ਤੂੰ ਕਰਦਾ ਹੈਂ ਓਹੀ ਕੁਝ ਹੁੰਦਾ ਹੈ, ਤੇਰੇ ਬਿਨਾਂ ਹੋਰ ਕੁਝ ਨਹੀਂ ਕੀਤਾ ਜਾਂਦਾ।

**ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ॥੪॥੨॥**

ਗੁਰੂ ਜੀ ਕਥਨ ਕਰਦੇ ਹਨ—ਤੇਰੇ ਨਾਮ ਜੈਸਾ ਸੁਖ ਦੇਣ ਵਾਲਾ ਹੋਰ ਕੋਈ ਦਾਤਾ ਨਹੀਂ ਹੈ, ਉਹ ਨਾਮ ਦੀ ਦਾਤ ਅਸਾਂ ਨੇ ਪੂਰਿਆਂ ਗੁਰਾਂ ਤੋਂ ਪਾਈ ਹੈ॥ ੪॥ ੨॥

## ਪ੍ਰਭਾਤੀ ਮਹਲਾ ੩॥

**ਗੁਰਮੁਖਿ ਹਰਿ ਸਾਲਾਹਿਆ ਜਿੰਨ੍ਾ ਤਿਨ ਸਲਾਹਿ ਹਰਿ ਜਾਤਾ॥**

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਹਰੀ ਦਾ ਸਲਾਹੁਣਾ ਜਾਣਿਆਂ ਹੈ, ਤਿਨ੍ਹਾਂ ਨੇ ਸਲਾਹੁਣੇ ਜੋਗ ਹਰੀ ਨੂੰ ਜਾਤਾ=ਜਾਣ ਲਿਆ ਹੈ।

**ਵਿਚਹੁ ਭਰਮੁ ਗਇਆ ਹੈ ਦੂਜਾ ਗੁਰ ਕੈ ਸਬਦਿ ਪਛਾਤਾ॥੧॥**

ਉਹਨਾਂ ਦੇ ਹਿਰਦੇ ਵਿਚੋਂ ਦਵੈਤ ਭਾਵ ਤੇ ਭਰਮ ਚਲਾ ਗਿਆ ਹੈ ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਉਹਨਾਂ ਨੇ ਆਪਣੇ ਸਰੂਪ ਨੂੰ ਪਛਾਣ ਲਿਆ ਹੈ॥ ੧॥

**ਹਰਿ ਜੀਉ ਤੂ ਮੇਰਾ ਇਕੁ ਸੋਈ॥**

ਹੇ ਹਰਿ ਜੀਉ ! ਇਕ ਤੂੰ ਹੀ ਮੇਰਾ ਸੁਆਮੀ ਹੈਂ ਤੇ ਸੋਈ=ਸ਼ੋਭਾ ਦੇ ਦੇਣ ਵਾਲਾ ਹੈਂ।

**ਤੁਧੁ ਜਪੀ ਤੁਧੈ ਸਾਲਾਹੀ ਗਤਿ ਮਤਿ ਤੁਝ ਤੇ ਹੋਈ॥੧॥ ਰਹਾਉ॥**

ਮੈਂ ਆਪ ਜੀ ਨੂੰ ਜਪਦਾ ਹਾਂ, ਆਪ ਜੀ ਨੂੰ ਹੀ ਸਲਾਹੁੰਦਾ ਹਾਂ, ਇਹ ਮਤਿ=ਅਕਲ ਆਪ ਜੀ ਤੋਂ ਹੀ ਮੈਨੂੰ ਗਤਿ=ਪ੍ਰਾਪਤ ਹੋਈ ਹੈ॥ ੧॥ ਰਹਾਉ॥

**ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ॥**

ਜੋ ਗੁਰਮੁਖਿ=ਗੁਰਾਂ ਦੁਆਰੇ ਸਲਾਹੁੰਦੇ ਹਨ, ਉਹ ਸਾਰੁ=ਸਰੇਸ਼ਟ ਨਾਮ ਅੰਮ੍ਰਿਤ ਦਾ ਮਿੱਠਾ ਸੁਆਦ ਪਾਇਨਿ=ਪਾਉਂਦੇ ਹਨ।

**ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ॥੨॥**

ਜੋ ਸਦੀਵ ਕਾਲ ਮਿੱਠਾ ਹੈ, ਕਦੇ ਭੀ ਫਿਕਾ ਨਹੀਂ ਹੁੰਦਾ, ਪਰ ਗੁਰ ਸ਼ਬਦੀਆਂ ਨੇ ਇਸ ਗੱਲ ਨੂੰ ਵਿਚਾਰਿਆ ਹੈ॥ ੨॥

**ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ॥**

ਜਿਸ ਨੇ ਇਹ ਮਿੱਠਾ ਰਸ ਮਨ ਨੂੰ ਲਗਾਇਆ ਹੈ ਓਹੀ ਇਸ ਦਾ ਮਹਾਤਮ ਜਾਣਦਾ ਹੈ ਮੈਂ ਉਸ ਗੁਰੂ ਤੋਂ ਬਲਿਹਾਰ ਜਾਂਦਾ ਹਾਂ।

**ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ॥੩॥**

ਗੁਰ ਸ਼ਬਦ ਦੁਆਰਾ ਹਿਰਦੇ ਵਿਚੋਂ ਆਪਾ ਭਾਅ ਹੰਕਾਰ ਨੂੰ ਗੁਆ ਕੇ ਸੁਖ ਦਾਤੇ ਪ੍ਰਭੂ ਨੂੰ ਸਦਾ ਸਲਾਹੁਣਾ ਕਰ॥ ੩॥

**ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ॥**

ਮੇਰਾ ਸਤਿਗੁਰੂ ਸਦਾ ਹੀ ਸਭ ਪਦਾਰਥਾਂ ਦਾ ਦਾਤਾ ਹੈ, ਗੁਰੂ ਪਾਸ ਜਾ ਕੇ ਜੋ ਭੀ ਕੋਈ ਇਛੈ=ਚਾਹੁੰਦਾ ਹੈ ਓਹੀ ਫਲ ਪਾਉਂਦਾ ਹੈ।

**ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ॥੪॥੩॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਜਪਣ ਕਰਕੇ ਵੱਡਿਆਈ ਮਿਲਦੀ ਹੈ, ਗੁਰਸ਼ਬਦੀਆਂ ਗੁਰੂ ਦੀ ਕ੍ਰਿਪਾ ਨਾਲ ਸਚੁ ਪਾਏ=ਸੁਖ ਨੂੰ ਪਾਂਦਾ ਹੈ। *ਅਥਵਾ:*-ਜੋ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਨਾਮ ਨੂੰ ਪਾਉਂਦਾ ਹੈ ਉਸ ਨੂੰ ਵੱਡਿਆਈ ਮਿਲਦੀ ਹੈ॥ ੪॥ ੩॥

**ਪ੍ਰਭਾਤੀ ਮਹਲਾ ੩॥**

**ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ॥**

ਇਹ ਸ਼ਬਦ ਤੀਜੇ ਪਾਤਸ਼ਾਹ ਜੀ ਨੇ ਉਚਾਰਿਆ ਹੈ ਇਸ ਕਰਕੇ ਪ੍ਰਭਾਤੀ ਮਹਲਾ ੩ ॥ ਲਿਖਿਆ ਹੈ, ਏਹੋ ਸ਼ਬਦ ਪੰਚਮ ਪਿਤਾ ਜੀ ਨੇ ਭੀ ਉਚਾਰਿਆ ਹੈ ਇਸ ਕਰਕੇ ਮਹਲਾ ਦੇ ਹੇਠ ੫ ਅੰਕ ਲਿਖਿਆ ਹੈ।

'ਮਤਲਬ' ਇਹ ਸ਼ਬਦ ਦੋਹਾਂ ਪਾਤਸ਼ਾਹਾਂ ਜੀ ਨੇ ਉਚਾਰਿਆ ਹੈ ਇਸ ਕਰਕੇ ਤਿੰਨ ਅਤੇ ਪੰਜ ਦੋਵੇਂ ਅੰਕ ਲਿਖੇ ਹਨ।

ਬੇਨਤੀ ਕਰਦੇ ਹਨ—ਹੇ ਹਰਿ ਜੀਓ ! ਜੋ ਪੁਰਸ਼ ਆਪ ਜੀ ਦੀ ਸ਼ਰਨ ਵਿਚ ਆਏ ਹਨ, ਉਹਨਾਂ ਨੂੰ ਤੂੰ ਰੱਖਣੇ ਯੋਗ ਹੈਂ।

**ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ ॥ ੧ ॥**

ਤੁਹਾਡੇ ਜੇਡਾ ਵੱਡਾ ਮੈਨੂੰ ਹੋਰ ਕੋਈ ਨਿਗਾਹ ਨਹੀਂ ਆਉਂਦਾ, ਨਾ ਕੋਈ ਪਿਛੇ ਹੋਇਆ ਹੈ ਅਤੇ ਨਾ ਹੀ ਕੋਈ ਅੱਗੇ ਹੋਗੁ=ਹੋਵੇਗਾ ॥ ੧ ॥

**ਹਰਿ ਜੀਉ ਸਦਾ ਤੇਰੀ ਸਰਣਾਈ ॥**

ਹੇ ਹਰਿ ਜੀਉ ! ਮੈਂ ਸਦਾ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ।

**ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥੧ ॥ਰਹਾਉ ॥**

ਹੇ ਮੇਰੇ ਸੁਆਮੀ ! ਜਿਵੇਂ ਆਪ ਜੀ ਨੂੰ ਭਾਵੇਂ ਤਿਵੇਂ ਆਪ ਮੈਨੂੰ ਰੱਖ ਲਓ ਇਹ ਸੰਪੂਰਨ ਆਪ ਜੀ ਦੀ ਹੀ ਵੱਡਿਆਈ ਹੈ ॥ ੧ ॥ ਰਹਾਉ ॥

**ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥**

ਹੇ ਹਰਿ ਜੀਉ ! ਜੋ ਭੀ ਆਪ ਜੀ ਦੀ ਸ਼ਰਨ ਵਿਚ ਆਇਆ ਹੈ, ਤੂੰ ਆਪ ਹੀ ਉਹਨਾਂ ਦੀ ਹਰ ਤਰ੍ਹਾਂ ਪ੍ਰਤਿਪਾਲਾ ਕਰਦਾ ਹੈਂ।

[ਪੰਨਾ ੧੩੩੪]

**ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥ ੨ ॥**

ਹੇ ਹਰਿ ਜੀਉ ! ਆਪ ਕ੍ਰਿਪਾ ਦ੍ਰਿਸ਼ਟੀ ਕਰਕੇ ਜਿਸ ਨੂੰ ਵਿਕਾਰਾਂ ਵਲੋਂ ਰੱਖਦੇ ਹੋ, ਉਸ ਨੂੰ ਜਮ ਕਾਲ ਪੋਹਿ ਨ ਸਕੈ=ਛੋਹ ਨਹੀਂ ਸਕਦਾ, ਅਰਥਾਤ ਦੁਖ ਨਹੀਂ ਦੇ ਸਕਦਾ ॥ ੨ ॥

**ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥**

ਹੇ ਹਰਿ ਜੀਉ ! ਆਪ ਜੀ ਦੀ ਸ਼ਰਨ ਸੱਚੀ ਹੈ, ਨਾ ਉਹ ਘਟਦੀ ਹੈ, ਨਾ ਹੀ ਨਾਸ ਹੁੰਦੀ ਹੈ।

*ਅਥਵਾ:-* ਜਿਸ ਨੇ ਸ਼ਰਨ ਗ੍ਰਹਿਣ ਕੀਤੀ ਹੈ ਉਸ ਪੁਰਸ਼ ਦਾ ਜਸ ਘਟਦਾ ਨਹੀਂ ਹੈ ਨਾ ਹੀ ਉਹ ਜੰਮਦਾ ਮਰਦਾ ਹੈ।

**ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥ ੩ ॥**

ਹੇ ਹਰੀ ! ਜੋ ਆਪ ਜੀ ਨੂੰ ਛੱਡ ਕੇ ਦਵੈਤ ਭਾਵ ਵਿਚ ਲੱਗੇ ਹਨ, ਉਹ ਜੰਮਦੇ ਅਤੇ ਮਰ ਜਾਂਦੇ ਹਨ ॥ ੩ ॥

**ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥**

ਹੇ ਹਰਿ ਜੀਉ ! ਜੇਹੜੇ ਪੁਰਸ਼ ਤੇਰੀ ਸ਼ਰਨ ਵਿਚ ਆਏ ਹਨ ਉਹਨਾਂ ਨੂੰ ਕਿਛੁ=ਰੰਚਕ ਮਾਤਰ ਭੀ ਦੁੱਖ ਭੁੱਖ ਨਹੀਂ ਹੈ।



## ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ॥ ੪ ॥ ੪ ॥

ਗੁਰੂ ਜੀ ਕਥਨ ਕਰਦੇ ਹਨ—ਹੇ ਪੁਰਸ਼ਾ! ਤੂੰ ਸੱਚੇ ਗੁਰ ਉਪਦੇਸ਼ ਵਿਚ ਸਮਾਅ ਕੇ ਨਾਮ ਨੂੰ ਸਲਾਹੁਣਾ ਕਰ ਤਾਂ ਤੈਨੂੰ ਸੱਚੇ ਸਬਦਿ ਸਮਾਹਿ=ਬ੍ਰਹਮ ਦਾ ਅਨੰਦ ਹੋਵੇਗਾ॥ ੪ ॥ ੪ ॥

## ਪ੍ਰਭਾਤੀ ਮਹਲਾ ੩ ॥

## ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ॥

ਹੇ ਭਾਈ ! ਜਦ ਤੱਕ ਤੇਰੇ ਵਿਚ ਜੀਵ ਤੇ ਪ੍ਰਾਣ ਹਨ, ਤਦ ਤੱਕ ਗੁਰਾਂ ਦੁਆਰੇ ਸਦਾ ਹਰਿ ਜੀਉ ਨੂੰ ਧਿਆਉਂਣਾ ਕਰ।

## ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ॥

ਗੁਰ ਉਪਦੇਸ਼ ਦੁਆਰਾ ਜਿਨ੍ਹਾਂ ਦਾ ਮਨ ਨਿਰਮਲ ਹੋਇਆ ਹੈ, ਉਹਨਾਂ ਦੇ ਮਨ ਵਿਚੋਂ ਅਭਿਮਾਨੁ=ਹੰਕਾਰ ਦੂਰ ਹੋ ਗਿਆ ਹੈ।

## ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ॥ ੧ ॥

ਜਿਸ ਦਾ ਮਨ ਹਰੀ ਦੇ ਨਾਮ ਵਿਚ ਸਮਾਇਆ ਹੈ ਉਸ ਪ੍ਰਾਣੀ ਦਾ ਮਨੁੱਖਾ ਜਨਮ ਸਫਲ ਹੈ॥ ੧ ॥

## ਮੇਰੇ ਮਨ ਗੁਰ ਕੀ ਸਿਖ ਸੁਣੀਜੈ॥

ਹੇ ਮੇਰੇ ਮਨ ! ਤੂੰ ਗੁਰਾਂ ਦੀ ਸਿੱਖਿਆ ਸੁਨਣਾ ਕਰ।

## ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ॥ ੧ ॥ ਰਹਾਉ ॥

ਹਰੀ ਦਾ ਨਾਮ ਸਦੀਵ ਕਾਲ ਸੁਖਾਂ ਦਾ ਦਾਤਾ ਹੈ, ਇਸ ਲਈ ਉਸ ਹਰੀ ਨਾਮ ਰਸ ਨੂੰ ਸਹਜੇ ਸਹਜੇ ਪੀਣਾ ਕਰ॥ ੧ ॥ ਰਹਾਉ॥

## ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ॥

ਜੋ ਪੁਰਸ਼ ਆਪਣੇ ਮੂਲਿ=ਮੁਢ ਰੂਪ ਪਰਮਾਤਮਾ ਨੂੰ ਪਛਾਣਦੇ ਹਨ, ਉਹਨਾਂ ਦਾ ਆਪਣੇ ਸਰੂਪ ਘਰ ਵਿਚ ਨਿਵਾਸ ਹੁੰਦਾ ਹੈ ਅਤੇ ਸੁਭਾਵਕ ਹੀ ਸੁਖ ਪ੍ਰਾਪਤ ਹੁੰਦਾ ਹੈ।

## ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ॥

ਜਿਸ ਨੇ ਗੁਰਾਂ ਦੇ ਉਪਦੇਸ਼ ਦੁਆਰਾ ਹੰਗਤਾ ਮਮਤਾ ਅਤੇ ਦੁਰਮਤਿ=ਖੋਟੀ ਸਿੱਖਿਆ ਨੂੰ ਨਾਸ ਕੀਤਾ ਹੈ ਉਸ ਦਾ ਹਿਰਦਾ ਕਮਲ ਪਰਗਾਸਿਆ=ਖਿੜ ਆਇਆ ਹੈ।

## ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ॥ ੨ ॥

ਇਕ ਸੱਚਾ ਵਾਹਿਗੁਰੂ ਸਾਰਿਆਂ ਵਿਚ ਵਰਤ ਰਿਹਾ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ ਪੁਰਸ਼ ਹੀ ਸਮਝਦਾ ਹੈ॥ ੨ ॥

## ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ॥

ਗੁਰ ਮਤੀ=ਗੁਰ ਸਿੱਖਿਆ ਕਰਕੇ ਜਿਸ ਦਾ ਮਨ ਨਿਰਮਲੁ=ਸ਼ੁਧ ਹੋਇਆ ਹੈ, ਤਤੁ=ਉਹ, ਤਤੁ=ਸਿਧਾਂਤ

ਰੂਪ ਨਾਮ ਅੰਮ੍ਰਿਤ ਨੂੰ ਵਖਾਨੈ=ਕਥਨ ਕਰਦਾ ਹੈ।

**ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥**

ਉਸ ਦੇ ਮਨ ਵਿਚ ਹਰੀ ਦਾ **ਨਾਮ ਸਦਾ** ਵਸਿਆ ਰਹਿੰਦਾ ਹੈ, ਜਿਸ ਦਾ ਗੁਰਾਂ ਦੇ ਮਨ=ਮੰਤਰ ਵਿਚ ਹੀ ਮਨ ਮੰਨਿਆ ਗਿਆ ਹੈ।

**ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿਤੁ ਆਤਮ ਰਾਮੁ ਪਛਾਨੈ ॥ ੩ ॥**

ਮੈਂ **ਆਪਣੇ** ਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ, ਜਿਸ ਗੁਰੂ ਦੀ ਕ੍ਰਿਪਾ ਨਾਲ ਆਤਮ=ਆਪਣੇ ਆਪ ਨੂੰ ਰਾਮ ਰੂਪ ਪਛਾਣ ਲਿਆ ਹੈ॥ ੩॥

**ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥**

ਜਿਸ ਨੇ ਮਨੁੱਖ ਜਨਮ ਨੂੰ ਪਾ ਕੇ ਸਤਿਗੁਰਾਂ ਨੂੰ ਨਹੀਂ ਸੇਵਨਾ ਕੀਤਾ, ਉਸ ਨੇ ਮਨੁੱਖਾ ਜਨਮ ਵਿਅਰਥ ਗਵਾ ਲਿਆ ਹੈ।

**ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ ॥**

ਪਰਮਾਤਮਾ ਕ੍ਰਿਪਾ ਦ੍ਰਿਸ਼ਟੀ ਕਰੇ, ਤਾਂ ਸਤਿਗੁਰੂ ਮਿਲਦੇ ਹਨ, ਸਤਿਗੁਰਾਂ ਦੀ ਕ੍ਰਿਪਾ ਨਾਲ ਹੀ ਸਹਜੇ= ਸੁਭਾਵਕ ਹੀ ਸਹਜਿ=ਗਿਆਨ ਵਿਚ ਸਮਾਅ ਜਾਂਦਾ ਹੈ।

**ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਪਾਸੋਂ ਨਾਮ ਦੀ ਵੱਡਿਆਈ ਮਿਲਦੀ ਹੈ, ਪਰ ਪੂਰਿਆਂ ਭਾਗਾਂ ਨਾਲ ਨਾਮ ਸਿਮਰਿਆ ਜਾਂਦਾ ਹੈ॥ ੪॥ ੫॥

**ਪ੍ਰਭਾਤੀ ਮਹਲਾ ੩ ॥**

**ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥**

ਬਹੁ ਰੰਗੀ ਪਰਮਾਤਮਾ ਨੇ ਆਪ ਹੀ ਬਹੁਤ ਤਰ੍ਹਾਂ ਦੀ ਸ੍ਰਿਸ਼ਟੀ ਉਤਪੰਨ ਕਰਨੇ ਰੂਪੀ ਖੇਲ ਕੀਤਾ ਹੈ ਅਤੇ ਇਸ ਵਿਚ ਬਹੁਤ ਤਰ੍ਹਾਂ ਦੇ ਜੀਵ ਬਣਾਏ ਹਨ।

ਦਸਤਾਰ ਗੁਫ਼ਤਾਰ ਰਫ਼ਤਾਰ ਸਭ ਦੀ ਭਿੰਨ ਭਿੰਨ ਹੈ।

**ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ ॥ ੧ ॥**

ਆਪ ਹੀ ਕਰਿ=ਉਤਪਤੀ ਕਰਕੇ ਵੇਖੈ=ਪਾਲਣਾ ਕਰਦਾ ਹੈ, ਆਪ ਹੀ ਕਰਮ ਕਰਾਉਂਦਾ ਹੈ, ਆਪ ਹੀ ਫਲ ਦੇਣਾ ਕਰਦਾ ਹੈ ਅਤੇ ਸਾਰਿਆਂ ਜੀਵਾਂ ਨੂੰ ਰੋਜ਼ੀ ਦੇਂਦਾ ਹੈ॥ ੧॥

**ਕਲੀ ਕਾਲ ਮਹਿ ਰਵਿਆ ਰਾਮੁ ॥**

ਜਿਸ ਨੇ ਕਲਜੁਗ ਦੇ ਸਮੇਂ ਵਿਚ ਰਾਮ ਨਾਮ ਨੂੰ ਰਵਿਆ=ਉਚਾਰਿਆ ਹੈ।

**ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ**

**ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥ ੧ ॥ ਰਹਾਉ ॥**

ਉਸ ਨੇ ਸਾਰਿਆਂ ਘਟਾਂ ਘਟਾਂ ਵਿਚ ਇਕ ਪ੍ਰਭੂ ਨੂੰ ਪੂਰਨ ਹੋ ਰਿਹਾ ਨਿਸਚੇ ਕੀਤਾ ਹੈ, ਹਰੀ ਨਾਮ ਜਪਣ ਕਰਕੇ ਗੁਰਮੁਖਾਂ ਨੂੰ ਹਰੀ ਪ੍ਰਗਟ ਹੋਇਆ ਹੈ॥ ੧ ॥ ਰਹਾਉ॥

## ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥

ਜੋ ਹਰੀ ਸਾਰਿਆਂ ਘਟਾਂ ਘਟਾਂ ਵਿਚ ਗੁਪਤ ਰੂਪ ਹੋ ਕੇ ਭਰਪੂਰ ਹੋ ਰਿਹਾ ਹੈ, ਉਸ ਦਾ ਨਾਮ ਕਲਜੁਗ ਵਿਚ ਮੁਕਤੀ ਦਾਤਾ ਹੋ ਕੇ ਵਰਤ ਰਿਹਾ ਹੈ।

## ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥੨॥

ਜੋ ਪੁਰਸ਼ ਦੌੜ ਕੇ ਗੁਰਾਂ ਦੀ ਸ਼ਰਨ ਵਿਚ ਆ ਪਿਆ ਹੈ, ਉਹਨਾਂ ਦੇ ਹਿਰਦੇ ਵਿਚ ਰਤਨ ਰੂਪ ਨਾਮ ਪ੍ਰਗਟਿਆ ਹੈ॥ ੨॥

## ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ॥

ਪੰਜ ਜੋ ਗਿਆਨ ਇੰਦਰੀਆਂ ਹਨ ਉਹਨਾਂ ਪੰਜਾਂ ਨੂੰ ਵਸ ਵਿਚ ਲਿਆਵੇ,

ਵਾ:-ਪੰਜਾਂ ਗਿਆਨ ਇੰਦਰੀਆਂ ਨੂੰ ਤੇ ਪੰਜ ਕਾਮ ਕ੍ਰੋਧ ਆਦਿਕਾਂ ਨੂੰ ਵਸ ਵਿਚ ਲਿਆਵੇ, ਅਤੇ-

ਗੁਰ ਸਿੱਖਿਆ ਦੁਆਰੇ ਖਿਮਾਂ ਦੇ ਸਹਿਤ ਸੱਤ ਸੰਤੋਖ ਆਦਿਕ ਸ਼ੁਭ ਗੁਣਾਂ ਨੂੰ ਪਾਵੇ।

## ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ॥੩॥

ਉਹ ਹਰੀ ਦਾ ਸੇਵਕ ਜਨ ਧੰਨਤਾ ਦੇ ਜੋਗ ਹੈ, ਸਾਰਿਆਂ ਤੋਂ ਵੱਡਾ ਹੈ ਤੇ ਸ਼ੁਭ ਗੁਣਾਂ ਨਾਲ ਪੂਰਾ ਹੈ, ਜੋ ਭੈ=ਡਰ ਤੇ ਬੈਰਾਗ ਵਿਚ ਹੋ ਕੇ ਹਰੀ ਦੇ ਗੁਣ ਗਾਉਂਦਾ ਹੈ॥ ੩॥

## ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ॥

ਜੇਹੜਾ ਕੋਈ ਗੁਰੂ ਤੋਂ ਮੂੰਹ ਮੋੜ ਲੈਂਦਾ ਹੈ ਅਤੇ ਗੁਰੂ ਦਾ ਕਿਹਾ ਹੋਇਆ ਉਪਦੇਸ਼ ਚਿਤ ਵਿਚ ਨਹੀਂ ਧਾਰਦਾ।

## ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ॥੪॥

ਸੋਹਣੇ ਸੋਹਣੇ ਆਚਾਰ=ਕਰਤੱਬ ਕਰਕੇ ਬਹੁਤ ਸਾਰੀ ਸੰਪਦਾ ਨੂੰ ਸੰਚਦਾ ਹੈ, ਅਰਥਾਤ ਬਹੁਤੇ ਧਨ ਨੂੰ 'ਕੱਠਾ ਕਰਦਾ ਹੈ, ਲੋਕ ਦਿਖਲਾਵੇ ਲਈ ਜੋ ਕੁਝ ਭੀ ਕਰਦਾ ਹੈ ਉਹ ਨਿਸਫਲ ਚਲਿਆ ਜਾਂਦਾ ਹੈ ਅਤੇ ਨਰਕਾਂ ਵਿਚ ਜਾ ਕੇ ਪੈਂਦਾ ਹੈ॥ ੪॥

## ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥

ਇਕ ਹੀ ਸਬਦੁ=ਬ੍ਰਹਮ ਹੈ, ਇਕ ਪ੍ਰਭੂ ਹੀ ਸਾਰੇ ਵਰਤ ਰਿਹਾ ਹੈ, ਸਾਰੇ ਜਗਤ ਦੀ ਉਤਪਤੀ ਤੇ ਪਰਲੋ ਇਕ ਪ੍ਰਭੂ ਤੋਂ ਹੀ ਚਲ ਰਹੀ ਹੈ।

## ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ॥੫॥੬॥

ਗੁਰੂ ਜੀ ਕਥਨ ਕਰਦੇ ਹਨ—ਉਹ ਪਰਮਾਤਮਾ ਜਿਨ੍ਹਾਂ ਨੂੰ ਮੁਖੀ ਗੁਰਾਂ ਦੇ ਮੇਲ ਨਾਲ ਮਿਲਾਉਂਦਾ ਹੈ ਉਹ ਗੁਰਮੁਖ਼ ਜਗਿਆਸੂ ਹਰੀ ਨਾਮ ਜਪਕੇ ਹਰੀ ਨਾਲ ਜਾ ਰਲਦੇ ਹਨ॥ ੫॥ ੬॥

## ਪ੍ਰਭਾਤੀ ਮਹਲਾ ੩ ॥

## ਮੇਰੇ ਮਨ ਗੁਰੁ ਅਪਣਾ ਸਾਲਾਹਿ ॥

ਹੇ ਮੇਰੇ ਮਨ ! ਤੂੰ ਆਪਣੇ ਗੁਰੂ ਦੀ ਉਪਮਾ ਕਰ।

[ਪੰਨਾ ੧੩੩੫]

**ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ ॥ ੧ ॥ ਰਹਾਉ ॥**

ਮੱਥੇ ਦਾ ਪੂਰਾ ਭਾਗ ਹੋਵੇ ਤਾਂ ਮੁਖ ਰੂਪ ਹਰੀ ਦੇ ਗੁਣਾਂ ਨੂੰ ਸਦਾ ਗਾਉਂਦਾ ਹੈ॥ ੧ ॥ ਰਹਾਉ ॥

**ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥ ਕੋਟਿ ਮਧੇ ਕੋਈ ਵਿਰਲਾ ਲੇਇ ॥**

ਗੁਰੂ ਸਾਹਿਬ ਜੀ ਹਰੀ ਨਾਮ ਅੰਮ੍ਰਿਤ ਭੋਜਨ ਨੂੰ ਦੇਂਦੇ ਹਨ ਪਰ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਜਗਿਆਸੂ ਲੈਂਦਾ ਹੈ।

**ਜਿਸ ਨੋ ਅਪਣੀ ਨਦਰਿ ਕਰੇਇ ॥ ੧ ॥**

ਜਿਸ ਉਤੇ ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ॥ ੧ ॥

**ਗੁਰ ਕੇ ਚਰਣ ਮਨ ਮਾਹਿ ਵਸਾਇ ॥ ਦੂਖੁ ਅਨ੍ਹੇਰਾ ਅੰਦਰਹੁ ਜਾਇ ॥**

ਹੇ ਭਾਈ ! ਤੂੰ ਗੁਰਾਂ ਦੇ ਚਰਨਾਂ ਨੂੰ ਮਨ ਵਿਚ ਵਸਾਉਂਣਾ ਕਰ। ਤਾਂ ਤੇਰੇ ਹਿਰਦੇ ਵਿਚੋਂ ਦੁਖਦਾਈ ਅਗਿਆਨ ਰੂਪ ਹਨੇਰਾ ਚਲਿਆ ਜਾਵੇਗਾ।

**ਆਪੇ ਸਾਚਾ ਲਏ ਮਿਲਾਇ ॥ ੨ ॥**

ਫੇਰ ਸੱਚਾ ਵਾਹਿਗੁਰੂ ਆਪਣੇ ਨਾਲ ਮਿਲਾ ਲਵੇਗਾ॥ ੨ ॥

**ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥ ਐਥੈ ਓਥੈ ਏਹੁ ਅਧਾਰੁ ॥**

ਸਤਿਗੁਰਾਂ ਦੀ ਬਾਣੀ ਨਾਲ ਪਿਆਰ ਲਗਾਉਣਾ ਕਰ। ਐਥੈ ਓਥੈ=ਲੋਕ ਪ੍ਰਲੋਕ ਵਿਚ ਏਹ ਗੁਰਬਾਣੀ ਹੀ ਅਧਾਰੁ=ਆਸਰਾ ਰੂਪ ਹੈ।

**ਆਪੇ ਦੇਵੈ ਸਿਰਜਨਹਾਰੁ ॥ ੩ ॥**

ਜਿਸ ਨੂੰ ਸਿਰਜਨਹਾਰੁ=ਪਰਮਾਤਮਾ ਆਪ ਦੇਂਦਾ ਹੈ ਉਸ ਦਾ ਗੁਰਬਾਣੀ ਹੀ ਅਧਾਰੁ=ਆਸਰਾ ਰੂਪ ਹੈ।

**ਸਚਾ ਮਨਾਏ ਅਪਣਾ ਭਾਣਾ ॥ ਸੋਈ ਭਗਤੁ ਸੁਘੜੁ ਸੋੁਜਾਣਾ ॥**

ਸੱਚਾ ਵਾਹਿਗੁਰੂ ਜਿਸ ਦੇ ਪਾਸੋਂ ਆਪਣਾ ਭਾਣਾ ਮਨਾਉਂਦਾ ਹੈ। ਓਹੀ ਪੂਰਨ ਭਗਤ ਹੈ, ਓਹੀ ਸਰੇਸ਼ਟ ਘਾੜਤ ਦੇ ਘੜਨ ਵਾਲਾ ਹੈ ਓਹੀ ਸੋੁਜਾਣਾ=ਚਤੁਰ ਹੈ।

**ਨਾਨਕੁ ਤਿਸ ਕੈ ਸਦ ਕੁਰਬਾਣਾ ॥ ੪ ॥ ੭ ॥ ੧੭ ॥ ੭ ॥ ੨੪ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਉਸ ਦੇ ਉਪਰੋਂ ਸਦਾ ਕੁਰਬਾਨ ਜਾਂਦਾ ਹਾਂ॥ ੪ ॥ ੭ ॥ ੧੭ ॥ ੭ ॥ ੨੪ ॥

## ਪ੍ਰਭਾਤੀ ਮਹਲਾ ੪ ਬਿਭਾਸ ੧ੴ ਸਤਿਗੁਰ ਪ੍ਰਸਾਦਿ॥

**ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ ਨਾਮਿ ਲਗਾਨ॥**

ਅਸੀਂ ਗੁਰ ਸਿੱਖਿਆ ਵਿਚ ਰਸਕਿ=ਤਦਾਕਾਰ ਹੋ ਕੇ ਰਸਕਿ=ਅਨੰਦ ਰੂਪ ਹਰੀ ਦੇ ਗੁਣ ਰਸਕਿ=ਪ੍ਰੇਮ ਨਾਲ ਗਾਉਂਦੇ ਹਾਂ, ਇਸ ਲਈ ਸਾਡੀ ਲਿਵ ਉਨਮਨਿ=ਤੁਰੀਆ ਪਦ ਰੂਪ ਨਾਮੀ ਵਿਚ ਲੱਗ ਗਈ ਹੈ।

ਵਾ:-ਨਾਮ ਜਪਣੇ ਕਰਕੇ ਸਾਡੀ ਲਿਵ ਤੁਰੀਆ ਪਦ ਵਿਚ ਲੱਗ ਗਈ ਹੈ।

**ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ॥ ੧॥**

ਅਸਾਂ ਨੇ ਗੁਰ ਉਪਦੇਸ਼ ਦੁਆਰਾ ਨਾਮ ਅੰਮ੍ਰਿਤ ਰਸ ਪੀਤਾ ਹੈ, ਏਸੇ ਕਰਕੇ ਨਾਮ ਦੇ ਉਪਰੋਂ ਕੁਰਬਾਨ ਜਾਂਦੇ ਹਾਂ॥ ੧॥

**ਹਮਰੇ ਜਗਜੀਵਨ ਹਰਿ ਪ੍ਰਾਨ॥**

ਜਗਤ ਦੇ ਜੀਵਨ ਰੂਪ ਹਰੀ ਹੀ ਮੇਰੇ ਪ੍ਰਾਣ ਰੂਪ ਹੈ।

**ਹਰਿ ਊਤਮੁ ਰਿਦ ਅੰਤਰਿ ਭਾਇਓ**
**ਗੁਰਿ ਮੰਤੁ ਦੀਓ ਹਰਿ ਕਾਨ॥ ੧॥ ਰਹਾਉ।**

ਸਾਰਿਆਂ ਤੋਂ ਉੱਤਮ ਹਰੀ ਮੇਰੇ ਹਿਰਦੇ ਵਿਚ ਭਾਅ ਗਿਆ ਹੈ, ਕਿਉਂਕਿ ਉਸੇ ਦੀ ਪ੍ਰਾਪਤੀ ਦਾ ਮੰਤੁ=ਉਪਦੇਸ਼ ਗੁਰਾਂ ਨੇ ਸਾਡੇ ਕੰਨ ਵਿਚ ਦਿੱਤਾ ਹੈ॥ ੧॥ ਰਹਾਉ॥

**ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਨਾਮੁ ਵਖਾਨ॥**

ਹੇ ਮੇਰੇ ਭਾਈ=ਪਿਆਰੇ ਸੰਤ ਜਨੋਂ ! ਮੈਨੂੰ ਆ ਕੇ ਮਿਲਣਾ ਕਰੋ, ਜੋ ਅਸੀਂ ਤੁਸੀਂ ਆਪਸ ਵਿਚ ਮਿਲ ਕੇ ਹਰਿ ਹਰਿ ਨਾਮ ਨੂੰ ਵਖਾਨ=ਕਥਨ ਕਰੀਏ।

**ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ**
**ਮੋ ਕਉ ਕਰਹੁ ਉਪਦੇਸੁ ਹਰਿ ਦਾਨ॥ ੨॥**

ਮੈਨੂੰ ਇਹ ਉਪਦੇਸ਼ ਕਰੋ, ਮੇਰਾ ਆਪਣਾ ਪ੍ਰਭੂ ਕਿਸ ਤਰ੍ਹਾਂ ਦਾ ਹੈ ? ਅਤੇ ਉਸ ਨੂੰ ਕਿਵੇਂ ਪਾਈਦਾ ਹੈ ? ਅਤੇ ਹਰੀ ਨਾਮ ਦਾ ਦਾਨ ਕਰੋ।

ਦੂਜੀ ਲਵੰਤਾ:-ਕਿਸ ਕਿਸ ਵਿਧੀ ਕਰਕੇ ਆਪਣੇ ਪ੍ਰਭੂ ਨੂੰ ਪਾਣਾ ਕਰੀਏ ?

ਮੈਨੂੰ ਹਰੀ ਨਾਮ ਦਾ ਉਪਦੇਸ਼ ਦਾਨ=ਜਨਾਵਨਾ ਕਰੋ॥ ੨॥ *ਉੱਤਰ:-*

**ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ॥**

ਸਤਸੰਗਤ ਵਿਚ ਹਰ ਵੇਲੇ ਹਰੀ ਵਸਿਆ ਰਹਿੰਦਾ ਹੈ, ਇਸ ਲਈ ਸਤਸੰਗਤ ਵਿਚ ਮਿਲਣ ਕਰਕੇ ਹਰੀ ਪ੍ਰਾਪਤੀ ਦੇ ਗੁਣ ਜਾਣੀਦੇ ਹਨ।

**ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥ ੩॥**

ਅਸਾਂ ਨੇ ਵੱਡਿਆਂ ਭਾਗਾਂ ਨਾਲ ਸਤਸੰਗਤ ਪਾਈ ਹੈ, ਗੁਰੁ=ਪੂਜਨੀਕ ਸਤਿਗੁਰਾਂ ਦੇ ਚਰਨਾਂ ਨੂੰ ਪਰਸ ਕੇ

ਭਗਵਾਨ ਦੀ ਪ੍ਰਾਪਤੀ ਕੀਤੀ ਹੈ॥ ੩॥

**ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ॥**

ਅਸੀਂ ਅਗਮ ਰੂਪ ਪ੍ਰਭੂ ਠਾਕੁਰ ਦੇ ਗੁਣ ਗਾਉਂਦੇ ਹਾਂ, ਗੁਣਾਂ ਨੂੰ ਗਾਉਂਦੇ ਹੋਏ ਹੈਰਾਨ=ਅਸਚਰਜ ਹੋ ਰਹੇ ਹਾਂ।

**ਜਨ ਨਾਨਕ ਕਉ ਗੁਰਿ ਕਿਰਪਾ ਧਾਰੀ**
**ਹਰਿ ਨਾਮੁ ਦੀਓ ਖਿਨ ਦਾਨ॥ ੪॥ ੧॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਉਤੇ ਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਧਾਰੀ ਹੈ ਅਤੇ ਖਿਨ ਵਿਚ ਹੀ ਹਰੀ ਨਾਮ ਦਾ ਦਾਨ ਦੇ ਦਿੱਤਾ ਹੈ॥ ੪॥ ੧॥

**ਪ੍ਰਭਾਤੀ ਮਹਲਾ ੪॥**

**ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਾਲਹਿ ਹਰਿ ਗਾਲ॥**

ਉਗਵੈ ਸੂਰੁ=ਸੂਰਜ ਚੜ੍ਹਦਿਆਂ ਹੀ ਗੁਰਮੁਖ ਹਰੀ ਨਾਮ ਨੂੰ ਬੋਲਦੇ ਹਨ ਅਤੇ ਸਾਰੀ ਰਾਤ ਭੀ ਹਰੀ ਦੀਆਂ ਗੱਲਾਂ ਨੂੰ ਸਮ੍ਾਲਹਿ=ਯਾਦ ਕਰਦੇ ਰਹਿੰਦੇ ਹਨ।

**ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ॥ ੧॥**

ਸਾਡੇ ਪ੍ਰਭੂ ਨੇ ਮੈਨੂੰ ਆਪਣੀ ਲੋਚ=ਇੱਛਾ ਲੱਗਾ ਦਿੱਤੀ ਹੈ, ਇਸ ਲਈ ਅਸੀਂ ਹਰ ਵੇਲੇ ਪ੍ਰਭੂ ਦੀ ਭਾਲ= ਖੋਜ ਕਰਦੇ ਹਾਂ॥ ੧॥

**ਮੇਰਾ ਮਨੁ ਸਾਧੂ ਧੂਰਿ ਰਵਾਲ॥**

ਰਵਾਲ=ਨਿਮ੍ਰਤਾ ਨੂੰ ਧਾਰ ਕੇ ਮੇਰਾ ਮਨ ਰਵਾਲ=ਅਲਪ ਮਾਤਰ ਸੰਤਾਂ ਦੀ ਚਰਨ ਧੂੜੀ ਚਾਹੁੰਦਾ ਹੈ, ਵਾ:- ਮੇਰਾ ਮਨ ਸੰਤਾਂ ਦੀ ਚਰਨ ਧੂੜੀ ਦਾ ਰਵਾਲ=ਕਿਨਕਾ ਹੋ ਗਿਆ ਹੈ।

**ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ**
**ਗੁਰ ਪਗ ਝਾਰਹ ਹਮ ਬਾਲ॥ ੧॥ ਰਹਾਉ॥**

ਜਿਸ ਗੁਰੂ ਨੇ ਮਿੱਠਾ ਹਰਿ ਹਰਿ ਨਾਮ ਦ੍ਰਿੜ ਕਰਵਾਇਆ ਹੈ, ਉਸ ਗੁਰੂ ਦੇ ਚਰਨਾਂ ਨੂੰ ਮੈਂ ਬਾਲਕਾ ਬਾਲ= ਕੇਸਾਂ ਨਾਲ ਝਾੜਦਾ ਹਾਂ॥ ੧॥ ਰਹਾਉ॥

**ਸਾਕਤ ਕਉ ਦਿਨੁ ਰੈਨਿ ਅੰਧਾਰੀ ਮੋਹਿ ਫਾਥੇ ਮਾਇਆ ਜਾਲ॥**

ਮਨਮੁਖਾਂ ਨੂੰ ਦਿਨ ਰਾਤ ਹਨੇਰਾ ਹੀ ਹੈ, ਕਿਉਂਕਿ ਉਹ ਅਗਿਆਨ ਕਰਕੇ ਮਾਇਆ ਦੇ ਮੋਹ ਰੂਪ ਜਾਲ ਵਿਚ ਫਸੇ ਹੋਏ ਹਨ।

**ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ ਰਿਨਿ ਬਾਧੇ ਬਹੁ ਬਿਧਿ ਬਾਲ॥ ੨॥**

ਜਿਨ੍ਹਾਂ ਦੇ ਹਿਰਦੇ ਵਿਚ ਇਕ ਖਿਨ ਦਾ ਪਲ ਮਾਤਰ ਭੀ ਹਰੀ ਪ੍ਰਭੂ ਨਹੀਂ ਵਸਿਆ, ਉਹ ਬਾਲ= ਅਗਿਆਤ ਜੀਵ ਬਹੁਤ ਤਰ੍ਹਾਂ ਕਰਕੇ ਰਿਖੀ ਦੰਡ, ਪਿਤਰ ਦੰਡ, ਦੇਵ ਦੰਡ ਆਦਿਕ ਰਿਣਾਂ ਵਿਚ ਬੱਧੇ ਹੋਏ ਹਨ।

ਵਾ:-ਉਹ ਪੁਰਸ਼ ਬਹੁਤ ਤਰ੍ਹਾਂ ਕਰਕੇ ਬਾਲ=ਰੋਮ ਰੋਮ ਰਿਨਿ=ਕਰਜ਼ਿਆਂ ਵਿਚ ਬੱਧੇ ਹੋਏ ਹਨ॥ ੨॥

**ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ॥**

ਜਿਨ੍ਹਾਂ ਨੇ ਸਤਸੰਗਤ ਵਿਚ ਮਿਲ ਕੇ ਬੁੱਧੀ ਵਿਚ ਗੁਰਾਂ ਦੀ ਮਤਿ=ਸਿੱਖਿਆ ਪਾਈ ਹੈ, ਉਹ ਹੰਗਤਾ ਮਮਤਾ ਰੂਪੀ ਜਾਲ ਤੋਂ ਛੁਟ ਗਏ ਹਨ।

**ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ॥ ੩॥**

ਜਿਨ੍ਹਾਂ ਨੂੰ ਹਰਿ ਹਰਿ ਦਾ ਨਾਮ ਮਿੱਠਾ ਲੱਗ ਆਇਆ ਹੈ,

ਵਾ:-ਗਾਨਾ=ਗੰਨੇ ਦੀ ਰਸ ਵਾਂਗੂ ਮਿੱਠਾ ਲੱਗ ਆਇਆ ਹੈ ਉਹਨਾਂ ਨੂੰ ਗੁਰਾਂ ਨੇ ਸ਼ਬਦ ਦੇ ਕੇ ਨਿਹਾਲ ਕਰ ਦਿੱਤਾ ਹੈ।

**ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ॥**

ਹੇ ਅਗਮ ਗੁਸਾਂਈ ਗੁਰੋ ! ਅਸੀਂ ਆਪ ਜੀ ਦੇ ਛੋਟੇ ਬੱਚੇ ਹਾਂ, ਹੇ ਗੁਰੇ ! ਆਪ ਗੁਰ=ਵੱਡੀ ਕ੍ਰਿਪਾ ਕਰਕੇ ਸਾਡੀ ਪਾਲਣਾ ਕਰੋ।

**ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ॥੪॥੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭ=ਸਮਰੱਥ ਗੁਰੋ ! ਮੈਂ ਆਪ ਜੀ ਦੇ ਬਾਲ ਗੁਪਾਲ=ਦਾਸਾਂ ਦਾ ਦਾਸ ਹਾਂ, ਬਿਖੁ ਭਉਜਲ=ਜ਼ਹਿਰ ਦੇ ਸਮੁੰਦਰ ਵਿਚ ਡੁੱਬ ਰਹੇ ਹਾਂ ਆਪ ਸਾਨੂੰ ਕੱਢ ਲਓ॥ ੪॥ ੨॥

[ਪੰਨਾ ੧੩੩੬]

**ਪ੍ਰਭਾਤੀ ਮਹਲਾ ੪॥**

**ਇਕੁ ਖਿਨੁ ਹਰਿ ਪ੍ਰਭਿ ਕਿਰਪਾ ਧਾਰੀ ਗੁਨ ਗਾਏ ਰਸਕ ਰਸੀਕ॥**

ਜਦ ਇਕ ਛਿਣ ਮਾਤ੍ਰ ਹਰੀ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਰਸਕ=ਮਹਾਤਮਾ ਦੁਆਰੇ ਰਸੀਕ= ਤਦਾਕਾਰ ਹੋ ਕੇ ਇਕ ਰਸ ਹਰੀ ਦੇ ਗੁਣ ਗਾਉਣਾ ਕੀਤੇ।

**ਗਾਵਤ ਸੁਨਤ ਦੋਊ ਭਏ ਮੁਕਤੇ ਜਿਨਾ ਗੁਰਮੁਖਿ ਖਿਨੁ ਹਰਿ ਪੀਕ॥ ੧॥**

ਉਹ ਗਾਵਣ ਵਾਲੇ ਤੇ ਸੁਨਣ ਵਾਲੇ ਦੋਵੇਂ ਮੁਕਤ ਰੂਪ ਹੋਏ ਹਨ, ਜਿਨ੍ਹਾਂ ਗੁਰਮੁਖਾਂ ਨੇ ਖਿਨ ਖਿਨ ਕਾਲ ਹਰੀ ਨਾਮ ਰਸ ਨੂੰ ਪੀਕ=ਪੀਤਾ ਹੈ॥ ੧॥

**ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ॥**

ਮੇਰੇ ਮਨ ਵਿਚ ਹਰ ਤਰ੍ਹਾਂ ਕਰਕੇ ਟੀਕ=ਸ਼੍ਰੋਮਣੀ ਹਰਿ ਹਰਿ ਨਾਮ ਰਸ ਟੀਕ=ਟਿਕ ਗਿਆ ਹੈ।

**ਗੁਰਮੁਖਿ ਨਾਮੁ ਸੀਤਲ ਜਲੁ ਪਾਇਆ**
**ਹਰਿ ਹਰਿ ਨਾਮੁ ਪੀਆ ਰਸੁ ਝੀਕ॥ ੧॥ ਰਹਾਉ॥**

ਗੁਰਾਂ ਦੁਆਰੇ ਇਹ ਠੰਢਾ ਨਾਮ ਜਲ ਪਾਇਆ ਹੈ ਅਤੇ ਇਸ ਹਰਿ ਹਰਿ ਨਾਮ ਰਸ ਨੂੰ ਝੀਕ=ਡੀਕ ਲੱਗਾ ਕੇ ਪੀਤਾ ਹੈ॥ ੧॥ ਰਹਾਉ॥

**ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ ਤਿਨਾ ਮਸਤਕਿ ਊਜਲ ਟੀਕ॥**

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦੀ ਪ੍ਰੀਤੀ ਲੱਗੀ ਹੈ, ਉਹਨਾਂ ਦੇ ਮੱਥੇ 'ਪਰ ਉੱਜਲ ਜਸ ਰੂਪ ਟੀਕ=ਟਿੱਕੇ ਨਿਕਲਦੇ ਹਨ।

**ਹਰਿ ਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ ਉਡਵਾ ਸਸਿ ਕੀਕ॥੨॥**

ਹਰੀ ਦੇ ਸੰਤ ਜਨਾਂ ਦੀ ਸ਼ੋਭਾ ਸਾਰੇ ਜਗਤ ਤੋਂ ਉੱਚੀ ਹੈ, ਜਿਵੇਂ ਉਡਵਾ=ਤਾਰਿਆਂ ਵਿਚ ਸਸਿ ਕੀਕ=ਚੰਦ੍ਰਮਾ ਸ਼ਰੋਮਣੀ ਕੀਤਾ ਗਿਆ ਹੈ॥ ੨॥

**ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ॥**

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਨਾਮ ਵਸਿਆ ਨਹੀਂ ਹੈ, ਉਹਨਾਂ ਦੇ ਸਾਰੇ ਕੰਮ ਫਿਕੇ ਹਨ।

**ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ॥੩॥**

ਜਿਵੇਂ ਕੋਈ ਨਕਟੇ=ਨੱਕ ਵੱਢੇ ਮਨੁੱਖਾ ਦੇਹ ਉਤੇ ਸ਼ਿੰਗਾਰ ਕਰੇ ਤਾਂ ਉਸ ਦੀ ਕੀ ਸ਼ੋਭਾ ਹੈ, ਏਸੇ ਤਰ੍ਹਾਂ ਮਨੁੱਖਾ ਦੇਹ ਉਤੇ ਜੇ ਕੋਈ ਜਪ ਤਪ ਰੂਪੀ ਸ਼ਿੰਗਾਰ ਕਰੇ ਤਾਂ ਨਾਮ ਸਿਮਰਨ ਤੋਂ ਬਿਨਾਂ ਜਸ ਰੂਪ ਨੱਕ ਤੋਂ ਨਕਟੇ=ਰਹਿਤ, ਕੀਕ=ਕੀਤੇ ਜਾਂਦੇ ਹਨ। ਉਸ ਦੇ ਜਪ ਤਪ ਰੂਪੀ ਸ਼ਿੰਗਾਰ ਕੀਤੇ ਹੋਏ ਸਭ ਨਿਸਫਲ ਹਨ॥ ੩॥

**ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ॥**

ਉਹ ਰਾਮ ਰਾਜਾ ਰਮਈਆ ਸਾਰਿਆਂ ਘਟਾਂ ਘਟਾਂ ਵਿਚ ਰਮਤ=ਵਿਆਪਕ ਹੈ, ਉਹ ਇਕ ਰਮਈਆ ਹੀ ਸਭ ਸਮੇਂ ਸਭਨਾਂ ਵਿਚ ਵਰਤ ਰਿਹਾ ਹੈ।

**ਜਨ ਨਾਨਕ ਕਉ ਹਰਿ ਕਿਰਪਾ ਧਾਰੀ**
**ਗੁਰ ਬਚਨ ਧਿਆਇਓ ਘਰੀ ਮੀਕ॥੪॥੩॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਉਤੇ ਹਰੀ ਨੇ ਕ੍ਰਿਪਾ ਕੀਤੀ ਹੈ, ਇਸ ਲਈ ਗੁਰ ਉਪਦੇਸ਼ ਦੁਆਰਾ ਮੀਕ=ਇਕ ਇਕ ਘੜੀ ਵਿਚ ਹਰੀ ਨੂੰ ਧਿਆਉਣਾ ਕੀਤਾ ਹੈ॥ ੪॥ ੩॥

## ਪ੍ਰਭਾਤੀ ਮਹਲਾ ੪॥

**ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ ਮੁਖਿ ਹਰਿ ਹਰਿ ਨਾਮੁ ਹਮ ਕਹੇ॥**

ਅਗਮ=ਬੇਅੰਤ ਦਿਆਲੂ ਸੁਭਾਅ ਵਾਲੇ ਪ੍ਰਭੂ ਨੇ ਜਦ ਕ੍ਰਿਪਾ ਕੀਤੀ, ਤਾਂ ਹੀ ਅਸਾਂ ਨੇ ਮੂੰਹ 'ਚੋਂ ਹਰਿ ਹਰਿ ਨਾਮ ਕਥਨ ਕੀਤੇ।

**ਪਤਿਤ ਪਾਵਨ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਪਾਪ ਲਹੇ॥੧॥**

ਪਾਪੀਆਂ ਦੇ ਪਵਿੱਤਰ ਕਰਨ ਵਾਲੇ ਹਰੀ ਦੇ ਨਾਮ ਨੂੰ ਜਦ ਧਿਆਉਣਾ ਕੀਤਾ, ਤਾਂ ਚਾਰੇ ਕਿਲ ਵਿਖ ਅਤੇ ਸਾਰੇ ਪਾਪ ਲਹੇ=ਦੂਰ ਹੋ ਗਏ ॥ ੧॥

**ਜਪਿ ਮਨ ਰਾਮ ਨਾਮੁ ਰਵਿ ਰਹੇ॥**

ਹੇ ਮਨ ! ਉਸ ਨਾਮ ਨੂੰ ਜਪਿਆ ਕਰ ਜਿਸ ਰਾਮ ਨਾਮ ਨੂੰ ਸਾਰੇ ਸੰਤ ਜਨ ਜਪ ਰਹੇ ਹਨ।

**ਦੀਨ ਦਇਆਲੁ ਦੁਖ ਭੰਜਨੁ ਗਾਇਓ**
**ਗੁਰਮਤਿ ਨਾਮੁ ਪਦਾਰਥੁ ਲਹੇ ॥ ੧ ॥ ਰਹਾਉ ॥**

ਉਹਨਾਂ ਨੇ ਦੀਨ ਦਿਆਲ ਤੇ ਦੁੱਖਾਂ ਦੇ ਅਭਾਵ ਕਰਨ ਵਾਲੇ ਹਰੀ ਦੇ ਗੁਣਾਂ ਨੂੰ ਗਾਇਆ ਹੈ ਜਿਨ੍ਹਾਂ ਨੇ ਗੁਰਮਤਿ=ਗੁਰ ਸਿੱਖਿਆ ਦੁਆਰੇ ਨਾਮ ਪਦਾਰਥ ਨੂੰ ਲੀਤਾ ਹੈ॥ ੧ ॥ ਰਹਾਉ॥

**ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ ਸਹੇ ॥**

ਉਸ ਨੇ ਨਗਰਾਂ ਵਿਚੋਂ ਕਾਇਆ ਰੂਪ ਨਗਰ ਵਿਚ ਹਰੀ ਨੂੰ ਵਸਿਆ ਨਿਸਚੇ ਕੀਤਾ ਹੈ, ਜਿਸ ਨੇ ਗੁਰ ਸਿੱਖਿਆ ਦੁਆਰੇ ਮਤਿ=ਬੁੱਧੀ ਵਿਚ ਹਰਿ ਹਰਿ ਨਾਮ ਨੂੰ ਸਹੇ=ਧਾਰਿਆ ਹੈ।

**ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿ ਪ੍ਰਭੁ ਲਹੇ ॥ ੨ ॥**

ਇਸ ਸਰੀਰ ਰੂਪ ਸਰੋਵਰ ਵਿਚ ਜਾਂ ਹਰੀ ਨਾਮ ਜਲ ਪ੍ਰਗਟਿਓ=ਪ੍ਰਗਟ ਹੋਇਆ, ਤਾਂ ਅੰਤਹਕਰਣ ਰੂਪ ਘਰ ਦੇ ਮੰਦਰਿ=ਅੰਦਰ ਹੀ ਹਰੀ ਪ੍ਰਭੂ ਨੂੰ ਲਖ ਲਿਆ, ਅਰਥਾਤ ਜਾਣ ਲਿਆ॥ ੨ ॥

**ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ ॥**

ਜੋ ਪੁਰਸ਼ ਭਰਮ ਕਰਕੇ ਸੰਸਾਰ ਉਜਾੜ ਵਿਚ ਭਰਮਿ=ਭੌਂਦੇ ਹਨ, ਉਹ ਸਾਕਤ ਮੂਰਖ ਕਾਮ ਆਦਿਕ ਠੱਗਾ ਕਰਕੇ ਮੁਹੇ=ਲੁਟੇ ਗਏ ਹਨ।

**ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ ॥ ੩ ॥**

ਜਿਵੇਂ ਹਰਨ ਦੀ ਨਾਭਿ=ਧੁੰਨੀ ਵਿਚ ਬਾਸੁ=ਕਸਤੂਰੀ ਦਾ ਬਸਨਾ=ਨਾਪਾ ਵਸਦਾ ਹੈ ਪਰ ਉਹ ਭਰਮ ਦਾ ਭਰਮਾਇਆ ਹੋਇਆ ਝਾੜੀਆਂ ਨੂੰ ਗਹੇ=ਫੜਕੇ ਸੁੰਘਦਾ ਹੈ। ਏਸੇ ਤਰ੍ਹਾਂ ਬ੍ਰਹਮਾਨੰਦ ਅੰਤਹਕਰਣ ਦੇ ਵਿਚ ਹੈ ਪਰ ਏਹ ਜੀਵ ਭਰਮ ਦਾ ਭਰਮਾਇਆ ਹੋਇਆ ਉਜਾੜਾਂ ਵਿਚ ਢੂੰਢਦਾ ਹੈ॥ ੩ ॥

**ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ ਮਤਿ ਦੇਵਹੁ ਹਰਿ ਪ੍ਰਭ ਲਹੇ ॥**

ਹੇ ਗੁਰੋ ! ਆਪ ਬੜੇ ਅਗੰਮ ਹੋ ਅਤੇ ਅਗਾਧ ਪ੍ਰਭੂ ਦੇ ਬੋਧ ਵਾਲੇ ਹੋ, ਮੈਨੂੰ ਉਹ ਮਤਿ=ਸਿੱਖਿਆ ਦੇਵੋ, ਜਿਸ ਕਰਕੇ ਹਰੀ ਪ੍ਰਭੂ ਨੂੰ ਲੱਭ ਲਵਾਂ। ਇਹ ਗੱਲ ਸੁਣ ਕੇ-

**ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ**
**ਹਰਿ ਰਾਮ ਨਾਮਿ ਰਵਿ ਰਹੇ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਦੇ ਸਿਰ ਉਤੇ ਗੁਰੂ ਨੇ ਕ੍ਰਿਪਾ ਦਾ ਹੱਥ ਧਰਿਆ ਹੈ ਇਸ ਲਈ ਹਰ ਵੇਲੇ ਰਾਮ ਨਾਮ ਨੂੰ ਜਪ ਰਹੇ ਹਾਂ॥ ੪ ॥ ੪ ॥

**ਪ੍ਰਭਾਤੀ ਮਹਲਾ ੪ ॥**

**ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ ॥**

ਜਦ ਤੋਂ ਮਨ ਵਿਚ ਰਾਮ ਨਾਮ ਦੀ ਪ੍ਰੀਤੀ ਲੱਗੀ ਹੈ, ਤਦ ਤੋਂ ਸਾਰਿਆਂ ਤੋਂ ਵਡਫਾ=ਵੱਡੇ, ਵਾ:-ਫਾਹਾਂ ਦੇ ਵੱਢਣੇ ਵਾਲਾ ਜੋ ਹਰੀ ਪ੍ਰਭੂ ਹੈ ਉਸ ਦੇ ਹਰਿ ਹਰਿ ਨਾਮ ਨੂੰ ਜਪਿਆ ਹੈ।

## ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ॥੧॥

ਸਤਿਗੁਰਾਂ ਦੇ ਬਚਨ ਹਰ ਤਰ੍ਹਾਂ ਕਰਕੇ ਹਿਰਦੇ ਵਿਚ ਸੁਖਾਏ ਹਨ ਇਸ ਲਈ ਹਰਿ ਹਰਿ ਪ੍ਰਭੂ ਨੇ ਕ੍ਰਿਪਫਾ=ਕ੍ਰਿਪਾ ਦ੍ਰਿਸ਼ਟੀ ਧਾਰੀ ਹੈ॥ ੧॥

## ਮੇਰੇ ਮਨ ਭਜੁ ਰਾਮ ਨਾਮ ਹਰਿ ਨਿਮਖਫਾ॥

ਹੇ ਮੇਰੇ ਮਨ ! ਹਰ ਇਕ ਨਿਮਖ ਨਿਮਖ ਕਾਲ ਵਿਚ ਰਾਮ ਨਾਮ ਭਜਨਾ ਕਰ।

## ਹਰਿ ਹਰਿ ਦਾਨੁ ਦੀਓ ਗੁਰਿ ਪੂਰੈ
## ਹਰਿ ਨਾਮਾ ਮਨਿ ਤਨਿ ਬਸਫਾ॥੧॥ ਰਹਾਉ॥

ਜਾਂ ਪੂਰਿਆਂ ਗੁਰਾਂ ਨੇ ਹਰਿ ਹਰਿ ਦਾ ਨਾਮ ਦਾਨ ਦਿੱਤਾ, ਤਾਂ ਉਹ ਹਰੀ ਨਾਮ ਮੇਰੇ ਮਨ ਤਨ ਵਿਚ ਬਸਫਾ=ਵਸ ਗਿਆ॥ ੧॥ ਰਹਾਉ॥

## ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋਭਾ ਗੁਰਮੁਖਿ ਕਰਪਫਾ॥

ਜੋ ਪਰਮਾਤਮਾ ਕਾਇਆਂ ਰੂਪ ਨਗਰ ਵਿਚ ਵਸ ਰਿਹਾ ਹੈ, ਉਸ ਨੂੰ ਜਪ ਕੇ ਗੁਰਮੁਖ ਹਿਰਦੇ ਵਿਚੋਂ ਹੀ ਸਰੂਪ ਘਰ ਦੀ ਸ਼ੋਭਾ ਨੂੰ ਪ੍ਰਾਪਤ ਕਰਪਫਾ=ਕਰਦੇ ਹਨ।

*ਅਥਵਾ:*-ਜੋ ਘਰ ਦਾ ਮਾਲਕ ਮੰਦਰਿ=ਅਧਿਸ਼ਠਾਨ ਰੂਪ ਪਰਮਾਤਮਾ ਕਾਇਆਂ ਰੂਪ ਨਗਰ ਵਿਚ ਵਸ ਰਿਹਾ ਹੈ ਗੁਰਮੁਖ ਓਸੇ ਪ੍ਰਭੂ ਦਾ ਜਪ ਤੇ ਸ਼ੋਭਾ ਕਰਦੇ ਹਨ।

## ਹਲਤਿ ਪਲਤਿ ਜਨ ਭਏ ਸੁਹੇਲੇ ਮੁਖ ਊਜਲ ਗੁਰਮੁਖਿ ਤਰਫਾ॥੨॥

ਜੋ ਮੁਖੀ ਗੁਰਾਂ ਦੀ ਤਰਫ਼ ਹੋਏ ਹਨ ਇਕ ਤਾਂ ਉਹਨਾਂ ਦੇ ਮੂੰਹ ਉੱਜਲੇ ਹਨ, ਪੁਨਾ-ਉਹ ਜਨ ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਸੁਹੇਲੇ=ਸੁਖੀ ਹੋਏ ਹਨ।

*ਅਥਵਾ:*-ਉੱਜਲ ਮੂੰਹ ਵਾਲੇ ਗੁਰਮੁਖ ਸੰਸਾਰ ਸਮੁੰਦ੍ਰ ਤੋਂ ਤਰਫਾ=ਤਰ ਗਏ ਹਨ॥ ੨॥

## ਅਨਭਉ ਹਰਿ ਹਰਿ ਹਰਿ ਲਿਵ ਲਾਗੀ ਹਰਿ ਉਰ ਧਾਰਿਓ ਗੁਰਿ ਨਿਮਖਫਾ॥

ਜਾਂ ਗੁਰਾਂ ਨੇ ਮੇਰੇ ਹਿਰਦੇ ਵਿਚ ਨਿਮਖ ਨਿਮਖ ਕਾਲ ਹਰੀ ਨਾਮ ਨੂੰ ਧਾਰਨਾ ਕੀਤਾ,
ਤਾਂ ਅਨਭਉ=ਗਿਆਨ ਸਰੂਪ ਜੋ ਹਰੀ ਹੈ ਉਸ ਹਰਿ ਹਰਿ ਵਿਖੇ ਲਿਵ ਲੱਗ ਗਈ।

## ਕੋਟਿ ਕੋਟਿ ਕੇ ਦੋਖ ਸਭ ਜਨ ਕੇ ਹਰਿ ਦੂਰਿ ਕੀਏ ਇਕ ਪਲਫਾ॥੩॥

ਭਗਤ ਜਨਾਂ ਦੇ ਕੋਟਾਨ ਕੋਟ ਜਨਮਾਂ ਦੇ ਸਾਰੇ ਦੋਸ਼, ਹਰੀ ਨਾਮ ਨੇ ਇਕ ਪਲ ਵਿਚ ਦੂਰ ਕਰ ਦਿੱਤੇ ਹਨ॥ ੩॥

## ਤੁਮਰੇ ਜਨ ਤੁਮ ਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ॥

ਹੇ ਪ੍ਰਭੂ ! ਤੇਰੇ ਸੇਵਕ ਜਨ ਤੈਥੋਂ ਹੀ ਜਾਣੇ ਜਾਂਦੇ ਹਨ ਅਤੇ ਉਹਨਾਂ ਸੇਵਕ ਜਨਾਂ ਦੇ ਮੁਖਫਾ=ਮੂੰਹ ਤੋਂ ਹੇ ਪ੍ਰਭੂ ! ਤੂੰ ਜਾਣਿਆਂ ਜਾਂਦਾ ਹੈਂ।

*ਅਥਵਾ:*-ਜਿਨ੍ਹਾਂ ਨੇ ਪ੍ਰਭੂ ਨੂੰ ਜਾਣਿਆਂ ਹੈ ਉਹ ਜਨ ਮੁਖਫਾ=ਮੁਖੀ ਹੋਏ ਹਨ।

**ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ**

**ਜਨ ਨਾਨਕੁ ਹਰਿ ਪ੍ਰਭੁ ਇਕਫਾ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ-ਹਰਿ ਹਰਿ ਨੇ ਆਪਣਾ ਆਪ ਹਰੀ ਜਨਾਂ ਵਿਚ ਧਰਿਆ ਹੋਇਆ ਹੈ, ਇਸ ਲਈ ਹਰੀ ਦੇ ਸੰਤ ਜਨ ਤੇ ਹਰੀ ਪ੍ਰਭੂ ਦੋਵੇਂ ਇਕਫਾ=ਇਕ ਸਰੂਪ ਹਨ॥ ੪॥ ੫॥

[ਪੰਨਾ ੧੩੩੭]

## ਪ੍ਰਭਾਤੀ ਮਹਲਾ ੪ ॥

**ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ ॥**

ਜਾਂ ਗੁਰ=ਪੂਜਨੀਕ ਸਤਿਗੁਰਾਂ ਨੇ ਹਰਿ ਹਰਿ ਨਾਮ ਦ੍ਰਿੜ ਕਰਵਾਇਆ,

ਤਾਂ ਅਸੀਂ ਭਾ=ਪ੍ਰੇਮ ਸਹਿਤ ਹਰੀ ਨਾਮ ਨੂੰ ਜਪ ਕੇ ਮੋਏ ਹੋਏ ਤੋਂ ਜੀਵਨ ਵਾਲੇ ਹੋ ਗਏ ਹਾਂ।

**ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ ॥ ੧ ॥**

ਗੁਰੂ ਗੁਰ=ਵੱਡਿਆਂ ਤੋਂ ਵੱਡਾ ਪੂਰਾ ਸਤਿਗੁਰੂ ਧੰਨ ਧੰਨ ਹੈ, ਜਿਸ ਨੇ ਸਾਨੂੰ ਵਿਕਾਰਾਂ ਵਿਚ ਡੁਬਦਿਆਂ ਵੇਖ ਕੇ ਬਾਂਹ ਦਾ ਆਸਰਾ ਦੇ ਕੇ ਕੱਢ ਲਿਆ ਹੈ॥ ੧॥

**ਜਪਿ ਮਨ ਰਾਮ ਨਾਮੁ ਅਰਧਾਂਭਾ ॥**

ਹੇ ਮਨ ! ਅਰਧਾਂਭਾ=ਅਰਾਧਨੇ ਜੋਗ ਰਾਮ ਨਾਮ ਨੂੰ ਜਪ ਲੈ।

*ਅਥਵਾ:*-ਅਰਧ=ਅੱਧਾ ਨਾਮ ਹੀ ਭਾ=ਪ੍ਰੇਮ ਨਾਲ ਜਪ ਲੈ, ਤਾਂ ਤੇਰੇ ਸਾਰੇ ਪਾਪ ਦੂਰ ਹੋ ਜਾਣਗੇ,

ਯਥਾ:- ਰਾ ਕਹਤ ਅਘ ਸਭ ਹਰੇ ਦੂਰ ਦੇਸ ਤਜ ਜਾਇ।

ਮਤ ਮਕਾਰ ਕੇ ਪਟ ਮਿਲੇ ਬੀਚ ਭਸਮ ਹੋਇ ਜਾਇ।

*ਅਥਵਾ:*-ਅਰਧ=ਅੱਧਾ ਪਲ ਵੀ ਭਾ=ਪ੍ਰੇਮ ਨਾਲ ਨਾਮ ਜਪੇਂਗਾ ਤਾਂ ਮੁਕਤ ਹੋ ਜਾਵੇਂਗਾ।

ਪਰ:— ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਰ॥ ਬ੍ਰਹਮ ਗਿਆਨੀ ਸਰਬ ਕਾ ਠਾਕੁਰ॥

*(ਪੰਨਾ ੨੭੩)*

**ਉਪਜੰਪਿ ਉਪਾਇ ਨ ਪਾਈਐ ਕਤਹੂ**

**ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥ ੧ ॥ ਰਹਾਉ ॥**

ਰਾਮ ਨਾਮ ਤੋਂ ਬਿਨਾਂ-ਹੋਰ ਕਿਸੇ ਉਪਾਵ ਕਰਕੇ ਭੀ ਉਸ ਪਰਮੇਸ਼ਰ ਦੇ ਉਪ=ਸਮੀਪ, ਜੰਪਿ=ਜਾਣਾ ਨਹੀਂ ਪਾਈਦਾ, ਪੂਰਿਆਂ ਗੁਰਾਂ ਦੁਆਰੇ ਅਸਾਂ ਨੇ ਹਰੀ ਪ੍ਰਭੂ ਨੂੰ ਲੱਭ ਲਿਆ ਹੈ॥ ੧॥ ਰਹਾਉ॥

**ਰਾਮ ਨਾਮੁ ਰਸੁ ਰਾਮ ਰਸਾਇਣੁ ਰਸੁ ਪੀਆ ਗੁਰਮਤਿ ਰਸਭਾ ॥**

ਤਮਾਮ ਦੁਨੀਆਂ ਦੇ ਰਸਾਂ ਵਿਚੋਂ ਰਾਮ ਦਾ ਜੋ ਰਾਮ ਨਾਮ ਰੂਪੀ ਰਸਾਇਣ ਰਸ ਹੈ ਉਸ ਰਸ ਨੂੰ ਗੁਰਮਤਿ ਰਸਭਾ=ਗੁਰ ਸਿੱਖਿਆ ਵਿਚ ਤਦਾਕਾਰ ਹੋ ਕੇ ਪੀਤਾ ਹੈ।

**ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰ ਧਾਰਿਓ ਗੁਰਿ ਹਰਿਭਾ ॥ ੨ ॥**

ਜਿਵੇਂ ਲੋਹਾ ਪਾਰਸ ਨਾਲ ਛੋਹ ਕੇ ਕੰਚਨੁ=ਸੋਨਾ ਹੋ ਜਾਂਦਾ ਹੈ, ਤਿਵੇਂ ਮਨੂਰ ਵਰਗਾ ਕਾਲਾ ਕਿਟ ਪਾਪੀ ਮਨ ਸਤਸੰਗਤ ਨਾਲ ਮਿਲ ਕੇ ਸੋਨੇ ਵਾਂਗੂ ਸ਼ੁਧ ਹੋ ਜਾਂਦਾ ਹੈ, ਗੁਰਾਂ ਦੁਆਰੇ ਭਾ=ਪ੍ਰੇਮ ਸਹਿਤ ਹਰਿ ਹਰਿ ਨੂੰ ਹਿਰਦੇ ਵਿਚ ਧਾਰਿਆ ਤਾਂ ਹਰਿ ਭਾ=ਹਰੀ ਦਾ ਸਰੂਪ ਹੋ ਗਿਆ ॥ ੨ ॥

**ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੂਤ ਕਲਤ ਮੋਹਿ ਲੁਭਿਭਾ ॥**

ਜੋ ਪੁਰਸ਼ ਹਉਮੈ ਕਰਕੇ ਨਿਤਾਪ੍ਰਤੀ ਬਿਖਿਆ=ਮਾਇਆ ਦੇ ਲੋਭ ਵਿਚ ਲੁਭਾਇਮਾਨ ਰਹਿੰਦੇ ਹਨ ਅਤੇ ਪੁੱਤਰ ਕਲਤ=ਇਸਤ੍ਰੀ ਦੇ ਮੋਹ ਵਿਚ ਭੀ ਲੁਭਿਭਾ=ਲੁਭਾਇਮਾਨ ਰਹਿੰਦੇ ਹਨ।

**ਤਿਨ ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ ॥ ੩ ॥**

ਉਹਨਾਂ ਨੇ ਕਦੇ ਭੀ ਸੰਤਾਂ ਦੇ ਚਰਨਾਂ ਦੀ ਸੇਵਾ ਨਹੀਂ ਕੀਤੀ, ਕਿਉਂਕਿ ਉਹ ਮਨਮੁਖ ਤ੍ਰਿਸ਼ਨਾ, ਵਾਸ਼ਨਾ, ਈਰਖਾ, ਬਖੀਲੀ, ਵਾ:-ਵਿਸ਼ਿਆਂ ਰੂਪੀ, ਵਾ:-ਮਾਇਆ ਰੂਪੀ ਭੂੰਭਰ=ਤੱਤੀ ਸੁਆਹ ਨਾਲ ਭਰੇ ਹੋਏ ਹਨ॥ ੩ ॥

**ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਭਾ ॥**

ਹੇ ਪ੍ਰਭੂ ! ਆਪ ਜੀ ਦੇ ਜੋ ਗੁਣ ਹਨ ਉਹਨਾਂ ਨੂੰ ਤੁਸੀਂ ਆਪ ਹੀ ਜਾਣਦੇ ਹੋ, ਅਸੀਂ ਹਾਰ ਕੇ ਤੁਹਾਡੀ ਸ਼ਰਨ ਵਿਚ ਪਏ ਹਾਂ।

**ਜਿਉ ਜਾਨਹੁ ਤਿਉ ਰਾਖਹੁ ਸੁਆਮੀ**
**ਜਨ ਨਾਨਕੁ ਦਾਸੁ ਤੁਮਨਭਾ ॥ ੪ ॥ ੬ ॥ ਛਕਾ ੧**

ਗੁਰੂ ਜੀ ਕਥਨ ਕਰਦੇ ਹਨ—ਹੇ ਸੁਾਮੀ ! ਜਿਵੇਂ ਜਾਣੋਂ ਤਿਵੇਂ ਰੱਖ ਲਓ, ਮੈਂ ਜਨ ਤੁਮਨਭਾ=ਆਪ ਜੀ ਦਾ ਦਾਸ ਹਾਂ॥ ੪ ॥ ੬ ॥ ਛਕਾ ੧ (ਇਹ ਛਿਆਂ ਸ਼ਬਦਾਂ ਦਾ ਇਕ ਛੱਕਾ ਆਇਆ ਹੈ।)

**ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪**
**ੴ ਸਤਿਗੁਰ ਪ੍ਰਸਾਦਿ ॥**
**ਜਪਿ ਮਨ ਹਰਿ ਹਰਿ ਨਾਮੁ ਨਿਧਾਨ ॥**

ਹੇ ਮਨ ! ਨਿਧੀਆਂ ਦੇ ਖਜ਼ਾਨੇ ਹਰਿ ਹਰਿ ਨਾਮ ਨੂੰ ਜਪ ਲੈ।

**ਹਰਿ ਦਰਗਹ ਪਾਵਹਿ ਮਾਨ ॥**
**ਜਿਨਿ ਜਪਿਆ ਤੇ ਪਾਰਿ ਪਰਾਨ ॥ ੧ ॥ ਰਹਾਉ ॥**

ਤਾਂ ਤੂੰ ਹਰੀ ਦੀ ਦਰਗਾਹ ਵਿਚ ਮਾਨ=ਆਦਰ ਪਾਵੇਂਗਾ। ਜਿਨ੍ਹਾਂ ਨੇ ਨਾਮ ਜਪਿਆ ਹੈ ਉਹ ਸੰਸਾਰ ਸਮੁੰਦਰ ਤੋਂ ਪਾਰ ਹੋਏ ਪਰਾਨ=ਪਛਾਣ ਲੈ॥ ੧ ॥ ਰਹਾਉ ॥

**ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨੁ ॥**

ਹੇ ਮਨ ! ਧਿਆਨ ਲੱਗਾ ਕੇ ਹਰੀ ਨਾਮ ਸੁਨਣਾ ਕਰ।

**ਸੁਨਿ ਮਨ ਹਰਿ ਕੀਰਤਿ ਅਠਸਠਿ ਮਜਾਨੁ ॥**

ਹੇ ਮਨ ! ਹਰੀ ਦੀ ਕੀਰਤੀ ਸੁਣ ਲੈ ਤਾਂ ਅਠਾਠ ਤੀਰਥਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋਵੇਗਾ।

**ਸੁਨਿ ਮਨ ਗੁਰਮੁਖਿ ਪਾਵਹਿ ਮਾਨੁ ॥ ੧ ॥**

ਹੇ ਮਨ ! ਗੁਰਾਂ ਦੁਆਰੇ ਨਾਮ ਨੂੰ ਸੁਣ ਲੈ ਤਾਂ ਲੋਕ ਪਰਲੋਕ ਵਿਚ ਮਾਨੁ=ਆਦਰ ਪਾਵੇਂਗਾ ॥ ੧ ॥

**ਜਪਿ ਮਨ ਪਰਮੇਸੁਰੁ ਪਰਧਾਨੁ ॥ ਖਿਨ ਖੋਵੈ ਪਾਪ ਕੋਟਾਨ ॥**

ਹੇ ਮਨ ! ਪਰਮੇਸ਼ਰ ਨੂੰ ਜਪ ਤਾਂ ਸਭ ਤੋਂ ਪਰਧਾਨੁ=ਮੁਖੀ ਹੋ ਜਾਵੇਂਗਾ।

*ਅਥਵਾ:*-ਹੇ ਮਨ ! ਸਾਰਿਆਂ ਦਾ ਪ੍ਰਧਾਨ ਜੋ ਪਰਮੇਸ਼ਰ ਹੈ ਉਸ ਨੂੰ ਜਪ ।

ਉਹ ਤੇਰੇ ਕ੍ਰੋੜਾਂ ਪਾਪਾਂ ਨੂੰ ਇਕ ਖਿਣ ਵਿਚ ਨਾਸ ਕਰ ਦੇਵੇਗਾ।

**ਮਿਲੁ ਨਾਨਕ ਹਰਿ ਭਗਵਾਨ ॥ ੨ ॥ ੧ ॥ ੭ ॥**

ਗੁਰੂ ਜੀ ਕਥਨ ਕਰਦੇ ਹਨ— ਤਦ ਹਰ ਤਰ੍ਹਾਂ ਕਰਕੇ ਭਗਵਾਨ ਨਾਲ ਮਿਲ ਜਾਵੇਂਗਾ ॥ ੨ ॥ ੧ ॥ ੭ ॥

**ਪ੍ਰਭਾਤੀ ਮਹਲਾ ੫ ਬਿਭਾਸ**

**ੴ ਸਤਿਗੁਰ ਪ੍ਰਸਾਦਿ ॥**

**ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥**

ਜਿਸ ਹਰੀ ਨੇ ਮਨ ਨੂੰ ਪੈਦਾ ਕੀਤਾ ਹੈ, ਫੇਰ ਅੰਗਾਂ ਦੇ ਸਹਿਤ ਸਾਰੇ ਸਰੀਰ ਨੂੰ ਸਾਜਿਆ ਹੈ।

*ਅਥਵਾ:*-ਜਿਸ ਹਰੀ ਨੇ ਪਹਿਲੇ ਮਨ=ਸੂਖਮ ਸਰੀਰ ਕੀਤਾ ਹੈ ਫੇਰ ਸਾਰੇ ਅਸਥੂਲ ਸਰੀਰ ਨੂੰ ਸਾਜਿਆ ਹੈ। *ਅਥਵਾ:*-ਹੇ ਮਨ ! ਜਿਸ ਹਰੀ ਨੇ ਸਾਰੇ ਸਰੀਰ ਨੂੰ ਸਾਜਨਾ ਕੀਤਾ ਹੈ,

*ਪ੍ਰਸ਼ਨ:*-ਕਿਸ ਤਰ੍ਹਾਂ ਸਾਜਿਆ ਹੈ ? *ਉੱਤਰ:*-

**ਪੰਚ ਤਤ ਰਚਿ ਜੋਤਿ ਨਿਵਾਜਿਆ ॥ ਸਿਹਜਾ ਧਰਤਿ ਬਰਤਨ ਕਉ ਪਾਨੀ ॥**

ਪੰਜਾਂ ਤੱਤਾਂ ਦੁਆਰੇ ਸਰੀਰ ਨੂੰ ਰਚ ਕੇ ਵਿਚ ਆਪਣੀ ਜੋਤਿ=ਚੇਤਨ ਸੱਤਾ ਪਾ ਕੇ ਇਸ ਨੂੰ ਨਿਵਾਜਿਆ=ਵਡਿਆਇਆ ਹੈ। ਪੁਨਾ:-ਜਿਸ ਪਰਮਾਤਮਾ ਨੇ ਧਰਤੀ ਰੂਪ ਸੇਜਾ ਤੇ ਵਰਤਨ ਨੂੰ ਪਾਣੀ ਦਿੱਤਾ ਹੈ।

**ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ ॥ ੧ ॥**

ਉਸ ਨੂੰ ਇਕ ਨਿਮਖ ਮਾਤ੍ਰ ਭੀ ਭੁਲਾਵੇ ਨਾ, ਉਸ ਸਾਰਿਗ ਪਾਣੀ ਪਰਮਾਤਮਾ ਨੂੰ ਸੇਵਨਾ ਕਰੋ ॥ ੧ ॥

**ਮਨ ਸਤਿਗੁਰੁ ਸੇਵਿ ਹੋਇ ਪਰਮਗਤੇ ॥**

ਹੇ ਮਨ ! ਸਤਿਗੁਰਾਂ ਦੀ ਸੇਵਾ ਕਰ ਤਾਂ ਤੇਰੀ ਪਰਮਗਤੇ=ਕੇਵਲ ਮੁਕਤੀ ਹੋਵੇਗੀ।

**ਹਰਖ ਸੋਗ ਤੇ ਰਹਹਿ ਨਿਰਾਰਾ ਤਾਂ ਤੂ ਪਾਵਹਿ ਪ੍ਰਾਨਪਤੇ ॥ ੧ ॥ ਰਹਾਉ ॥**

ਜਦ ਤੋਂ ਹਰਖ ਸੋਗ ਤੋਂ ਨਿਰਲੇਪ ਰਹੇਂਗਾ ਤਦ ਤੂੰ ਪ੍ਰਾਣ ਪਤੀ ਪਰਮਾਤਮਾ ਨੂੰ ਪਾ ਲਵੇਂਗਾ ॥ ੧ ॥ ਰਹਾਉ ॥

**ਕਾਪੜ ਭੋਗ ਰਸ ਅਨਿਕ ਭੁੰਚਾਏ॥ ਮਾਤ ਪਿਤਾ ਕੁਟੰਬ ਸਗਲ ਬਨਾਏ॥**

ਜਿਸ ਪਰਮੇਸ਼ਰ ਨੇ ਤੈਨੂੰ ਕਪੜੇ ਭੋਗ=ਭੋਜਨ ਆਦਿਕ ਅਨੇਕਾਂ ਰਸ ਭੁੰਚਾਏ=ਭੁਗਵਾਏ ਹਨ।

ਮਾਂ, ਪਿਉ ਪਰਵਾਰ ਆਦਿਕ ਸਾਰੇ ਸਨਬੰਧੀ ਬਣਾ ਦਿੱਤੇ ਹਨ।

**ਰਿਜਕੁ ਸਮਾਹੇ ਜਲਿ ਥਲਿ ਮੀਤ॥ ਸੋ ਹਰਿ ਸੇਵਹੁ ਨੀਤਾ ਨੀਤ॥ ੨॥**

ਹੇ ਮਿੱਤ੍ਰਾ ! ਜੋ ਪਰਮਾਤਮਾ ਜਲਾਂ ਵਿਚ ਥਲਾਂ ਵਿਚ ਜਿੰਨੇ ਕੁ ਜੀਆ ਜੰਤ ਹਨ ਉਹਨਾਂ ਸਾਰਿਆਂ ਨੂੰ ਰਿਜ਼ਕ ਸਮਾਹੇ=ਪਹੁੰਚਾਂਦਾ ਹੈ। ਉਸ ਹਰੀ ਨੂੰ ਨਿਤਾਪ੍ਰਤੀ (ਹਰ ਰੋਜ਼) ਚੇਤੇ ਕਰੋ॥ ੨॥

**ਤਹਾ ਸਖਾਈ ਜਹ ਕੋਇ ਨ ਹੋਵੈ॥ ਕੋਟਿ ਅਪ੍ਰਾਧ ਇਕ ਖਿਨ ਮਹਿ ਧੋਵੈ॥**

ਜਿਥੇ ਕੋਈ ਸਹਾਇਕ ਨਹੀਂ ਹੁੰਦਾ ਉਥੇ ਉਹ ਪ੍ਰਭੂ ਸਹਾਈ ਹੁੰਦਾ ਹੈ।

ਅਤੇ ਇਕ ਖਿਨ ਵਿਚ ਕ੍ਰੋੜਾਂ ਅਪਰਾਧ=ਪਾਪਾਂ ਨੂੰ ਧੋ ਦੇਂਦਾ ਹੈ।

**ਦਾਤਿ ਕਰੈ ਨਹੀ ਪਛੋਤਾਵੈ॥**

**ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ॥ ੩॥**

ਜੋ ਸਾਰਿਆਂ ਨੂੰ ਦਾਤ ਦੇਣਾ ਕਰਦਾ ਹੈ, ਦਾਤ ਦੇ ਕੇ ਕਦੇ ਭੀ ਪਛਤਾਂਦਾ ਨਹੀਂ ਹੈ। ਜਿਸ ਨੂੰ ਇਕ ਵਾਰੀ ਬਖਸ਼ ਦੇਂਦਾ ਹੈ ਉਸ ਨੂੰ ਫਿਰ ਮੁੜ ਕੇ ਬੁਲਾਂਦਾ ਨਹੀਂ ਹੈ॥ ੩॥

[ਪੰਨਾ ੧੩੩੮]

**ਕਿਰਤ ਸੰਜੋਗੀ ਪਾਇਆ ਭਾਲਿ॥**

**ਸਾਧਸੰਗਤਿ ਮਹਿ ਬਸੇ ਗੁਪਾਲ॥**

ਪੂਰਬਲੇ ਕੀਤੇ ਹੋਏ ਕਰਮਾਂ ਦੇ ਸੰਜੋਗ ਕਰਕੇ ਪਰਮੇਸ਼ਰ ਨੂੰ ਭਾਲਿ=ਢੂੰਢ ਪਾਇਆ ਹੈ।

ਵਾ:-ਭਾਲਿ=ਮੱਥੇ ਦੇ ਸਰੇਸ਼ਟ ਕਰਮਾਂ ਦੇ ਸੰਜੋਗ ਕਰਕੇ ਪਰਮੇਸ਼ਰ ਨੂੰ ਪਾਇਆ ਹੈ। ਉਹ ਗੁਪਾਲ ਪ੍ਰਭੂ ਸਤਸੰਗਤ ਵਿਚ ਵਸ ਰਿਹਾ ਹੈ। ਉਸ ਅੱਗੇ ਇਸ ਤਰ੍ਹਾਂ ਬੇਨਤੀ ਕਰੋ:-

**ਗੁਰ ਮਿਲਿ ਆਏ ਤੁਮਰੈ ਦੁਆਰ॥**

**ਜਨ ਨਾਨਕ ਦਰਸਨੁ ਦੇਹੁ ਮੁਰਾਰਿ॥ ੪॥ ੧॥**

ਗੁਰੂ ਜੀ ਕਥਨ ਕਰਦੇ ਹਨ—ਹੇ ਮੁਰਾਰੀ ! ਗੁਰਾਂ ਨਾਲ ਮਿਲਕੇ ਆਪ ਜੀ ਦੇ ਸਤਸੰਗ ਦੁਆਰੇ 'ਪਰ ਆਏ ਹਾਂ ਆਪ ਮੈਂ ਸੇਵਕ ਜਨ ਨੂੰ ਦਰਸ਼ਨ ਦੇਣਾ ਕਰੋ॥ ੪॥ ੧॥

**ਪ੍ਰਭਾਤੀ ਮਹਲਾ ੫॥**

**ਪ੍ਰਭ ਕੀ ਸੇਵਾ ਜਨ ਕੀ ਸੋਭਾ॥ ਕਾਮ ਕ੍ਰੋਧ ਮਿਟੇ ਤਿਸੁ ਲੋਭਾ॥**

ਹੇ ਪ੍ਰਭੂ ! ਆਪ ਜੀ ਦੀ ਸੇਵਾ ਹੀ ਮੈਂ ਦਾਸ ਦੀ ਸ਼ੋਭਾ ਹੈ। ਉਸ ਸੇਵਾ ਕਰਕੇ ਕਾਮ, ਕ੍ਰੋਧ ਤੇ ਲੋਭ ਆਦਿਕ ਵਿਕਾਰ ਮਿੱਟ ਗਏ ਹਨ।

**ਨਾਮੁ ਤੇਰਾ ਜਨ ਕੈ ਭੰਡਾਰਿ॥ ਗੁਨ ਗਾਵਹਿ ਪ੍ਰਭ ਦਰਸ ਪਿਆਰਿ॥੧॥**

ਹੇ ਪ੍ਰਭੂ ! ਆਪ ਜੀ ਦਾ ਨਾਮ ਹੀ ਮੈਂ ਸੇਵਕ ਜਨ ਦਾ ਭੰਡਾਰਾ ਹੈ।

ਹੇ ਪ੍ਰਭੂ ! ਤੇਰੇ ਦਰਸ਼ਨ ਦੇ ਪਿਆਰੇ ਹੋ ਕੇ ਤੇਰੇ ਹੀ ਗੁਣਾਂ ਨੂੰ ਗਾਉਂਦੇ ਹਾਂ॥ ੧॥

**ਤੁਮਰੀ ਭਗਤਿ ਪ੍ਰਭ ਤੁਮਹਿ ਜਨਾਈ॥**

**ਕਾਟਿ ਜੇਵਰੀ ਜਨ ਲੀਏ ਛਡਾਈ॥੧॥ਰਹਾਉ॥**

ਹੇ ਪ੍ਰਭੂ ! ਤੁਹਾਡੀ ਜੋ ਭਗਤੀ ਹੈ ਉਹ ਤੁਸਾਂ ਨੇ ਆਪ ਹੀ ਜਣਾਈ ਹੈ। ਮੋਹ ਦੀ ਜੇਵਰੀ=ਰੱਸ਼ੀ ਕੱਟ ਕੇ ਤੁਸਾਂ ਨੇ ਦਾਸ ਨੂੰ ਛੁਡਾ ਲਿਆ ਹੈ॥ ੧॥ ਰਹਾਉ॥

**ਜੋ ਜਨੁ ਰਾਤਾ ਪ੍ਰਭ ਕੈ ਰੰਗਿ॥ ਤਿਨਿ ਸੁਖੁ ਪਾਇਆ ਪ੍ਰਭ ਕੈ ਸੰਗਿ॥**

ਜੇਹੜਾ ਪੁਰਸ਼ ਪ੍ਰਭੂ ਦੇ ਰੰਗ ਵਿਚ ਰੰਗਿਆ ਗਿਆ ਹੈ। ਓਸੇ ਨੇ ਪ੍ਰਭੂ ਦੇ ਸੰਗ ਹੋਣ ਦਾ ਸੁਖ ਪਾਇਆ ਹੈ।

**ਜਿਸੁ ਰਸੁ ਆਇਆ ਸੋਈ ਜਾਨੈ॥ ਪੇਖਿ ਪੇਖਿ ਮਨ ਮਹਿ ਹੈਰਾਨੈ॥੨॥**

ਜਿਸ ਨੂੰ ਨਾਮ ਦਾ ਰਸ ਆਇਆ ਹੈ ਓਹੀ ਉਸ ਪ੍ਰਭੂ ਦੇ ਆਨੰਦ ਨੂੰ ਜਾਣਦਾ ਹੈ। ਉਹ ਪ੍ਰਭੂ ਦੇ ਪ੍ਰਤਾਪ ਨੂੰ ਜਾਂ ਸਰੂਪ ਨੂੰ ਵੇਖ ਵੇਖ ਕੇ ਮਨ ਵਿਚ ਹੈਰਾਨ ਹੁੰਦਾ ਹੈ॥ ੨॥

**ਸੋ ਸੁਖੀਆ ਸਭ ਤੇ ਊਤਮੁ ਸੋਇ॥ ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ॥**

ਉਹ ਪੁਰਸ਼ ਸੁਖੀ ਅਤੇ ਸਾਰਿਆਂ ਤੋਂ ਉੱਤਮ ਹੁੰਦਾ ਹੈ। ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਆਪ ਆ ਕੇ ਵਸਿਆ ਹੈ।

**ਸੋਈ ਨਿਹਚਲੁ ਆਵੈ ਨ ਜਾਇ॥**

**ਅਨਦਿਨੁ ਪ੍ਰਭ ਕੇ ਹਰਿ ਗੁਣ ਗਾਇ॥੩॥**

ਓਹੀ ਪੁਰਸ਼ ਨਿਹਚਲੁ=ਅਚੱਲ ਹੈ, ਆਵੈ ਨ ਜਾਇ=ਜੰਮਦਾ ਮਰਦਾ ਨਹੀਂ ਹੈ। ਜੋ ਰਾਤ ਦਿਨ ਹਰੀ ਪ੍ਰਭੂ ਦੇ ਗੁਣ ਗਾਉਂਦਾ ਹੈ॥ ੩॥

**ਤਾ ਕਉ ਕਰਹੁ ਸਗਲ ਨਮਸਕਾਰੁ॥ ਜਾ ਕੈ ਮਨਿ ਪੂਰਨੁ ਨਿਰੰਕਾਰੁ॥**

ਉਸ ਗੁਰਮੁਖ ਨੂੰ ਸਾਰੇ ਜਨੇ ਨਮਸ਼ਕਾਰ ਕਰੋ। ਜਿਸ ਦੇ ਮਨ ਵਿਚ ਨਿਰੰਕਾਰ ਵਾਹਿਗੁਰੂ ਪੂਰਨ ਹੈ।

**ਕਰਿ ਕਿਰਪਾ ਮੋਹਿ ਠਾਕੁਰ ਦੇਵਾ॥ ਨਾਨਕੁ ਉਧਰੈ ਜਨ ਕੀ ਸੇਵਾ॥੪॥੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਦੇਵਾ=ਪ੍ਰਕਾਸ਼ ਰੂਪ ਠਾਕੁਰ ਮੇਰੇ 'ਪਰ ਕ੍ਰਿਪਾ ਕਰ।

ਤਾਂ ਕਿ ਮੈਂ ਸੰਤ ਜਨਾਂ ਦੀ ਸੇਵਾ ਕਰਕੇ ਤਰ ਜਾਵਾਂ ॥ ੪॥ ੨॥

**ਪ੍ਰਭਾਤੀ ਮਹਲਾ ੫॥**

**ਗੁਨ ਗਾਵਤ ਮਨਿ ਹੋਇ ਅਨੰਦ॥**

ਜਿਸ ਪਰਮਾਤਮਾ ਦੇ ਗੁਣ ਗਾਉਦਿਆਂ ਮਨ ਵਿਚ ਅਨੰਦ ਹੁੰਦਾ ਹੈ।

**ਆਠ ਪਹਰ ਸਿਮਰਉ ਭਗਵੰਤ ॥**

ਉਸ ਭਗਵੰਤ ਨੂੰ ਅੱਠੇ ਪਹਿਰ ਸਿਮਰਨਾ ਕਰੋ।

**ਜਾ ਕੈ ਸਿਮਰਨਿ ਕਲਮਲ ਜਾਹਿ ॥ ਤਿਸੁ ਗੁਰ ਕੀ ਹਮ ਚਰਨੀ ਪਾਹਿ ॥ ੧ ॥**

ਜਿਸ ਗੁਰੂ ਦੇ ਸਿਮਰਨ ਕਰਨ ਨਾਲ ਸਾਰੇ ਕਲਮਲ=ਪਾਪ ਨਾਸ ਹੋ ਜਾਂਦੇ ਹਨ।

ਅਸੀਂ ਉਸ ਗੁਰੂ ਦੀ ਚਰਨੀਂ ਪਾਹਿ=ਪੈਂਦੇ ਹਾਂ॥ ੧ ॥

**ਸੁਮਤਿ ਦੇਵਹੁ ਸੰਤ ਪਿਆਰੇ ॥**

**ਸਿਮਰਉ ਨਾਮੁ ਮੋਹਿ ਨਿਸਤਾਰੇ ॥ ੧ ॥ ਰਹਾਉ ॥**

ਹੇ ਹਰੀ ਦੇ ਪਿਆਰੇ ਸੰਤੋ ! ਮੈਨੂੰ ਸ਼ੁਭ ਮਤ ਦੇਣਾ ਕਰੋ, ਤਾਂ ਕਿ ਨਾਮ ਨੂੰ ਸਿਮਰਨਾ ਕਰਾਂ, ਜੋ ਮੈਨੂੰ ਸੰਸਾਰ ਸਮੁੰਦਰ ਤੋਂ ਨਿਸਤਾਰੇ=ਤਾਰੇਗਾ॥ ੧ ॥ ਰਹਾਉ ॥

**ਜਿਨਿ ਗੁਰਿ ਕਹਿਆ ਮਾਰਗੁ ਸੀਧਾ ॥ ਸਗਲ ਤਿਆਗਿ ਨਾਮਿ ਹਰਿ ਗੀਧਾ ॥**

ਜਿਸ ਗੁਰੂ ਨੇ ਪਰਮੇਸ਼ਰ ਦੀ ਪ੍ਰਾਪਤੀ ਦਾ ਸਿਧਾ ਰਸਤਾ ਮੈਨੂੰ ਦੱਸਿਆ ਹੈ। ਅਤੇ-

ਜਿਸ ਗੁਰੂ ਦੀ ਕ੍ਰਿਪਾ ਨਾਲ ਸਭ ਪਦਾਰਥਾਂ ਨੂੰ ਤਿਆਗ ਕੇ ਸਾਡਾ ਮਨ ਹਰੀ ਨਾਮ ਵਿਚ ਗੀਧਾ=ਗਿਝ ਗਿਆ, ਅਰਥਾਤ ਤਦਾਕਾਰ ਹੋ ਗਿਆ ਹੈ।

**ਤਿਸੁ ਗੁਰ ਕੈ ਸਦਾ ਬਲਿ ਜਾਈਐ ॥**

**ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥ ੨ ॥**

ਉਸ ਗੁਰੂ ਤੋਂ ਸਦਾ ਬਲਿਹਾਰ ਜਾਣਾ ਕਰ। ਜਿਸ ਗੁਰੂ ਤੋਂ ਹਰੀ ਦਾ ਸਿਮਰਨ ਕਰਨਾ ਪਾਈਦਾ ਹੈ॥ ੨ ॥

**ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ ॥**

**ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ ॥**

ਜਿਸ ਗੁਰੂ ਨੇ ਡੁੱਬਦੇ ਜੀਵ ਨੂੰ ਨਾਮ ਸਿਮਰਨ ਨਾਲ ਤਰਾ ਲਿਆ ਹੈ। ਜਿਸ ਗੁਰੂ ਦੀ ਪ੍ਰਸਾਦਿ=ਕਿਰਪਾ ਕਰਕੇ ਹੁਣ ਮਾਇਆ ਨਹੀਂ ਮੋਹ ਸਕਦੀ, ਵਾ:-ਠੱਗ ਨਹੀਂ ਸਕਦੀ।

**ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥**

ਜਿਸ ਗੁਰੂ ਨੇ ਮੇਰਾ ਹਲਤੁ ਪਲਤੁ=ਲੋਕ ਪਰਲੋਕ ਸਵਾਰ ਦਿੱਤਾ ਹੈ।

**ਤਿਸੁ ਗੁਰ ਊਪਰਿ ਸਦਾ ਹਉ ਵਾਰਿਆ ॥ ੩ ॥**

ਉਸ ਗੁਰੂ ਦੇ ਉਪਰੋ ਹਉ=ਮੈਂ ਸਦਾ ਹੀ ਵਾਰਨੇ ਜਾਂਦਾ ਹਾਂ॥ ੩ ॥

**ਮਹਾ ਮੁਗਧ ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ ॥**

ਮਹਾ ਮੁਗਧ=ਬੜੇ ਮੂਰਖ ਤੋਂ ਜਿਸ ਗੁਰੂ ਨੇ ਮੈਨੂੰ ਗਿਆਨਵਾਨ ਕੀਤਾ ਹੈ। ਉਸ ਪੂਰਿਆਂ ਗੁਰਾਂ ਦੀ ਕਹਾਣੀ ਅਕਥ=ਕਥਨ ਤੋਂ ਬਾਹਰ ਹੈ।

**ਪਾਰਬ੍ਰਹਮ ਨਾਨਕ ਗੁਰਦੇਵ॥**
**ਵਡੈ ਭਾਗਿ ਪਾਈਐ ਹਰਿ ਸੇਵ॥ ੪॥ ੩॥**

ਗੁਰੂ ਜੀ ਕਥਨ ਕਰਦੇ ਹਨ—ਅਜੇਹੇ ਪਰਉਪਕਾਰੀ ਗੁਰੂ ਪਾਰਬ੍ਰਹਮ ਦਾ ਸਰੂਪ ਹਨ। ਹਰੀ ਦੀ ਸੇਵਾ ਕਰਨੀ ਵੱਡਿਆਂ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ।

*ਅਥਵਾ:*-ਹਰੀ ਸਰੂਪ ਪੂਰਿਆਂ ਗੁਰਾਂ ਦੀ ਸੇਵਾ ਕਰਨੀ ਵੱਡਿਆਂ ਭਾਗਾਂ ਨਾਲ ਪਾਈਦੀ ਹੈ॥ ੪॥ ੩॥

**ਪ੍ਰਭਾਤੀ ਮਹਲਾ ੫॥**

**ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ॥**

ਜਿਸ ਵੇਲੇ ਪ੍ਰਭੂ ਨੇ ਸਾਡੇ ਪਾਸੋਂ ਆਪਣਾ ਨਾਮ ਜਪਵਾਇਆ, ਤਾਂ ਸਾਰੇ ਦੁੱਖ ਮਿੱਟ ਗਏ ਤੇ ਸੰਪੂਰਨ ਸੁਖ ਪ੍ਰਾਪਤ ਕਰ ਦਿੱਤੇ।

**ਕਰਿ ਕਿਰਪਾ ਅਪਨੀ ਸੇਵਾ ਲਾਏ ਸਗਲਾ ਦੁਰਤੁ ਮਿਟਾਇਆ॥ ੧॥**

ਜਿਸ ਵੇਲੇ ਪ੍ਰਭੂ ਨੇ ਕ੍ਰਿਪਾ ਕਰਕੇ ਆਪਣੀ ਸੇਵਾ ਵਿਚ ਲਗਾਇਆ, ਤਾਂ ਦੁਰਤੁ=ਪਾਪਾਂ ਦਾ ਸਾਰਾ ਸਮਦਾ ਮਿਟਾ ਦਿੱਤਾ॥ ੧॥

**ਹਮ ਬਾਰਿਕ ਸਰਨਿ ਪ੍ਰਭ ਦਇਆਲ॥**

ਅਸੀਂ ਬਾਲਕੇ ਦਿਆਲੂ ਸੁਭਾਅ ਵਾਲੇ ਪ੍ਰਭੂ ਦੀ ਸ਼ਰਨ ਵਿਚ ਆਏ ਹਾਂ।

**ਅਵਗਣ ਕਾਟਿ ਕੀਏ ਪ੍ਰਭਿ ਅਪੁਨੇ**
**ਰਾਖਿ ਲੀਏ ਮੇਰੈ ਗੁਰ ਗੋਪਾਲਿ॥ ੧॥ ਰਹਾਉ॥**

ਮੇਰੇ ਔਗੁਣ ਕੱਟ ਕੇ ਪ੍ਰਭੂ ਨੇ ਆਪਣਾ ਦਾਸ ਕਰ ਲਿਆ ਹੈ, ਗੋਪਾਲ ਰੂਪ ਮੇਰੇ ਗੁਰਾਂ ਨੇ ਮੈਨੂੰ ਰੱਖ ਲੀਤਾ ਹੈ॥ ੧॥ ਰਹਾਉ॥

**ਤਾਪ ਪਾਪ ਬਿਨਸੇ ਖਿਨ ਭੀਤਰਿ ਭਏ ਕ੍ਰਿਪਾਲ ਗੁਸਾਈ॥**

ਗੁਸਾਂਈ ਜੀ ਕਿਰਪਾਲੂ ਹੋਏ ਹਨ, ਇਸ ਲਈ ਇਕ ਖਿਨ ਦੇ ਵਿਚ ਹੀ ਤਿੰਨੇ ਤਾਪ ਅਤੇ ਸਾਰੇ ਪਾਪ ਬਿਨਸ ਗਏ ਹਨ।

**ਸਾਸਿ ਸਾਸਿ ਪਾਰਬ੍ਰਹਮੁ ਅਰਾਧੀ ਅਪੁਨੇ ਸਤਿਗੁਰ ਕੈ ਬਲਿ ਜਾਈ॥ ੨॥**

ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਪਾਰਬ੍ਰਹਮ ਨੂੰ ਅਰਾਧਦਾ ਹਾਂ, ਅਤੇ—

ਆਪਣਿਆਂ ਸਤਿਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੨॥

**ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ॥**

ਜੋ ਸੁਆਮੀ ਮਨ ਕਰਕੇ ਅਗਮ ਤੇ ਇੰਦਰੀਆਂ ਕਰਕੇ ਅਗੋਚਰ ਹੈ ਬਿਅੰਤ ਗੁਣਾਂ ਸਪੰਨ ਹੈ ਉਸ ਸੁਆਮੀ ਪਰਮਾਤਮਾ ਦਾ ਅੰਤ ਨਹੀਂ ਪਾਇਆ ਜਾਂਦਾ।

**ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ ॥ ੩ ॥**

ਆਪਣੇ ਪ੍ਰਭੂ ਨੂੰ ਧਿਆਉਣਾ ਕਰੀਏ ਤਾਂ ਨਾਮ ਦਾ ਲਾਭ ਖੱਟ ਕੇ ਆਤਮ ਧਨਵੰਤਾ=ਧਨ ਵਾਲੇ ਧਨਾਢ ਹੋਈਦਾ ਹੈ॥ ੩ ॥

[ਪੰਨਾ ੧੩੩੯]

**ਆਠ ਪਹਰ ਪਾਰਬ੍ਰਹਮੁ ਧਿਆਈ ਸਦਾ ਸਦਾ ਗੁਨ ਗਾਇਆ ॥**

ਮੈਂ ਅੱਠੇ ਪਹਿਰ ਪਾਰਬ੍ਰਹਮ ਨੂੰ ਧਿਆਉਂਦਾ ਹਾਂ ਅਤੇ ਸਦਾ ਸਦਾ ਉਸ ਦੇ ਗੁਣਾਂ ਨੂੰ ਗਾਉਂਦਾ ਹਾਂ।
ਅਥਵਾ:-ਸਦਾ=ਨਿੱਤ ਰੂਪ ਪਰਮਾਤਮਾ ਦੇ ਗੁਣਾਂ ਨੂੰ ਸਦਾ ਹੀ ਗਾਉਂਦਾ ਹਾਂ।

**ਕਹੁ ਨਾਨਕ ਮੇਰੇ ਪੂਰੇ ਮਨੋਰਥ ਪਾਰਬ੍ਰਹਮੁ ਗੁਰੁ ਪਾਇਆ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਪਾਰਬ੍ਰਹਮ ਸਰੂਪ ਗੁਰਾਂ ਨੂੰ ਮੈਂ ਪਾਇਆ ਹੈ, ਇਸ ਲਈ ਮੇਰੇ ਸਾਰੇ ਮਨੋਰਥ= ਸੰਕਲਪ ਪੂਰੇ ਹੋ ਗਏ ਹਨ॥ ੪ ॥ ੪ ॥

**ਪ੍ਰਭਾਤੀ ਮਹਲਾ ੫ ॥**

**ਸਿਮਰਤ ਨਾਮੁ ਕਿਲਬਿਖ ਸਭਿ ਨਾਸੇ ॥**

ਸਤਿਨਾਮੁ ਸਿਮਰਦਿਆਂ ਸਿਮਰਦਿਆਂ ਉਹਨਾਂ ਦੇ ਸਾਰੇ ਕਿਲਬਿਖ=ਪਾਪ ਨਸ ਗਏ ਹਨ।

**ਸਚੁ ਨਾਮੁ ਗੁਰਿ ਦੀਨੀ ਰਾਸੇ ॥**

ਜਿਨ੍ਹਾਂ ਨੂੰ ਗੁਰਾਂ ਨੇ ਸੱਚ ਨਾਮ ਰੂਪੀ ਰਾਸੇ=ਪੂੰਜੀ ਦਿੱਤੀ ਹੈ।
*ਅਥਵਾ:*-ਸੱਚ ਨਾਮ ਦੀ ਸ਼ਰਧਾ ਰੂਪ ਰਾਸੇ=ਪੂੰਜੀ ਦਿੱਤੀ ਹੈ।

**ਪ੍ਰਭ ਕੀ ਦਰਗਹ ਸੋਭਾਵੰਤੇ ॥ ਸੇਵਕ ਸੇਵਿ ਸਦਾ ਸੋਹੰਤੇ ॥ ੧ ॥**

ਉਹ ਪ੍ਰਭੂ ਦੀ ਦਰਗਾਹ ਵਿਚ ਸਦਾ ਸ਼ੋਭਾ ਵਾਲੇ ਹੋਏ ਹਨ। ਜੋ ਸੇਵਕ ਹੋ ਕੇ ਸਦਾ ਸੇਵਾ ਕਰਦੇ ਹੀ ਸੋਹੰਤੇ=ਸ਼ੋਭਦੇ ਹਨ॥ ੧ ॥

**ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥**

ਹੇ ਮੇਰੇ ਭਾਈ ਜਨੋ ! ਤੁਸੀਂ ਹਰਿ ਹਰਿ ਨਾਮ ਨੂੰ ਜਪਣਾ ਕਰੋ।

**ਸਗਲੇ ਰੋਗ ਦੋਖ ਸਭਿ ਬਿਨਸਹਿ**

**ਅਗਿਆਨੁ ਅੰਧੇਰਾ ਮਨ ਤੇ ਜਾਈ ॥ ੧ ॥ ਰਹਾਉ ॥**

ਤਾਂ ਤੁਹਾਡੇ ਸਾਰੇ ਰੋਗ ਅਤੇ ਸਾਰੇ ਦੋਸ਼ ਨਾਸ ਹੋ ਜਾਣਗੇ ਅਤੇ ਮਨ ਵਿਚੋਂ ਅਗਿਆਨ ਰੂਪ ਹਨੇਰਾ ਮਿਟ ਜਾਵੇਗਾ॥ ੧ ॥ ਰਹਾਉ ॥

**ਜਨਮ ਮਰਨ ਗੁਰਿ ਰਾਖੇ ਮੀਤ ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥**

ਗੁਰੂ ਮਿੱਤ੍ਰ ਨੇ ਜਨਮ ਮਰਨ ਵਲੋਂ ਰੱਖ ਲੀਤਾ ਹੈ। ਗੁਰ ਕ੍ਰਿਪਾ ਕਰਕੇ ਹਰੀ ਦੇ ਨਾਮ ਨਾਲ ਸਾਡੀ ਪ੍ਰੀਤੀ ਲੱਗ ਗਈ ਹੈ।

**ਕੋਟਿ ਜਨਮ ਕੇ ਗਏ ਕਲੇਸ॥ ਜੋ ਤਿਸੁ ਭਾਵੈ ਸੋ ਭਲ ਹੋਸ॥ ੨ ॥**

ਕ੍ਰੋੜਾਂ ਜਨਮਾਂ ਦੇ ਕਲੇਸ਼ ਮਿਟ ਗਏ ਹਨ। ਜੋ ਉਸ ਦੇ ਭਾਵੈ=ਭਾਣੇ ਵਿਚ ਹੋਸ=ਹੋਇਆ ਹੈ ਉਸ ਨੂੰ ਭਲਾ ਕਰਕੇ ਜਾਣਿਆ ਹੈ॥ ੨ ॥

**ਤਿਸੁ ਗੁਰ ਕਉ ਹਉ ਸਦ ਬਲਿ ਜਾਈ॥ਜਿਸੁ ਪ੍ਰਸਾਦਿ ਹਰਿ ਨਾਮੁ ਧਿਆਈ॥**

ਉਸ ਗੁਰੂ ਤੋਂ ਹਉ=ਮੈਂ ਸਦਾ ਬਲਿਹਾਰ ਜਾਂਦਾ ਹਾਂ। ਜਿਸ ਗੁਰੂ ਦੀ ਪ੍ਰਸਾਦਿ=ਕ੍ਰਿਪਾ ਨਾਲ ਮੈਂ ਹਰੀ ਨਾਮ ਨੂੰ ਧਿਆਉਂਦਾ ਹਾਂ।

**ਐਸਾ ਗੁਰੁ ਪਾਈਐ ਵਡਭਾਗੀ॥ ਜਿਸੁ ਮਿਲਤੇ ਰਾਮ ਲਿਵ ਲਾਗੀ॥ ੩ ॥**

ਅਜੇਹਾ ਗੁਰੂ ਵੱਡਿਆਂ ਭਾਗਾਂ ਨਾਲ ਪਾਈਦਾ ਹੈ। ਜਿਸ ਗੁਰੂ ਨੂੰ ਮਿਲਦਿਆਂ ਰਾਮ ਵਿਚ ਲਿਵ ਲੱਗ ਜਾਂਦੀ ਹੈ॥ ੩ ॥

**ਕਰਿ ਕਿਰਪਾ ਪਾਰਬ੍ਰਹਮ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥**

ਹੇ ਪਾਰਬ੍ਰਹਮ ਸੁਆਮੀ ! ਕ੍ਰਿਪਾ ਦ੍ਰਿਸ਼ਟੀ ਕਰ। ਤੂੰ ਹੀ ਸਾਰਿਆਂ ਦਿਲਾਂ ਦੇ ਅੰਦਰ ਦੀ ਗੱਲ ਜਾਣਦਾ ਹੈਂ।

**ਆਠ ਪਹਰ ਅਪੁਨੀ ਲਿਵ ਲਾਇ॥**

**ਜਨੁ ਨਾਨਕੁ ਪ੍ਰਭ ਕੀ ਸਰਨਾਇ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਸੇਵਕ ਜਨ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ। ਮੈਨੂੰ ਅੱਠੇ ਪਹਿਰ ਆਪਣੀ ਲਿਵ ਵਿਚ ਲਗਾਈ ਰੱਖ॥ ੪ ॥ ੫ ॥

## ਪ੍ਰਭਾਤੀ ਮਹਲਾ ੫ ॥

**ਕਰਿ ਕਿਰਪਾ ਅਪੁਨੇ ਪ੍ਰਭਿ ਕੀਏ॥**

ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਨੂੰ ਆਪਣੇ ਦਾਸ ਕਰ ਲਿਆ ਹੈ।

**ਹਰਿ ਕਾ ਨਾਮੁ ਜਪਨ ਕਉ ਦੀਏ॥**

ਅਤੇ ਜਪਣੇ ਨੂੰ ਹਰੀ ਦਾ ਨਾਮ ਦੇ ਦਿੱਤਾ ਹੈ।

**ਆਠ ਪਹਰ ਗੁਨ ਗਾਇ ਗੁਬਿੰਦ॥ ਭੈ ਬਿਨਸੇ ਉਤਰੀ ਸਭ ਚਿੰਦ॥ ੧ ॥**

ਅੱਠੇ ਪਹਿਰ ਗੋਬਿੰਦ ਦੇ ਗੁਣ ਗਾਉਣ ਕਰਕੇ, ਡਰ ਬਿਨਸ ਗਏ ਹਨ ਤੇ ਸਾਰੀ ਚਿੰਦ=ਚਿੰਤਾ ਉਤਰ ਗਈ ਹੈ॥ ੧ ॥

**ਉਬਰੇ ਸਤਿਗੁਰ ਚਰਨੀ ਲਾਗਿ॥**

ਸਤਿਗੁਰਾਂ ਦੀ ਚਰਨੀਂ ਲੱਗ ਕੇ ਦੁੱਖਾਂ ਤੋਂ ਉਬਰੇ=ਬਚ ਗਏ ਹਾਂ।

*ਅਥਵਾ:*-ਸੰਸਾਰ ਸਮੁੰਦਰ ਤੋਂ ਉਬਰੇ=ਤਰ ਗਏ ਹਾਂ।

**ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥ ੧ ॥ ਰਹਾਉ ॥**

ਗੁਰੂ ਜੋ ਕੁਝ ਭੀ ਰਹਿੰਦਾ ਹੈ ਉਸ ਨੂੰ ਭਲ=ਚੰਗਾ ਤੇ ਮਿੱਠਾ ਕਰਕੇ ਮੰਨਿਆਂ ਹੈ ਅਤੇ ਮਨ ਦੀ ਮਤ ਨੂੰ ਤਿਆਗ ਦਿੱਤਾ ਹੈ॥ ੧ ॥ ਰਹਾਉ॥

**ਮਨਿ ਤਨਿ ਵਸਿਆ ਹਰਿ ਪ੍ਰਭੁ ਸੋਈ ॥ ਕਲਿ ਕਲੇਸ ਕਿਛੁ ਬਿਘਨੁ ਨ ਹੋਈ ॥**

ਸਾਡੇ ਮਨ ਤਨ ਵਿਚ ਉਹ ਹਰੀ ਪ੍ਰਭੂ ਵਸਿਆ ਹੈ। ਇਸ ਲਈ ਸਾਨੂੰ ਕਲਜੁਗ ਦੇ ਕਲੇਸ਼ ਅਤੇ ਕੁਝ ਵਿਘਨ ਨਹੀਂ ਹੁੰਦਾ ।

**ਸਦਾ ਸਦਾ ਪ੍ਰਭੁ ਜੀਅ ਕੈ ਸੰਗਿ ॥ ਉਤਰੀ ਮੈਲੁ ਨਾਮ ਕੈ ਰੰਗਿ ॥ ੨ ॥**

ਉਹ ਸਦਾ=ਨਿੱਤ ਸਰੂਪ ਪ੍ਰਭੂ ਸਦਾ ਜੀਵ ਦੇ ਅੰਗ-ਸੰਗ ਵਸਦਾ ਹੈ ਉਸ ਦੇ ਨਾਮ ਵਿਚ ਪ੍ਰੇਮ ਕਰਨ ਨਾਲ ਮਨ ਤੋਂ ਪਾਪਾਂ ਦੀ ਮੈਲ ਉਤਰ ਗਈ ਹੈ॥ ੨ ॥

**ਚਰਨ ਕਮਲ ਸਿਉ ਲਾਗੋ ਪਿਆਰੁ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥**

ਉਸ ਦੇ ਚਰਨ ਕਮਲਾਂ ਨਾਲ ਮਨ ਦਾ ਪਿਆਰ ਲੱਗ ਗਿਆ ਹੈ। ਇਸ ਲਈ ਮਨ ਵਿਚੋਂ ਕਾਮ, ਕ੍ਰੋਧ, ਹੰਕਾਰ ਆਦਿਕ ਵਿਕਾਰ ਬਿਨਸ ਗਏ ਹਨ।

**ਪ੍ਰਭ ਮਿਲਨ ਕਾ ਮਾਰਗੁ ਜਾਨਾਂ ॥**
**ਭਾਇ ਭਗਤਿ ਹਰਿ ਸਿਉ ਮਨੁ ਮਾਨਾਂ ॥ ੩ ॥**

ਪ੍ਰਭੂ ਨਾਲ ਮਿਲਣ ਦਾ ਰਸਤਾ ਜਾਣ ਲਿਆ ਹੈ। ਇਸ ਲਈ ਹਰੀ ਦੀ ਪ੍ਰੇਮਾ ਭਗਤੀ ਨਾਲ ਮਨ ਮੰਨਿਆ ਗਿਆ ਹੈ॥ ੩ ॥

**ਸੁਣਿ ਸਜਣ ਸੰਤ ਮੀਤ ਸੁਹੇਲੇ ॥ ਨਾਮੁ ਰਤਨੁ ਹਰਿ ਅਗਹ ਅਤੋਲੇ ॥**

ਹੇ ਸੱਜਣ ਸੰਤੋ ! ਤੇ ਸੁਹੇਲੇ=ਸੁਖਦਾਇਕ ਮਿੱਤਰੋ ਸੁਣੋ। ਅਗਹ=ਅਪਕੜ ਹਰੀ ਦਾ ਨਾਮ ਰਤਨਾਂ ਵਾਂਗੂ ਅਮੋਲਕ ਤੇ ਅਤੋਲ ਹੈ।

**ਸਦਾ ਸਦਾ ਪ੍ਰਭੁ ਗੁਣ ਨਿਧਿ ਗਾਈਐ ॥**
**ਕਹੁ ਨਾਨਕ ਵਡਭਾਗੀ ਪਾਈਐ ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ—ਸ਼ੁਭ ਗੁਣਾਂ ਦੀ ਨਿਧੀ ਰੂਪ ਪ੍ਰਭੂ ਦੇ ਜਸ ਨੂੰ ਸਦਾ ਸਦਾ ਗਾਉਣਾ ਕਰੀਏ। ਪਰ ਉਸ ਦੇ ਗੁਣਾਂ ਦਾ ਗਾਉਣਾ ਵੱਡਿਆਂ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ॥ ੪ ॥ ੬ ॥

**ਪ੍ਰਭਾਤੀ ਮਹਲਾ ੫ ॥**

**ਸੇ ਧਨਵੰਤ ਸੇਈ ਸਚੁ ਸਾਹਾ ॥ ਹਰਿ ਕੀ ਦਰਗਹ ਨਾਮੁ ਵਿਸਾਹਾ ॥ ੧ ॥**

ਉਹ ਧਨ ਵਾਲਾ ਧਨਾਢ ਹੈ, ਓਹੀ ਸੱਚਾ ਸ਼ਾਹ ਹੈ। ਜਿਸ ਨੇ ਹਰੀ ਦੀ ਸਤਸੰਗ ਦਰਗਾਹ ਵਿਚ ਜਾ ਕੇ ਨਾਮ ਨੂੰ ਵਿਸਾਹਾ=ਖਰੀਦਿਆ ਹੈ॥ ੧ ॥

**ਹਰਿ ਹਰਿ ਨਾਮੁ ਜਪਹੁ ਮਨ ਮੀਤ ॥**

ਹੇ ਮਨ ਦੇ ਪਿਆਰੇ ਮਿੱਤਰੋ ! ਤੁਸੀਂ ਹਰਿ ਹਰਿ ਨਾਮ ਨੂੰ ਜਪਣਾ ਕਰੋ।

**ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ ॥ ੧ ॥ ਰਹਾਉ ॥**

ਪੂਰਾ ਗੁਰੂ ਵੱਡਿਆਂ ਭਾਗਾਂ ਕਰਕੇ ਪਾਈਏ ਤਾਂ ਹੀ ਨਿਰਮਲ ਅਤੇ ਪੂਰਨ ਰੀਤੀ ਪ੍ਰਾਪਤ ਹੁੰਦੀ ਹੈ।

*ਅਥਵਾ:*-ਵੱਡਿਆਂ ਭਾਗਾ ਕਰਕੇ ਪੂਰਿਆਂ ਗੁਰਾਂ ਤੋਂ ਜੇਹੜਾ ਨਾਮ ਪਾਉਣਾ ਹੈ ਪੂਰਨ=ਪਰਮਾਤਮਾ ਨਾਲ ਮਿਲਣ ਦੀ ਏਹੋ ਨਿਰਮਲ ਰੀਤੀ ਹੈ॥ ੧ ॥ ਰਹਾਉ ॥

**ਪਾਇਆ ਲਾਭੁ ਵਜੀ ਵਾਧਾਈ ॥**

**ਸੰਤ ਪ੍ਰਸਾਦਿ ਹਰਿ ਕੇ ਗੁਨ ਗਾਈ ॥ ੨ ॥**

ਜਿਨ੍ਹਾਂ ਨੇ ਨਾਮ ਦਾ ਲਾਭ ਪਾਇਆ ਹੈ ਉਹਨਾਂ ਨੂੰ ਆਨੰਦ ਦੀ ਵਧਾਈ ਵਜੀ ਹੈ।

ਸੰਤਾਂ ਦੀ ਪ੍ਰਸਾਦਿ=ਕ੍ਰਿਪਾ ਨਾਲ ਹੀ ਹਰੀ ਦੇ ਗੁਣ ਗੈਣ ਕੀਤੇ ਜਾਂਦੇ ਹਨ॥ ੨ ॥

**ਸਫਲ ਜਨਮੁ ਜੀਵਨ ਪਰਵਾਣੁ ॥ ਗੁਰ ਪਰਸਾਦੀ ਹਰਿ ਰੰਗੁ ਮਾਣੁ ॥ ੩ ॥**

ਉਸ ਦਾ ਜਨਮ ਸਫਲ ਹੈ ਤੇ ਜੀਊਣਾ ਭੀ ਪ੍ਰਮਾਣੀਕ ਹੈ। ਜਿਸ ਨੇ ਗੁਰਾਂ ਦੀ ਕ੍ਰਿਪਾ ਨਾਲ ਹਰੀ ਦੇ ਰੰਗੁ=ਆਨੰਦ ਨੂੰ ਮਾਣਿਆ ਹੈ॥ ੩ ॥

**ਬਿਨਸੇ ਕਾਮ ਕ੍ਰੋਧ ਅਹੰਕਾਰ ॥**

**ਨਾਨਕ ਗੁਰਮੁਖਿ ਉਤਰਹਿ ਪਾਰਿ ॥ ੪ ॥ ੭ ॥**

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਦੇ ਅੰਦਰੋਂ ਕਾਮ, ਕ੍ਰੋਧ, ਹੰਕਾਰ ਆਦਿਕ ਬਿਨਸ ਗਏ ਹਨ। ਇਸ ਲਈ ਉਹ ਗੁਰਮੁਖ ਸੰਸਾਰ-ਸਮੁੰਦਰ ਤੋਂ ਪਾਰ ਉਤਰ ਗਏ ਹਨ॥ ੪ ॥ ੭ ॥

**ਪ੍ਰਭਾਤੀ ਮਹਲਾ ੫ ॥**

**ਗੁਰੁ ਪੂਰਾ ਪੂਰੀ ਤਾ ਕੀ ਕਲਾ ॥**

ਜੋ ਗੁਰੂ ਪੂਰਾ ਹੈ ਉਸ ਦੀ ਕਲਾ=ਸ਼ਕਤੀ ਭੀ ਪੂਰੀ ਹੈ।

**ਗੁਰ ਕਾ ਸਬਦੁ ਸਦਾ ਸਦ ਅਟਲਾ ॥**

ਗੁਰਾਂ ਦਾ ਸਦ=ਸਰੇਸ਼ਟ ਉਪਦੇਸ਼ ਸਦਾ ਹੀ ਅਟੱਲ ਹੈ।

[ਪੰਨਾ ੧੩੪੦]

**ਗੁਰ ਕੀ ਬਾਣੀ ਜਿਸੁ ਮਨਿ ਵਸੈ ॥**

ਉਸ ਪੂਰੇ ਗੁਰੂ ਦੀ ਬਾਣੀ ਜਿਸ ਪੁਰਸ਼ ਦੇ ਮਨ ਵਿਚ ਵਸਦੀ ਹੈ।

**ਦੂਖੁ ਦਰਦੁ ਸਭੁ ਤਾ ਕਾ ਨਸੈ ॥ ੧ ॥**

ਉਸ ਦਾ ਦੁੱਖ ਜਨ ਦਰਦ ਸਾਰਾ ਨਸ ਜਾਂਦਾ ਹੈ।

**ਹਰਿ ਰੰਗਿ ਰਾਤਾ ਮਨੁ ਰਾਮ ਗੁਨ ਗਾਵੈ ॥**
**ਮੁਕਤੋੁ ਸਾਧੂ ਧੂਰੀ ਨਾਵੈ ॥ ੧ ॥ ਰਹਾਉ ॥**

ਜਿਸ ਦਾ ਮਨ ਸੰਤ ਚਰਨ ਧੂੜ ਵਿਚ ਇਸ਼ਨਾਨ ਕਰਕੇ, ਹਰੀ ਰੰਗ ਵਿਚ ਰੱਤਾ ਹੋਇਆ ਰਾਮ ਦੇ ਗੁਣ ਗਾਉਂਦਾ ਹੈ ਉਹ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ॥ ੧ ॥ ਰਹਾਉ॥

**ਗੁਰ ਪਰਸਾਦੀ ਉਤਰੇ ਪਾਰਿ ॥ ਭਉ ਭਰਮੁ ਬਿਨਸੇ ਬਿਕਾਰ ॥**

ਗੁਰ ਕ੍ਰਿਪਾ ਨਾਲ ਜਿਸ ਦੇ ਅੰਦਰੋਂ ਭਉ=ਡਰ, ਭਰਮ ਤੇ ਵਿਕਾਰ ਆਦਿਕ ਬਿਨਸ ਗਏ ਹਨ ਉਹ ਸੰਸਾਰ-ਸਮੁੰਦਰ ਤੋਂ ਪਾਰ ਉਤਰ ਗਏ ਹਨ।

**ਮਨ ਤਨ ਅੰਤਰਿ ਬਸੇ ਗੁਰ ਚਰਨਾ ॥ ਨਿਰਭੈ ਸਾਧ ਪਰੇ ਹਰਿ ਸਰਨਾ ॥ ੨ ॥**

ਜਿਨ੍ਹਾਂ ਦੇ ਮਨ ਤਨ ਅੰਦਰ ਗੁਰਾਂ ਦੇ ਚਰਨ ਵਸੇ ਹਨ। ਉਹ ਸਾਧਨਾ ਵਾਲੇ ਸਰੇਸ਼ਟ ਸੰਤ ਹਰੀ ਦੀ ਸ਼ਰਨ ਪੈ ਕੇ ਜਮਾਂ ਦੇ ਡਰ ਤੋਂ ਰਹਿਤ ਹੋਏ ਹਨ॥ ੨ ॥

**ਅਨਦ ਸਹਜ ਰਸ ਸੂਖ ਘਨੇਰੇ ॥ ਦੁਸਮਨੁ ਦੂਖੁ ਨ ਆਵੈ ਨੇਰੇ ॥**

ਅਨੰਦ ਰੂਪ ਪਰਮਾਤਮਾ ਵਿਚ ਰਸ=ਪ੍ਰੇਮ ਕਰਨ ਨਾਲ ਸੁਭਾਵਕ ਘਣੇ ਸੁਖ ਹੁੰਦੇ ਹਨ। ਉਹਨਾਂ ਦੇ ਨੇੜੇ ਕੋਈ ਦੁਸ਼ਮਨ ਅਤੇ ਦੁੱਖ ਨਹੀਂ ਆਉਂਦਾ ।

**ਗੁਰਿ ਪੂਰੈ ਅਪੁਨੇ ਕਰਿ ਰਾਖੇ ॥**
**ਹਰਿ ਨਾਮੁ ਜਪਤ ਕਿਲਵਿਖ ਸਭਿ ਲਾਥੇ ॥ ੩ ॥**

ਜਿਨ੍ਹਾਂ ਨੂੰ ਪੂਰਿਆਂ ਗੁਰਾਂ ਨੇ ਆਪਣੇ ਸੇਵਕ ਬਣਾ ਕੇ ਰੱਖਿਆ ਹੈ। ਹਰੀ ਨਾਮ ਜਪਦਿਆਂ ਜਪਦਿਆਂ ਉਹਨਾਂ ਦੇ ਸਾਰੇ ਕਿਲਬਿਖ=ਪਾਪ ਲੱਥ ਗਏ ਹਨ॥ ੩ ॥

**ਸੰਤ ਸਾਜਨ ਸਿਖ ਭਏ ਸੁਹੇਲੇ ॥ ਗੁਰਿ ਪੂਰੈ ਪ੍ਰਭ ਸਿਉ ਲੈ ਮੇਲੇ ॥**

ਉਹ ਸੰਤ ਸੱਜਣ ਅਤੇ ਸਿੱਖ ਸਾਰੇ ਹੀ ਸੁਹੇਲੇ=ਸੁਖੀ ਹੋਏ ਹਨ। ਵਾ:-ਸੱਜਣ ਸੰਤਾਂ ਦੀ ਸਿਖ=ਸਿੱਖਿਆ ਲੈ ਕੇ ਜੋ ਸੁਖੀ ਹੋਏ ਹਨ। ਉਹਨਾਂ ਨੂੰ ਲੈ ਕੇ ਪੂਰਿਆਂ ਗੁਰਾਂ ਨੇ ਪ੍ਰਭੂ ਨਾਲ ਮੇਲ ਦਿੱਤਾ ਹੈ।

**ਜਨਮ ਮਰਨ ਦੁਖ ਫਾਹਾ ਕਾਟਿਆ ॥**
**ਕਹੁ ਨਾਨਕ ਗੁਰਿ ਪੜਦਾ ਢਾਕਿਆ ॥ ੪ ॥ ੮ ॥**

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਦਾ ਜਨਮ ਮਰਨ ਰੂਪ ਦੁਖਾਂ ਦਾ ਫਾਹ ਕਟਿਆ ਗਿਆ ਹੈ। ਗੁਰੂ ਜੀ ਨੇ ਜਿਸ ਦਾ ਪੜਦਾ ਢਾਕਿਆ=ਕੱਜ ਲਿਆ ਹੈ॥ ੪ ॥ ੮ ॥

**ਪ੍ਰਭਾਤੀ ਮਹਲਾ ੫ ॥**
**ਸਤਿਗੁਰਿ ਪੂਰੈ ਨਾਮੁ ਦੀਆ ॥**

ਪੂਰੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਨੂੰ ਨਾਮ ਦਾਨ ਦਿੱਤਾ ਹੈ।

**ਅਨਦ ਮੰਗਲ ਕਲਿਆਣ ਸਦਾ ਸੁਖੁ**
**ਕਾਰਜੁ ਸਗਲਾ ਰਾਸਿ ਥੀਆ ॥ ੧ ॥ ਰਹਾਉ ॥**

ਅਨੰਦ ਦਾਇਕ ਮੰਗਲਾਂ ਦੇ ਕਰਨ ਵਾਲੇ ਕਲਿਆਣ ਸਰੂਪ ਪਰਮੇਸ਼ਰ ਦਾ ਸਦਾ=ਨਿੱਤ ਸੁਖ ਪ੍ਰਾਪਤ ਹੋਇਆ ਹੈ ਅਤੇ ਸਾਰਾ ਕਾਰਜ ਭੀ ਰਾਸਿ ਥੀਆ=ਸੰਪੂਰਨ ਹੋ ਗਿਆ ਹੈ॥ ੧ ॥ ਰਹਾਉ॥

**ਚਰਨ ਕਮਲ ਗੁਰ ਕੇ ਮਨਿ ਵੂਠੇ॥ ਦੂਖ ਦਰਦ ਭ੍ਰਮ ਬਿਨਸੇ ਝੂਠੇ॥ ੧ ॥**

ਜਿਸ ਦੇ ਮਨ ਵਿਚ ਗੁਰੂ ਦੇ ਚਰਨ ਕਮਲ ਵੂਠੇ=ਵਸੇ ਹਨ। ਉਸ ਦੇ ਦੁੱਖ ਜਨ ਦਰਦ ਤੇ ਝੂਠੇ ਭਰਮ ਬਿਨਸ ਗਏ ਹਨ॥ ੧ ॥

**ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥**
**ਆਠ ਪਹਰ ਹਰਿ ਸਿਮਰਹੁ ਪ੍ਰਾਣੀ॥ ੨ ॥**

ਨਿਤਾਪ੍ਰਤੀ ਰੋਜ਼ ਉੱਠ ਕੇ ਪ੍ਰਭੂ ਦੀ ਬਾਣੀ ਗਾਉਣਾ ਕਰੋ। ਅਤੇ—
ਹੇ ਪ੍ਰਾਣੀਓ ! ਅੱਠੇ ਪਹਿਰ ਹਰੀ ਨਾਮ ਨੂੰ ਸਿਮਰਨਾ ਕਰੋ॥ ੨ ॥

**ਘਰਿ ਬਾਹਰਿ ਪ੍ਰਭੁ ਸਭਨੀ ਥਾਈ॥ ਸੰਗਿ ਸਹਾਈ ਜਹ ਹਉ ਜਾਈ॥ ੩ ॥**

ਮੇਰਾ ਪ੍ਰਭੂ ਘਰ ਤੇ ਬਾਹਰ ਆਦਿਕ ਸਾਰੀਆਂ ਜਗ੍ਹਾਂ 'ਪਰ ਵਿਆਪਕ ਹੈ। ਹਉ=ਮੈਂ ਜਿਥੇ ਜਾਂਦਾ ਹਾਂ, ਓਥੇ ਹੀ ਮੇਰਾ ਸਹਾਇਕ ਸੰਗੀ ਹੈ॥ ੩ ॥

**ਦੁਇ ਕਰ ਜੋੜਿ ਕਰੀ ਅਰਦਾਸਿ॥**
**ਸਦਾ ਜਪੇ ਨਾਨਕੁ ਗੁਣਤਾਸੁ॥ ੪ ॥ ੯ ॥**

ਗੁਰੂ ਜੀ ਕਥਨ ਕਰਦੇ ਹਨ—ਦੋ ਹੱਥ ਜੋੜ ਕੇ ਮੈਂ ਅਰਦਾਸ (ਬੇਨਤੀ) ਕਰਦਾ ਹਾਂ।
ਹੇ ਗੁਣ ਤਾਸੁ=ਸ਼ੁਭ ਗੁਣਾਂ ਦੇ ਸਮੁੰਦਰ ਮੈਂ ਸਦਾ ਹੀ ਆਪ ਜੀ ਨੂੰ ਜਪਦਾ ਰਹਾਂ॥ ੪ ॥ ੯ ॥

**ਪ੍ਰਭਾਤੀ ਮਹਲਾ ੫ ॥**

**ਪਾਰਬ੍ਰਹਮੁ ਪ੍ਰਭੁ ਸੁਘੜ ਸੁਜਾਣੁ॥**

ਉਹ ਮੇਰਾ ਪ੍ਰਭੂ ਪਾਰਬ੍ਰਹਮ ਸੁਘੜ=ਸਰੇਸ਼ਟ ਘਾੜਤ ਦੇ ਘੜਣ ਵਾਲਾ ਤੇ ਸੁਜਾਣੁ=ਚਤੁਰ ਹੈ।

**ਗੁਰੁ ਪੂਰਾ ਪਾਈਐ ਵਡਭਾਗੀ ਦਰਸਨ ਕਉ ਜਾਈਐ ਕੁਰਬਾਣੁ ॥੧ ॥ਰਹਾਉ ॥**

ਵੱਡਿਆਂ ਭਾਗਾਂ ਕਰਕੇ ਪੂਰਾ ਗੁਰੂ ਪਾਈਏ ਤਾਂ ਉਸ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ, ਮੈਂ ਉਸ ਦੇ ਦਰਸ਼ਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧ ॥ ਰਹਾਉ॥

**ਕਿਲਬਿਖ ਮੇਟੇ ਸਬਦਿ ਸੰਤੋਖੁ॥ ਨਾਮੁ ਅਰਾਧਨ ਹੋਆ ਜੋਗੁ॥**

ਗੁਰੂ ਦੇ ਸਬਦਿ=ਉਪਦੇਸ਼ ਕਰਕੇ ਜਿਸ ਨੂੰ ਸੰਤੋਖ ਹੋਇਆ ਹੈ ਉਸ ਦੇ ਪਾਪ ਮਿਟ ਗਏ ਹਨ ਅਤੇ ਓਹੀ ਨਾਮ ਅਰਾਧਨ ਦੇ ਜੋਗੁ=ਲਾਇਕ ਹੋਇਆ ਹੈ।

**ਸਾਧਸੰਗਿ ਹੋਆ ਪਰਗਾਸੁ ॥ ਚਰਨ ਕਮਲ ਮਨ ਮਾਹਿ ਨਿਵਾਸੁ ॥ ੧ ॥**

ਸਤਸੰਗ ਵਿਚ ਜਾਣ ਕਰਕੇ ਜਿਸ ਦੇ ਮਨ ਵਿਚ ਗੁਰੂ ਜੀ ਦੇ ਚਰਨ ਕਮਲਾਂ ਦਾ ਨਿਵਾਸ ਹੋਇਆ ਹੈ ਓਸੇ ਨੂੰ ਪ੍ਰਭੂ ਦਾ ਪਰਗਾਸੁ=ਗਿਆਨ ਹੋਇਆ ਹੈ॥ ੧ ॥

**ਜਿਨਿ ਕੀਆ ਤਿਨਿ ਲੀਆ ਰਾਖਿ ॥ ਪ੍ਰਭੁ ਪੂਰਾ ਅਨਾਥ ਕਾ ਨਾਥੁ ॥**

ਜਿਸ ਨੇ ਮੈਨੂੰ ਆਪਣਾ ਦਾਸ ਬਣਾਇਆ ਹੈ ਓਸੇ ਨੇ ਰੱਖ ਲਿਆ ਹੈ।

ਮੇਰਾ ਪ੍ਰਭੂ ਸਰਬ ਸ਼ਕਤੀਆਂ ਨਾਲ ਪੂਰਾ ਹੈ ਅਤੇ ਅਨਾਥਾਂ ਦਾ ਨਾਥ ਹੈ।

**ਜਿਸਹਿ ਨਿਵਾਜੇ ਕਿਰਪਾ ਧਾਰਿ ॥ ਪੂਰਨ ਕਰਮ ਤਾ ਕੇ ਆਚਾਰ ॥ ੨ ॥**

ਆਪਣੀ ਕਿਰਪਾ ਦ੍ਰਿਸ਼ਟੀ ਧਾਰ ਕੇ ਜਿਸ ਨੂੰ ਨਿਵਾਜੇ=ਵਡਿਆਉਂਦਾ ਹੈ।

ਉਸ ਦੇ ਆਚਾਰ=ਕਰਤੱਬ ਸਫਲ ਹਨ ਅਤੇ ਉਸ ਦੇ ਕਰਮ ਭੀ ਪੂਰਨ ਹਨ॥ ੨ ॥

**ਗੁਣ ਗਾਵੈ ਨਿਤ ਨਿਤ ਨਿਤ ਨਵੇ ॥ ਲਖ ਚਉਰਾਸੀਹ ਜੋਨਿ ਨ ਭਵੇ ॥**

ਜੋ ਨਿਤਾਪ੍ਰਤੀ ਨਿਤ ਸਰੂਪ ਪਰਮਾਤਮਾ ਦੇ ਨਿਤ ਨਵੇਂ ਤੋਂ ਨਵੇਂ ਗੁਣ ਗਾਉਂਦਾ ਹੈ।

ਉਹ ਚੁਰਾਸੀ ਲੱਖ ਜੂਨੀਆਂ ਵਿਚ ਨਹੀਂ ਫਿਰਦਾ।

**ਈਹਾਂ ਊਹਾਂ ਚਰਣ ਪੂਜਾਰੇ ॥ ਮੁਖੁ ਊਜਲੁ ਸਾਚੇ ਦਰਬਾਰੇ ॥ ੩ ॥**

ਈਹਾਂ ਊਹਾਂ=ਲੋਕ ਪਰਲੋਕ ਵਿਚ ਉਸ ਦੇ ਚਰਨ ਪੂਜੇ ਜਾਂਦੇ ਹਨ। ਅਤੇ—

ਸੱਚੇ ਦਰਬਾਰ ਵਿਚ ਉਸ ਦਾ ਮੂੰਹ ਉੱਜਲਾ ਹੁੰਦਾ ਹੈ॥ ੩ ॥

**ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥ ਕੋਟਿ ਮਧੇ ਕੋ ਵਿਰਲਾ ਦਾਸੁ ॥**

ਜਿਸ ਦੇ ਮਸਤਕਿ=ਸਿਰ ਉਤੇ ਗੁਰਾਂ ਨੇ ਹੱਥ ਰੱਖਿਆ ਹੈ। ਉਹ ਦਾਸ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੈ।

**ਜਲਿ ਥਲਿ ਮਹੀਅਲਿ ਪੇਖੈ ਭਰਪੂਰਿ ॥**

ਜੇਹੜਾ ਪੁਰਸ਼ ਉਸ ਪਰਮਾਤਮਾ ਨੂੰ ਜਲਾਂ ਵਿਚ ਥਲਾਂ ਵਿਚ ਮਹੀ=ਪ੍ਰਿਥਮੀ ਤੇ ਅਲਿ=ਅਕਾਸ਼ ਆਦਿਕਾਂ ਵਿਚ ਭਰਪੂਰਿ=ਵਿਆਪਕ ਦੇਖਦਾ ਹੈ।

**ਨਾਨਕ ਉਧਰਸਿ ਤਿਸੁ ਜਨ ਕੀ ਧੂਰਿ ॥ ੪ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ—ਉਸ ਗੁਰਮੁਖ ਜਨ ਦੀ ਚਰਨ ਧੂੜ ਗ੍ਰਹਿਣ ਕਰਨ ਨਾਲ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੪ ॥ ੧੦ ॥

**ਪ੍ਰਭਾਤੀ ਮਹਲਾ ੫ ॥**

**ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥**

ਆਪਣੇ ਪੂਰਨ ਗੁਰਾਂ ਤੋਂ ਮੈ ਕੁਰਬਾਨ ਜਾਂਦਾ ਹਾਂ।

**ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ॥ ੧ ॥ ਰਹਾਉ ॥**

ਜਿਸ ਗੁਰੂ ਦੀ ਕਿਰਪਾ ਨਾਲ ਮੈਂ ਹਰਿ ਹਰਿ ਨਾਮ ਜਪ ਨੂੰ ਜਪਿਆ ਹੈ॥ ੧ ॥ ਰਹਾਉ॥

**ਅੰਮ੍ਰਿਤ ਬਾਣੀ ਸੁਣਤ ਨਿਹਾਲ॥ ਬਿਨਸਿ ਗਏ ਬਿਖਿਆ ਜੰਜਾਲ॥ ੧ ॥**

ਜਿਸ ਗੁਰੂ ਦੀ ਅੰਮ੍ਰਿਤ ਰੂਪ ਬਾਣੀ ਸੁਣਦਿਆਂ ਹੀ ਮੈਂ ਨਿਹਾਲ=ਦੁੱਖਾਂ ਤੋਂ ਰਹਿਤ ਹੋ ਗਿਆ ਹਾਂ ਅਤੇ ਵਿਸ਼ਿਆਂ ਦੇ ਸਾਰੇ ਜੰਜਾਲ ਬਿਨਸ ਗਏ ਹਨ॥ ੧॥

**ਸਾਚ ਸਬਦ ਸਿਉ ਲਾਗੀ ਪ੍ਰੀਤਿ॥**

**ਹਰਿ ਪ੍ਰਭੁ ਅਪੁਨਾ ਆਇਆ ਚੀਤਿ॥ ੨ ॥**

ਜਾਂ ਗੁਰਾਂ ਦੇ ਸੱਚੇ ਸ਼ਬਦ ਨਾਲ ਪ੍ਰੀਤੀ ਲੱਗੀ ਤਾਂ ਹੀ ਆਪਣਾ ਹਰੀ ਪ੍ਰਭੂ ਚਿਤ ਵਿਖੇ ਚੇਤੇ ਆਇਆ ਹੈ॥ ੨ ॥

**ਨਾਮੁ ਜਪਤ ਹੋਆ ਪਰਗਾਸੁ॥ ਗੁਰ ਸਬਦੇ ਕੀਨਾ ਰਿਦੈ ਨਿਵਾਸੁ॥ ੩ ॥**

ਨਾਮ ਜਪਣ ਕਰਕੇ ਪਰਗਾਸੁ=ਗਿਆਨ ਹੋਇਆ ਹੈ। ਅਤੇ—

ਗੁਰਾਂ ਦੇ ਸ਼ਬਦ ਕਰਕੇ ਪ੍ਰਭੂ ਨੇ ਹਿਰਦੇ ਵਿਚ ਆ ਕੇ ਨਿਵਾਸ ਕੀਤਾ ਹੈ॥ ੩ ॥

[ਪੰਨਾ ੧੩੪੧]

**ਗੁਰ ਸਮਰਥ ਸਦਾ ਦਇਆਲ॥**

**ਹਰਿ ਜਪਿ ਜਪਿ ਨਾਨਕ ਭਏ ਨਿਹਾਲ॥ ੪ ॥ ੧੧ ॥**

ਮੇਰਾ ਸਮਰੱਥ ਗੁਰੂ ਸ੍ਰੀ ਰਾਮਦਾਸ ਸਾਹਿਬ ਸਦਾ ਦਿਆਲੂ ਹੈ। ਗੁਰੂ ਜੀ ਕਥਨ ਕਰਦੇ ਹਨ-ਉਹਨਾਂ ਦੁਆਰੇ ਹਰੀ ਨੂੰ ਜਪ ਜਪ ਕੇ ਅਸੀਂ ਸਦਾ ਨਿਹਾਲ ਹੋਏ ਹਾਂ॥ ੪॥ ੧੧॥

**ਪ੍ਰਭਾਤੀ ਮਹਲਾ ੫॥**

**ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ॥**

ਧੰਨ ਗੁਰੂ ਧੰਨ ਗੁਰੂ ਕਰਦਿਆਂ ਅਸਾਂ ਨੇ ਸਦਾ=ਨਿਤ ਸੁਖ ਪਾਇਆ ਹੈ।

**ਦੀਨ ਦਇਆਲ ਭਏ ਕਿਰਪਾਲਾ**

**ਅਪਣਾ ਨਾਮੁ ਆਪਿ ਜਪਾਇਆ॥ ੧ ॥ ਰਹਾਉ ॥**

ਦੀਨ ਦਇਆਲ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕ੍ਰਿਪਾਲੂ ਹੋਏ ਹਨ ਇਸ ਕਰਕੇ ਉਹਨਾਂ ਨੇ ਆਪਣਾ ਨਾਮ ਮੇਰੇ ਪਾਸੋਂ ਆਪ ਹੀ ਜਪਵਾਇਆ ਹੈ॥ ੧॥ ਰਹਾਉ॥

**ਸੰਤਸੰਗਤਿ ਮਿਲਿ ਭਇਆ ਪ੍ਰਗਾਸ॥**

**ਹਰਿ ਹਰਿ ਜਪਤ ਪੂਰਨ ਭਈ ਆਸ॥ ੧ ॥**

ਸੰਤਾਂ ਦੀ ਸੰਗਤ ਵਿਚ ਮਿਲਣ ਕਰਕੇ ਸਾਨੂੰ ਪ੍ਰਗਾਸ=ਗਿਆਨ ਹੋਇਆ ਹੈ। ਹਰਿ ਹਰਿ ਨਾਮ ਜਪਦਿਆਂ ਸਭ ਆਸਾ ਪੂਰਨ ਹੋਈ ਹੈ॥ ੧॥

**ਸਰਬ ਕਲਿਆਣ ਸੂਖ ਮਨਿ ਵੂਠੇ॥**
**ਹਰਿ ਗੁਣ ਗਾਏ ਗੁਰ ਨਾਨਕ ਤੂਠੇ॥੨॥੧੨॥**

ਗੁਰੂ ਜੀ ਕਥਨ ਕਰਦੇ ਹਨ—ਗੁਰੂ ਸਾਹਿਬਾਂ ਦੇ ਤੂਠੇ=ਪ੍ਰਸੰਨ ਹੋਣ 'ਤੇ ਜਾਂ ਹਰੀ ਦੇ ਗੁਣ ਗੈਣ ਕੀਤੇ ਤਾਂ ਸਾਰੇ 'ਕਲਿਆਣ ਸੂਖ'=ਅਨੰਦ ਸੁਖ ਮਨ ਵਿਚ ਆ ਕੇ ਵੂਠੇ=ਵਸ ਗਏ॥ ੨॥ ੧੨॥

**ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ**
**੧ੴ ਸਤਿਗੁਰ ਪ੍ਰਸਾਦਿ॥**

**ਅਵਰੁ ਨ ਦੂਜਾ ਠਾਉ॥ ਨਾਹੀ ਬਿਨੁ ਹਰਿ ਨਾਉ॥**

ਹਰੀ ਨਾਮ ਤੋਂ ਬਿਨਾਂ ਇਸ ਲੋਕ ਵਿਚ ਹੋਰ ਕੋਈ ਦੂਜਾ ਸੁਖ ਥਾਂ ਨਹੀਂ ਹੈ। ਪਰਲੋਕ ਵਿਚ ਭੀ ਹਰੀ ਨਾਮ ਤੋਂ ਬਿਨਾਂ ਹੋਰ ਕੋਈ ਸਹਾਇਕ ਨਹੀਂ ਹੈ।

**ਸਰਬ ਸਿਧਿ ਕਲਿਆਨ॥ ਪੂਰਨ ਹੋਹਿ ਸਗਲ ਕਾਮ॥੧॥**

ਨਾਮ ਜਪਣ ਕਰਕੇ ਸਾਰੀਆਂ ਰਿਧੀਆ ਸਿਧੀਆਂ ਤੇ ਕਲਿਆਨ=ਮੁਕਤੀ ਸੁਖ ਪ੍ਰਾਪਤ ਹੁੰਦਾ ਹੈ। ਅਤੇ ਮਨ ਦੇ ਸਾਰੇ ਕੰਮ (ਮਨੋਰਥ) ਪੂਰਨ ਹੁੰਦੇ ਹਨ॥ ੧॥

**ਹਰਿ ਕੋ ਨਾਮੁ ਜਪੀਐ ਨੀਤ॥**

ਨੀਤ=ਨਿਤਾਪ੍ਰਤੀ ਹਰੀ ਦੇ ਨਾਮ ਜਪਣ ਕਰਕੇ।

**ਕਾਮ ਕ੍ਰੋਧ ਅਹੰਕਾਰੁ ਬਿਨਸੈ ਲਗੈ ਏਕੈ ਪ੍ਰੀਤਿ॥੧॥ਰਹਾਉ॥**

ਇਕ ਪ੍ਰਭੂ ਨਾਲ ਪ੍ਰੀਤੀ ਲੱਗ ਜਾਂਦੀ ਹੈ ਅਤੇ ਕਾਮ ਕ੍ਰੋਧ ਹੰਕਾਰ ਆਦਿਕ ਵਿਕਾਰ ਬਿਨਸੈਂ=ਨਾਸ ਹੋ ਜਾਂਦੇ ਹਨ॥ ੧॥ ਰਹਾਉ॥

**ਨਾਮਿ ਲਾਗੈ ਦੂਖੁ ਭਾਗੈ ਸਰਨਿ ਪਾਲਨ ਜੋਗੁ॥**

ਜੋ ਨਾਮ ਸਿਮਰਨ ਵਿਚ ਲੱਗਦਾ ਹੈ ਉਸ ਦੇ ਦੁੱਖ ਭੱਜ ਜਾਂਦੇ ਹਨ ਅਤੇ ਉਸ ਦੀ ਸ਼ਰਨ ਵਿਚ ਜੋ ਭੀ ਆਉਂਦਾ ਹੈ ਉਸ ਦੀ ਪਾਲਣਾ ਕਰਨ ਦੇ ਉਹ ਜੋਗੁ=ਲਾਇਕ ਹੋਇਆ ਹੈ।

**ਸਤਿਗੁਰੁ ਭੇਟੈ ਜਮੁ ਨ ਤੇਟੈ ਜਿਸੁ ਧੁਰਿ ਹੋਵੈ ਸੰਜੋਗੁ॥੨॥**

ਜਿਸਨੂੰ ਸਤਿਗੁਰ ਦੇਵ ਜੀ ਭੇਟੈ=ਮਿਲਦੇ ਹਨ ਉਹ ਜਮ ਦੇ ਤੇਟੈ=ਅੜਿੱਕੇ ਵਿਚ ਨਹੀਂ ਆਉਂਦਾ, ਜਿਸ ਨੂੰ ਧੁਰ ਦੇ ਕੀਤੇ ਹੋਏ ਚੰਗਿਆਂ ਕਰਮਾਂ ਦਾ ਸੰਜੋਗ ਪ੍ਰਾਪਤ ਹੁੰਦਾ ਹੈ ਓਸੇ ਨੂੰ ਗੁਰੂ ਸਾਹਿਬ ਜੀ ਆ ਕੇ ਮਿਲਦੇ ਹਨ॥ ੨॥

**ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ॥**

ਹੇ ਭਾਈ ! ਮਨ ਦੇ ਭਰਮ ਤਿਆਗ ਕੇ ਰਾਤ ਦਿਨ ਹਰਿ ਹਰਿ ਨਾਮ ਨੂੰ ਧਿਆਵੋ।

**ਸਾਧਸੰਗਤਿ ਹਰਿ ਮਿਲੈ ਜਿਸਹਿ ਪੂਰਨ ਕਰਮ॥੩॥**

ਜਿਸ ਦੇ ਕਰਮ-ਭਾਗ ਪੂਰਨ ਹਨ, ਉਸ ਨੂੰ ਸਤਸੰਗਤ ਵਿਚ ਨਾਮ ਜਪਦਿਆਂ ਹਰਿ ਜੀ ਮਿਲਿਆ ਹੈ॥ ੩ ॥

**ਜਨਮ ਜਨਮ ਬਿਖਾਦ ਬਿਨਸੇ ਰਾਖਿ ਲੀਨੇ ਆਪਿ॥**

ਉਸ ਦੇ ਜਨਮਾਂ ਜਨਮਾਂ ਦੇ ਬਿਖਾਦ=ਦੁੱਖ, ਵਾ:-ਝੇੜੇ ਬਿਨਸ ਗਏ ਹਨ, ਉਸ ਨੂੰ ਪ੍ਰਭੂ ਨੇ ਆਪ ਹੱਥ ਦੇ ਕੇ ਰੱਖ ਲਿਆ ਹੈ।

**ਮਾਤ ਪਿਤਾ ਮੀਤ ਭਾਈ ਜਨ ਨਾਨਕ ਹਰਿ ਹਰਿ ਜਾਪਿ॥ ੪ ॥ ੧ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ—ਮੇਰਾ ਮਾਂ, ਪਿਉ, ਮਿੱਤ੍ਰ ਤੇ ਭਰਾ ਇਕ ਹਰੀ ਹੀ ਹੈ ਇਸ ਕਰਕੇ ਹਰੀ ਦੇ ਨਾਮ ਜਪ ਨੂੰ ਹੀ ਜਪਦਾ ਹਾਂ, ਤੁਸੀਂ ਜਪਣਾ ਕਰੋ॥ ੪॥ ੧॥ ੧੩॥

## ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ

## ੴ ਸਤਿਗੁਰ ਪ੍ਰਸਾਦਿ॥

**ਰਮ ਰਾਮ ਰਾਮ ਰਾਮ ਜਾਪ॥**

ਹੇ ਭਾਈ ! ਰਾਮ=ਅਰਾਮ ਦੇਣ ਵਾਲਾ ਜੋ ਰਮ=ਸੁੰਦਰ ਰਾਮ ਹੈ ਉਸ ਰਾਮ ਨਾਮ ਨੂੰ ਜਪਣਾ ਕਰ।

ਵਾ:-ਮਨ ਕਰਕੇ ਸੁੰਦਰ ਰਾਮ ਨੂੰ ਜਪ, ਬਾਣੀ ਦੁਆਰਾ ਸੁੰਦਰ ਰਾਮ ਨੂੰ ਜਪ, ਤਨ ਕਰਕੇ ਭੀ ਸੁੰਦਰ ਰਾਮ ਨੂੰ ਜਪ।

**ਕਲਿ ਕਲੇਸ ਲੋਭ ਮੋਹ ਬਿਨਸਿ ਜਾਇ ਅਹੰ ਤਾਪ॥ ੧ ॥ ਰਹਾਉ ॥**

ਜਿਸ ਕਰਕੇ ਤੇਰੇ ਕਲਪਣਾ, ਕਲੇਸ਼, ਲੋਭ, ਮੋਹ ਅਤੇ ਹੰਕਾਰ ਦਾ ਤਾਪ=ਦੁੱਖ,

ਵਾ:-ਹੰਕਾਰ ਤੇ ਆਧ, ਬਿਆਧ, ਉਪਾਧਿ ਰੂਪ ਤਿੰਨੇ ਤਾਪ ਬਿਨਸ ਜਾਣਗੇ॥ ੧॥ ਰਹਾਉ॥

**ਆਪੁ ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ॥ ੧ ॥**

ਆਪਾ ਭਾਅ ਹੰਕਾਰ ਤਿਆਗ ਕੇ ਸੰਤਾਂ ਦੀ ਚਰਨੀਂ ਲੱਗ ਜਾ, ਤਾਂ ਤੇਰਾ ਮਨ ਪਵਿੱਤ੍ਰ ਹੋਵੇਗਾ ਤੇ ਪਾਪ ਮਿਟ ਜਾਣਗੇ॥ ੧॥

**ਨਾਨਕੁ ਬਾਰਿਕੁ ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ॥੨ ॥੧ ॥੧੪ ॥**

ਗੁਰੂ ਜੀ ਕਥਨ ਕਰਦੇ ਹਨ—ਇਸ ਤਰ੍ਹਾਂ ਬੇਨਤੀ ਕਰੋ:—ਮੈਂ ਆਪ ਜੀ ਦਾ ਬਾਲਕਾ ਕੁਝ ਜਪ ਤਪ ਆਦਿਕ ਸਾਧਨ ਕਰਨੇ ਜਾਣਦਾ ਨਹੀਂ ਹਾਂ, ਹੇ ਪ੍ਰਭੂ ! ਮੇਰੀ ਰੱਖਿਆ ਕਰਨੇ ਨੂੰ ਆਪ ਹੀ ਮੇਰੇ ਮਾਂ ਪਿਉ ਰੂਪ ਹੋ॥ ੨॥ ੧॥ ੧੪॥

(ਵਾਹਿਗੁਰੂ ਅੱਗੇ ਬੇਨਤੀ ਕਰਕੇ ਸੰਤਾਂ ਦੀ ਚਰਨ ਧੂੜ ਦੀ ਮੰਗ ਕਰਦੇ ਹਨ)

## ਪ੍ਰਭਾਤੀ ਮਹਲਾ ੫॥

**ਚਰਨ ਕਮਲ ਸਰਨਿ ਟੇਕ॥**

ਹੇ ਸਾਰਿਆਂ ਦਾ ਟੇਕ=ਆਸਰਾ ਰੂਪ ਪ੍ਰਭੂ! ਮੈਂ ਆਪ ਜੀ ਦੇ ਚਰਨ ਕਮਲਾਂ ਦੀ ਸ਼ਰਨ ਵਿਚ ਆਇਆ ਹਾਂ।

**ਊਚ ਮੂਚ ਬੇਅੰਤੁ ਠਾਕੁਰੁ ਸਰਬ ਊਪਰਿ ਤੁਹੀ ਏਕ॥ ੧ ॥ ਰਹਾਉ॥**

ਹੇ ਠਾਕੁਰ ! ਤੂੰ ਸਾਰਿਆਂ ਤੋਂ ਉੱਚਾ ਹੈਂ, ਬੜੇ ਮੂਚ=ਵਿਸਤਾਰ ਵਾਲਾ ਹੈਂ, ਬੇਅੰਤ ਗੁਣਾਂ ਸਪੰਨ ਹੈਂ, ਸਾਰਿਆਂ ਦੇ ਉਪਰ ਹੁਕਮ ਕਰਨ ਵਾਲਾ ਇਕ ਤੂੰ ਹੀ ਸਆਮੀ ਹੈਂ॥ ੧ ॥ ਰਹਾਉ॥

**ਪ੍ਰਾਨ ਅਧਾਰ ਦੂਖ ਬਿਦਾਰ ਦੈਨਹਾਰ ਬੁਧਿ ਬਿਬੇਕ॥ ੧ ॥**

ਪ੍ਰਾਣਾਂ ਦਾ ਅਧਾਰ=ਆਸਰਾ ਹੈਂ, ਦੁੱਖਾਂ ਦੇ ਬਿਦਾਰ=ਨਾਸ ਕਰਨ ਵਾਲਾ ਹੈਂ ਅਤੇ ਬੁੱਧੀ ਵਿਚ ਵਿਵੇਕ ਦੇ ਦੇਣ ਵਾਲਾ ਹੈਂ॥ ੧ ॥

**ਨਮਸਕਾਰ ਰਖਨਹਾਰ ਮਨਿ ਅਰਾਧਿ ਪ੍ਰਭੂ ਮੇਕ॥**

ਹੇ ਰੱਖਣ ਵਾਲੇ ਪ੍ਰਭੂ ! ਆਪ ਜੀ ਨੂੰ ਨਮਸ਼ਕਾਰ ਹੈ ਅਤੇ ਮੇਕ=ਇਕ ਆਪ ਜੀ ਨੂੰ ਹੀ ਮੈਂ ਮਨ ਵਿਚ ਅਰਾਧਦਾ ਹਾਂ।

**ਸੰਤ ਰੇਨੁ ਕਰਉ ਮਜਨੁ ਨਾਨਕ ਪਾਵੈ ਸੁਖ ਅਨੇਕ॥ ੨ ॥ ੨ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ—ਜੇ ਮੈਂ ਸੰਤਾਂ ਦੀ ਚਰਨ ਧੂੜੀ ਵਿਚ ਮਜਨੁ=ਇਸ਼ਨਾਨ ਕਰਾਂ, ਤਾਂ ਮੈਂ ਅਨੇਕ ਤਰ੍ਹਾਂ ਦਾ ਸੁਖ ਪਾਵਾਂਗਾ॥ ੨ ॥ ੨ ॥ ੧੫ ॥

[ਪੰਨਾ ੧੩੪੨]

## ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ

## ੴ ਸਤਿਗੁਰ ਪ੍ਰਸਾਦਿ॥

*ਪ੍ਰਸ਼ਨ:*-ਇਹ ਜੀਵ ਸੰਸਾਰ ਤੋਂ ਕਿਉਂ ਨਹੀਂ ਤਰਦਾ? *ਉੱਤਰ*-

**ਦੁਬਿਧਾ ਬਉਰੀ ਮਨੁ ਬਉਰਾਇਆ॥**

ਦੁਬਿਧਾ ਰੂਪ ਮਾਇਆ ਜੋ ਬਉਰੀ=ਸ਼ੁਦੈਣ ਹੈ ਇਸ ਕਰਕੇ ਜੀਵ ਦਾ ਮਨ ਬਉਰਾਇਆ=ਝੱਲਾ ਹੋ ਰਿਹਾ ਹੈ।

**ਝੂਠੈ ਲਾਲਚਿ ਜਨਮੁ ਗਵਾਇਆ॥ ਲਪਟਿ ਰਹੀ ਫੁਨਿ ਬੰਧੁ ਨ ਪਾਇਆ॥**

ਝੂਠੇ ਪਦਾਰਥਾਂ ਦੇ ਲਾਲਚ ਵਿਚ ਇਸ ਨੇ ਆਪਣੇ ਜਨਮ ਨੂੰ ਨਿਸਫਲ ਗੁਆ ਲਿਆ ਹੈ। ਅਜੇ ਭੀ ਜੀਵ ਨੂੰ ਮਾਇਆ ਲਪਟ ਰਹੀ ਹੈ ਇਸ ਕਰਕੇ ਜੀਵ ਨੇ ਬੰਧੁ=ਸੰਤੋਖ ਨਹੀਂ ਪਾਇਆ।

**ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ॥ ੧ ॥ ਨਾ ਮਨੁ ਮਰੈ ਨ ਮਾਇਆ ਮਰੈ॥**

ਜਿਨ੍ਹਾਂ ਨੂੰ ਨਾਮ ਦ੍ਰਿੜ ਕਰਵਾਇਆ ਹੈ ਉਹਨਾਂ ਨੂੰ ਸਤਿਗੁਰਾਂ ਨੇ ਮਾਇਆ ਵਲੋਂ ਰੱਖ ਲਿਆ ਹੈ। ਮਾਇਆ ਵਲੋਂ ਮਨ ਮਰਦਾ ਨਹੀਂ ਹੈ ਤੇ ਨਾ ਹੀ ਮਾਇਆ ਮਨ ਵਲੋਂ ਮਰਦੀ ਹੈ॥ ੧ ॥

**ਜਿਨਿ ਕਿਛੁ ਕੀਆ ਸੋਈ ਜਾਣੈ**

**ਸਬਦੁ ਵੀਚਾਰਿ ਭਉ ਸਾਗਰੁ ਤਰੈ॥ ੧ ॥ ਰਹਾਉ॥**

(੧) ਜਿਸ ਨੇ ਕੁਝ ਉੱਦਮ ਕੀਤਾ ਹੈ, ਓਹੀ ਦੁਬਿਧਾ ਦੀ ਨਵਿਰਤੀ ਨੂੰ ਜਾਣਦਾ ਹੈ,

(੨) ਜਿਸ ਨੇ ਕੁਝ ਜਪ ਤਪ ਆਦਿਕ ਸਾਧਨਾ ਨੂੰ ਕੀਤਾ ਹੈ ਓਹੀ ਪਰਮਾਤਮਾ ਨੂੰ ਜਾਣਦਾ ਹੈ,

(੩) ਜਿਸ ਪਰਮਾਤਮਾ ਨੇ ਕੁਝ ਜਗਤ ਕੀਤਾ ਹੈ ਓਹੀ ਇਸ ਦੀ ਪ੍ਰਤਿਪਾਲਾ ਕਰਨੀ ਜਾਣਦਾ ਹੈ, ਜੋ ਗੁਰ ਸ਼ਬਦ ਨੂੰ ਵਿਚਾਰਦਾ ਹੈ ਉਹ ਭੈ ਦਾਇਕ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ॥ ੧॥ ਰਹਾਉ॥

**ਮਾਇਆ ਸੰਚਿ ਰਾਜੇ ਅਹੰਕਾਰੀ॥ ਮਾਇਆ ਸਾਥਿ ਨ ਚਲੈ ਪਿਆਰੀ॥**

ਮਾਇਆ ਨੂੰ ਸੰਚਿ='ਕੱਠੀ ਕਰਕੇ ਰਾਜੇ ਲੋਕ ਹੰਕਾਰੀ ਹੋ ਰਹੇ ਹਨ।

ਪਰ ਏਹ ਪਿਆਰੀ ਮਾਇਆ ਕਿਸੀ ਦੇ ਨਾਲ ਚਲਦੀ ਨਹੀਂ ਹੈ।

**ਮਾਇਆ ਮਮਤਾ ਹੈ ਬਹੁ ਰੰਗੀ॥ ਬਿਨੁ ਨਾਵੈ ਕੋ ਸਾਥਿ ਨ ਸੰਗੀ॥ ੨॥**

ਮਾਇਆ ਦੀ ਮਮਤਾ ਬਹੁਤਿਆਂ ਰੰਗਾਂ ਵਾਲੀ ਹੈ, ਵਾ:-ਮਾਇਆ ਦੀ ਮਮਤਾ ਕਰਕੇ ਏਹ ਜੀਵ ਬਹੁ ਰੰਗੀ ਹੋ ਰਿਹਾ ਹੈ। ਨਾਮ ਤੋਂ ਬਿਨਾਂ ਜੀਵ ਦੇ ਸੰਗ ਦਾ ਕੋਈ ਸਾਥੀ ਨਹੀਂ ਹੈ॥ ੨॥

**ਜਿਉ ਮਨੁ ਦੇਖਹਿ ਪਰ ਮਨੁ ਤੈਸਾ॥ ਜੈਸੀ ਮਨਸਾ ਤੈਸੀ ਦਸਾ॥**

ਜੇਹੋ ਜੇਹੇ ਪਦਾਰਥ ਨੂੰ ਮਨ ਵੇਖਦਾ ਹੈ, ਪਰ=ਭਲੀ ਪਰਕਾਰ ਏਹ ਮਨ ਓਸੇ ਪਰ-ਪਦਾਰਥ ਵਰਗਾ ਹੋ ਜਾਂਦਾ ਹੈ। *ਅਥਵਾ:*-ਹੇ ਭਾਈ ! ਜਿਵੇਂ ਤੂੰ ਆਪਣੇ ਮਨ ਨੂੰ ਵੇਖਦਾ ਹੈਂ ਕਿ ਜੇ ਕੋਈ ਕੁਬੋਲ ਬੋਲੇ ਤਾਂ ਦੁੱਖ ਹੁੰਦਾ ਹੈ, ਤਿਵੇਂ ਤੂੰ ਪਰ=ਪਰਾਏ ਮਨ ਨੂੰ ਭੀ ਵੇਖਣਾ ਕਰ ਕਿ ਜੇ ਮੈਂ ਕੌੜੀ ਬਾਣੀ ਬੋਲਾਂਗਾ ਤਾਂ ਦੂਜੇ ਨੂੰ ਭੀ ਦੁੱਖ ਹੋਵੇਗਾ। ਜੀਵ ਦੀ ਜੇਹੋ ਜੇਹੀ ਮਨਸਾ=ਵਾਸ਼ਨਾ ਹੁੰਦੀ ਹੈ ਤੇਹੋ ਜੇਹੀ ਇਸ ਦੀ ਦਸ਼ਾ=ਹਾਲਤ ਹੋ ਜਾਂਦੀ ਹੈ।

**ਜੈਸਾ ਕਰਮੁ ਤੈਸੀ ਲਿਵ ਲਾਵੈ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ॥ ੩॥**

ਜੇਹੋ ਜੇਹਾ ਜੀਵ ਦਾ ਪੂਰਬਲਾਂ ਕਰਮ ਹੈ ਤੇਹੋ ਜੇਹੀ ਕਿਰਿਆ ਵਿਚ ਲਿਵ ਲਗਾਂਦਾ ਹੈ। ਜੇ ਸਤਿਗੁਰਾਂ ਪਾਸੋਂ ਪਰਮੇਸ਼ਰ ਪ੍ਰਾਪਤੀ ਦਾ ਰਾਹ ਪੁਛੇ, ਤਾਂ ਸੁਭਾਵਕ ਹੀ ਸਰੂਪ ਘਰ ਨੂੰ ਪਾਂਵਦਾ ਹੈ॥ ੩॥

**ਰਾਗਿ ਨਾਦਿ ਮਨੁ ਦੂਜੈ ਭਾਇ॥ ਅੰਤਰਿ ਕਪਟੁ ਮਹਾ ਦੁਖੁ ਪਾਇ॥**

ਜਿੰਨਾਂ ਚਿਰ ਮਨ ਦਵੈਤ ਭਾਵ ਵਿਚ ਲੱਗ ਰਿਹਾ ਹੈ ਓਨਾ ਚਿਰ ਰਾਗ ਦੀ ਨਾਦਿ=ਅਲਾਪਚਾਰੀ ਕਰਨੀ ਨਿਸਫਲ ਹੈ। ਅੰਦਰਲੇ ਕਪਟ ਕਰਕੇ ਏਹ ਬੜੇ ਭਾਰੀ ਦੁੱਖ ਨੂੰ ਪਾਂਦਾ ਹੈ।

ਯਥਾ:- ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ॥
ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥ *(ਪੰਨਾ ੪੫੦)*

**ਸਤਿਗੁਰੁ ਭੇਟੈ ਸੋਝੀ ਪਾਇ॥ ਸਚੈ ਨਾਮਿ ਰਹੈ ਲਿਵ ਲਾਇ॥ ੪॥**

ਅੰਨਵੇਂ: —ਸਤਿਗੁਰਾਂ ਨੂੰ ਮਿਲ ਕੇ ਸੱਚੇ ਨਾਮੀ ਦੇ ਨਾਮ ਸਿਮਰਨ ਵਿਚ ਲਿਵ ਲੱਗਾ ਰਹਿਣਾ ਕਰੇ ਤਾਂ ਸਰੂਪ ਦੀ ਸੋਝੀ=ਗਿਆਤ ਨੂੰ ਪਾਂਵਦਾ ਹੈ॥ ੪॥

**ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥**

ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਨਾਮ ਨੂੰ ਕਮਾਵੇ ਅਤੇ ਸੱਚੀ ਬਾਣੀ ਦੁਆਰਾ ਹਰੀ ਗੁਣਾਂ ਨੂੰ ਗਾਵੇ।

**ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥ ੫॥**

ਤਾਂ ਅਮਰ ਪਦ ਰੂਪ ਨਿਜ ਘਰ ਵਿਚ ਨਿਵਾਸ ਪਾਂਵਦਾ ਹੈ।

ਵਾ:-ਅਮਰ ਪਦੁ=ਗਿਆਨ ਨੂੰ ਪਾ ਕੇ ਆਪਣੇ ਸਰੂਪ ਘਰ ਵਿਚ ਵਸਦਾ ਹੈ। ਤਾਂ ਹੀ ਸਤਸੰਗ ਰੂਪ ਸੱਚੇ ਦਰਬਾਰ ਅੰਦਰ ਸ਼ੋਭਾ ਨੂੰ ਪਾਂਵਦਾ ਹੈ॥ ੫॥

**ਗੁਰ ਸੇਵਾ ਬਿਨੁ ਭਗਤਿ ਨ ਹੋਈ॥ ਅਨੇਕ ਜਤਨ ਕਰੈ ਜੇ ਕੋਈ॥**

ਗੁਰ ਸੇਵਾ ਕੀਤੇ ਬਿਨਾਂ ਵਾਹਿਗੁਰੂ ਦੀ ਭਗਤੀ ਪ੍ਰਾਪਤ ਨਹੀਂ ਹੁੰਦੀ।

ਵਾ:-ਭਗਤੀ ਪੂਰਨ ਨਹੀਂ ਹੁੰਦੀ । ਚਾਹੇ ਕੋਈ ਅਨੇਕ ਤਰ੍ਹਾਂ ਦੇ ਜਤਨ ਭੀ ਕਰ ਲਵੇ।

**ਹਉਮੈ ਮੇਰਾ ਸਬਦੇ ਖੋਈ॥ ਨਿਰਮਲ ਨਾਮੁ ਵਸੈ ਮਨਿ ਸੋਈ॥ ੬॥**

ਗੁਰ ਸ਼ਬਦ ਦੁਆਰਾ ਹੰਗਤਾ ਮਮਤਾ ਤੇ ਮੇਰ ਤੇਰ ਨੂੰ ਖੋਈ=ਨਾਸ ਕਰੇ। ਤਾਂ ਉਸ ਪ੍ਰਭੂ ਦਾ ਨਿਰਮਲ ਨਾਮ ਮਨ ਵਿਚ ਆ ਕੇ ਵਸਦਾ ਹੈ॥ ੬॥

**ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥**

ਇਸ ਸੰਸਾਰ ਵਿਚ ਗੁਰ ਉਪਦੇਸ਼ ਰੂਪ ਕਰਨੀ ਸਾਰੁ=ਸਰੇਸ਼ਟ ਹੈ। ਗੁਰ ਸ਼ਬਦ ਤੋਂ ਬਿਨਾਂ ਹੋਰ ਜਿੰਨੇ ਭੀ ਕਰਮ ਕਰਨੇ ਹਨ, ਸਭ ਮੋਹ ਦਾ ਗੁਬਾਰ ਹਨ।

ਵਾ:-ਗੁਰ ਸ਼ਬਦ ਤੋਂ ਬਿਨਾਂ ਹੋਰ ਜੇਹੜਾ ਮੋਹ ਕਰਨਾ ਹੈ ਏਹ ਗੁਬਾਰੁ=ਹਨੇਰਾ ਰੂਪ ਹੈ।

**ਸਬਦੇ ਨਾਮੁ ਰਖੈ ਉਰਿ ਧਾਰਿ॥ ਸਬਦੇ ਗਤਿ ਮਤਿ ਮੋਖ ਦੁਆਰੁ॥ ੭॥**

ਗੁਰ ਸ਼ਬਦ ਦੁਆਰਾ ਹਿਰਦੇ ਵਿਚ ਨਾਮ ਨੂੰ ਧਾਰਨ ਕਰ ਰੱਖੇ। ਗੁਰ ਸ਼ਬਦ ਦੀ ਗਤਿ=ਪ੍ਰਾਪਤੀ ਕਰਕੇ ਹੀ ਮਤਿ=ਬੁੱਧੀ ਵਿਚ ਮੋਖ ਦੁਆਰੁ=ਗਿਆਨ ਪ੍ਰਾਪਤ ਹੁੰਦਾ ਹੈ॥ ੭॥

**ਅਵਰੁ ਨਾਹੀ ਕਰਿ ਦੇਖਣਹਾਰੋ॥ ਸਾਚਾ ਆਪਿ ਅਨੂਪੁ ਅਪਾਰੋ॥**

ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਨਾ ਜਗਤ ਦੇ ਕਰਨ ਵਾਲਾ ਹੈ ਨਾ ਹੀ ਵੇਖਣ ਵਾਲਾ ਹੈ। ਉਹ ਅਨੂਪੁ= ਉਪਮਾ ਤੋਂ ਰਹਿਤ ਅਪਾਰੋ=ਬੇਅੰਤ ਗੁਣਾਂ ਵਾਲਾ ਸੱਚਾ ਪ੍ਰਭੂ ਆਪ ਹੀ ਜਗਤ ਦੇ ਕਰਨ ਵਾਲਾ ਹੈ ਤੇ ਆਪ ਹੀ ਵੇਖਣ ਵਾਲਾ ਹੈ।

**ਰਾਮ ਨਾਮ ਊਤਮ ਗਤਿ ਹੋਈ॥ ਨਾਨਕ ਖੋਜਿ ਲਹੈ ਜਨੁ ਕੋਈ॥ ੮॥ ੧॥**

ਗੁਰੂ ਜੀ ਕਥਨ ਕਰਦੇ ਹਨ—ਰਾਮ ਨਾਮ ਜਪਣੇ ਕਰਕੇ ਉੱਤਮ ਗਤੀ ਦੀ ਪ੍ਰਾਪਤੀ ਹੁੰਦੀ ਹੈ। ਪਰ ਕੋਈ ਵਿਰਲਾ ਪੁਰਸ਼ ਹੀ ਉਸ ਨੂੰ ਖੋਜ ਲੈਂਦਾ ਹੈ॥ ੮॥ ੧॥

**ਪ੍ਰਭਾਤੀ ਮਹਲਾ ੧॥**

**ਮਾਇਆ ਮੋਹਿ ਸਗਲ ਜਗੁ ਛਾਇਆ॥**

ਸਾਰੇ ਜਗਤ ਵਿਚ ਮਾਇਆ ਦਾ ਮੋਹ ਛਾ ਰਿਹਾ ਹੈ।

**ਕਾਮਣਿ ਦੇਖਿ ਕਾਮਿ ਲੋਭਾਇਆ॥**

ਕਾਮਣਿ=ਇਸਤ੍ਰੀ ਨੂੰ ਵੇਖ ਕੇ ਕਾਮੀ ਪੁਰਸ਼ ਲੁਭਾਇਮਾਨ ਹੋ ਰਿਹਾ ਹੈ।

**ਸੁਤ ਕੰਚਨ ਸਿਉ ਹੇਤੁ ਵਧਾਇਆ॥**

ਸੁਤ=ਪੁੱਤ੍ਰ ਆਦਿਕਾਂ ਨਾਲ ਤੇ ਕੰਚਨ=ਸੋਨੇ ਦੇ ਗਹਿਣਿਆਂ ਨਾਲ ਹੇਤੁ=ਮੋਹ ਵਧਾਇਆ ਹੋਇਆ ਹੈ।

**ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥ ੧ ॥**

ਹੋਰ ਤਾਂ ਸਭ ਕੁਝ ਆਪਣਾ ਮੰਨਿਆ ਹੈ ਪਰ ਇਕ ਰਾਮ ਨੂੰ ਪਰਾਇਆ=ਬਗਾਨਾ ਸਮਝਿਆ ਹੈ ॥ ੧ ॥

**ਐਸਾ ਜਾਪੁ ਜਪਉ ਜਪਮਾਲੀ ॥**
**ਦੂਖ ਸੁਖ ਪਰਹਰਿ ਭਗਤਿ ਨਿਰਾਲੀ ॥ ੧ ॥ ਰਹਾਉ ॥**

ਹੇ ਜਪਮਾਲੀ=ਮਾਲਾ ਫੇਰਨ ਵਾਲੇ ਪੁਰਸ਼ਾ ! ਮਾਲਾ ਲੈ ਕੇ ਅਜੇਹਾ ਜਾਪ ਜਪਣਾ ਕਰ। ਅਤੇ-

ਦੁੱਖ ਸੁਖ ਦੇ ਦੇਣ ਵਾਲੇ ਕਰਮਾਂ ਨੂੰ ਤਿਆਗ ਕੇ ਸੰਸਾਰ ਤੋਂ ਨਿਰਾਲਿਆਂ ਕਰਨ ਵਾਲੀ ਭਗਤੀ ਕਰ ॥ ੧ ॥ ਰਹਾਉ ॥

**ਗੁਣ ਨਿਧਾਨ ਤੇਰਾ ਅੰਤੁ ਨ ਪਾਇਆ ॥ ਸਾਚ ਸਬਦਿ ਤੁਝ ਮਾਹਿ ਸਮਾਇਆ ॥**

ਹੇ ਸ਼ੁਭ ਗੁਣਾਂ ਦੇ ਖਜ਼ਾਨੇ ਵਾਹਿਗੁਰੂ ! ਆਪ ਜੀ ਦਾ ਅੰਤ ਕਿਸੀ ਨੇ ਪਾਇਆ ਨਹੀਂ ਹੈ। ਜਿਸ ਦਾ ਮਨ ਸੱਚੇ ਸ਼ਬਦ ਵਿਚ ਲੱਗਾ ਹੈ ਉਹ ਜੀਵ ਤੇਰੇ ਵਿਚ ਸਮਾਅ ਗਿਆ ਹੈ।

**ਆਵਾ ਗਉਣੁ ਤੁਧੁ ਆਪਿ ਰਚਾਇਆ ॥**
**ਸੇਈ ਭਗਤ ਜਿਨ ਸਚਿ ਚਿਤੁ ਲਾਇਆ ॥ ੨ ॥**

ਤੁਸਾਂ ਨੇ ਆਪ ਹੀ ਆਵਾ ਗਉਣੁ=ਜੰਮਣਾ ਮਰਨਾ ਬਣਾਇਆ ਹੈ।

ਜਿਨ੍ਹਾਂ ਨੇ ਸੱਚ ਨਾਮ ਸਿਮਰਨ ਵਿਚ ਚਿਤ ਨੂੰ ਲਗਾਇਆ ਹੈ, ਓਹੀ ਆਪ ਜੀ ਦੇ ਅਸਲ ਭਗਤ ਹਨ।

**ਗਿਆਨੁ ਧਿਆਨੁ ਨਰਹਰਿ ਨਿਰਬਾਣੀ ॥**
**ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥**

ਨਰਾਂ ਦੇ ਹਰੇ ਕਰਨ ਵਾਲੇ ਨਿਰਬੰਧ ਪਰਮਾਤਮਾ ਦੇ ਗਿਆਨ ਧਿਆਨ ਨੂੰ-

ਸਤਿਗੁਰਾਂ ਦੇ ਭੇਟੇ=ਮਿਲੇ ਤੋਂ ਬਿਨਾਂ ਕੋਈ ਮਨੁੱਖ ਨਹੀਂ ਜਾਣ ਸਕਦਾ ।

**ਸਗਲ ਸਰੋਵਰ ਜੋਤਿ ਸਮਾਣੀ ॥ ਆਨਦ ਰੂਪ ਵਿਟਹੁ ਕੁਰਬਾਣੀ ॥ ੩ ॥**

ਸਾਰਿਆਂ ਸਰੀਰਾਂ ਰੂਪ ਤਲਾਵਾਂ ਵਿਚ ਜਿਸ ਦੀ ਜੋਤਿ=ਚੇਤਨ ਸਤਾ ਸਮਾਅ ਰਹੀ ਹੈ। ਮੈਂ ਉਸ ਅਨੰਦ ਸਰੂਪ ਪਰਮਾਤਮਾ ਤੋਂ ਕੁਰਬਾਨ ਜਾਂਦਾ ਹਾਂ ॥ ੩ ॥

**ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥**

ਗੁਰਮਤੀ=ਗੁਰ ਸਿੱਖਿਆ ਦੁਆਰੇ ਪ੍ਰੇਮਾ ਭਗਤੀ ਨੂੰ ਪਾਵਨਾ ਕਰੇ ਅਤੇ ਗੁਰ ਸ਼ਬਦ ਦੁਆਰਾ ਹਿਰਦੇ ਵਿਚੋਂ ਹੰਗਤਾ ਮਮਤਾ ਨੂੰ ਜਲਾਏ=ਸਾੜਨਾ ਕਰੇ।

[ਪੰਨਾ ੧੩੪੩]

**ਧਾਵਤੁ ਰਾਖੈ ਠਾਕਿ ਰਹਾਏ ॥ ਸਚਾ ਨਾਮੁ ਮੰਨਿ ਵਸਾਏ ॥ ੪ ॥**

ਧਾਵਤੁ=ਦੌੜਦੇ ਮਨ ਨੂੰ ਵਸ ਵਿਚ ਰੱਖੇ, ਇੰਦ੍ਰੀਆਂ ਨੂੰ ਭੀ ਠਾਕਿ ਰਹਾਏ=ਰੋਕ ਰੱਖੇ ਅਤੇ ਸੱਚੇ ਪ੍ਰਭੂ ਦੇ ਨਾਮ ਨੂੰ ਮਨ ਵਿਚ ਵਸਾਉਣਾ ਕਰੇ॥ ੪॥

**ਬਿਸਮ ਬਿਨੋਦ ਰਹੇ ਪਰਮਾਦੀ॥ ਗੁਰਮਤਿ ਮਾਨਿਆ ਏਕ ਲਿਵ ਲਾਗੀ॥**

ਬਿਸਮ=ਵਿਸ਼ਿਆਂ ਦੇ ਬਿਨੋਦ=ਕੌਤਕਾਂ ਵਿਚ ਲੱਗ ਕੇ ਏਹ ਜੀਵ ਪ੍ਰਮਾਦੀ ਹੋ ਰਹੇ ਹਨ।

*ਪ੍ਰਸ਼ਨ:*-ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ? *ਗੁਰ ਉੱਤਰ:*-

ਜਿਸ ਨੇ ਗੁਰਮਤਿ ਮਾਨਿਆ=ਗੁਰ ਸਿੱਖਿਆ ਨੂੰ ਮੰਨਿਆਂ ਹੈ ਉਸ ਦੀ ਬਿਸਮ ਬਿਨੋਦ=ਅਸਚਰਜ ਕੌਤਕਾਂ ਦੇ ਕਰਨ ਵਾਲੇ ਇਕ ਪਰਮਾਤਮਾ ਵਿਚ ਲਿਵ ਲੱਗੀ ਹੈ ਜਿਸ ਦੀ ਲਿਵ ਲੱਗੀ ਹੈ ਉਹ ਸਾਰਿਆਂ ਦੀ ਆਦੀ=ਆਦ ਰੂਪ ਪਰਮ=ਉਤਕ੍ਰਿਸਟ ਪਰਮਾਤਮਾ ਨੂੰ ਦੇਖ ਰਹੇ ਹਨ।

**ਦੇਖਿ ਨਿਵਾਰਿਆ ਜਲ ਮਹਿ ਆਗੀ॥ ਸੋ ਬੂਝੈ ਹੋਵੈ ਵਡਭਾਗੀ॥ ੫॥**

ਜਲ ਆਦਿਕ ਤੱਤਾਂ ਵਿਚ ਵਿਆਪਕ ਪਰਮੇਸ਼ਰ ਨੂੰ ਦੇਖਿਆ ਤਾਂ ਤ੍ਰਿਸ਼ਨਾ ਅੱਗ ਨੂੰ ਨਵਿਰਤ ਕਰ ਦਿੱਤਾ।

*ਵਾ:*-ਆਗੀ=ਅਗਿਆਨਤਾ ਨੂੰ ਨਵਿਰਤ ਕਰ ਦਿੱਤਾ।

*ਅਥਵਾ:*-ਜਲ ਤੇ ਅੱਗ ਆਦਿਕ ਪੰਜ ਤੱਤਾਂ ਵਿਚ ਪਰਮੇਸ਼ਰ ਨੂੰ ਦੇਖ ਕੇ ਆਪਾ ਭਾਅ ਹੰਕਾਰ ਨੂੰ ਨਵਿਰਤ ਕਰ ਦਿੱਤਾ। ਇਸ ਗੱਲ ਨੂੰ ਉਹ ਪੁਰਸ਼ ਬੁਝਦਾ ਹੈ ਜੋ ਵੱਡਿਆਂ ਭਾਗਾਂ ਵਾਲਾ ਹੁੰਦਾ ਹੈ॥ ੫॥

**ਸਤਿਗੁਰੁ ਸੇਵੇ ਭਰਮੁ ਚੁਕਾਏ॥ ਅਨਦਿਨੁ ਜਾਗੈ ਸਚਿ ਲਿਵ ਲਾਏ॥**

ਭਰਮ ਨੂੰ ਚੁਕਾਏ=ਦੂਰ ਕਰਕੇ ਸਤਿਗੁਰਾਂ ਨੂੰ ਸੇਵਨਾ ਕਰੇ।

ਅਤੇ ਸੱਚੀ ਲਿਵ ਲਗਾਉਣ ਵਿਚ ਰਾਤ ਦਿਨ ਜਾਗਣਾ ਕਰੇ।

**ਏਕੋ ਜਾਣੈ ਅਵਰੁ ਨ ਕੋਇ॥ ਸੁਖਦਾਤਾ ਸੇਵੇ ਨਿਰਮਲੁ ਹੋਇ॥ ੬॥**

ਇਕ ਵਾਹਿਗੁਰੂ ਨੂੰ ਜਾਣੇ ਉਸ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਜਾਣੇ।

ਨਿਰਮਲ ਮਨ ਹੋ ਕੇ ਸੁਖਦਾਤੇ ਪ੍ਰਭੂ ਨੂੰ ਸੇਵਨਾ ਕਰੇ।

**ਸੇਵਾ ਸੁਰਤਿ ਸਬਦਿ ਵੀਚਾਰਿ॥ ਜਪੁ ਤਪੁ ਸੰਜਮੁ ਹਉਮੈ ਮਾਰਿ॥**

ਸੇਵਾ ਵਿਚ ਸੁਰਤ ਜੋੜ ਕੇ ਜੋ ਗੁਰ ਸ਼ਬਦ ਦਾ ਵਿਚਾਰ ਕਰਦਾ ਹੈ। ਉਹ ਜਪ ਤਪ ਸੰਜਮ ਆਦਿਕ ਸਾਧਨ ਕਰਕੇ ਹਉਮੈ ਨੂੰ ਮਾਰਦਾ ਹੈ।

**ਜੀਵਨ ਮੁਕਤੁ ਜਾ ਸਬਦੁ ਸੁਣਾਏ॥ ਸਚੀ ਰਹਤ ਸਚਾ ਸੁਖੁ ਪਾਏ॥ ੭॥**

ਜਾਂ ਗੁਰਾਂ ਦੇ ਸ਼ਬਦ ਸੁਨਣ ਵਿਚ ਆਵੇ ਤਾਂ ਜੀਵਨ ਮੁਕਤ ਅਵੱਸਥਾ ਨੂੰ ਪ੍ਰਾਪਤ ਹੁੰਦਾ ਹੈ। ਸੱਚੀ ਰਹਿਣੀ ਵਿਚ ਰਹਿਣ ਕਰਕੇ ਸੱਚੇ ਸੁਖ ਨੂੰ ਪਾਂਦਾ ਹੈ॥ ੭॥

**ਸੁਖਦਾਤਾ ਦੁਖੁ ਮੇਟਣਹਾਰਾ॥ ਅਵਰੁ ਨ ਸੂਝਸਿ ਬੀਜੀ ਕਾਰਾ॥**

ਜੋ ਪ੍ਰਭੂ ਸੁਖਾਂ ਦੇ ਦੇਣ ਵਾਲਾ ਹੈ ਤੇ ਦੁੱਖਾਂ ਦੇ ਮੇਟਣੇ ਵਾਲਾ ਹੈ। ਉਸ ਤੋਂ ਬਿਨਾਂ ਸਾਨੂੰ ਹੋਰ ਕੋਈ ਦੂਜੀ ਕਾਰ ਸੁਝਦੀ ਨਹੀਂ ਹੈ।

**ਤਨੁ ਮਨੁ ਧਨੁ ਹਰਿ ਆਗੈ ਰਾਖਿਆ॥ ਨਾਨਕੁ ਕਹੈ ਮਹਾ ਰਸੁ ਚਾਖਿਆ॥੮॥੨॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਤਨ, ਮਨ, ਧਨ ਆਦਿਕ ਹਰੀ ਸਰੂਪ ਗੁਰਾਂ ਅੱਗੇ ਰੱਖਿਆ ਹੈ। ਉਸ ਨੇ ਮਹਾਂ ਆਤਮ ਰਸ ਨੂੰ ਚਖਣਾ ਕੀਤਾ ਹੈ॥ ੮॥ ੨॥

## ਪ੍ਰਭਾਤੀ ਮਹਲਾ ੧॥

ਨਾਮ ਤੋਂ ਬਿਨਾਂ ਹੋਰ ਕਰਮਾਂ ਦੀ ਨਿਸਫਲਤਾ ਦੱਸਦੇ ਹਨ—

**ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥**

ਨਿਵਲੀ ਕਰਮ=ਨੇਤੀ ਧੋਤੀ ਧਾਗਾ ਬਣਾ ਕੇ ਮੂੰਹ ਵਿਚ ਪਾ ਕੇ ਨਾਸਕਾ ਰਾਹੀਂ ਖਿਚਣਾ, ਨਾਸਕਾ ਵਿਚ ਪਾ ਕੇ ਮੂੰਹ 'ਚੋਂ ਬਾਹਰ ਕੱਢਣਾ ਇਸ ਨੂੰ ਨੇਤੀ ਆਖਦੇ ਹਨ ਇਸ ਦੇ ਕਰਨ ਨਾਲ ਬਲਗਮ ਸਾਫ ਹੋ ਜਾਂਦੀ ਹੈ।

ਬਰੀਕ ਕਪੜਾ ਤਿੰਨ ਉਂਗਲ ਚੌੜਾ ਸਤਾਰਾਂ ਉਂਗਲ ਲੰਬਾ ਮੂੰਹ ਵਿਚ ਪਾ ਕੇ ਗੁਦਾ ਰਾਹੀਂ ਕੱਢਣਾ ਸਭ ਨਾੜੀਆਂ ਸਾਫ ਕਰਨੀਆਂ ਇਸ ਨੂੰ ਧੋਤੀ ਆਖਦੇ ਹਨ। ਆਦਿਕ ਕਰਮ ਕਰਨੇ, ਭੁਅੰਗਮ ਨਾੜੀ ਨੂੰ ਭੱਠੀ ਵਾਂਗੂ ਤਪਾਣਾ, ਦਸਮ ਦੁਆਰ ਵਿਚ ਪ੍ਰਾਣਾਂ ਦਾ ਪੂਰਕ=ਚੜ੍ਹਾਉਣਾ, ਕੁੰਭ=ਠਹਿਰਾਉਣਾ, ਰੇਚਕ=ਉਤਾਰਨਾ ਭੀ ਕਰੇ।

**ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥**

ਫਿਰ ਭੀ ਸਤਿਗੁਰਾਂ ਤੋਂ ਬਿਨਾਂ ਕੁਝ ਸੂਝ ਨਹੀਂ ਹੁੰਦੀ, ਭਰਮ ਵਿਚ ਭੁਲਾ ਹੋਇਆ ਜੀਵ ਮੋਹ ਵਿਚ ਡੁੱਬ ਮਰਦਾ ਹੈ।

**ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥**

ਅੰਨ੍ਹਾਂ ਅਗਿਆਨੀ ਜੀਵ ਪਾਪਾਂ ਨਾਲ ਭਰਿਆ=ਲਿਬੜਿਆ ਹੋਇਆ ਭਰਿ=ਭਲੀ ਪ੍ਰਕਾਰ ਸ਼ਕਾਮ ਕਰਮਾਂ ਦੇ ਕਰਨੇ ਰੂਪ ਜਲ ਨੂੰ ਭਰ ਕੇ ਉਹਨਾਂ ਪਾਪਾਂ ਨੂੰ ਧੋਂਦਾ ਹੈ, ਇਸ ਤਰ੍ਹਾਂ ਕਰਨ ਨਾਲ ਅੰਦਰਲੀ ਮੈਲ ਕਦੇ ਭੀ ਨਹੀਂ ਲਹਿੰਦੀ।

**ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ॥੧॥**

ਨਾਮ ਸਿਮਰਨ ਤੋਂ ਬਿਨਾਂ ਸਾਰੇ ਕਰਮ ਫੋਕਟ=ਨਿਸਫਲ ਹਨ, ਜਿਵੇਂ ਬਾਜੀਗਰ ਦੀ ਖੇਡ ਨੂੰ ਵੇਖ ਕੇ ਅਗਿਆਤ ਜੀਵ ਭਰਮ ਵਿਚ ਭੁਲਾ ਹੋਇਆ ਪ੍ਰਸੰਨ ਹੁੰਦਾ ਹੈ। ਤਿਵੇਂ ਜਗਤ ਦੀ ਝੂਠੀ ਮਾਇਆ ਵੇਖ ਕੇ ਜੀਵ ਭਰਮ ਵਿਚ ਭੁਲਾ ਹੋਇਆ ਪ੍ਰਸੰਨ ਹੁੰਦਾ ਹੈ॥ ੧॥

**ਖਟੁ ਕਰਮ ਨਾਮੁ ਨਿਰੰਜਨੁ ਸੋਈ॥**
**ਤੂ ਗੁਣ ਸਾਗਰੁ ਅਵਗੁਣ ਮੋਹੀ॥੧॥ ਰਹਾਉ॥**

ਹੇ ਨਿਰੰਜਨ ਪਰਮਾਤਮਾ ! ਆਪ ਜੀ ਦਾ ਜੋ ਨਾਮ ਹੈ ਮੇਰੇ ਲਈ ਓਹੀ ਖਟੁ=ਛੇ ਪਰਕਾਰ ਦੇ ਕਰਮ ਹਨ। ਤੂੰ ਸ਼ੁਭ ਗੁਣਾਂ ਦਾ ਸਾਗਰੁ=ਸਮੁੰਦਰ ਹੈਂ ਅਤੇ ਮੇਰੇ ਵਿਚ ਸਾਰੇ ਔਗੁਣ ਹਨ॥ ੧॥ ਰਹਾਉ॥

**ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ॥**

ਮਾਇਆ ਦਾ ਜੋ ਧੰਧਾ ਹੈ ਉਸ ਵੱਲ ਧਾਵਣੀ=ਦੌੜ ਲੱਗਾ ਕੇ ਏਹ ਜੀਵ ਖੋਟੀ ਮਤ ਕਰਕੇ ਵਿਕਾਰਾਂ

ਦੀ ਕਾਰ ਕਰਦਾ ਹੈ।

**ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ ॥**

ਇਸ ਵਿਚ ਲੱਗ ਕੇ ਮੂਰਖ ਪੁਰਸ਼ ਆਪਣੇ ਆਪ ਨੂੰ ਚੰਗਾ ਗਿਣਾਉਂਦਾ ਹੈ, ਸੱਚੀ ਕਾਰ ਨੂੰ ਜਾਣ ਨਹੀਂ ਸਕਦਾ।

**ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥**

ਮੋਹਣੇ ਵਾਲੀ ਮਾਇਆ ਦੀ ਮਨਸਾ=ਇੱਛਾ ਵਿਚ ਲੱਗ ਕੇ, ਮਨਮੁਖ ਝੂਠੇ ਬੋਲ=ਬਚਨਾਂ ਨੂੰ ਬੋਲ ਕੇ ਖੁਆਰ=ਖਰਾਬ ਹੋ ਰਿਹਾ ਹੈ।

**ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੰਗੀਗਾਰ ॥ ੨ ॥**

ਜਿਵੇਂ ਚੰਡਾਲ ਦਾ ਮਜਨੁ=ਇਸ਼ਨਾਨ ਕੀਤਾ ਹੋਇਆ ਝੂਠਾ ਹੈ, ਬਾਹਰਲੇ ਇਸ਼ਨਾਨ ਕਰਕੇ ਉਸ ਨੇ ਕੋਈ ਬ੍ਰਾਹਮਣ ਨਹੀਂ ਹੋ ਜਾਣਾ, ਤਿਵੇਂ ਬਾਹਰ ਮੁਖੀ ਸਾਧਨਾ ਰੂਪੀ ਸੁੰਦਰ ਸ਼ਿੰਗਾਰ ਭੀ ਨਿਸਫਲ ਹੈ। ਕਿਉਂਕਿ ਬਹਰੰਗ ਸਾਧਨਾ ਕਰਕੇ ਕੋਈ ਬ੍ਰਹਮ ਗਿਆਨੀ ਨਹੀਂ ਹੁੰਦਾ ॥ ੨ ॥

**ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ ॥**

ਮਨ ਦੀ ਮਤੀ ਝੂਠੀ ਹੈ, ਬਿਬਾਦੁ=ਝਗੜਾ ਰੂਪ ਕਰਨੀ ਭੀ ਬਾਦਿ=ਵਿਅਰਥ ਹੈ।

**ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ ॥**

ਉਹ ਪੁਰਸ਼ ਝੂਠੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਹੰਕਾਰ ਹੈ, ਉਹ ਖਸਮ=ਪਰਮਾਤਮਾ ਦੇ ਸਾਦੁ=ਅਨੰਦ ਨੂੰ ਨਹੀਂ ਪਾਂਦੇ ।

**ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ ॥**

ਨਾਮ ਸਿਮਰਨ ਤੋਂ ਬਿਨਾਂ ਜੇਹੜਾ ਹੋਰ ਕਰਮਾਂ ਦਾ ਕਮਾਉਣਾ ਹੈ ਉਹਨਾਂ ਵਿਚ ਫਿਕਾ ਹੀ ਸੁਆਦ ਆਉਂਦਾ ਹੈ।

**ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ ॥ ੩ ॥**

ਦੁਸ਼ਟਾਂ ਦੀ ਸਭਾ ਵਿਚ ਜਾ ਕੇ ਵਿਗੁਚੀਐ=ਖਰਾਬ ਹੋਈਦਾ ਹੈ, ਕਿਉਂਕਿ ਉਹਨਾਂ ਦੀਆਂ ਬਿਖੁ ਵਾਤੀ= ਜ਼ਹਿਰ ਰੂਪ ਗੱਲਾਂ ਮਨੁੱਖੀ ਜੀਵਨ ਨੂੰ ਬਾਦਿ=ਬਰਬਾਦ ਕਰਦੀਆਂ ਹਨ।

*ਅਥਵਾ:*-ਉਹਨਾਂ ਦੇ ਵਾਤੀ=ਮੂੰਹ ਵਿਚ ਵਿਹੁ ਰੂਪ ਕੌੜੇ ਬਚਨ ਹਨ ਇਸ ਕਰਕੇ ਉਹਨਾਂ ਦਾ ਜੀਊਣਾ ਬਾਦਿ=ਵਿਅਰਥ ਹੈ॥ ੩ ॥

**ਏ ਭ੍ਰਮਿ ਭੂਲੇ ਮਰਹੁ ਨ ਕੋਈ ॥ ਸਤਿਗੁਰੁ ਸੇਵਿ ਸਦਾ ਸੁਖੁ ਹੋਈ ॥**

ਹੇ ਭਰਮ ਵਿਚ ਭੁਲੇ ਹੋਏ ਜੀਵੋ ! ਇਹਨਾਂ ਕਰਮਾਂ ਦੇ ਕਰਨ ਵਿਚ ਕੋਈ ਭੀ ਨਾ ਮਰੋ।

ਸਤਿਗੁਰਾਂ ਦੀ ਸੇਵਾ ਕੀਤਿਆਂ ਨਿਤ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ॥**
**ਆਵਹਿ ਜਾਂਹਿ ਮਰਹਿ ਮਰਿ ਜਾਈ॥ ੪ ॥**

ਸਤਿਗੁਰਾਂ ਤੋਂ ਬਿਨਾਂ ਕਿਸੀ ਨੇ ਮੁਕਤੀ ਨਹੀਂ ਪਾਈ। ਗੁਰੂ ਤੋਂ ਹੀਣੇ ਪੁਰਸ਼ ਜੂਨੀਆਂ ਵਿਚ ਆਉਂਦੇ ਜਾਂਦੇ ਹਨ ਤੇ ਮਰ ਹੀ ਮਰ ਜਾਂਦੇ ਹਨ॥ ੪॥

**ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ॥ ਇਸ ਨੋ ਵਿਆਪੈ ਸੋਗ ਸੰਤਾਪੁ॥**

ਇਹ ਸਰੀਰ ਤ੍ਰਿਗੁਣ ਆਤਮਕ ਮਾਇਆ ਦੀ ਤਰਫ ਧਾਵਤੁ=ਦੌੜ ਰਿਹਾ ਹੈ।

*ਅਥਵਾ:*-ਰਜੋ, ਸਤੋ, ਤਮੋ ਰੂਪ ਤਿੰਨ ਗੁਣਾਂ ਕਰਕੇ ਰਚਿਆ ਹੋਇਆ ਜੋ ਸਰੀਰ ਹੈ ਏਹ ਧਾਤੁ=ਧਾ ਜਾਣ ਵਾਲਾ ਹੈ, ਅਰਥਾਤ ਨਾਸਵੰਤ ਹੈ।

ਇਸ ਸਰੀਰ ਨੂੰ ਸੋਗ=ਚਿੰਤਾ ਤੇ ਸੰਤਾਪੁ=ਦੁੱਖ ਵਿਆਪ ਰਿਹਾ ਹੈ।

**ਸੋ ਸੇਵਹੁ ਜਿਸੁ ਮਾਈ ਨ ਬਾਪੁ॥ ਵਿਚਹੁ ਚੂਕੈ ਤਿਸਨਾ ਅਰੁ ਆਪੁ॥ ੫ ॥**

ਉਸ ਪ੍ਰਭੂ ਦੀ ਸੇਵਾ ਕਰੋ ਜਿਸ ਦਾ ਮਾਂ ਪਿਉ ਨਹੀਂ ਹੈ। ਸੇਵਾ ਕਰਨ ਨਾਲ ਹਿਰਦੇ ਵਿਚੋਂ ਪਦਾਰਥਾਂ ਦੀ ਤ੍ਰਿਸ਼ਨਾ ਅਤੇ ਆਪਾ ਭਾਅ ਹੰਕਾਰ ਦੂਰ ਹੋ ਜਾਂਦਾ ਹੈ॥ ੫॥

**ਜਹ ਜਹ ਦੇਖਾ ਤਹ ਤਹ ਸੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥**

ਜਿਥੇ ਜਿਥੇ ਵੇਖਦੇ ਹਾਂ ਉਥੇ ਉਥੇ ਹੀ ਉਹ ਪ੍ਰਭੂ ਪੂਰਨ ਹੈ। ਪਰ ਸਤਿਗੁਰਾਂ ਦੇ ਭੇਟੇ=ਮਿਲੇ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ।

**ਹਿਰਦੈ ਸਚੁ ਏਹ ਕਰਣੀ ਸਾਰੁ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ॥ ੬ ॥**

ਹਿਰਦੇ ਵਿਚ ਜੋ ਸੱਚ ਨਾਮ ਦਾ ਧਾਰਨ ਕਰਨਾ ਹੈ ਏਹੋ ਕਰਣੀ ਸਾਰੁ=ਸਰੇਸ਼ਟ ਹੈ। ਹੋਰ ਸਾਰੀ ਪਖੰਡ ਦੀ ਪੂਜਾ ਇਸ ਜੀਵ ਨੂੰ ਖੁਆਰੁ=ਖਰਾਬ ਕਰਨ ਵਾਲੀ ਹੈ॥ ੬॥

**ਦੁਬਿਧਾ ਚੂਕੈ ਤਾਂ ਸਬਦੁ ਪਛਾਣੁ॥ ਘਰਿ ਬਾਹਰਿ ਏਕੋ ਕਰਿ ਜਾਣੁ॥**

ਦੁਬਿਧਾ ਚੂਕੈ=ਦਵੈਤ ਦੂਰ ਹੋਵੇ ਤਾਂ ਸਬਦੁ=ਬ੍ਰਹਮ ਨੂੰ ਪਛਾਣਦਾ ਹੈ। ਅਤੇ-

ਘਰ ਬਾਹਰ ਸਾਰਿਆਂ ਨੂੰ ਇਕ ਰੂਪ ਕਰਕੇ ਜਾਣਦਾ ਹੈ।

**ਏਹਾ ਮਤਿ ਸਬਦੁ ਹੈ ਸਾਰੁ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ॥ ੭ ॥**

ਏਹੋ ਮਤੀ ਸਾਰੁ=ਸਰੇਸ਼ਟ ਹੈ ਜੋ ਗੁਰ ਸ਼ਬਦ ਨੂੰ ਸੰਭਾਲਦੀ ਹੈ। ਜੇ ਬੁੱਧੀ ਵਿਚ ਦਵੈਤ ਹੈ ਤਾਂ ਸਿਰ ਉਤੇ ਲਾਹਨਤਾਂ ਰੂਪੀ ਸੁਆਹ ਪੈਂਦੀ ਹੈ॥ ੭॥

**ਕਰਣੀ ਕੀਰਤਿ ਗੁਰਮਤਿ ਸਾਰੁ॥ ਸੰਤ ਸਭਾ ਗੁਣ ਗਿਆਨੁ ਬੀਚਾਰੁ॥**

ਗੁਰਾਂ ਦੀ ਸਿੱਖਿਆ ਦੁਆਰੇ ਜੋ ਵਾਹਿਗੁਰੂ ਦੀ ਕੀਰਤੀ ਕਰਨੀ ਹੈ ਏਹੋ ਸਾਰੁ=ਸਰੇਸ਼ਟ ਹੈ।

ਹੇ ਭਾਈ ! ਸੰਤ ਸਭਾ ਵਿਚ ਬੈਠ ਕੇ ਸ਼ੁਭ ਗੁਣਾਂ ਦਾ ਤੇ ਗਿਆਨ ਦਾ ਵਿਚਾਰ ਕਰ।*

---

**੧. ਸਿਖ ਸਭਾ, ੨. ਗੁਰ ਸਭਾ, ੩. ਸਿਧ ਸਭਾ, ੪ ਸੰਤ ਸਭਾ, ੫ ਦੁਸਟ ਸਭਾ। ਇਹ ਪੰਜ ਸਭਾ ਦੇ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਆਉਂਦੇ ਹਨ। ਅੱਜ ਕਲ੍ਹ ਇਕ ਸਿੰਘ ਸਭਾ ਭੀ ਹੈ।*

## ਮਨੁ ਮਾਰੇ ਜੀਵਤ ਮਰਿ ਜਾਣੁ॥
## ਨਾਨਕ ਨਦਰੀ ਨਦਰਿ ਪਛਾਣੁ॥੮॥੩॥

ਜਿਸ ਨੇ ਮਨ ਦੇ ਸੰਕਲਪ ਮਾਰੇ ਹਨ, ਓਸੇ ਨੂੰ ਜੀਵਤ ਭਾਅ ਤੋਂ ਮਰਿਆ ਜਾਨਣਾ ਕਰੋ। ਗੁਰੂ ਜੀ ਕਥਨ ਕਰਦੇ ਹਨ—ਉਸ ਨੇ ਬ੍ਰਹਮ ਦ੍ਰਿਸ਼ਟੀ ਕਰਕੇ ਬ੍ਰਹਮ ਨੂੰ ਪਛਾਣ ਲਿਆ ਹੈ॥ ੮ ॥ ੩ ॥

[ਪੰਨਾ ੧੩੪੪]

## ਪ੍ਰਭਾਤੀ ਮਹਲਾ ੧ ਦਖਣੀ॥

**ਉਥਾਨਕਾ**—ਇਹ ਜੀਵ ਸੁਤੰਤਰ ਹੈ ਜਾਂ ਪਤੰਤਰ ?

*ਗੁਰ ਉੱਤਰ:-*

ਏਹ ਜੀਵ ਪਤੰਤਰ ਹੈ। ***ਕੋਈ ਜਾਣਿ ਨ ਭੂਲੈ ਭਾਈ॥***

ਹੇ ਭਾਈ ! ਜਾਣ ਬੁਝ ਕੇ ਆਪਣੇ ਆਪ ਕੋਈ ਭੁਲਦਾ ਨਹੀਂ ਹੈ।

***ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥***

ਜਿਸ ਨੂੰ ਕਰਮਾਂ ਅਨੁਸਾਰ ਆਪ ਭੁਲਾਂਵਦਾ ਹੈ ਓਹੀ ਭੁਲਦਾ ਹੈ, ਜਿਸ ਨੂੰ ਆਪ ਕਰਮਾਂ ਅਨੁਸਾਰ ਸਮਝਾਉਂਦਾ ਹੈ ਓਹੀ ਸਮਝਦਾ ਹੈ।

## ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥

ਬੜੇ ਤਪ ਦੇ ਕਰਨ ਵਾਲਾ ਜੋ ਗੋਤਮ ਰਿਖੀ ਹੈ ਉਸ ਦੀ ਅਹਿਲਿਆ ਨਾਮੇ ਜੋ ਇਸਤ੍ਰੀ ਹੈ ਉਸ ਦੇ ਸੁੰਦਰ ਸਰੀਰ ਨੂੰ ਵੇਖ ਕੇ ਤੇਤੀ ਕ੍ਰੋੜ ਦੇਵਤਿਆਂ ਦਾ ਰਾਜਾ ਇੰਦਰ ਲੁਭਾਇਮਾਨ ਹੋ ਗਿਆ ।

## ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥੧॥

ਗੋਤਮ ਰਿਖੀ ਦੇ ਸਰਾਪ ਕਰਕੇ ਜਿਸ ਵੇਲੇ ਸਰੀਰ ਉਤੇ ਸਹਸ=ਹਜ਼ਾਰ ਭਗਾਂ ਦੇ ਚਿੰਨ ਹੋ ਗਏ ਤਾਂ ਮਨ ਵਿਚ ਬੜਾ ਪਛਤਾਉਂਦਾ ਹੋਇਆ।

### ਸਾਖੀ—ਗੋਤਮ ਰਿਖੀ ਦੀ

ਜਿਸ ਵੇਲੇ ਗੋਤਮ ਰਿਖੀ ਦੀ ਇਸਤ੍ਰੀ ਅਹਿਲਿਆ ਦੇ ਸੋਹਣੇ ਸਰੀਰ ਨੂੰ ਦੇਖਦਿਆਂ ਸਾਰ ਰਾਜੇ ਇੰਦਰ ਨੂੰ ਆਪਣੀ ਸਾਰੀ ਸੁਧ ਬੁਧ ਵਿਸਰ ਗਈ, ਉਸ ਵੇਲੇ ਗੋਤਮ ਰਿਖੀ ਤੋਂ ਚੋਰੀ ਉਸ ਨੂੰ ਮਿਲਣਾ ਚਾਹਿਆ ਪਰ ਮਿਲਣ ਦਾ ਕੋਈ ਸਮਾਂ ਨਾ ਮਿਲਿਆ, ਫਿਰ ਇਸ ਨੇ ਸੂਰਜ ਨੂੰ ਕਿਹਾ, ਤੂੰ ਮੇਰੀ ਮਦਦ ਕਰ ਪਰ ਓਹ ਨਾ ਮੰਨਿਆ, ਜਾਂ ਇਸ ਨੇ ਚੰਦਰਮਾਂ ਨੂੰ ਕਿਹਾ, ਤਾਂ ਚੰਦਰਮਾਂ ਨੇ ਇੰਦ੍ਰ ਦੇ ਆਖੇ ਲੱਗ ਕੇ ਕੁੱਕੜ ਦਾ ਰੂਪ ਧਾਰ ਕੇ ਉਸ ਦੇ ਮੰਦਰ ਉਤੇ ਬੈਠ ਕੇ ਬੋਲਣਾ ਸ਼ੁਰੂ ਕਰ ਦਿੱਤਾ, ਕੁੱਕੜ ਦੀ ਅਵਾਜ਼ ਸੁਣ ਕੇ ਗੋਤਮ ਰਿਖੀ ਨੇ ਸਮਝਿਆ ਹੁਣ ਇਸ਼ਨਾਨ ਕਰਨ ਦਾ ਵੇਲਾ ਪ੍ਰਾਤਾਕਾਲ ਹੋ ਗਿਆ ਹੈ, ਅਗੋਛਾ ਲੈ ਕੇ ਇਸ਼ਨਾਨ ਕਰਨ ਲਈ

ਗੰਗਾ ਨਦੀ 'ਪਰ ਚਲਿਆ ਗਿਆ। *ਪਿਛੋਂ ਇੰਦਰ ਨੇ ਆ ਕੇ ਅਹਿਲਿਆ ਨਾਲ ਮਿਲਕੇ ਆਪਣੇ ਦਿਲ ਨੂੰ ਠੰਢਾ ਕੀਤਾ।

ਜਿਸ ਵੇਲੇ ਗੋਤਮ ਰਿਖੀ ਨੇ ਇਸ਼ਨਾਨ ਕਰਨ ਵਾਸਤੇ ਗੰਗਾ ਨਦੀ ਵਿਚ ਪ੍ਰਵੇਸ਼ ਕੀਤਾ, ਤਾਂ ਮਾਤਾ ਗੰਗਾ ਨੇ ਕਿਹਾ, ਰਿਖੀ ਜੀ ! ਅਜੇ ਤਾਂ ਅੱਧੀ ਰਾਤ ਦਾ ਵੇਲਾ ਹੈ ਤੂੰ ਹੁਣੇ ਇਸ਼ਨਾਨ ਕਰਨ ਕਿਉਂ ਆ ਗਿਆ ਹੈਂ, ਤੇਰੇ ਘਰ ਵਿਚ ਤਾਂ ਚੋਰ ਆਏ ਹੋਏ ਹਨ ਤੂੰ ਜਲਦੀ ਵਾਪਸ ਚਲਿਆ ਜਾ, ਇਹ ਗੱਲ ਸੁਣਦਿਆਂ ਸਾਰ ਗੋਤਮ ਰਿਖੀ ਉਸੀ ਵੇਲੇ ਗੰਗਾ ਨਦੀ ਤੋਂ ਬਾਹਰ ਨਿਕਲ ਕੇ ਗਿਲਾ ਪਰਨਾ ਹੱਥ ਵਿਚ ਨਚੋੜਦਾ ਤੇ ਦੌੜਦਾ ਆਇਆ, ਘਰ ਵੜਦਿਆਂ ਸਾਰ ਪਹਿਲੇ ਅੰਜਨਾ ਨਾਮੇ ਲੜਕੀ ਮਿਲੀ ਉਸ ਤੋਂ ਪੁਛਿਆ ਅੰਦਰ ਕੌਣ ਹੈ? ਪਹਿਲੇ ਤਾਂ ਘਬਰਾ ਗਈ ਫੇਰ ਵਿਚਾਰ ਤੋਂ ਕੰਮ ਲੀਤਾ ਮਾਂ ਦੀ ਚੁਗਲੀ ਕਰਨੀ ਵੀ ਮੁਨਾਸਬ ਨਾ ਸਮਝੀ ਤੇ ਪਿਤਾ ਜੀ ਅੱਗੇ ਝੂਠ ਬੋਲਣਾ ਵੀ ਠੀਕ ਨਾ ਸਮਝਿਆ ਸਿਆਣਪ ਤੋਂ ਕੰਮ ਲੈਂਦਿਆਂ ਇਸ ਤਰ੍ਹਾਂ ਆਖਿਆ ਕਿ ਅੰਦਰ 'ਮਾਂਜਾਰ' ਹੈ, ਮਾਜਾਰ ਦਾ ਅਰਥ ਚੋਰ ਹੈ ਬਿਲਾ ਹੈ ਅਤੇ ਮਾਂ ਦਾ ਯਾਰ ਭੀ ਬਣਦਾ ਹੈ। ਪਰ ਗੋਤਮ ਰਿਖੀ ਨੇ ਕ੍ਰੋਧ ਵਿਚ ਹੋ ਕੇ ਸਰਾਪ ਦੇ ਦਿੱਤਾ ਕਿ ਤੈਂਨੇ ਮੇਰੇ ਪਾਸੋਂ ਲੁਕਾ ਰੱਖਿਆ ਹੈ ਜਾ ਕੁਆਰੀ ਦੇ ਪੇਟੋਂ ਤੈਨੂੰ ਬੱਚਾ ਪੈਦਾ ਹੋਵੇਗਾ। ਫਿਰ ਜਿਸ ਵੇਲੇ ਅੰਦਰ ਜਾ ਕੇ ਇੰਦਰ ਨੂੰ ਦੇਖਿਆ ਤਾਂ ਲਾਲੋ ਲਾਲ ਹੋ ਕੇ ਗੋਤਮ ਰਿਖੀ ਨੇ ਕਿਹਾ—ਤੂੰ ਦੇਵਤਿਆਂ ਦਾ ਰਾਜਾ ਨਹੀਂ ਤੂੰ ਦੁਸ਼ਟ ਹੈਂ ਜੋ ਇਤਨੀ ਬਿਭੂਤੀ ਪਾ ਕੇ ਭੀ ਤ੍ਰਿਪਤ ਨਹੀਂ ਹੋਇਆ ਤੇ ਰਿਖੀਆਂ ਦੇ ਘਰ ਦੀ ਭੀ ਸ਼ਰਮ ਨਾ ਕੀਤੀ । ਜਾਹ ਤੇਰੇ ਸਰੀਰ 'ਪਰ ਹਜ਼ਾਰ 'ਭਗ' ਹੋ ਜਾਣ ਰਿਖੀ ਜੀ ਦੀ ਰਸਨਾਂ ਤੋਂ ਏਹ ਸਰਾਪ ਸੁਣਦਿਆਂ ਹੀ ਇੰਦਰ ਦਾ ਸਰੀਰ ਫਿਟ ਗਿਆ, ਅਰਥਾਤ ਸਰੀਰ 'ਪਰ ਹਜ਼ਾਰਾਂ ਭਗ ਹੋ ਗਏ ਜੋ ਕਿਧਰੇ ਜਾਣ ਜੋਗਾ ਨਾ ਰਿਹਾ ਫੇਰ ਏਹ ਕਿਤਨਾ ਚਿਰ ਕੌਲਾਂ ਵਿਚ ਹੀ ਲੁਕਿਆ ਰਿਹਾ।

ਯਥਾ:- ***ਸਤਿਮੰਨੂੰ ਅਵਿਲੋਕਯੋ ਜਬ ਹੀ। ਕੋਪਿਕ ਰਿਖੀ ਸ੍ਰਾਪ ਦਿਯ ਤਬ ਹੀ।***
***ਇਕ ਭਗ ਕਾਰਨ ਇਹ ਠਾਂ ਆਯੋ। ਨਹੀਂ ਰਿਖਨ ਤੇ ਨੈਕ ਡਰਾਯੋ॥ ੪੯॥***
***ਭਗ ਸਹੰਸ੍ਰ ਹੋਵਹਿ ਤਨ ਤੇਰੇ। ਭਯੋ ਸ੍ਰਾਪ ਨਹਿੰ ਜਾਵਹਿਂ ਡੇਰੇ।***
***ਅਤਿ ਕਰੂਪ ਤਿਹ ਬਨਾ ਸਰੀਗਾ। ਜਸ ਅਘ ਤਸ ਫਲ ਪਾਇ ਅਖੀਰਾ॥ ੫੦॥***

*(ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੨੩)*

ਤਥਾ:- ਸਹੰਸਰ ਦਾਨ ਦੇ ਇੰਦ੍ਰ ਰੋਆਇਆ॥ ਪਰਸਰਾਮ ਰੋਵੈ ਘਰਿ ਆਇਆ॥ *(ਪੰਨਾ ੯੫੩)*

(ਇਸ ਤੁਕ ਅਨਸਾਰ ਇੰਦ੍ਰ ਦਾ ਪ੍ਰਸੰਗ ਰਾਮਕਲੀ ਰਾਗੁ ਸਟੀਕ ਸਤਵੀਂ ਪੋਥੀ ਵਿਚ ਭੀ ਹੈ।)

ਤਥਾ:- ਗੋਤਮ ਨਾਰਿ ਅਹਿੱਲਿਆ ਤਿਸਨੋਂ ਦੇਖ ਇੰਦ੍ਰ ਲੋਭਾਣਾ।
ਪਰ ਘਰ ਜਾਇ ਸਰਾਪ ਲੈ ਹੋਇ ਸਹਸ ਭਗ ਪਛੋਤਾਣਾ।

---

**ਮਘਵਾ[1] ਬਧਯੋ ਨੇਹ[2] ਤਿਹ ਡੋਰੀ। ਕਿਯੋ ਚਹਿਤ ਰਤਿ[3] ਗੋਤਮ ਚੋਰੀ।*
*ਰਹਯੋ ਦੇਖਿ ਅਵਸਰ[4] ਨਹਿ ਪਾਵੈ। ਚਿਤਹਿ ਉਪਾਵ ਮਿਲਯਾ ਕਿਉਂ[5] ਜਾਵੈ।*
*ਮਿਲ ਮਯੰਕ[6] ਸੰਗ ਘਾਤ ਬਿਚਾਰੀ। ਗਮਨੇ ਅਰਧ ਰਾਤ੍ਰਿ ਛਲ ਧਾਰੀ।*
*ਅਰੁਨ ਚੂੜ[7] ਕੋ ਤਨ ਸਸਿ[8] ਭਯੋ। ਜਾਇ ਸਮੀਪ ਸਬਦ ਨਿਜ ਕਯੋ।*
*ਗੋਤਮ ਲਖੀ ਭਈ ਅਬ ਪ੍ਰਾਤਾ। ਮੱਜਨ ਕਰਨ ਚਲਾ ਅਧਿ ਰਾਤਾ।*
*ਸੁਨਾਸੀਰ[9] ਲਖਿ ਸੂਨ[10] ਨਿਸ਼ੰਕਾ। ਮਿਲਿਜੋ ਅਹਿਲਿਆ ਕੋ ਭਰਿ ਅੰਕਾ[11]।*

---

*੧ ਇੰਦਰ। ੨ ਪ੍ਰੇਮ। ੩ ਕਾਮ ਚੇਸਟਾ। ੪ ਸਮਾਂ। ੫ ਕਿਸ ਤਰ੍ਹਾਂ। ੬ ਚੰਦਰਮਾਂ ਨਾਲ। ੭ ਕੁੱਕੜ ਦਾ ਸਰੀਰ। ੮ ਚੰਦਰਮਾਂ। ੯ ਇੰਦਰ ਨੇ। ੧੦ ਘਰ ਖਾਲੀ ਜਾਣ ਕੇ। ੧੧ ਜਫੀ ਵਿਚ ਭਰ ਕੇ ਮਿਲਿਆ।*

ਸੁੰਞਾ ਹੋਆ ਇੰਦ੍ਰ ਲੋਕ ਲੁਕਿਆ ਸਰੋਵਰ ਮਨ ਸ਼ਰਮਾਣਾ।
ਸਹਸ ਭਗਹੁ ਲੋਇਣ ਸਹਸ ਲੈ ਦੋਈ ਇੰਦ੍ਰ ਪੁਰੀ ਸਿਧਾਣਾ।

*(ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧੮)*

## ਕੋਈ ਜਾਣਿ ਨ ਭੂਲੈ ਭਾਈ॥

## ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥ ੧॥ ਰਹਾਉ॥

ਹੇ ਭਾਈ ! ਆਪਣੇ ਆਪ ਕੋਈ ਭੀ ਜਾਣ ਬੁਝ ਕੇ ਭੁਲਦਾ ਨਹੀਂ ਹੈ। ਜਿਸ ਪੁਰਸ਼ ਨੂੰ ਕਰਮਾਂ ਅਨੁਸਾਰ ਆਪ ਭੁਲਾਉਂਦਾ ਹੈ ਓਹੀ ਭੁਲਦਾ ਹੈ, ਜਿਸ ਪੁਰਸ਼ ਨੂੰ ਆਪ ਸਮਝਾਉਂਦਾ ਹੈ ਓਹੀ ਬੂਝੈ=ਸਮਝਦਾ ਹੈ॥ ੧॥ ਰਹਾਉ॥

## ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ॥

ਸਾਰੀ ਪ੍ਰਿਥਵੀ ਦਾ ਪਤੀ ਜੋ ਚਕ੍ਰਵਰਤੀ ਰਾਜਾ ਹਰੀਚੰਦ ਹੈ ਉਸ ਨੇ ਇਤਨੇ ਪੁੰਨ ਕੀਤੇ ਸਨ, ਜੇਕਰ ਕਾਗਦ ਲੈ ਕੇ ਉਹਨਾਂ ਨੂੰ ਲਿਖੀਏ ਤਾਂ ਉਹਨਾਂ ਪੁੰਨਾਂ ਦੀ ਕੀਮਤ ਨਹੀਂ ਪਾਈ ਜਾਂਦੀ।

*ਅਥਵਾ:*-ਉਸ ਨੇ ਮਸਤਕ ਰੂਪ ਕਾਗਦ ਦੀ ਕੀਮਤ ਨਾ ਪਾਉਣਾ ਕੀਤੀ, ਕਿ ਮੇਰੇ ਮੱਥੇ 'ਪਰ ਕਿਸ ਤਰ੍ਹਾਂ ਦਾ ਲੇਖ ਲਿਖਿਆ ਹੋਇਆ ਹੈ।

## ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ॥ ੨॥

ਜੇਕਰ ਰਾਜਾ ਹਰੀ ਚੰਦ ਪੁੰਨ ਦਾ ਫਲ ਔਗੁਣ ਰੂਪ ਜਾਣ ਲੈਂਦਾ ਤਾਂ ਉਹ ਪੁੰਨ ਕਰਮ ਨੂੰ ਕਰਦਾ ਹੀ ਕਿਉਂ ਅਤੇ ਕਾਸ਼ੀ ਦੀ ਨੇਖਾਸਿ=ਮੰਡੀ ਵਿਚ ਜਾ ਕੇ ਕਿਉਂ ਵਿਕਦਾ।

(ਇਸ ਤੋਂ ਏਹ ਸਿਧ ਹੁੰਦਾ ਹੈ ਕੋਈ ਜਾਣਕੇ ਭੁਲਦਾ ਨਹੀਂ ਹੈ)

### ਸਾਖੀ—ਰਾਜੇ ਹਰੀ ਚੰਦ ਦੀ

ਇਕ ਸਮੇਂ 'ਵਸ਼ਿਸ਼ਟ' ਮਹਾਰਾਜ ਜੀ ਦੇ ਪਾਸ ਰਾਜੇ 'ਤ੍ਰਿਸ਼ੰਕੂ' ਨੇ ਕਿਹਾ-''ਮੈਨੂੰ ਸੁਰਗ ਵਿਖੇ ਜਾਣ ਦੀ ਇੱਛਾ ਹੈ, ਆਪ ਉਥੇ ਭੇਜਣ ਦੀ ਕਿਰਪਾ ਕਰੋ।

ਵਸ਼ਿਸ਼ਟ ਜੀ ਨੇ ਕਿਹਾ— ''ਹੇ ਰਾਜਨ ! ਇਹ ਮਲ ਮੂਤਰ ਦੀ ਦੇਹ ਮਹਾਂ ਅਸ਼ੁੱਧ ਹੈ, ਇਸ ਦੇਹ ਸਹਿਤ ਸੁਰਗ ਵਿਚ ਕੋਈ ਨਹੀਂ ਜਾਂਦਾ। ਜੇ ਜ਼ਰੂਰ ਜਾਣ ਦੀ ਇੱਛਾ ਹੈ ਤਾਂ ਇਸ ਦੇਹ ਨੂੰ ਤਿਆਗ ਕੇ ਜਾ ਸਕਦਾ ਹੈਂ।'' ਰਾਜੇ 'ਤ੍ਰਿਸ਼ੰਕੂ' ਨੇ ਕਿਹਾ — ''ਮੈਂ ਇਸ ਦੇਹ ਦੇ ਸਹਿਤ ਹੀ ਸੁਰਗ ਵਿਖੇ ਜਾਣਾ ਚਾਹੁੰਦਾ ਹਾਂ ਜੇ ਆਪ ਨਹੀਂ ਭੇਜ ਸਕਦੇ ਤਾਂ ਮੈਂ ਕਿਸੇ ਹੋਰ ਨੂੰ ਗੁਰੂ ਧਾਰ ਲੈਂਦਾ ਹਾਂ।''

ਵਸ਼ਿਸ਼ਟ ਜੀ ਨੇ ਗੁੱਸੇ ਨਾਲ ਕਿਹਾ, ''ਜਾਹ ਜਿਥੇ ਤੇਰੀ ਇੱਛਾ ਹੈ ਚਲਿਆ ਜਾਹ।''

ਉਸ ਵੇਲੇ ਰਾਜੇ ਤ੍ਰਿਸ਼ੰਕੂ ਨੇ ਵਿਸ਼ਵਾਮਿੱਤਰ ਜੀ ਨੂੰ ਜਾ ਕੇ ਕਿਹਾ, 'ਵਸ਼ਿਸ਼ਟ ਜੀ ਨੇ ਤਾਂ ਮੈਨੂੰ ਸੁਰਗ ਵਿਚ ਨਹੀਂ ਭੇਜਿਆ ਆਪ ਕਿਰਪਾ ਕਰਕੇ ਮੈਨੂੰ ਦੇਹ ਦੇ ਸਹਿਤ ਸੁਰਗ ਵਿਖੇ ਭੇਜੋ।'

ਵਸ਼ਿਸ਼ਟ ਜੀ ਦਾ ਤੇ ਵਿਸ਼ਵਾਮਿੱਤਰ ਜੀ ਦਾ ਆਪਸ ਵਿਚ ਵਿਰੋਧ ਸੀ। ਰਾਜੇ ਤ੍ਰਿਸ਼ੰਕੂ ਪਾਸੋਂ ਸੁਣਕੇ ਵਿਸ਼ਵਾਮਿੱਤ੍ਰ ਜੀ ਨੇ ਕਿਹਾ—''ਤੂੰ ਫਿਕਰ ਨਾ ਕਰ, ਪਹਿਲੇ ਯੱਗ ਕਰ, ਫਿਰ ਤੈਨੂੰ ਸੁਰਗ ਵਿਚ ਭੇਜ ਦਿਆਂਗਾ।''

ਵਿਸ਼ਵਾਮਿੱਤ੍ਰ ਜੀ ਦੇ ਕਹੇ ਅਨੁਸਾਰ ਰਾਜੇ ਨੇ ਯੱਗ ਆਰੰਭ ਦਿੱਤਾ। ਯੱਗ ਤੋਂ ਪਿੱਛੋਂ ਵਿਸ਼ਵਾਮਿੱਤ੍ਰ ਜੀ ਨੇ ਰਾਜੇ ਤ੍ਰਿਸ਼ੰਕੂ ਨੂੰ ਸੁਰਗ ਵਿਚ ਭੇਜ ਦਿੱਤਾ।

ਜਿਸ ਵੇਲੇ ਵਸ਼ਿਸ਼ਟ ਜੀ ਨੂੰ ਪਤਾ ਲੱਗਾ ਕਿ ਰਾਜਾ ਸੁਰਗ ਵਿਚ ਚਲਾ ਗਿਆ ਹੈ, ਤਾਂ ਵਸ਼ਿਸ਼ਟ ਜੀ ਨੇ ਦੇਵਤਿਆਂ ਨੂੰ ਕਿਹਾ, "ਇਹ ਗੁਰੂ ਤੋਂ ਬੇਮੁਖ ਹੈ, ਇਸ ਨੂੰ ਸੁਰਗ ਵਿਚ ਨਾ ਰੱਖੋ।"

ਇਹ ਗੱਲ ਸੁਣਕੇ ਦੇਵਤਿਆਂ ਨੇ ਸੁਰਗ 'ਚੋਂ ਗਿਰਾ ਦਿੱਤਾ, ਅਰਥਾਤ ਡੇਗ ਦਿੱਤਾ।

ਜਦ ਵਿਸ਼ਵਾਮਿੱਤ੍ਰ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੀ ਤਾਕਤ ਨਾਲ ਰਾਜੇ ਤ੍ਰਿਸ਼ੰਕੂ ਨੂੰ ਫੇਰ ਸੁਰਗ ਵਿਚ ਭੇਜ ਦਿੱਤਾ।

ਵਸ਼ਿਸ਼ਟ ਜੀ ਨੇ ਫੇਰ ਗਿਰਵਾ ਦਿੱਤਾ, ਤਾਂ ਵਿਸ਼ਵਾਮਿੱਤ੍ਰ ਜੀ ਨੇ ਉਸ ਨੂੰ ਹੇਠਾਂ ਨਾ ਆਉਣ ਦਿੱਤਾ ਤੇ ਵਸ਼ਿਸ਼ਟ ਜੀ ਨੇ ਉੱਪਰ ਨਾ ਜਾਣ ਦਿੱਤਾ, ਉਹ ਰਾਜਾ ਹੁਣ ਤੱਕ ਵਿਚਕਾਰ ਖੜ੍ਹਾ ਹੈ। ਉਸ ਦੀਆਂ ਲਾਲਾਂ ਨਾਲ 'ਕਰਮ ਨਾਸਾਂ' ਨਦੀ ਚੱਲ ਰਹੀ ਹੈ। ਜਿਸ ਵਿਚ ਇਸ਼ਨਾਨ ਕਰਨ ਨਾਲ ਪੁੰਨ ਨਾਸ ਹੁੰਦੇ ਹਨ।

ਜ਼ਰੂਰੀ ਨੋਟ—ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨੇ ਸਾਹਿਬ ਜਾਂਦੇ ਹੋਏ ਮਿਰਜ਼ਾ ਪੁਰ ਦੀ ਸੰਗਤ ਨੂੰ ਨਿਹਾਲ ਕਰਕੇ ਅੱਗੇ ਤੁਰੇ ਹਨ ਤਾਂ ਚਲਦਿਆਂ ਚਲਦਿਆਂ 'ਕਰਮ ਨਾਸਾਂ' ਨਦੀ ਆ ਗਈ। ਭਾਵੇਂ ਇਹ ਨਦੀ ਅਪਵਿੱਤ੍ਰ ਸੀ, ਇਸ ਵਿਚ ਇਸ਼ਨਾਨ ਕਰਨ ਨਾਲ ਲੋਕ ਸ਼ੁਭ ਕਰਮਾਂ ਦਾ ਨਾਸ ਮੰਨਦੇ ਸਨ। ਪਰ ਗੁਰੂ ਸਾਹਿਬ ਜੀ ਨੇ ਆਪਣੇ ਪਵਿੱਤ੍ਰ ਚਰਨ ਪਾ ਕੇ ਇਸ ਨਦੀ ਨੂੰ ਪਵਿੱਤਰ ਕਰ ਦਿੱਤਾ।

*ਯਥਾ:—"ਚਲਤਿ ਚਲਤਿ ਕ੍ਰਮਨਾਸ਼ਾ ਸਲਿਤਾ। ਤਹਾਂ ਆਇ ਹੇਰਜੋ ਜਲ ਚਲਤਾ।*
*ਉਤਰਿ ਤਹਾਂ ਕੀਨਸਿ ਇਸ਼ਨਾਨਾ। ਜੋ ਅਪਵਿੱਤ੍ਰ ਅਹੈ ਇਸਥਾਨਾ॥ ੧੨॥*
*ਸਤਿਗੁਰ ਪਰਸੇ ਹੋਹਿ ਪੁਨੀਤ। ਮਹਾਂ ਦੋਸ਼ ਤਿਸ ਜਾਇ ਬਿਤੀਤ॥*
*ਪੁਨ ਸੰਤਨਿ ਸੋਂ ਬਾਕ ਬਖਾਨਾ। ਹੁਤੋ ਤ੍ਰਿਸ਼ੰਕੂ ਭੂਪ ਮਹਾਨਾ॥ ੧੩॥*
*ਮੁਨਿ ਗਨ ਤੀਰਥ ਗਨ ਜਲ ਲੀਨੋ। ਤਿਸ ਨ੍ਰਿਪ ਕੋ ਮਜਨਾਵਨਿ ਕੀਨੋ॥*
*ਤਿਸ ਤੇ ਨਦੀ ਕਹੈਂ ਕ੍ਰਮਨਾਸ਼ਾ। ਅਬਿ ਤੇ ਭਈ ਕੁਕਰਮ ਬਿਨਾਸਾ॥ ੧੪॥"*

*(ਗੁਰ ਪ੍ਰਤਾਪ ਸੂਰਜ, ਰਾਸ ੧੧ ਅੰਸੂ ੫੫)*

ਉਸ ਰਾਜੇ ਤ੍ਰਿਸ਼ੰਕੂ ਦਾ ਪੁੱਤਰ ਰਾਜਾ ਹਰੀ ਚੰਦ ਹੋਇਆ ਹੈ ਇਸ ਨੇ ਵਸ਼ਿਸ਼ਟ ਜੀ ਨੂੰ ਗੁਰੂ ਧਾਰਨ ਕੀਤਾ ਹੈ। ਜਦ ਵਿਸ਼ਵਾਮਿੱਤ੍ਰ ਨੂੰ ਪਤਾ ਲੱਗਾ ਕਿ ਰਾਜੇ ਹਰੀ ਚੰਦ ਨੇ ਵਸ਼ਿਸ਼ਟ ਨੂੰ ਗੁਰੂ ਧਾਰਨ ਕੀਤਾ ਹੈ ਤਾਂ ਮਨ ਵਿਚ ਬੜਾ ਗੁੱਸਾ ਆਇਆ, ਗੁੱਸੇ ਵਿਚ ਆ ਕੇ ਉਸ ਨੂੰ ਬਿਪਤਾ ਵਿਚ ਪਾ ਦਿੱਤਾ, ਉਹ ਪ੍ਰਸੰਗ ਇਸ ਤਰ੍ਹਾਂ ਹੈ—

ਇਕ ਸਮੇਂ ਵਿਸ਼ਵਾਮਿੱਤਰ ਜੀ ਸੂਰ ਦਾ ਰੂਪ ਧਾਰ ਕੇ ਰਾਜੇ ਹਰੀ ਚੰਦ ਦੇ ਬਾਗ ਵਿਚ ਫਿਰਨ ਲੱਗ ਪਏ। ਸ਼ਾਹੀ ਬਾਗ ਅੰਦਰ ਸੂਰ ਫਿਰਦਿਆਂ ਦੇਖ ਕੇ ਬਾਗ਼ ਦੇ ਰਾਖੇ (ਮਾਲੀ) ਨੇ ਰਾਜਾ ਹਰੀ ਚੰਦ ਦੇ ਦਰਬਾਰ ਵਿਚ ਜਾ ਕੇ ਇਓਂ ਕਿਹਾ, "ਹੇ ਰਾਜਨ ! ਜੇਕਰ ਆਪ ਜੀ ਨੇ ਸ਼ਿਕਾਰ ਖੇਡਣਾ ਹੈ ਤਾਂ ਆਪ ਜੀ ਦੇ ਬਾਗ਼ ਵਿਖੇ ਇਕ ਬੜਾ ਸੂਰ ਆਇਆ ਹੈ।"

ਇਹ ਗੱਲ ਸੁਣਕੇ ਰਾਜਾ ਹਰੀ ਚੰਦ ਸ਼ਿਕਾਰ ਖੇਡਣ ਨੂੰ ਤੁਰ ਪਿਆ, ਰਾਜੇ ਨੂੰ ਦੇਖ ਕੇ ਸੂਰ ਦੌੜ ਪਿਆ। ਸੂਰ ਅੱਗੇ ਅੱਗੇ ਰਾਜਾ ਪਿੱਛੇ ਪਿੱਛੇ ਬੜੇ ਗਾੜ੍ਹੇ ਜੰਗਲ ਵਿਚ ਰਾਜੇ ਨੂੰ ਲੈ ਗਿਆ, ਆਪ ਫਿਰ ਰਾਜੇ ਦੀਆਂ ਅੱਖਾਂ ਤੋਂ ਓਲ੍ਹੇ ਹੋ ਕੇ ਛੁਪ ਗਿਆ ਤੇ ਬ੍ਰਾਹਮਣ ਦਾ ਰੂਪ ਧਾਰ ਲਿਆ। ਰਾਜੇ ਨੂੰ ਬੜੀ ਤ੍ਰਿਖਾ ਲੱਗੀ ਹੋਈ ਸੀ, ਉਹ ਪਾਣੀ ਪੀਣ ਵਾਸਤੇ ਇਕ ਸਰੋਵਰ 'ਪਰ ਆਇਆ। ਜਦ ਪਾਣੀ ਪੀਣ ਲੱਗਾ ਤਾਂ ਮਨ ਵਿਚ ਵਿਚਾਰ ਆਈ

ਕਿ ਮੇਰਾ ਤਾਂ ਨਿਯਮ ਹੈ ੨੧ ਭਾਰ ਸੋਨਾ ਦਾਨ ਕਰਨ ਦਾ, ਜੇਕਰ ਮੈਂ ਪਾਣੀ ਪੀਂਦਾ ਹਾਂ ਤਾਂ ਨਿਯਮ ਭੰਗ ਹੁੰਦਾ ਹੈ, ਜੇ ਨਹੀਂ ਪੀਂਦਾ ਤਾਂ ਪ੍ਰਾਣ ਨਿਕਲਦੇ ਹਨ।

ਇਹ ਗੱਲ ਵਿਚਾਰ ਰਿਹਾ ਸੀ ਇਤਨੇ ਨੂੰ ਵਿਸ਼ਵਾਮਿੱਤਰ ਨੇ ਆ ਕੇ ਕਿਹਾ, "ਹੇ ਰਾਜਨ ! ਆਪ ਇਥੇ ਕਿਸ ਤਰ੍ਹਾਂ ਆਏ ਹੋ ? ਅਤੇ ਬੜੇ ਚਿੰਤਾਤੁਰ ਪ੍ਰਤੀਤ ਹੋ ਰਹੇ ਹੋ, ਆਪ ਸੱਚੀ ਸੱਚੀ ਗੱਲ ਕਵੋ? ਮੈਂ ਬ੍ਰਾਹਮਣ ਹਾਂ, ਤੁਹਾਡੀ ਚਿੰਤਾ ਨੂੰ ਦੂਰ ਕਰਾਂਗਾ।" ਉਸ ਵੇਲੇ ਰਾਜੇ ਨੇ ਆਪਣਾ ਸਾਰਾ ਹਾਲ ਸੁਣਾਇਆ ਕਿ ਮੈਂ ਰੋਜ਼ ਇੱਕੀ ਭਾਰ ਸੋਨਾ ਦਾਨ ਦੇ ਕੇ ਅੰਨ-ਜਲ ਛਕਦਾ ਹਾਂ ਪਰ ਇਥੇ ਮੇਰੇ ਪਾਸ ਕੁਝ ਨਹੀਂ ਹੈ ਤੇ ਤਰੇਹ ਬਹੁਤ ਲੱਗੀ ਹੋਈ ਹੈ, ਦਾਨ ਦਿੱਤੇ ਬਗੈਰ ਜੇ ਮੈਂ ਪਾਣੀ ਪੀਂਦਾ ਹਾਂ ਤਾਂ ਮੇਰਾ ਨਿਯਮ ਟੁੱਟਦਾ ਹੈ। ਉਸ ਬ੍ਰਾਹਮਣ ਨੇ ਕਿਹਾ— "ਤੂੰ ਇਥੇ ਬੈਠ ਕੇ ਮੈਨੂੰ ਸੰਕਲਪ ਕਰ ਦੇਹ ਫਿਰ ਘਰ ਜਾ ਕੇ ਮੈਨੂੰ ਦਾਨ ਦੇ ਦੇਣਾ, ਹੁਣ ਤੂੰ ਪਾਣੀ ਪੀ ਕੇ ਆਪਣੇ ਪ੍ਰਾਣ ਬਚਾ ਲੈ।"

ਰਾਜੇ ਨੇ ਉਸੀ ਵੇਲੇ ਦਾਨ ਦੇਣ ਦਾ ਸੰਕਲਪ ਕਰਕੇ ਪਾਣੀ ਪੀ ਲਿਆ।

ਜਿਸ ਵੇਲੇ ਵਾਪਸ ਮੁੜ ਕੇ ਸ਼ਹਿਰ ਨੂੰ ਆਏ ਤਾਂ ਉਸ ਬ੍ਰਾਹਮਣ (ਵਿਸ਼ਵਾਮਿੱਤਰ) ਨੇ ਰਾਜੇ 'ਹਰੀ ਚੰਦ' ਦੇ ਖਜ਼ਾਨੇ ਰੇਤ ਦੇ ਕਰ ਦਿੱਤੇ। ਜਿਸ ਵੇਲੇ ਰਾਜਾ ਹਰੀ ਚੰਦ ਨੇ ਖਜ਼ਾਨੇ ਦਾ ਜੰਦਰਾ ਖੋਲ੍ਹਿਆ ਤਾਂ ਕੀ ਵੇਖਦਾ ਹੈ ਅੰਦਰ ਰੇਤ ਹੀ ਰੇਤ ਹੈ ਸੋਨਾ ਬਿਲਕੁਲ ਨਹੀਂ ਹੈ। ਬੜਾ ਹੈਰਾਨ ਹੋ ਕੇ ਆਖਦਾ ਹੈ—

"ਬ੍ਰਾਹਮਣ ਜੀ ! ਖਜ਼ਾਨੇ ਵਿਚ ਤਾਂ ਕੁਝ ਭੀ ਨਹੀਂ ਹੈ।"

ਵਿਸ਼ਵਾਮਿੱਤਰ ਨੇ ਕਿਹਾ—"ਹੇ ਰਾਜਨ ! ਜੇ ਤੂੰ ਆਪਣਾ ਕੀਤਾ ਹੋਇਆ ਬਚਨ ਹਾਰੇਂਗਾ ਤਾਂ ਨਰਕਾਂ ਵਿਚ ਪਵੇਂਗਾ, ਨਹੀਂ ਤਾਂ ਮੈਂ ਤੈਨੂੰ ਵੇਖਕੇ ਆਪਣਾ ਕਾਰਜ ਪੂਰਾ ਕਰ ਲਵਾਂਗਾ।"

ਰਾਜੇ ਹਰੀ ਚੰਦ ਨੇ ਕਿਹਾ—"ਭਲੀ ਗੱਲ ਹੈ, ਇਕ ਮੈਂ, ਇਕ ਮੇਰਾ ਪੁੱਤਰ, ਇਕ ਮੇਰੀ ਇਸਤਰੀ ਹੈ ਸਾਨੂੰ ਤਿੰਨਾਂ ਨੂੰ ਵੇਚ ਕੇ ਤੂੰ ਆਪਣਾ 'ਕਰ=ਕਰਜਾ' ਪੂਰਾ ਕਰ ਲੈ।"

ਉਸ ਵੇਲੇ ਬ੍ਰਾਹਮਣ 'ਵਿਸ਼ਵਾਮਿੱਤਰ' ਨੇ ਤਿੰਨਾਂ ਨੂੰ ਕਾਂਸ਼ੀ ਦੀ ਮੰਡੀ ਵਿਚ ਲਿਆ ਕੇ ਵੇਚ ਦਿੱਤਾ।

ਇਕ ਚੰਡਾਲ ਬੜਾ ਧਨੀ ਸੀ ਉਸ ਨੇ ਰਾਜੇ ਹਰੀ ਚੰਦ ਨੂੰ ਮੁੱਲ ਲੈ ਲਿਆ ਤੇ ਇਕ ਹੋਰ ਸ਼ਾਹੂਕਾਰ ਸੀ ਉਸ ਨੇ ਇਸਤਰੀ ਤੇ ਲੜਕੇ ਨੂੰ ਮੁੱਲ ਲੈ ਲਿਆ।

ਇਸ ਤਰ੍ਹਾਂ ਰਾਜਾ ਹਰੀ ਚੰਦ ਪ੍ਰਵਾਰ ਸਮੇਤ ਕਾਂਸ਼ੀ ਦੀ ਮੰਡੀ ਵਿਚ ਆ ਕੇ ਵਿਕਿਆ ਹੈ।

## ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥

ਜਿਸ ਵੇਲੇ ਭਗਵਾਨ ਨੇ ਬਾਵਨ ਅਵਤਾਰ ਦਾ ਰੂਪ ਧਾਰ ਕੇ 'ਬਲ' ਰਾਜੇ ਪਾਸ ਆ ਕੇ ਵੇਦਾਂ ਦੀਆਂ ਸੁਰਤੀਆਂ ਸੁਣਾਈਆਂ ਤਾਂ ਬਲ ਰਾਜੇ ਨੇ ਪ੍ਰਸੰਨ ਹੋ ਕੇ ਕਿਹਾ ਮੰਗ ਸੁਆਮੀ ਜੋ ਤੁਧੁ ਭਾਵੈ। ਤਾਂ ਬਾਵਨ ਅਵਤਾਰ ਨੇ ਕਿਹਾ, ਅਸੀਂ ਤਾਂ ਨਰਿਛਤ ਮਹਾਤਮਾ ਹਾਂ, ਸਾਨੂੰ ਕਿਸੇ ਪਦਾਰਥ ਦੀ ਰੁਚੀ ਨਹੀਂ ਹੈ ਬਲ ਰਾਜਾ ਨੇ ਫੇਰ ਦੋ ਚਾਰ ਵਾਰ ਆਖਿਆ ਆਪ ਜ਼ਰੂਰ ਕੁਝ ਅੰਗੀਕਾਰ ਕਰੋ ਤਾਂ ਭਗਵਾਨ ਨੇ ਕਿਹਾ—ਹਛਾ ਜੇ ਤੂੰ ਜ਼ਰੂਰ ਦੇਣਾ ਹੈ ਤਾਂ ਕੁਟੀਆ ਵਾਸਤੇ ਢਾਈ ਕਰਮਾਂ ਧਰਤੀ ਦੇ ਦਿਓ ਤੇਰੇ ਦਰਵਾਜ਼ੇ 'ਪਰ ਕੁਟੀਆ ਬਣਾ ਕੇ ਬੈਠਾਂਗਾ ਤੇ ਤੈਨੂੰ ਵੇਦਾਂ ਦੀਆਂ ਸੁਰਤੀਆਂ ਸੁਣਾਵਾਂਗਾ, ਉਹ ਗੱਲ ਗੁਰੂ ਜੀ ਆਖਦੇ ਹਨ—ਭਗਵਾਨ ਨੇ ਬਾਵਨ ਅਵਤਾਰ ਦਾ ਰੂਪ ਹੋ ਕੇ ਕੁਟੀਆ ਪਾਉਣ ਦੇ ਬਹਾਨੇ ਬਲ ਰਾਜੇ ਤੋਂ ਢਾਈ ਕਰਉ=ਕਰਮਾਂ ਧਰਤੀ ਮੰਗਣਾ ਕੀਤੀ ਹੈ।

## ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥ ੩ ॥

ਜੇਕਰ ਬਲ ਰਾਜਾ ਭਗਵਾਨ ਦੇ ਰੂਪ ਨੂੰ ਪਛਾਣ ਲੈਂਦਾ ਤਾਂ ਕਿਉਂ ਛਲਿਆ ਜਾਂਦਾ, ਜਾਂ ਉਸਦੇ ਛਲੀਐ= ਧੋਖੇ ਵਿਚ ਕਿਉਂ ਆਉਂਦਾ ਅਤੇ ਪਇਆਲਿ=ਪਤਾਲ ਵਿਚ ਕਿਉਂ ਜਾਂਦਾ ?॥ ੩ ॥

(ਇਸ ਤੋਂ ਇਹ ਨਿਯਮ ਹੈ ਆਪਣੇ ਆਪ ਜਾਣ ਬੁਝ ਕੇ ਕੋਈ ਨਹੀਂ ਭੁਲਦਾ)

### ਸਾਖੀ—ਬਲ ਰਾਜੇ ਦੀ

ਪ੍ਰਹਿਲਾਦ ਜੀ ਦਾ ਪੋਤਰਾ ਬਲ ਰਾਜਾ ਆਪਣੀ ਰਾਜਧਾਨੀ ਮੁਲਤਾਨ ਸ਼ਹਿਰ ਵਿਚ ਇੰਦ੍ਰ ਪਦਵੀ ਦੀ ਇੱਛਾ ਰੱਖ ਕੇ ਅਸੁਮੇਧ ਯੱਗ ਕਰਾਉਣ ਲੱਗਾ। ਜਦੋਂ ਇਕ ਸੌ ਅਸੁਮੇਧ ਯੱਗ ਆਪਣੇ ਗੁਰੂ ਸ਼ੁਕਰ ਪਰੋਹਤ ਦੇ ਅਨੁਸਾਰ ਹੋ ਕੇ ਕਰਵਾ ਚੁਕਾ ਅਤੇ ਕੇਵਲ ਬਾਕੀ ਇਕੋ ਹੀ ਯੱਗ ਰਹਿ ਗਿਆ (ਕਿਉਂਕਿ ਇਹ ਸ਼ਾਸਤ੍ਰ ਦਾ ਕਥਨ ਹੈ ੧੦੧ ਅਸੁਮੇਧ ਯੱਗ ਕਰੌਣ ਵਾਲਾ ਦਾਨੀ "ਦੇਵ-ਲੋਕ" ਵਿਖੇ ਜਾ ਕੇ ਦੇਵਤਿਆਂ ਦਾ ਰਾਜਾ ਬਣਦਾ ਹੈ।) ਤਾਂ ਇੰਦ੍ਰ ਨੂੰ ਫਿਕਰ ਪੈ ਗਿਆ ਕਿ ਹੁਣ ਮੇਰੇ ਪਾਸੋਂ ਸੁਰਗ ਦਾ ਰਾਜ ਖੋਹਿਆ ਜਾਵੇਗਾ। ਉਸ ਨੇ ਆਪਣੇ ਬਚਾਓ ਵਾਸਤੇ ਬੜੇ ਜਤਨ ਕੀਤੇ, ਸਾਰੇ ਦੇਵਤਿਆਂ ਦੇ ਪਾਸ ਵੀ ਬੇਨਤੀ ਕੀਤੀ ਕਿ ਮੇਰੀ ਰੱਖਿਆ ਕਰੋ ਪਰ ਦੇਵਤੇ ਤਾਂ ਆਪ ਹੀ ਇੰਦ੍ਰ ਦੇ ਅਧੀਨ ਸਨ ਅਤੇ ਜੋ ਯੱਗ ਕਰਕੇ ਦੇਵ ਲੋਕ ਨੂੰ ਆ ਰਿਹਾ ਹੈ ਉਸ ਨੂੰ ਕੋਈ ਰੋਕ ਭੀ ਨਹੀਂ ਸੀ ਸਕਦਾ। ਅਖੀਰ ਨੂੰ ਇੰਦ੍ਰ ਨੇ ਵਿਸ਼ਨੂੰ ਮਹਾਰਾਜ ਜੀ ਦੇ ਪਾਸ ਜਾ ਕੇ ਬੇਨਤੀ ਕੀਤੀ ਕਿ ਦੈਂਤਾਂ ਦਾ ਰਾਜਾ ਸੁਰਗ ਦਾ ਰਾਜ ਲੈਣ ਵਾਸਤੇ ਯੱਗ ਕਰਵਾ ਰਿਹਾ ਹੈ। ਕੇਵਲ ਇਕੋ ਹੀ ਯੱਗ ਬਾਕੀ ਹੈ, ਉਸ ਦਾ ਏਥੇ ਔਣਾ ਸਾਨੂੰ ਤੁਹਾਨੂੰ ਸਭਨਾਂ ਨੂੰ ਹੀ ਦੁਖਦਾਈ ਹੋ ਜਾਵੇਗਾ। ਉਸ ਦੇ ਇਥੇ ਔਣ ਨਾਲ ਸਾਰੇ ਹੀ ਸ੍ਰੇਸ਼ਟਾਚਾਰ ਬੰਦ ਹੋ ਜਾਣਗੇ ਅਤੇ ਮੁੜ ਸੁਰਗ ਦੀ ਰਾਜਧਾਨੀ 'ਪਰ ਦੈਂਤਾਂ ਦਾ ਕਬਜ਼ਾ ਹੋ ਜਾਵੇਗਾ।

ਆਰਤ (ਦੁੱਖੀ) ਹੋਏ ਇੰਦ੍ਰ ਦੀ ਬੇਨਤੀ ਨੂੰ ਸੁਣ ਕੇ ਭਗਵਾਨ ਵਿਸ਼ਨੂੰ ਜੀ ਨੇ ਧੀਰਜ ਦਿੱਤਾ ਕਿ ਤੂੰ ਕੋਈ ਚਿੰਤਾ ਨਾ ਕਰ ਮੈਂ ਤੇਰੀ ਸਹਾਇਤਾ ਕਰਾਂਗਾ।

ਉਸ ਵੇਲੇ ਇੰਦ੍ਰ ਦੀ ਰੱਖਿਆ ਵਾਸਤੇ ਵਿਸ਼ਨੂੰ ਮਹਾਰਾਜ ਜੀ 'ਬਾਵਨ ਅਵਤਾਰ' ਧਾਰ ਕੇ ਭਾਵ ਬਵੰਜਾ ਉਂਗਲਾਂ ਦਾ ਸਰੀਰ ਬਣਾ ਕੇ ਬਲ ਰਾਜੇ ਦੇ ਮੰਦਰ ਅੱਗੇ, ਜਿਥੇ ਉਹ ਸ਼ੁਕਰ ਪਰੋਹਤ ਦੇ ਸਮੇਤ ਬੈਠਾ ਯੱਗ ਕਰਵਾ ਰਿਹਾ ਸੀ: ਓਥੇ ਪੁੱਜ ਗਏ ਅਤੇ ਆਪਣੇ ਮੁਖੋਂ ਮਿੱਠੀ ਸੁਰ ਨਾਲ ਬੇਦਾਂ ਦੀਆਂ ਰਿਚਾਂ ਉਚਾਰਨ ਲੱਗ ਪਏ। ਬਲ ਰਾਜੇ ਨੇ ਬਾਲਕ ਬ੍ਰਾਹਮਣ ਦੇ ਮੁਖੋਂ ਜਦ ਬੇਦਾਂ ਦੀ ਧੁਨੀ ਸੁਣੀ ਤਾਂ ਇਉਂ ਮੋਹਤ ਹੋ ਗਏ ਜਿਵੇਂ ਬੀਨ 'ਤੇ ਸੱਪ ਮਸਤ ਹੁੰਦਾ ਹੈ। ਉੱਠ ਕੇ ਬੜਾ ਸੁਆਗਤ ਕੀਤਾ ਅਤੇ ਬੇਨਤੀ ਕੀਤੀ ਮਹਾਰਾਜ ! ਮੰਗੋ ਜੋ ਤੁਹਾਡੇ ਹਿਰਦੇ ਵਿਚ ਇੱਛਾ ਹੈ ਮੈਂ ਸੇਵਾ ਕਰਕੇ ਪ੍ਰਸੰਨਤਾ ਲਵਾਂ। ਭਗਵਾਨ ਜੀ ਕਹਿਣ ਲੱਗੇ ਰਾਜਨ ! ਸੰਤੋਖੀ ਬ੍ਰਾਹਮਣ ਹਾਂ ਇਸ ਵਾਸਤੇ ਕਿਸੇ ਵੀ ਪਦਾਰਥ ਦੀ ਮੈਨੂੰ ਲੋੜ ਨਹੀਂ ਹੈ । ਬਲ ਰਾਜੇ ਨੇ ਫਿਰ ਬੇਨਤੀ ਕੀਤੀ ਮਹਾਰਾਜ ਮੇਰੀ ਪ੍ਰਸੰਨਤਾ ਤਦੇ ਹੀ ਹੋਵੇਗੀ ਜੇਕਰ ਆਪ ਮੇਰੇ ਪਾਸੋਂ ਕੋਈ ਸੇਵਾ ਲਵੋਗੇ। ਬਾਵਨ ਨੇ ਫਿਰ ਕਿਹਾ, ਮੈਂ ਸ੍ਵੈ-ਇੱਛਾ ਅਨੁਸਾਰ ਸਾਰੇ ਵਿਚਰ ਰਿਹਾ ਹਾਂ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ ਹੈ। ਬਲ ਰਾਜੇ ਦੇ ਬਾਰੰਬਾਰ ਬੇਨਤੀ ਕਰਨ ਤੇ ਬਾਵਨ ਨੇ ਆਖਿਆ, ਜੇ ਤੁਹਾਡੇ ਮਨ ਵਿਚ ਸੇਵਾ ਕਰਨ ਦੀ ਬਹੁਤ ਇੱਛਾ ਹੈ ਤਾਂ ਮੈਨੂੰ ਮੇਰੀਆਂ ਢਾਈ ਕਰਮਾਂ ਧਰਤੀ ਦਾਨ ਦਾ ਸੰਕਲਪ ਕਰ ਦਿਓ, ਮੈਂ ਛਪਰੀ ਬਣਾ ਕੇ ਤੁਹਾਡੇ ਬੂਹੇ ਅੱਗੇ ਹੀ ਖੜ੍ਹਾ ਬੇਦਾਂ ਦੀਆਂ ਰਿਚਾਂ ਸੁਣਾਂਦਾ ਰਹਾਂਗਾ। ਹੋਰ ਮੈਨੂੰ ਕਿਸੇ ਪਦਾਰਥ ਦੀ ਇੱਛਾ ਨਹੀਂ।

ਇਹ ਗੱਲ ਸੁਣ ਕੇ ਬਲ ਰਾਜਾ ਕਹਿਣ ਲੱਗਾ ਕਿ ਮਹਾਰਾਜ ! ਮੈਂ ਚਕ੍ਰਵਰਤੀ ਬਾਦਸ਼ਾਹ ਅਤੇ ਬੜੇ ਬੜੇ ਅਸੁਮੇਧ ਯੱਗਾਂ ਦੇ ਕਰਨ ਵਾਲਾ, ਆਪ ਨੇ ਮੇਰੇ ਪਾਸੋਂ ਇਹ ਕੀ ਦਾਨ ਮੰਗਿਆ ਹੈ? ਮੈਨੂੰ ਤਾਂ ਦਿੰਦਿਆਂ ਹੀ

ਸ਼ਰਮ ਆਉਂਦੀ ਹੈ। ਭਗਵਾਨ ਜੀ ਕਹਿਣ ਲੱਗੇ ਨਹੀਂ ਰਾਜਨ ! ਮੈਨੂੰ ਇਤਨਾ ਹੀ ਦਾਨ ਬੜਾ ਹੈ ਮੈਂ ਸੰਤੋਖੀ ਜੋ ਹੋਇਆ, ਆਪ ਢਾਈ ਕਰਮਾਂ ਧਰਤੀ ਦੇ ਦਾਨ ਦਾ ਸੰਕਲਪ ਕਰ ਦਿਓ। ਬਹੁਤ ਸਾਰੇ ਬਚਨ ਬਿਲਾਸ ਹੋਣ ਤੋਂ ਪਿਛੋਂ ਜਦ ਬਲ ਰਾਜਾ ਸੰਕਲਪ ਕਰਨ ਲੱਗਾ ਤਾਂ ਪਾਸ ਬੈਠੇ ਸ਼ੁਕਰ ਪਰੋਹਤ ਨੇ ਰੋਕ ਕੇ ਕਿਹਾ-ਹੇ ਰਾਜਨ ! ਇਸ ਨੂੰ ਤੂੰ ਗਰੀਬ ਤੇ ਸੰਤੋਖੀ ਬ੍ਰਾਹਮਣ ਨਾ ਸਮਝ, ਇਹ ਛਲੀਆ ਵਿਸ਼ਨੂੰ ਤੈਨੂੰ ਛਲਣ ਵਾਸਤੇ ਆਇਆ ਹੈ ਤੂੰ ਦਾਨ ਦੇਣ ਦਾ ਸੰਕਲਪ ਨਾ ਕਰ।

ਆਪਣੇ ਗੁਰੂ ਸ਼ੁਕਰ ਦੇ ਪਾਸੋਂ ਸੁਣ ਕੇ ਬਲ ਰਾਜਾ ਨੇ ਕਿਹਾ, ਕੋਈ ਚਿੰਤਾ ਵਾਲੀ ਗੱਲ ਨਹੀਂ, ਜੇਕਰ ਆਪ ਵਿਸ਼ਨੂੰ ਭਗਵਾਨ ਮੰਗਤਾ ਬਣ ਕੇ ਆਇਆ ਹੈ ਤਾਂ ਮੈਨੂੰ ਦਾਨ ਦੇਣ ਦਿਓ, ਤੁਸੀਂ ਮੈਨੂੰ ਰੋਕੋ ਨਾ।

ਇਹ ਕਹਿ ਕੇ ਬਲ ਰਾਜਾ ਜਲ ਲੈ ਕੇ ਜਦ ਸੰਕਲਪ ਕਰਨ ਲੱਗਾ ਤਾਂ ਸ਼ੁਕਰ ਨੇ ਆਪਣਾ ਧਰਮ ਵਿਚਾਰ ਕੇ ਕਿਹਾ, ਜਿਥੋਂ ਤੱਕ ਹੋ ਸਕੇ ਮੈਨੂੰ ਇਸ ਦੀ ਰੱਖਿਆ ਕਰਨੀ ਚਾਹੀਦੀ ਹੈ, ਆਪਣੇ ਸੁਆਮੀ ਦੀ ਰੱਖਿਆ ਵਾਸਤੇ ਸ਼ੁਕਰ ਨੇ ਗੰਗਾ ਸਾਗਰ ਦੀ ਨਾਲੀ, ਜਿਸ ਦੁਆਰੇ ਜਲ ਔਣਾ ਸੀ, ਨਿੱਕਾ ਜਿਹਾ ਰੂਪ ਧਾਰ ਕੇ ਵਿਚ ਬੈਠ ਕੇ ਬੰਦ ਕਰ ਦਿੱਤੀ। ਜਦੋਂ ਪਾਣੀ ਨਾ ਆਇਆ ਤਾਂ ਭਗਵਾਨ ਜੀ ਸ਼ੁਕਰ ਦੀ ਸ਼ੈਤਾਨੀ ਸਮਝ ਗਏ ਅਤੇ ਬਲ ਰਾਜੇ ਨੂੰ ਕਿਹਾ, ਕਿ ਪਾਣੀ ਕਿਉਂ ਬੰਦ ਹੋ ਗਿਆ ਹੈ? ਤਾਂ ਬਲ ਰਾਜੇ ਨੇ ਇਕ ਤੀਲਾ ਲੈ ਕੇ ਜਦ ਨਾਲੀ ਵਿਚ ਮਾਰਿਆ ਤਾਂ ਸ਼ੁਕਰ ਦੀ ਅੱਖ ਵਿਚ ਜਾ ਵਜਾ, ਉਸ ਦਿਨ ਤੋਂ ਸ਼ੁਕਰ ਕਾਣਾ ਹੋ ਗਿਆ ਤੇ ਸ਼ੁਕਰ ਦੀ ਅੱਖ ਚੋਂ ਜੇਹੜਾ ਪਾਣੀ ਨਿਕਲਿਆ ਉਸ ਜਲ ਨਾਲ ਸੰਕਲਪ ਕਰ ਦਿੱਤਾ। ਸੰਕਲਪ ਹੋ ਜਾਣ ਤੋਂ ਪਿਛੋਂ ਭਗਵਾਨ ਵਿਸ਼ਨੂੰ ਜੀ ਨੇ ਆਪਣਾ ਸਰੀਰ ਇਤਨਾ ਵਧਾਇਆ ਕਿ ਦੋ ਕਦਮਾਂ ਵਿਚ ਦੋਵੇਂ ਲੋਕ ਮਾਪ ਲਏ ਅਤੇ ਅੱਧਾ ਕਦਮ ਬਾਕੀ ਰਹਿ ਗਿਆ।

(ਜਦੋਂ ਭਗਵਾਨ ਜੀ ਦਾ ਚਰਨ ਬ੍ਰਹਮ ਲੋਕ ਵਿਖੇ ਪੁੱਜਾ ਤਾਂ ਬ੍ਰਹਮਾ ਜੀ ਨੇ ਚਰਨ ਧੋ ਕੇ ਉਸ ਜਲ ਨੂੰ ਗੰਗਾ ਸਾਗਰ ਵਿਚ ਪਾ ਲਿਆ ਜਿਸ ਤੋਂ ਗੰਗਾ ਬਣੀ ਅਤੇ ਰਾਜੇ ਭਗੀਰਥ ਨੇ ਮਾਤ ਲੋਕ ਦੀ ਧਰਤੀ 'ਪਰ ਆਪਣੇ ਪਿੱਤਰਾਂ ਦੀ ਕਲਿਆਣ ਵਾਸਤੇ ਬ੍ਰਹਮਾ ਦੀ ਤਪਸਿਆ ਕਰਕੇ ਲਿਆਂਦੀ।)

ਤਾਂ ਬਲ ਰਾਜੇ ਨੂੰ ਫਿਰਕ ਪੈ ਗਿਆ ਕਿ ਸ਼ੁਕਰ ਵਾਲੀ ਗੱਲ ਸੱਚੀ ਹੋ ਗਈ ਹੈ, ਪਰ ਉਸ ਵੇਲੇ ਕੀ ਬਣ ਸਕਦਾ ਸੀ? ਸੰਕਲਪ ਜੋ ਪਹਿਲਾਂ ਕਰ ਚੁਕਿਆ ਸੀ, ਤਾਂ ਕਿਹਾ, ਮਹਾਰਾਜ ! ਹੁਣ ਤਾਂ ਮੇਰਾ ਸਰੀਰ ਹੀ ਕੇਵਲ ਬਾਕੀ ਹੈ, ਇਹ ਮਾਪ ਲਉ।

ਭਗਵਾਨ ਵਿਸ਼ਨੂੰ ਨੇ ਆਪਣਾ ਚਰਨ ਬਲ ਰਾਜੇ ਦੇ ਸਿਰ 'ਪਰ ਰੱਖ ਕੇ ਉਸ ਨੂੰ ਪਤਾਲ ਵਿਚ ਭੇਜ ਕੇ ਕਿਹਾ, ਹੁਣ ਤੂੰ ਏਥੋਂ ਦਾ ਰਾਜ ਕਰ ਤੇ ਏਥੇ ਹੀ ਰਹਿਣਾ ਕਰ। ਜਦੋਂ ਭਗਵਾਨ ਵਿਸ਼ਨੂੰ ਜੀ ਵਾਪਸ ਆਉਣ ਲੱਗੇ ਤਾਂ ਸਤਪ੍ਰਤੱਗੀ ਬਲ ਰਾਜੇ ਨੇ ਭਗਵਾਨ ਦਾ ਚਰਨ ਫੜ ਲਿਆ ਤੇ ਕਿਹਾ ਮਹਾਰਾਜ ! ਜਿਵੇਂ ਮੈਂ ਆਪਣੇ ਬਚਨ ਤੇ ਪੱਕਾ ਰਿਹਾ ਹਾਂ, ਤਿਵੇਂ ਆਪ ਭੀ ਆਪਣੇ ਬਚਨ ਤੇ ਪੱਕਿਆਂ ਰਵੋ, ਤੁਸਾਂ ਕਿਹਾ ਸੀ ਕਿ ਤੇਰੇ ਬੂਹੇ 'ਪਰ ਛਪਰੀ ਪਾ ਕੇ ਖੜ੍ਹਾ ਰਹਾਂਗਾ, ਹੁਣ ਉਹ ਆਪਣਾ ਬਚਨ ਪੂਰਾ ਕਰੋ। ਇਹ ਗੱਲ ਸੁਣ ਕੇ ਵਿਸ਼ਨੂੰ ਭਗਵਾਨ ਜੀ ਨੂੰ ਮੰਨਣਾ ਪਿਆ।

*ਯਥਾ—ਬਲਿ ਰਾਜਾ ਘਰਿ ਆਪਣੈ ਅੰਦਰ ਬੈਠਾ ਜਗ ਕਰਾਵੈ।*
*ਬਾਵਨ ਰੂਪੀ ਆਇਆ ਚਾਰ ਬੇਦ ਮੁਖ ਪਾਠ ਸੁਣਾਵੈ।*
*ਰਾਜੇ ਅੰਦਰ ਸਦਿਆ ਮੰਗ ਸੁਆਮੀ ਜੋ ਤੁਧ ਭਾਵੈ।*
*ਅਛਲ ਛਲਣ ਤੁਧੁ ਆਇਆ ਸ਼ੁਕ੍ਰ ਪਰੋਹਤ ਕਹਿ ਸਮਝਾਵੈ।*
*ਕਰੌ ਅਢਾਈ ਧਰਤਿ ਮੰਗ ਪਿਛਹੁੰ ਦੇ ਤ੍ਰਿਹੁ ਲੋਅ ਨ ਮਾਵੈ।*

ਦੋਇ ਕਰਵਾ ਕਰ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ।
ਬਲ ਛਲ ਆਪ ਛਲਾਇਅਨ ਹੋਇ ਦਯਾਲ ਮਿਲੈ ਗਲ ਲਾਵੈ।
ਦਿਤਾ ਰਾਜ ਪਤਾਲ ਦਾ ਹੋਇ ਅਧੀਨ ਭਗਤ ਜਸ ਗਾਵੈ।
ਹੋਇ ਦਰਵਾਨ ਮਹਾਂ ਸੁਖ ਪਾਵੈ॥ ੩॥ (ਭਾਈ ਗੁਰਦਾਸ ਜੀ ਵਾਰ ੧੦)

ਤਥਾ— ਬਲਿ ਪੋਤਾ ਪ੍ਰਹਿਲਾਦ ਦਾ ਇੰਦ੍ਰ ਪੁਰੀ ਦੀ ਇਛ ਇਛੰਦਾ।
ਕਰ ਸੰਪੂਰਨ ਜਗ ਸਉ ਇਕ ਇਕੋਤਰ ਜਗ ਕਰੰਦਾ।
ਬਾਵਨ ਰੂਪੀ ਆਇਕੈ ਗਰਬ ਨਿਵਾਰ ਭਗਤ ਉਧਰੰਦਾ।
ਇੰਦ੍ਰਾਸਣ ਨੋ ਪਰਹਰੈ ਜਾਇ ਪਤਾਲ ਸੁ ਹੁਕਮੀ ਬੰਦਾ।
ਬਲ ਛਲ ਆਪ ਛਲਾਇਓਨ ਦਰਵਾਜੇ ਦਰਵਾਨ ਹੋਵੰਦਾ।
(ਭਾਈ ਗੁਰਦਾਸ ਜੀ ਵਾਰ ੨੪ ਪੌੜੀ ੭)

## ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥

ਰਾਜੇ ਪ੍ਰੀਛਤ ਦਾ ਪੁੱਤ੍ਰ ਜੋ ਜਨਮੇਜਾ ਹੈ ਉਸ ਜਨਮੇਜੇ ਰਾਜੇ ਨੂੰ ਮਤੀ=ਸਿੱਖਿਆ ਦੇ ਦੇ ਕਰਕੇ ਬਿਆਸ ਜੀ ਨੇ ਬਰਜਿ=ਰੋਕ ਕੇ ਚੰਗੀ ਤ੍ਰਾਂ ਪੜ੍ਹਾਇਆ ਸੀ ਕਿ ਤੇਰੇ 'ਪਰ ਬਿਪਤਾ ਆਉਣ ਵਾਲੀ ਹੈ ਤੂੰ ਘੋੜੀ ਖਰੀਦ ਕੇ ਯੱਗ ਕਰਨਾ ਹੈ ਅਠਾਰਾਂ ਪ੍ਰਕਾਰ ਦੇ ਬ੍ਰਾਹਮਣ ਬੁਲਾ ਕੇ ਰੋਟੀ ਖੁਆਣੀ ਹੈ ਤੇ ਇਸਤਰੀ ਨੂੰ ਨਾਲ ਲਿਜਾ ਕੇ ਜਿਸ ਵੇਲੇ ਤੂੰ ਦੱਛਣਾ ਦੇਣੀ ਹੈ ਤੇ ਬ੍ਰਾਹਮਣਾਂ ਨੇ ਹੱਸਣਾ ਹੈ ਉਸ ਵੇਲੇ ਗੁੱਸੇ ਵਿਚ ਆ ਕੇ ਤੂੰ ਅਠਾਰਾਂ ਪਰਕਾਰ ਦੇ ਬ੍ਰਾਹਮਣਾਂ ਨੂੰ ਮਾਰ ਦੇਣਾ ਹੈ ਜਿਸ ਕਰਕੇ ਤੇਰੇ ਸਰੀਰ 'ਪਰ ਅਠਾਰਾਂ ਪਰਕਾਰ ਦਾ ਕੋਹੜ ਹੋ ਜਾਣਾ ਹੈ ਇਸ ਕਰਕੇ ਮੈਂ ਤੈਨੂੰ ਬਰਜਿ=ਰੋਕਦਾ ਹਾਂ ਤੂੰ ਘੋੜੀ ਨਾ ਖਰੀਦੀਂ ਨਾ ਹੀ ਯੱਗ ਕਰੀਂ ਜਿਨ੍ਹਾਂ ਕੰਮਾਂ ਤੋਂ ਬਿਆਸ ਜੀ ਨੇ ਰੋਕਿਆ ਸੀ ਰਾਜੇ ਜਨਮੇਜੇ ਨੇ ਓਹੀ ਸਾਰੇ ਕੰਮ ਕੀਤੇ।

## ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥ ੪॥

ਉਸ ਨੇ ਅਸਮੇਧ ਯੱਗ ਕਰਕੇ ਅਠਾਰਾਂ ਜਾਤੀਆਂ ਦੇ ਬ੍ਰਾਹਮਣ ਘਾਏ=ਮਾਰ ਦਿੱਤੇ, ਜਿਸ ਕਰਕੇ ਅਠਾਰਾਂ ਹੀ ਪਰਕਾਰ ਦਾ ਕੋਹੜ ਹੋ ਗਿਆ, ਕਿਉਂਕਿ ਕੀਤਾ ਹੋਇਆ ਕਰਮ ਕਿਸੇ ਦਾ ਹਟਾਇਆ ਹੋਇਆ ਹਟਦਾ ਨਹੀਂ ਹੈ॥ ੪॥

### ਸਾਖੀ—ਰਾਜੇ ਜਨਮੇਜੇ ਦੀ

ਇਕ ਦਿਨ ਰਾਜੇ ਜਨਮੇਜੇ ਨੇ ਬਿਆਸ ਭਗਵਾਨ ਜੀ ਪਾਸੋਂ ਪੁੱਛਿਆ ਕਿ ਸਾਡੇ ਵੱਡੇ ਪਾਡਵਾਂ ਨੇ ਆਪਣਾ ਰਾਜ-ਭਾਗ ਛੱਡ ਕੇ ੧੩ ਸਾਲ ਬਨਵਾਸ ਕਿਉਂ ਭੋਗਿਆ, ਉਸ ਦਾ ਕੀ ਕਾਰਨ ਸੀ?

ਬਿਆਸ ਜੀ ਨੇ ਕਿਹਾ—"ਹੇ ਰਾਜਨ ! ਉਹਨਾਂ ਨੇ ਜੂਆ ਖੇਡਿਆ ਸੀ ਉਸ ਦੇ ਬਦਲੇ ਉਹਨਾਂ ਨੇ ਬਹੁਤ ਦੁੱਖ ਸਹਾਰੇ ਸਨ। ਪਹਿਲੇ ਤਾਂ ਸਾਰਾ ਰਾਜ-ਭਾਗ ਆਪਣਾ ਗੁਆ ਬੈਠੇ ਫਿਰ ੧੨ ਸਾਲ ਬਨਬਾਸ ਭੋਗਿਆ। ਫੇਰ-ਤੇਰ੍ਹਵਾਂ ਸਾਲ ਵੈਰਾਟ ਰਾਜੇ ਦੇ ਪਾਸ ਆਪਣਾ ਨਾਮ ਬਦਲਾ ਕੇ ਛੁਪ ਕੇ ਨੌਕਰੀ ਕਰਦੇ ਰਹੇ।

ਰਾਜਾ ਯੁਧਿਸ਼ਟਰ-'ਕੰਕ' ਨਾਮ ਰਖਵਾ ਕੇ ਰਾਜੇ ਵੈਰਾਟ ਨੂੰ ਚੌਪੜ ਖਿਡਾਉਂਦਾ ਰਿਹਾ।

ਭੀਮਸੈਨ- 'ਬੱਲਭ' ਨਾਮ ਰਖਾ ਕੇ ਰਸੋਈਆ ਬਣ ਕੇ ਰਸੋਈ ਦਾ ਕੰਮ ਕਰਦਾ ਰਿਹਾ।

ਅਰਜਨ- 'ਬਿਹੰਡੜਾ' ਨਾਮ ਰਖਾ ਕੇ ਰਾਜ ਪੁੱਤਰੀ ਨੂੰ ਨ੍ਰਿਤਕਾਰੀ ਸਿਖਾਉਂਦਾ ਰਿਹਾ।

ਨਕੁਲ-'ਗ੍ਰੰਥੀ ਪਾਲ' ਨਾਮ ਰਖਾ ਕੇ ਘੋੜਿਆਂ ਦੀ ਸੇਵਾ ਕਰਦਾ ਰਿਹਾ।

ਸਹਦੇਵ-'ਤੰਤੀਪਾਲ' ਨਾਮ ਰਖਾ ਕੇ ਗਊਆਂ ਦੀ ਸੇਵਾ ਕਰਦਾ ਰਿਹਾ।

ਦਰੋਪਤੀ-'ਸਿਯੰਦਰੀ' ਨਾਮ ਰਖਾ ਕੇ ਰਾਣੀ ਦੀ ਸੇਵਾ ਕਰਦੀ ਰਹੀ।

ਯਥਾ:-"*ਦ੍ਵਾਦਸ ਸੰਮਤ ਫਿਰਤਿ ਬਿਤਾਏ। ਤ੍ਰੋਦਸਵੇਂ ਦੁਰਨੌ ਠਹਿਰਾਏ।*
*ਹੁਤੋ ਬਰਾਠ ਮੱਦ੍ਰ ਅਵਨੀਪਾ। ਪਹੁੰਚੇ ਤਿਹ ਕੇ ਜਾਇ ਸਮੀਪਾ॥ ੯ ॥*
*ਧਰਮਜ ਚੌਪਰ ਕੇਰ ਖਿਡਾਵਾ। ਕੰਕ ਨਾਮ ਅਪਨੌ ਧਰਿਵਾਵਾ।*
*ਭੀਮ ਰਸੋਈਆ ਬੱਲਭ ਨਾਮੂ। ਭੋਜਨ ਕਰਨ ਕੀਨ ਸਭਿ ਕਾਮੂ॥ ੧੦ ॥*
*ਸ਼ਸਤ੍ਰ ਅਸਤ੍ਰ ਧਰਿ ਬਾਹਰ ਸਭਿ ਹੀ। ਭਾ ਬਿਹੰਡਤ੍ਰਾ ਅਰਜਨ ਤਬਹੀ।*
*ਉੱਤ੍ਰਾਂ ਹੁਤੀ ਬਰਾਠ ਕੁਮਾਰੀ। ਲਗਜੋ ਸਿਖਾਵਨ ਤਿਹ ਨ੍ਰਿਤਕਾਰੀ॥ ੧੧ ॥*
*ਬਾਜਪਾਲ ਕੋ ਬੇਖ ਬਨਾਈ। ਰਹਜੋ ਨਕੁਲ ਨ੍ਰਿਪ ਕੇ ਢਿਗ ਜਾਈ।*
*ਭਾ ਗੋਪਾਲ ਤਬਹਿ ਸਹਿਦੇਵਾ। ਦੁਰਿਕੈ ਰਹੇ ਨ ਕੋ ਲਖਿ ਭੇਵਾ॥ ੧੨ ॥*
*ਦ੍ਰੁਪਦਸੁਤਾ ਹੁਇ ਸਜੰਦਰੀ, ਨ੍ਰਿਪਤ ਨਾਰਿ ਢਿਗ ਜਾਇ।*
*ਸੇਵ ਕਰਨ ਪਰ ਸੋ ਰਹੀ, ਜਿਹ ਤਨ ਰੁਚਿਰ ਸੁਹਾਇ॥ ੧੩ ॥*

*(ਨਾਨਕ ਪ੍ਰਕਾਸ਼ ਉਤਰਾਰਧ ਧਿਆ ੨੪)*

ਜਨਮੇਜੇ ਨੇ ਕਿਹਾ—"ਉਹਨਾਂ ਨੂੰ ਜੂਆ ਖੇਡਣ ਵੱਲੋਂ ਕਿਸੀ ਨੇ ਹਟਾਇਆ ਨਾ ? ਮਰਯਾਦਾ ਪੁਰਸ਼ੋਤਮ ਸ਼ੁਭ ਕਰਮ ਧਰਮ ਦੇ ਕਰਨ ਵਾਲਿਆਂ ਨੇ ਇਹ ਮੰਦ ਕਰਮ ਕਿਉਂ ਕੀਤਾ ?

ਉਹਨਾਂ ਦੀ ਮਲੀਣ ਬੁੱਧੀ ਕਿਸ ਕਾਰਨ ਹੋਈ ? "

ਇਸ ਗੱਲ ਸੁਣ ਕੇ ਬਿਆਸ ਜੀ ਨੇ ਕਿਹਾ, "ਹੇ ਰਾਜਨ ! ਜੋ ਹੋਣਹਾਰ ਭਵਿੱਖਤ ਹੈ ਉਹ ਜ਼ਰੂਰ ਹੋ ਕੇ ਰਹਿੰਦੀ ਹੈ ਚਾਹੇ ਕੋਈ ਕਿਤਨਾਂ ਬਲੀ ਅਤੇ ਸਿਆਣਾ ਵੀ ਹੋਵੇ। "

ਜਨਮੇਜੇ ਨੇ ਕਿਹਾ, 'ਹੇ ਬਿਆਸ ਜੀ ! ਜੇ ਕੋਈ ਪਹਿਲੇ ਹੋਣਹਾਰ ਨੂੰ ਦੱਸ ਦੇਵੇ ਤਾਂ ਇਹ ਪੁਰਸ਼ ਬਚ ਸਕਦਾ ਹੈ।

ਬਿਆਸ ਜੀ ਨੇ ਕਿਹਾ- "ਹੇ ਰਾਜਨ ! ਇਹ ਕਿਸੇ ਦੇ ਵੱਸ ਨਹੀਂ ਹੈ ਜੋ ਲੇਖ ਲਿਖੇ ਗਏ ਹਨ ਉਹ ਜ਼ਰੂਰ ਭੋਗਣੇ ਪੈਂਦੇ ਹਨ।"

ਰਾਜੇ ਨੇ ਫਿਰ ਵੀ ਆਪਣੀ ਗੱਲ ਤੇ ਹਠ ਕਰ ਲਿਆ। ਤਾਂ ਬਿਆਸ ਜੀ ਨੇ ਕਿਹਾ-ਸੁਣ, ਹੇ ਰਾਜਨ ! ਤੇਰੇ ਉੱਪਰ ਵੀ ਭਾਵੀ ਆਉਣ ਵਾਲੀ ਹੈ। ਹੁਣ ਤੈਨੂੰ ਦੱਸ ਦਿੱਤਾ ਹੈ ਤੂੰ ਤਕੜਾ ਹੋ ਕੇ ਰਹੀ। ਤੂੰ ਇਕ ਘੋੜੀ ਖਰੀਦੇਂਗਾ ਉਸ ਉਤੇ ਚੜ੍ਹ ਕੇ ਸ਼ਿਕਾਰ ਖੇਡਣ ਜਾਏਂਗਾ। ਸ਼ਿਕਾਰ ਖੇਡਦਿਆਂ ਖੇਡਦਿਆਂ ਤੂੰ ਥੱਕ ਜਾਏਂਗਾ ਫਿਰ ਬ੍ਰਿਛ ਨਾਲ ਘੋੜੀ ਬੰਨ੍ਹ ਕੇ ਇਕ ਤਲਾਬ ਦੇ ਕਿਨਾਰੇ 'ਪਰ ਆਰਾਮ ਕਰੇਂਗਾ। ਤਲਾਬ ਵਿਚੋਂ ਇਕ ਦਰਿਆਈ ਘੋੜਾ ਨਿਕਲ ਕੇ ਤੇਰੀ ਘੋੜੀ ਨਾਲ ਸਬੰਧ ਕਰੇਗਾ ਉਸ ਨੂੰ ਹਮਲ (ਗਰਭ) ਹੋ ਜਾਏਗਾ। ਫਿਰ ਉਸ ਤੋਂ ਇਕ ਬੜਾ ਸੁੰਦਰ ਵਛੇਰਾ ਪੈਦਾ ਹੋਵੇਗਾ। ਸਮੇਂ ਅਨੁਸਾਰ ਉਸ ਘੋੜੇ ਨੂੰ ਛੱਡ ਕੇ ਸਾਰਿਆਂ ਰਾਜਿਆਂ ਨੂੰ ਜੈ ਕਰਕੇ ਤੂੰ ਰਾਜਸੂ ਯੱਗ ਅਰੰਭੇਂਗਾ। ਉਸ ਸਮੇਂ ਤੂੰ ੧੮ ਜਾਤੀਆ* ਦੇ ਕੁਲ ਬ੍ਰਾਹਮਣ ਸੱਦੇਂਗਾ। ਅਹੂਤੀਆਂ ਤੋਂ ਪਿੱਛੋਂ

**੧. ਗੌਡ। ੨. ਸਾਸਵਤ। ੩. ਸ਼ੁਕਲਾ। ੪. ਤਿਵਾੜੀ। ੫. ਦੂਬੇ। ੬. ਤ੍ਰਿਵੇਦੀ। ੭. ਮੈਥਿਲ। ੮. ਕਾਨਜਕੁਬਜ਼। ੯. ਪ੍ਰਾਸ਼ਰ। ੧੦. ਵਿਆਸ। ੧੧.ਭਾਰਦਵਾਜ। ੧੨. ਸਾਰਸੁਤ। ੧੩. ਮੈਨਣ। ੧੪. ਪਿਤਾਂਜਲੀ। ੧੫. ਪਿਤੇਜਲੀ। ੧੬. ਪੁਸ਼ਕਰਨਾ ਆਦਿ।*

ਜਦ ਤੂੰ ਭੰਡਾਰਾ ਵਰਤਾਏਂਗਾ ਤੇ ਸਾਰੇ ਛਕ ਲੈਣਗੇ ਫਿਰ ਤੂੰ ਰਾਣੀ ਨੂੰ ਨਾਲ ਲੈ ਕੇ ਦੱਛਣਾ ਦੇਣ ਜਾਵੇਂਗਾ। ਦੱਛਣਾ ਦੇਂਦਿਆਂ-ਦੇਂਦਿਆਂ ਤੇਰੀ ਰਾਣੀ ਦੇ ਸਿਰ ਉਤੋਂ ਕਪੜਾ ਲਹਿ ਜਾਏਗਾ ਬ੍ਰਾਹਮਣ ਵੇਖ ਕੇ ਹੱਸਣਗੇ। ਉਸ ਵੇਲੇ ਤੇਰੇ ਅੰਦਰ ਕ੍ਰੋਧ ਆਉਣ ਨਾਲ, ਕਿਸੇ ਨੂੰ ਖੀਰ ਵਿਚ, ਕਿਸੇ ਨੂੰ ਅੱਗ ਵਿਚ ਪਾ ਕੇ ਤੂੰ ਸਾਰਿਆਂ ਨੂੰ ਖਤਮ ਕਰ ਦੇਵੇਂਗਾ।

ਇਸ ਤਰ੍ਹਾਂ ਬ੍ਰਹਮ ਹੱਤਿਆ ਦੇ ਪਾਪ ਕਰਕੇ ਤੈਨੂੰ ਅਠਾਰਾਂ ਹੀ ਪ੍ਰਕਾਰ ਦਾ ਕੋੜ੍ਹ ਨਿਕਲੇਗਾ ਜਿਸ ਕਰਕੇ ਤੂੰ ਬਹੁਤ ਦੁੱਖੀ ਹੋਵੇਂਗਾ ਅਤੇ ਸਾਰੇ ਭਾਰਤ ਵਰਸ਼ ਵਿਖੇ ਤੇਰੀ ਨਿੰਦਿਆ ਹੋਵੇਗੀ। ਹੁਣ ਤੈਨੂੰ ਸਮਝਾਉਂਦੇ ਹਾਂ ਤੂੰ ਘੋੜੀ ਨ ਖਰੀਦੀਂ। ਜੇ ਖਰੀਦ ਵੀ ਲਵੇਂ ਤਾਂ ਬਾਹਰ ਸ਼ਿਕਾਰ ਖੇਡਣ ਨਾ ਜਾਵੀਂ। ਜੇ ਸ਼ਿਕਾਰ ਖੇਡਣ ਚਲਾ ਵੀ ਜਾਵੇਂ ਤਾਂ ਰਾਹ ਵਿਚ ਕਿਧਰੇ ਠਹਿਰੀਂ ਨਾ। ਜੇ ਠਹਿਰੇਂ ਵੀ ਸਹੀ ਤਾਂ ਯੱਗ ਨੂੰ ਨਾ ਅਰੰਭੀਂ ਜੇ ਯੱਗ ਨੂੰ ਅਰੰਭੇ ਤਾਂ ਔਰਤ ਨੂੰ ਨਾਲ ਲੈ ਕੇ ਦੱਛਣਾ ਦੇਣ ਨਾ ਜਾਵੀਂ । ਪਰ ਦੇਖ ਲਈਂ ਤੂੰ ਸਾਰੇ ਹੀ ਕੰਮ ਕਰਨੇ ਹਨ। ਇਸ ਪ੍ਰਕਾਰ ਤੇਰੇ 'ਪਰ ਬਿਪਤਾ ਆਉਣੀ ਹੈ ਤੂੰ ਹੋਸ਼ ਦੇ ਨਾਲ ਰਹੀਂ ਵੱਡਿਆਂ 'ਪਰ ਤੂੰ ਸ਼ੰਕਾ ਕੀਤੀ ਹੈ ਪਰ ਹੁਣ ਤੈਨੂੰ ਦੱਸ ਵੀ ਦਿੱਤਾ ਹੈ ਤੂੰ ਬੱਚ ਕੇ ਵਿਖਾਵੀਂ।

ਬਿਆਸ ਭਗਵਾਨ ਜੀ ਤੋਂ ਇਹ ਭਵਿੱਛਤ ਵਾਕ ਸੁਣ ਕੇ ਰਾਜੇ ਨੇ ਆਪਣੇ ਮਨ ਵਿਚ ਪੱਕੀ ਸਲਾਹ ਕਰ ਲਈ ਕਿ ਅੱਗੋਂ ਲਈ ਘੋੜਾ ਘੋੜੀ ਕੋਈ ਨਹੀਂ ਖਰੀਦਣਾ।

ਜਦ ਕਿਤਨਾ ਸਮਾਂ ਗੁਜ਼ਰ ਗਿਆ ਤੇ ਇਸ ਨੇ ਕੋਈ ਘੋੜੀ ਘੋੜਾ ਨਾ ਖਰੀਦਿਆ ਤਦ ਅਗਲੇ ਘੋੜੇ ਸੈਨਾਂ ਪਾਸੋਂ ਕਈ ਮਰ ਗਏ ਤਾਂ ਵਜ਼ੀਰਾਂ ਨੇ ਕਿਹਾ, "ਐ ਬਾਦਸ਼ਾਹ ! ਜੇ ਘੋੜਾ ਘੋੜੀ ਕੋਈ ਵੀ ਨਾ ਖਰੀਦਿਆ ਤਾਂ ਸੈਨਾਂ ਦਾ ਕੰਮ ਕਿਵੇਂ ਨਿਭੇਗਾ, ਤੇਰੀ ਬਾਦਸ਼ਾਹੀ ਹੀ ਕਿਵੇਂ ਚਲੇਗੀ ਤੂੰ ਘੋੜੀ ਭਾਵੇਂ ਨਾ ਖਰੀਦ ਪਰ ਘੋੜੇ ਤਾਂ ਖਰੀਦਣ ਦੇਹ।" ਉਸ ਵੇਲੇ ਬਾਦਸ਼ਾਹ ਨੇ ਘੋੜੇ ਖਰੀਦਣ ਦਾ ਹੁਕਮ ਦੇ ਦਿੱਤਾ। ਵਜ਼ੀਰਾਂ ਨੇ ਬਹੁਤ ਹੀ ਘੋੜੇ ਖਰੀਦੇ ਪਰ ਉਸ ਵੇਲੇ ਇਕ ਅੱਵਲ ਜਾਤੀ ਦੀ "ਖੁਰਾਸਾਨੀ" ਘੋੜੀ ਬਹੁਤ ਅਣਮੁੱਲੀ ਆ ਗਈ । ਵਜ਼ੀਰ ਵੇਖ ਕੇ ਬੜਾ ਚਿੰਤਾਤੁਰ ਹੋਇਆ ਕਿ ਜੇ ਇਹ ਘੋੜੀ ਕਿਸੇ ਹੋਰ ਬਾਦਸ਼ਾਹ ਨੇ ਖਰੀਦ ਲਈ ਤਾਂ ਚੰਗਾ ਨਹੀਂ। ਇਹ ਘੋੜੀ ਅਸਾਡੇ ਕੋਲ ਹੀ ਰਹਿਣੀ ਚਾਹੀਦੀ ਹੈ। ਵਜ਼ੀਰ ਨੇ ਬਾਦਸ਼ਾਹ ਨੂੰ ਲਿਆ ਕੇ ਘੋੜੀ ਵਿਖਾਈ ਤੇ ਕਿਹਾ ਕਿ ਇਹ ਘੋੜੀ ਆਪ ਜੀ ਦੇ ਯੋਗ ਦੀ ਹੈ ਜੇ ਕਿਸੇ ਹੋਰ ਬਾਦਸ਼ਾਹ ਨੇ ਖਰੀਦ ਲਈ ਤਾਂ ਸਾਡੀ ਹੱਤਕ ਹੈ। ਆਪ ਜੀ ਨੇ ਚੜ੍ਹਨਾ ਨਹੀਂ, ਪਰ ਖਰੀਦਣ ਵਿਚ ਤਾਂ ਕੋਈ ਡਰ ਨਹੀਂ। ਆਪ ਜੀ ਦੇ ਤਬੇਲੇ ਵਿਚ ਖੜ੍ਹੀ ਰਹੇਗੀ। ਇਹ ਗਲ ਸੁਣ ਕੇ ਬਾਦਸ਼ਾਹ ਨੇ ਹੁਕਮ ਦੇ ਦਿੱਤਾ ਕਿ ਚੰਗਾ, ਖਰੀਦ ਲਓ।'

ਉਸੀ ਵੇਲੇ ਖਜ਼ਾਨੇ 'ਚੋਂ ਰੁਪਯਾ ਦਿਵਾ ਕੇ ਘੋੜੀ ਖਰੀਦ ਲਈ। ਤਬੇਲੇ ਬੱਧੀ ਨੂੰ ਕਈ ਸਾਲ ਗੁਜ਼ਰ ਗਏ ਤਾਂ ਵਜ਼ੀਰ ਨੇ ਕਿਹਾ, "ਬਾਦਸ਼ਾਹ ਸਲਾਮਤ ! ਇਕ ਵੇਰ ਇਸ ਉਤੇ ਚੜ੍ਹ ਕੇ ਤਾਂ ਵੇਖੋ ਕੈਸੀ ਹੈ।" ਜਿਸ ਵੇਲੇ ਰਾਜਾ ਜਨਮੇਜਾ ਉਸ ਉਤੇ ਚੜ੍ਹਿਆ ਤਾਂ ਉਹ ਇਸ ਨੂੰ ਲੈ ਕੇ ਅਜੇਹੀ ਉੱਡੀ ਕਿ ਧਰਤੀ 'ਪਰ ਪੈਰ ਲੱਗਣ ਹੀ ਨਾ ਦਿੱਤਾ। ਸੰਘਣੇ ਜੰਗਲ ਵਿਚ ਲੈ ਗਈ। ਉਥੇ ਤਲਾਬ ਦੇ ਕਿਨਾਰੇ ਇਸ ਨੂੰ ਬੰਨ੍ਹ ਕੇ ਆਪ ਸੌਂ ਗਿਆ। ਉਸੀ ਵੇਲੇ ਤਾਲਾਬ ਵਿੱਚੋਂ ਦਰਿਆਈ ਘੋੜਾ ਨਿਕਲਿਆ ਤੇ ਉਸ ਨੇ ਘੋੜੀ ਨਾਲ ਸਬੰਧ ਕੀਤਾ ਅਤੇ ਉਸ ਤੋਂ ਕਾਲੇ ਕੰਨਾਂ ਵਾਲਾ ਬੜਾ ਸੁੰਦਰ ਵਛੇਰਾ ਹੋਇਆ ਤਾਂ ਰਾਜੇ ਨੇ ਸਾਰੇ ਦਿਗ ਬਿਜੇ ਕਰਕੇ ਅਸਮੇਧ ਯੱਗ ਅਰੰਭ ਦਿੱਤਾ। ਅਹੂਤੀਆਂ ਪਾਉਣ ਲਈ ਬੜੇ ਬੜੇ ਵਿਦਵਾਨ ਪੰਡਤ ਬੁਲਾਏ। ਫਿਰ ੧੮ ਜਾਤੀਆਂ ਦੇ ਬ੍ਰਾਹਮਣ ਬੁਲਾ ਕੇ ਸਭ ਨੂੰ ਨਿਉਂਤਾ ਛਕਾਇਆ। ਪਹਿਲੀਆਂ ਗੱਲਾਂ ਇਸ ਨੂੰ ਸਭ ਭੁੱਲ ਗਈਆਂ । ਪ੍ਰਸ਼ਾਦ ਛਕਾ ਕੇ ਜਦ ਰਾਣੀ ਨੂੰ ਨਾਲ ਲੈ ਕੇ ਦੱਛਣਾ ਦੇਣ ਗਿਆ, ਤਾਂ ਉਸ ਦੇ ਸਿਰ ਤੋਂ ਪੱਲਾ ਲਹਿ ਗਿਆ।

ਸਿਰ ਨੰਗੇ ਹੋਣ ਦੇ ਸਬੱਬ ਕਰਕੇ ਸਾਰੇ ਬ੍ਰਾਹਮਣ ਹੱਸ ਪਏ। ਇਸ ਨੇ ਕ੍ਰੋਧ ਵਿਚ ਆ ਕੇ ਕਿਸੇ ਨੂੰ ਖੀਰ ਦੇ ਕੜਾਹੇ ਵਿਚ ਸੁਟਿਆ, ਕਿਸੇ ਨੂੰ ਅੱਗ ਵਿਚ, ਕਿਸੇ ਨੂੰ ਭਾਜੀ ਦੇ ਕੜਾਹੇ ਵਿਚ, ਕਿਸੇ ਦੇ ਸਿਰ 'ਤੇ ਥਿੰਨ੍ਹੂ ਟਿਕਾ ਕੇ ਸਿਰ ਵਿਚ ਖੀਰ ਪਾ ਦਿੱਤੀ। ਜਦ ਇਸ ਤਰ੍ਹਾਂ ਬ੍ਰਾਹਮਣਾਂ ਦੀ ਹਾਲਤ ਕੀਤੀ ਤਾਂ ਇਸ ਨੂੰ ਅਠਾਰਾਂ ਹੀ ਪਰਕਾਰ ਦਾ ਕੋੜ੍ਹ ਨਿਕਲ ਆਇਆ। ਫਿਰ ਇਸ ਨੇ ਬਿਆਸ ਭਗਵਾਨ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਜੋ ਜੋ ਗੱਲਾਂ ਆਪ ਜੀ ਨੇ ਕਹੀਆਂ ਸਨ, ਮੇਰੇ ਪਾਸੋਂ ਉਹੀ ਹੋ ਗਈਆਂ ਹਨ। ਤਾਂ ਬਿਆਸ ਜੀ ਨੇ ਕਿਹਾ, ਹੇ ਰਾਜਨ ! ਜੋ ਮੱਥੇ ਦੇ ਲੇਖ ਲਿਖੇ ਹੁੰਦੇ ਹਨ ਉਹ ਅਵੱਸ਼ ਭੋਗਣੇ ਪੈਂਦੇ ਹਨ, ਭੋਗੇ ਬਗੈਰ ਮਿਟ ਨਹੀਂ ਸਕਦੇ।

**ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ॥**

ਕਰਮਾਂ ਦੀ ਗਿਣਤੀ ਨੂੰ ਨਾ ਗਿਣੇ, ਵਾਹਿਗੁਰੂ ਦੇ ਹੁਕਮ ਨੂੰ ਪਛਾਨਣਾ ਕਰੇ ਅਤੇ ਸੁਭਾਈ=ਸੁਭਾਵਕ ਹੀ ਪ੍ਰੇਮ ਦੀ ਬੋਲੀ ਬੋਲਣਾ ਕਰੇ।

*ਅਥਵਾ:*-ਹੇ ਪ੍ਰਭੂ ! ਮੈਂ ਕੋਈ ਕਿਸੇ ਕਿਸਮ ਦੀ ਗਣਤ ਨ ਗਣੀ=ਸੋਚ ਸੋਚਦਾ ਨਹੀਂ ਹਾਂ, ਕੇਵਲ ਤੇਰਾ ਹੁਕਮ ਪਛਾਣਦਾ ਹਾਂ ਅਤੇ ਸੁਭਾਵੀ=ਸੁਭਾਵਕ ਹੀ ਭਾਇ=ਪ੍ਰੇਮ ਨਾਲ ਤੇਰਾ ਜਸ ਬੋਲਦਾ ਹਾਂ।

**ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ॥ ੫ ॥**

ਜੋ ਕੁਝ ਵਰਤ ਰਿਹਾ ਹੈ ਸਭ ਕੁਝ ਆਪ ਜੀ ਦੇ ਹੁਕਮ ਅਨੁਸਾਰ ਵਰਤ ਰਿਹਾ ਹੈ, ਏਹ ਨਿਸਚੇ ਕਰਕੇ ਮੈਂ ਆਪ ਜੀ ਨੂੰ ਸਲਾਹੁੰਦਾ ਹਾਂ, ਕਿਉਂਕਿ ਸਭ ਕੁਝ ਆਪ ਜੀ ਦੀ ਵਡਿਆਈ=ਇੱਛਾ ਅਨੁਸਾਰ ਹੁੰਦਾ ਹੈ॥ ੫॥

**ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ॥**

ਗੁਰਮੁਖ ਹਰ ਗੱਲ ਤੋਂ ਅਲਿਪਤੁ=ਅਸੰਗ (ਨਿਰਲੇਪ) ਰਹਿੰਦੇ ਹਨ, ਉਹਨਾਂ ਨੂੰ ਕਦੇ ਕਿਸੇ ਕਰਮ ਦਾ ਲੇਪ ਨਹੀਂ ਲੱਗਦਾ, ਜੋ ਗੁਰਮੁਖ ਸਦਾ ਆਪ ਜੀ ਦੀ ਸ਼ਰਨ ਵਿਚ ਰਹਿੰਦੇ ਹਨ।

**ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੂਖਿ ਲਾਗੈ ਪਛੁਤਾਈ॥ ੬ ॥**

ਮੂਰਖ ਮਨਮੁਖ ਮੁਸੀਬਤ ਆਉਣ ਤੋਂ ਪਹਿਲਾਂ ਤਾਂ ਪ੍ਰਭੂ ਨੂੰ ਯਾਦ ਨਹੀਂ ਕਰਦੇ, ਜਾਂ ਕਰਮਾਂ ਅਨੁਸਾਰ ਦੁੱਖ ਆ ਕੇ ਲੱਗਦਾ ਹੈ ਤਾਂ ਪਛੁਤਾਂਦੇ ਹਨ॥ ੬॥

**ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥**

ਉਹ ਕਰਤਾ ਪੁਰਖ ਪਰਮਾਤਮਾ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ, ਜਿਸ ਨੇ ਇਸ ਸੰਸਾਰਕ ਰਚਨਾ ਨੂੰ ਰਚਿਆ ਹੈ।

**ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ॥ ੭ ॥**

(੧) ਹਰ ਤਰ੍ਹਾਂ ਦਾ ਹੰਕਾਰ ਜੀਅਹੁ=ਦਿਲ ਵਿਚੋਂ ਜਾਂਦਾ ਨਹੀਂ ਹੈ।

(੨) ਹੇ ਹਰੀ ! ਜੀਅ ਦੇ ਹਿਰਦੇ ਵਿਚੋਂ ਅਭਿਮਾਨੁ=ਹੰਕਾਰ ਜਾਂਦਾ ਨਹੀਂ ਹੈ,

(੩) ਜਿੰਨਾ ਚਿਰ ਜੀਅਹੁ=ਦਿਲ ਵਿਚੋਂ ਹੰਕਾਰ ਹਰਿ=ਹਰਿਆ (ਨਾਸ) ਨਹੀਂ ਹੋ ਜਾਂਦਾ, ਉਤਨਾ ਚਿਰ ਹੰਕਾਰ ਵਿਚ ਪੈ ਕੇ ਹੀ ਪਚੀਐ=ਸੜਨਾ ਹੁੰਦਾ ਹੈ॥ ੮॥

**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥**

ਜੋ ਕੁਝ ਭੀ ਬਣਾਇਆ ਹੈ ਸਭ ਕੋਈ ਭੁਲਣ ਵਿਚ ਹੀ ਪੈਦਾ ਕੀਤਾ ਹੈ, ਇਕ ਕਰਤਾ ਪੁਰਖ ਪਰਮਾਤਮਾ

ਆਪ ਨਹੀਂ ਭੁਲਦਾ।

**ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ ॥ ੮ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਸੱਚੇ ਨਾਮੀ ਦੇ ਨਾਮ ਜਪਣ ਕਰਕੇ ਸੰਸਾਰ-ਸਮੁੰਦਰ ਤੋਂ ਨਿਸਤਾਰਾ= ਤਰਨਾ ਹੁੰਦਾ ਹੈ।

ਪਰ ਗੁਰਾਂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ ਜਮਾਂ ਤੋਂ ਅਘੁਲੈ=ਛੁਟਦਾ ਹੈ॥ ੮ ॥ ੪ ॥

## ਪ੍ਰਭਾਤੀ ਮਹਲਾ ੧ ॥

**ਆਖਣਾ ਸੁਨਣਾ ਨਾਮੁ ਅਧਾਰੁ ॥**

ਜਿਨ੍ਹਾਂ ਗੁਰਮੁਖਾਂ ਨੇ ਜੀਭ ਨਾਲ ਪਰਮਾਤਮਾ ਦੇ ਨਾਮ ਨੂੰ ਆਖਣਾ ਕੀਤਾ ਹੈ, ਕੰਨਾਂ ਨਾਲ ਸੁਣਿਆ ਹੈ ਅਤੇ ਨਾਮ ਦਾ ਹੀ ਅਧਾਰੁ=ਆਸਰਾ ਗ੍ਰਹਿਣ ਕੀਤਾ ਹੈ।

**ਧੰਧਾ ਛੁਟਕਿ ਗਇਆ ਵੇਕਾਰੁ ॥**

ਉਹਨਾਂ ਦਾ ਵੇਕਾਰੁ=ਦੁੱਖ ਰੂਪ ਧੰਧਾ ਛੁਟ ਗਿਆ ਹੈ।

**ਜਿਉ ਮਨਮੁਖਿ ਦੂਜੈ ਪਤਿ ਖੋਈ ॥ ਬਿਨੁ ਨਾਵੈ ਮੈ ਅਵਰੁ ਨ ਕੋਈ ॥ ੧ ॥**

ਜਿਵੇਂ ਮਨਮੁਖਾਂ ਨੇ ਦਵੈਤ ਭਾਵ ਵਿਚ ਲੱਗ ਕੇ ਇੱਜ਼ਤ ਗਵਾ ਲਈ ਹੈ, ਤਿਵੇਂ ਮੈਂ ਨਹੀਂ ਗਵਾਈ। ਕਿਉਂਕਿ ਨਾਮ ਤੋਂ ਬਿਨਾਂ ਮੇਰਾ ਹੋਰ ਕੋਈ ਵਿਹਾਰ ਨਹੀਂ ਹੈ।

*ਅਥਵਾ:*-ਨਾਮ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਸੁਖ ਸਰੂਪ ਨਹੀਂ ਜਾਣਿਆ।

**ਸੁਣਿ ਮਨ ਅੰਧੇ ਮੂਰਖ ਗਵਾਰ ॥**

ਹੇ ਮੂਰਖਾਂ ਤੋਂ ਵੱਡੇ ਮੂਰਖ ਅੰਨ੍ਹੇ ਮਨ ! ਤੂੰ ਸੁਨਣਾ ਕਰ।

**ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ ॥ ੧ ॥ ਰਹਾਉ ॥**

ਤੈਨੂੰ ਸੰਕਲਪਾਂ ਵਿਚ ਆਉਂਦਿਆਂ ਜਾਂਦਿਆਂ ਲਾਜ=ਸ਼ਰਮ ਨਹੀਂ ਲੱਗਦੀ, ਯਾਦ ਰੱਖ, ਗੁਰੂ ਤੋਂ ਬਿਨਾਂ ਹੋਣ ਕਰਕੇ ਮੁੜ ਮੁੜ ਕੇ ਸੰਸਾਰ-ਸਮੁੰਦਰ ਵਿਚ ਡੁਬੇਂਗਾ॥ ੧ ॥ ਰਹਾਉ ॥

**ਇਸੁ ਮਨ ਮਾਇਆ ਮੋਹਿ ਬਿਨਾਸੁ ॥ ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ ॥**

ਮਾਇਆ ਦਾ ਮੋਹ ਹੀ ਇਸ ਮਨ ਨੂੰ ਨਾਸ ਕਰਦਾ ਹੈ। ਜਾਂ ਧੁਰ ਤੋਂ ਪ੍ਰਭੂ ਦਾ ਹੁਕਮ ਹੀ ਐਸੇ ਲਿਖਿਆ ਹੋਇਆ ਹੈ ਤਾਂ ਕਾਸੁ=ਕਿਸਨੂੰ ਕੁਝ ਕਹਿਣਾ ਹੈ।

**ਗੁਰਮੁਖਿ ਵਿਰਲਾ ਚੀਨੈ ਕੋਈ ॥ ਨਾਮ ਬਿਹੂਨਾ ਮੁਕਤਿ ਨ ਹੋਈ ॥ ੨ ॥**

ਕੋਈ ਵਿਰਲਾ ਗੁਰਮੁਖ ਹੀ ਇਸ ਗੱਲ ਨੂੰ ਜਾਣਦਾ ਹੈ। ਕਿ ਨਾਮ ਸਿਮਰਨ ਤੋਂ ਬਿਨਾਂ ਜੀਵ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ॥ ੩ ॥

**ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ ॥ ਬਿਨੁ ਗੁਰ ਬੂਝੇ ਜਮ ਕੀ ਫਾਸੀ ॥**

ਭਰਮ ਦਾ ਭਰਮਾਇਆ ਹੋਇਆ ਜੀਵ ਚੁਰਾਸੀ ਲੱਖ ਜੂਨੀਆਂ ਵਿਚ ਡੋਲੈ=ਫਿਰਦਾ ਹੈ।

ਪੂਰਿਆਂ ਗੁਰਾਂ ਪਾਸੋਂ ਪੁਛੇ ਬਿਨਾਂ ਜਮਾਂ ਦੀ ਫਾਹੀ ਵਿਚ ਫਸਦਾ ਹੈ।

**ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ ॥**

ਇਹ ਮਨ ਖਿਨ ਵਿਚ ਊਭਿ=ਅਕਾਸ਼ ਨੂੰ ਜਾਂਦਾ ਹੈ ਤੇ ਖਿਨ ਵਿਚ ਪਇਆਲਿ=ਪਤਾਲ ਨੂੰ ਜਾਂਦਾ ਹੈ।

**ਗੁਰਮੁਖਿ ਛੂਟੈ ਨਾਮੁ ਸਮੑਾਲਿ ॥ ੩ ॥**

ਪਰ ਗੁਰਮੁਖ ਜਨ ਨਾਮ ਨੂੰ ਸਮਾਲ ਕੇ ਮਨ ਦੀ ਚੰਚਲਤਾ ਤੋਂ ਛੁਟ ਗਿਆ ਹੈ॥ ੩ ॥

**ਆਪੇ ਸਦੇ ਢਿਲ ਨ ਹੋਇ ॥ ਸਬਦਿ ਮਰੈ ਸਹਿਲਾ ਜੀਵੈ ਸੋਇ ॥**

ਜਿਸ ਨੂੰ ਪਰਮਾਤਮਾ ਆਪਣੇ ਸਰੂਪ ਵਿਚ ਸੱਦਦਾ ਹੈ ਉਸ ਨੂੰ ਉਸ ਨਾਲ ਮਿਲਦਿਆਂ 'ਢਿਲ ਨ ਹੋਇ'=ਦੇਰ ਨਹੀਂ ਹੁੰਦੀ। ਗੁਰਾਂ ਦੇ ਉਪਦੇਸ਼ ਕਰਕੇ ਜੋ ਜੀਵਤ ਭਾ ਤੋਂ ਮਰਦਾ ਹੈ, ਉਹ ਪੁਰਸ਼ ਸਹਿਲਾ=ਸੁਖੀ ਜੀਊਂਦਾ ਹੈ, ਵਾ:-ਲਾਭ ਦੇ ਸਹਿਤ ਜੀਊਂਦਾ ਹੈ।

**ਬਿਨੁ ਗੁਰ ਸੋਝੀ ਕਿਸੈ ਨ ਹੋਇ ॥ ਆਪੇ ਕਰੈ ਕਰਾਵੈ ਸੋਇ ॥ ੪ ॥**

ਗੁਰੂ ਤੋਂ ਬਿਨਾਂ ਇਸ ਗੱਲ ਦੀ ਸੋਝੀ ਹੋਰ ਕਿਸੇ ਕਰਮ ਕਰਕੇ ਨਹੀਂ ਹੁੰਦੀ।

ਉਹ ਪ੍ਰਭੂ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ॥ ੪ ॥

**ਝਗੜੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ ਸਹਜਿ ਸਮਾਵੈ ॥**

ਜੋ ਹਰੀ ਗੁਣਾਂ ਨੂੰ ਗਾਉਂਦਾ ਹੈ ਉਹ ਜਨਮ ਮਰਨ ਰੂਪ ਝਗੜੇ ਨੂੰ ਦੂਰ ਕਰ ਲੈਂਦਾ ਹੈ। ਜਿਸ ਦਾ ਸਤਿਗੁਰੂ ਪੂਰਾ ਹੈ ਓਹੀ ਪੁਰਸ਼ ਸਹਜ ਪਦ ਵਿਚ ਸਮਾਂਵਦਾ ਹੈ।

**ਇਹੁ ਮਨੁ ਡੋਲਤ ਤਉ ਠਹਰਾਵੈ ॥ ਸਚੁ ਕਰਣੀ ਕਰਿ ਕਾਰ ਕਮਾਵੈ ॥ ੫ ॥**

ਇਹ ਮਨ ਡੋਲਤ=ਚੰਚਲਤਾ ਤੋਂ ਤਦ ਠਹਿਰਦਾ ਹੈ। ਜਦ ਸੱਚੀ ਕਰਨੀ ਕਰਨੇ ਰੂਪ ਕਾਰ ਨੂੰ ਕਮਾਉਣਾ ਕਰੇ॥ ੫ ॥

**ਅੰਤਰਿ ਜੂਠਾ ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ ॥**

ਜੂਠਾ=ਅਪਵਿੱਤ੍ਰ, ਅੰਤਰਿ=ਅੰਤਹਕਰਣ ਕਿਵੇਂ ਪਵਿੱਤਰ ਹੁੰਦਾ ਹੈ ? ਉੱਤਰ:-

ਕੋਈ ਵਿਰਲਾ ਹੀ ਪੁਰਸ਼ ਗੁਰ ਸ਼ਬਦ ਦੁਆਰੇ ਅਪਵਿੱਤ੍ਰ ਅੰਤਹਕਰਣ ਨੂੰ ਧੋਂਦਾ ਹੈ।

**ਗੁਰਮੁਖਿ ਕੋਈ ਸਚੁ ਕਮਾਵੈ ॥ ਆਵਣੁ ਜਾਣਾ ਠਾਕਿ ਰਹਾਵੈ ॥ ੬ ॥**

ਜੇਹੜਾ ਕੋਈ ਗੁਰਮੁਖ ਗੁਰਾਂ ਦੁਆਰੇ ਸੱਚ ਨਾਮ ਨੂੰ ਕਮਾਉਂਦਾ ਹੈ। ਉਹ ਮਨ ਨੂੰ ਆਉਣ ਜਾਣ ਵਲੋਂ 'ਠਾਕਿ ਰਹਾਵੈ'=ਰੋਕ ਰੱਖਦਾ ਹੈ॥ ੬ ॥

[ਪੰਨਾ ੧੩੪੫]

**ਭਉ ਖਾਣਾ ਪੀਣਾ ਸੁਖੁ ਸਾਰੁ ॥ ਹਰਿ ਜਨ ਸੰਗਤਿ ਪਾਵੈ ਪਾਰੁ ॥**

ਜਿਸ ਨੇ ਸਾਰੁ=ਸਰੇਸ਼ਟ ਸੁਖ ਦੇਣ ਵਾਲੇ ਪਰਮਾਤਮਾ ਦੇ ਡਰ ਦਾ ਖਾਣਾ ਪੀਣਾ ਕੀਤਾ ਹੈ। ਉਹ ਹਰੀ ਦੇ ਸੰਤ ਜਨਾਂ ਦੀ ਸੰਗਤ ਕਰਕੇ ਸੰਸਾਰ-ਸਮੁੰਦਰ ਤੋਂ ਪਾਰ ਹੋਣਾ ਪਾਂਦਾ ਹੈ॥

## ਸਚੁ ਬੋਲੈ ਬੋਲਾਵੈ ਪਿਆਰੁ ॥ ਗੁਰ ਕਾ ਸਬਦੁ ਕਰਣੀ ਹੈ ਸਾਰੁ ॥ ੭ ॥

ਉਹ ਪੁਰਸ਼ ਪਿਆਰ ਨਾਲ ਸੱਚ ਨਾਮ ਨੂੰ ਆਪ ਬੋਲਦਾ ਹੈ ਤੇ ਹੋਰਨਾਂ ਪਾਸੋਂ ਬੁਲਾਉਂਦਾ ਹੈ। ਜਿਸ ਨੂੰ ਗੁਰਾਂ ਦਾ ਉਪਦੇਸ਼ ਰੂਪ ਸਾਰੁ=ਸਰੇਸ਼ਟ ਕਰਨੀ ਪ੍ਰਾਪਤ ਹੋਈ ਹੈ॥ ੭॥

## ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥

ਉਸ ਨੇ ਹਰੀ ਦੇ ਜਸ ਨੂੰ ਹੀ ਕਰਮ ਧਰਮ ਪਤਿ=ਪਤਿਸ਼ਟਾ ਤੇ ਪੂਜਾ ਆਦਿਕ ਸਭ ਕੁਝ ਨਿਸਚੇ ਕੀਤਾ ਹੈ ਅਤੇ ਕਾਮ ਕ੍ਰੋਧ ਆਦਿਕਾਂ ਨੂੰ ਬ੍ਰਹਮ ਗਿਆਨ ਰੂਪ ਅੱਗ ਵਿਚ ਭੂੰਜਾ=ਭੁੰਨ ਲਿਆ ਹੈ।

## ਹਰਿ ਰਸੁ ਚਾਖਿਆ ਤਉ ਮਨੁ ਭੀਜਾ ॥
## ਪ੍ਰਣਵਤਿ ਨਾਨਕੁ ਅਵਰੁ ਨ ਦੂਜਾ ॥ ੮ ॥ ੫ ॥

ਜਾਂ ਹਰੀ ਨਾਮ ਰਸ ਨੂੰ ਚਖਿਆ ਤਾਂ ਓਸੇ ਵਿਚ ਮਨ ਭੀਜਾ=ਭਿੱਜ ਗਿਆ। ਗੁਰੂ ਜੀ ਕਥਨ ਕਰਦੇ ਹਨ- ਹੁਣ ਮਨ ਨੂੰ ਹੋਰ ਕੋਈ ਦੂਜਾ ਪਦਾਰਥ ਚੰਗਾ ਲੱਗਦਾ ਨਹੀਂ ਹੈ॥ ੮॥ ੫॥

## ਪ੍ਰਭਾਤੀ ਮਹਲਾ ੧ ॥
## ਰਾਮ ਨਾਮੁ ਜਪਿ ਅੰਤਰਿ ਪੂਜਾ ॥

ਹੇ ਭਾਈ ! ਅਸਾਂ ਨੇ ਰਾਮ ਨਾਮ ਨੂੰ ਜਪਿਆ ਹੈ ਤੂੰ ਜਪਣਾ ਕਰ, ਇਹ ਅੰਦਰਲੀ ਪੂਜਾ ਹੈ।

*ਅਥਵਾ:*-ਰਾਮ ਹੈ ਨਾਮ ਜਿਸ ਦਾ ਪੂਜਣੇ ਜੋਗ, ਉਸ ਨੂੰ ਹਿਰਦੇ ਅੰਤਰ ਜਪਣਾ ਕਰ।

## ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥ ੧ ॥

ਗੁਰ ਸ਼ਬਦ ਨੂੰ ਵਿਚਾਰ ਕੇ ਅਸਾਂ ਨੇ ਇਹ ਨਿਸਚੇ ਕੀਤਾ ਹੈ ਕਿ ਉਸ ਤੋਂ ਬਿਨਾਂ ਹੋਰ ਕੋਈ ਦੂਜਾ ਠਾਕੁਰ ਨਹੀਂ ਹੈ॥ ੧॥

## ਏਕੋ ਰਵਿ ਰਹਿਆ ਸਭ ਠਾਈ ॥

ਸਾਰੀਆਂ ਜਗ੍ਹਾਂ 'ਪਰ ਇਕ ਪ੍ਰਭੂ ਹੀ ਵਿਆਪਕ ਹੋ ਰਿਹਾ ਹੈ,

## ਅਵਰੁ ਨ ਦੀਸੈ ਕਿਸੁ ਪੂਜ ਚੜਾਈ ॥ ੧ ॥ ਰਹਾਉ ॥

ਮੈਨੂੰ ਹੋਰ ਕੋਈ ਦਿੱਸਦਾ ਨਹੀਂ ਹੈ ਮੈਂ ਕਿਸਨੂੰ ਪੂਜਾ ਚੜ੍ਹਾਵਾਂ॥ ੧॥ ਰਹਾਉ॥

ਵਾ:- ਮੈਨੂੰ ਹੋਰ ਕੋਈ ਦਿੱਸਦਾ ਨਹੀਂ ਹੈ ਮੈਂ ਕਿਸ ਨੂੰ ਪੂਜ=ਪੂਜ ਕੇ ਪੁਸ਼ਪ ਆਦਿਕ ਚੜ੍ਹਾਵਾਂ।

## ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥
## ਜਿਉ ਭਾਵੈ ਤਿਉ ਰਖਹੁ ਅਰਦਾਸਿ ॥ ੨ ॥

ਹੇ ਪ੍ਰਭੂ ! ਮੇਰਾ ਮਨ ਤਨ ਤੇਰੇ ਅੱਗੇ ਹਾਜ਼ਰ ਹੈ ਅਤੇ ਮੇਰਾ ਜੀਅੜਾ=ਜੀਵ,

ਵਾ:-ਜਾਨ ਭੀ ਤੇਰੇ ਪਾਸ ਹਾਜ਼ਰ ਹੈ, ਜਿਵੇਂ ਭਾਉਂਦਾ ਹੈ ਤਿਵੇਂ ਰੱਖ ਲਓ, ਮੇਰੀ ਆਪ ਜੀ ਅੱਗੇ ਏਹੋ ਅਰਦਾਸਿ=ਬੇਨਤੀ ਹੈ॥ ੨॥

**ਸਚੁ ਜਿਹਵਾ ਹਰਿ ਰਸਨ ਰਸਾਈ॥ ਗੁਰਮਤਿ ਛੂਟਸਿ ਪ੍ਰਭ ਸਰਣਾਈ॥ ੩॥**

ਉਹ ਜੀਭ ਸੱਚੀ ਹੈ ਜੋ ਰਸਨਾ ਹਰੀ ਨਾਮ ਰਸ ਵਿਚ ਰਸ ਗਈ ਹੈ। ਗੁਰਮਤੀਏ ਪ੍ਰਭੂ ਦੀ ਸ਼ਰਨ ਗ੍ਰਹਿਣ ਕਰਕੇ ਛੁਟ ਗਏ ਹਨ॥ ੩॥

**ਕਰਮ ਧਰਮ ਪ੍ਰਭਿ ਮੇਰੈ ਕੀਏ॥ ਨਾਮੁ ਵਡਾਈ ਸਿਰਿ ਕਰਮਾਂ ਕੀਏ॥ ੪॥**

ਸਾਰੇ ਕਰਮ ਧਰਮ ਮੇਰੇ ਪ੍ਰਭੂ ਨੇ ਹੀ ਬਨਾਉਣਾ ਕੀਤੇ ਹਨ। ਪਰ-ਨਾਮ ਦੀ ਜੋ ਵੱਡਿਆਈ ਹੈ ਇਹ ਸਾਰਿਆਂ ਕਰਮਾਂ ਤੋਂ ਸਿਰਿ=ਸ਼ਰੋਮਣ ਕੀਤੀ ਹੈ॥ ੪॥

**ਸਤਿਗੁਰ ਕੈ ਵਸਿ ਚਾਰਿ ਪਦਾਰਥ॥ ਤੀਨਿ ਸਮਾਏ ਏਕ ਕ੍ਰਿਤਾਰਥ॥ ੫॥**

ਸਤਿਗੁਰਾਂ ਦੇ ਵਸ ਵਿਚ ਧਰਮ, ਅਰਥ, ਕਾਮਜ, ਮੋਖ ਰੂਪ ਚਾਰੇ ਪਦਾਰਥ ਹਨ। ਜਿਨ੍ਹਾਂ ਨੇ ਤਿੰਨ ਧਰਮ, ਅਰਥ, ਕਾਮਜ ਸਮਾਏ=ਅਭਾਵ ਕੀਤੇ ਹਨ ਉਹ ਇਕ ਮੋਖ ਨੂੰ ਪਾ ਕੇ ਕ੍ਰਿਤਾਰਥ=ਕਲਿਆਣ ਹੋਏ ਹਨ।

*ਅਥਵਾ:*-ਰਜੋ, ਸਤੋ, ਤਮੋ ਰੂਪ ਤਿੰਨ ਗੁਣ ਅਭਾਵ ਕਰਕੇ ਇਕ ਨੂੰ ਪਾ ਕੇ ਕਲਿਆਣ ਹੋਏ ਹਨ।

*ਅਥਵਾ:*-ਸ੍ਰਵਨ, ਮਨਨ, ਨਿਧਿਆਸਣ ਰੂਪ ਤਿੰਨ ਗੁਣ ਹਿਰਦੇ ਵਿਚ ਸਮਾਏ=ਧਾਰਨ ਕਰਕੇ ਇਕ ਨੂੰ ਪਾ ਕੇ ਕ੍ਰਿਤਾਰਥ=ਕਲਿਆਣ ਹੋਏ ਹਨ॥ ੫॥

**ਸਤਿਗੁਰਿ ਦੀਏ ਮੁਕਤਿ ਧਿਆਨਾਂ॥ ਹਰਿ ਪਦੁ ਚੀਨ੍ਹਿ ਭਏ ਪਰਧਾਨਾ॥ ੬॥**

ਜਿਨ੍ਹਾਂ ਨੂੰ ਸਤਿਗੁਰਾਂ ਨੇ ਧਿਆਨ ਆਦਿਕ ਗੁਣ ਦੇ ਕੇ ਮੁਕਤ ਸਰੂਪ ਕੀਤਾ ਹੈ। ਉਹ ਹਰੀ ਪਦ ਨੂੰ ਚੀਨ੍ਹਿ=ਜਾਣ ਕੇ ਪਰਧਾਨਾ=ਮੁਖੀ ਹੋਏ ਹਨ॥ ੬॥

**ਮਨੁ ਤਨੁ ਸੀਤਲੁ ਗੁਰਿ ਬੂਝ ਬੁਝਾਈ॥**
**ਪ੍ਰਭੁ ਨਿਵਾਜੇ ਕਿਨਿ ਕੀਮਤਿ ਪਾਈ॥ ੭॥**

ਜਿਨ੍ਹਾਂ ਨੂੰ ਸਤਿਗੁਰਾਂ ਨੇ ਚੰਗੀ ਬੂਝ=ਸਿੱਖਿਆ ਸਮਝਾ ਦਿੱਤੀ ਹੈ ਉਹਨਾਂ ਦਾ ਮਨ ਤਨ ਸੀਤਲ ਹੋਇਆ ਹੈ। ਜੋ ਪ੍ਰਭੂ ਨੇ ਨਿਵਾਜੇ=ਵੱਡਿਆਏ ਹਨ ਉਹਨਾਂ ਦੀ ਕੀਮਤ ਕਿਸ ਨੇ ਪਾਈ ਹੈ, ਅਰਥਾਤ ਕਿਸੀ ਨੇ ਨਹੀਂ ਪਾਈ ॥ ੭॥

**ਕਹੁ ਨਾਨਕ ਗੁਰਿ ਬੂਝ ਬੁਝਾਈ॥**
**ਨਾਮ ਬਿਨਾ ਗਤਿ ਕਿਨੈ ਨ ਪਾਈ॥ ੮॥ ੬॥**

ਗੁਰੂ ਜੀ ਕਥਨ ਕਰਦੇ ਹਨ—ਸਾਨੂੰ ਗੁਰਾਂ ਨੇ ਏਹ ਬੂਝ=ਸਮਝ (ਸਿੱਖਿਆ) ਸਮਝਾ ਦਿੱਤੀ ਹੈ। ਕਿ—ਨਾਮ ਸਿਮਰਨ ਤੋਂ ਬਿਨਾਂ ਕਿਸੀ ਨੇ ਭੀ ਮੁਕਤੀ ਨਹੀਂ ਪਾਈ॥ ੮॥ ੬॥

**ਪ੍ਰਭਾਤੀ ਮਹਲਾ ੧॥**

**ਉਥਾਨਕਾ—** ਕਿਸੇ ਪ੍ਰੇਮੀ ਨੇ ਆ ਕੇ ਪੁਛਿਆ ਪਰਮਾਤਮਾ ਕਿਸ ਨੂੰ ਬਖ਼ਸ਼ਦਾ ਹੈ ਤੇ ਕਿਸ ਨੂੰ ਸਜ਼ਾ ਦੇਂਦਾ ਹੈ?

*ਉੱਤਰ:*-ਗੁਰਮੁਖਾਂ ਨੂੰ ਬਖਸ਼ਦਾ ਹੈ ਤੇ ਮਨਮੁਖਾਂ ਨੂੰ ਸਜ਼ਾ ਦੇਂਦਾ ਹੈ, ਏਹੋ ਪ੍ਰਸੰਗ ਅੱਗੇ ਕਥਨ ਕਰਦੇ ਹਨ—

**ਇਕਿ ਧੁਰਿ ਬਖਸਿ ਲਏ ਗੁਰਿ ਪੂਰੈ ਸਚੀ ਬਣਤ ਬਣਾਈ॥**

ਇਕਨਾਂ ਗੁਰਮੁਖਾਂ ਨੂੰ ਪੂਰਿਆਂ ਗੁਰਾਂ ਨੇ ਧੁਰਿ=ਮੁਢ ਤੋਂ ਬਖ਼ਸ਼ ਲਿਆ ਹੈ, ਜਿਨ੍ਹਾਂ ਨੇ ਸਾਧਨਾਂ ਰੂਪ ਸੱਚੀ ਬਨਾਵਟ ਬਣਾਈ ਹੈ।

**ਹਰਿ ਰੰਗ ਰਾਤੇ ਸਦਾ ਰੰਗੁ ਸਾਚਾ ਦੂਖ ਬਿਸਰੇ ਪਤਿ ਪਾਈ॥ ੧ ॥**

ਹਰੀ ਦੇ ਰੰਗ=ਪ੍ਰੇਮ ਵਿਚ ਤਦਾਕਾਰ ਹੋਣ ਕਰਕੇ ਗੁਰਮੁਖਾਂ ਨੂੰ ਸਦਾ ਸਚਾ ਰੰਗੁ=ਅਨੰਦ ਬਣਿਆ ਰਹਿੰਦਾ ਹੈ, ਜਨਮ ਮਰਨ ਦੇ ਦੁੱਖ ਵਿਸਰ ਗਏ ਹਨ ਤੇ ਪਤਿ=ਇੱਜ਼ਤ ਪਾਈ ਹੈ॥ ੧ ॥

**ਝੂਠੀ ਦੁਰਮਤਿ ਕੀ ਚਤੁਰਾਈ॥**

**ਬਿਨਸਤ ਬਾਰ ਨ ਲਾਗੈ ਕਾਈ॥ ੧ ॥ ਰਹਾਉ ॥**

ਦੁਰਮਤਿ=ਖੋਟੀ ਮਤ ਵਾਲਿਆਂ ਦੀ ਸਾਰੀ ਚਤੁਰਾਈ ਝੂਠੀ ਹੈ। ਉਸ ਚਤੁਰਾਈ ਨੂੰ ਨਾਸ ਹੁੰਦਿਆਂ ਕੋਈ ਬਾਰ=ਦੇਰ ਨਹੀਂ ਲੱਗਦੀ॥ ੧ ॥ ਰਹਾਉ॥

**ਮਨਮੁਖ ਕਉ ਦੁਖੁ ਦਰਦੁ ਵਿਆਪਸਿ ਮਨਮੁਖਿ ਦੁਖੁ ਨ ਜਾਈ॥**

ਮਨਮੁਖ ਨੂੰ ਦੁੱਖ ਜਨ ਦਰਦ ਵਿਆਪਦਾ ਰਹਿੰਦਾ ਹੈ, ਮਨਮੁਖਾਂ ਦੇ ਅੰਦਰੋਂ ਦੁੱਖ ਜਾਂਦਾ ਹੀ ਨਹੀਂ ਹੈ।

**ਸੁਖ ਦੁਖ ਦਾਤਾ ਗੁਰਮੁਖਿ ਜਾਤਾ ਮੇਲਿ ਲਏ ਸਰਣਾਈ॥ ੨ ॥**

ਗੁਰਮੁਖਾਂ ਨੇ ਸੁਖ ਦੁੱਖ ਦੇ ਦੇਣ ਵਾਲੇ ਦਾਤੇ ਪਰਮਾਤਮਾ ਨੂੰ ਜਾਣ ਲਿਆ ਹੈ,

ਵਾ:-ਸੁਖਾਂ ਦੀ ਪ੍ਰਾਪਤੀ ਦੇ ਦਾਤੇ ਨੂੰ ਤੇ ਦੁੱਖਾਂ ਦੀ ਨਵਿਰਤੀ ਦੇ ਦਾਤੇ ਮੁਖ ਗੁਰਾਂ ਨੂੰ ਗੁਰਮੁਖਾਂ ਨੇ ਜਾਣ ਲਿਆ ਹੈ, ਸ਼ਰਨ ਵਿਚ ਆਇਆ ਜਾਣ ਕੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ॥ ੨ ॥

**ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ॥**

ਮਨਮੁਖਾਂ ਤੋਂ ਅਭ ਭਗਤਿ=ਮਾਨਸਕ ਭਗਤੀ ਨਹੀਂ ਹੁੰਦੀ, ਕਿਉਂਕਿ ਉਹ ਦਿਵਾਨੇ=ਝੱਲੇ ਮਨਮੁਖ ਹੰਗਤਾ ਮਮਤਾ ਵਿਚ ਪਚਹਿ=ਸੜ ਰਹੇ ਹਨ।

**ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ॥ ੩ ॥**

ਜਿੰਨਾਂ ਚਿਰ ਏਹ ਸਬਦ=ਬ੍ਰਹਮ ਨੂੰ ਨਹੀਂ ਜਾਣਦਾ ਉਨਾਂ ਚਿਰ ਏਹ ਚੰਚਲ ਮਨ ਖਿਨ ਕਾਲ ਊਭਿ=ਉੱਚੇ ਅਕਾਸ਼ਾਂ ਵਿਚ ਤੇ ਪਇਆਲੀ=ਪਤਾਲਾਂ ਵਿਚ ਚਲਿਆ ਜਾਂਦਾ ਹੈ॥ ੩ ॥

**ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ॥**

ਇਹ ਜਗੁ=ਜੀਵ ਭੁੱਖਾ ਤੇ ਪਿਆਸਾ ਹੋ ਰਿਹਾ ਹੈ, ਸਤਿਗੁਰਾਂ ਦੇ ਪਾਏ ਤੋਂ ਬਿਨਾਂ ਇਸ ਨੂੰ ਤ੍ਰਿਪਤੀ ਨਹੀਂ ਆਉਂਦੀ।

**ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ॥ ੪ ॥**

ਸਹਜੈ=ਗਿਆਨ ਦੁਆਰਾ ਸਹਜੁ=ਸ਼ਾਂਤ ਸਰੂਪ ਪਰਮਾਤਮਾ ਨਾਲ ਮਿਲੇ ਤਾਂ ਸੁਖ ਪਾਈਂਦਾ ਹੈ ਅਤੇ ਦਰਗਾਹ ਵਿਚ ਭੀ ਜਸ ਰੂਪ ਪੁਸ਼ਾਕ ਪਹਿਨ ਕੇ ਜਾਂਦਾ ਹੈ॥ ੪ ॥



## ਦਰਗਹ ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ॥

ਜਿਸ ਨੂੰ ਇਕ ਗੁਰਾਂ ਦੀ ਨਿਰਮਲ ਬਾਣੀ ਪ੍ਰਾਪਤ ਹੋਈ ਹੈ, ਉਸ ਨੇ ਅੰਤਹਕਰਣ ਰੂਪ ਦਰਗਹ=ਜਗ੍ਹਾਂ ਅੰਦਰ ਇਕ ਦਾਨਾ ਬੀਨਾ ਰੂਪ ਪਰਮਾਤਮਾ ਨੂੰ ਆਪਣਾ ਆਪ ਰੂਪ ਨਿਸਚੇ ਕੀਤਾ ਹੈ।

## ਆਪੇ ਸੁਰਤਾ ਸਚੁ ਵੀਚਾਰਸਿ ਆਪੇ ਬੂਝੈ ਪਦੁ ਨਿਰਬਾਣੀ॥ ੫॥

ਉਹ ਆਪੇ ਸੁਰਤਾ=ਸਰੋਤਾ ਹੈ, ਆਪੇ ਸੱਚ ਨੂੰ ਵਿਚਾਰਦਾ ਹੈ ਅਤੇ ਆਪ ਹੀ ਨਿਰਬਾਣ ਪਦ ਨੂੰ ਜਾਣਦਾ ਹੈ। *ਅਥਵਾ:*-ਉਹ ਪ੍ਰਭੂ ਆਪੇ ਸੁਰਤਾ=ਗਿਆਤ ਗੇਅ ਹੋ ਕੇ ਨਿਰਬੰਧ ਪਦ ਨੂੰ ਬੁਝਦਾ ਹੈ ਅਤੇ ਆਪ ਹੀ ਸਰੋਤਾ ਹੋ ਕੇ ਸੱਚ ਨਾਮ ਨੂੰ ਵਿਚਾਰਦਾ ਹੈ॥ ੫॥

## ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ॥

ਜਲ, ਅੱਗ, ਪੁਨਾ ਪੌਣ ਇਨ੍ਹਾਂ ਤਿੰਨ ਤੱਤਾਂ ਨੂੰ ਮਿਲਾਕੇ,

*ਅਥਵਾ:*-ਸਤੋ, ਤਮੋ, ਰਜੋ ਰੂਪ ਤਿੰਨ ਗੁਣਾਂ ਨੂੰ ਮਿਲਾ ਕੇ ਏਹ ਤਰੰਗ ਰੂਪ ਜਗਤ ਨੂੰ ਪੈਦਾ ਕੀਤਾ ਹੈ।

## ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ॥ ੬॥

ਉਹਨਾਂ ਤੱਤਾਂ ਨੂੰ ਅਜੇਹਾ ਬਲੁ ਛਲੁ=ਬਲ ਬੁਲ ਦਿੱਤਾ ਹੈ ਜੋ ਚਾਹੁਣ ਓਹੀ ਕਰ ਸਕਦੇ ਹਨ, ਏਹ ਇਕ ਦੂਜੇ ਦੇ ਨਾਸ ਕਰਨ ਨੂੰ ਸਮਰੱਥ ਹਨ, ਪਰ ਹੁਕਮੀ=ਪਰਮਾਤਮਾ ਨੇ ਇਨ੍ਹਾਂ ਵਿਰੋਧੀ ਤੱਤਾਂ ਨੂੰ ਆਪਣੇ ਹੁਕਮ ਵਿਚ ਠਾਕਿ ਰਹਾਇਆ=ਰੋਕ ਰੱਖਿਆ ਹੈ, ਜਿਸ 'ਤੇ ਏਹ ਮਰਯਾਦਾ ਵਿਚ ਹੀ ਰਹਿੰਦੇ ਹਨ।

*ਅਥਵਾ:*-ਜਿਸ ਤੇ ਛਲ ਕਰਨੇ ਵਲੋਂ ਰੋਕ ਰੱਖਿਆ ਹੈ ਇਸੀ 'ਤੇ ਜਲ ਧਰਤੀ ਨੂੰ ਡੋਬ ਨਹੀਂ ਸਕਦਾ ਹੈ॥ ੬॥

## ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥

ਐਹੋ ਜੇਹੇ ਗੁਰਮੁਖ ਜਨ ਜਗਤ ਅੰਦਰ ਵਿਰਲੇ ਹਨ ਜਿਨ੍ਹਾਂ ਨੂੰ ਪਰਖ ਕੇ ਸਰੂਪ ਖਜ਼ਾਨੇ ਵਿਚ ਪਾਇਆ ਹੈ।

*ਅਥਵਾ:*-ਜਗਤ ਅੰਦਰ ਐਹੋ ਜੇਹੇ ਵਿਰਲੇ ਗੁਰਮੁਖ ਜਨ ਹਨ ਜਿਨ੍ਹਾਂ ਨੇ ਪਰਖ ਕੇ ਸ਼ੁਭ ਗੁਣਾਂ ਰੂਪ ਖਜ਼ਾਨੇ ਨੂੰ ਪਾਇਆ ਹੈ।

## ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ॥ ੭॥

ਉਹ ਜਾਤੀ ਬਰਨ ਆਦਿਕਾਂ ਦੇ ਅਭਿਆਨ ਤੋਂ ਅਤੀਤਾ=ਅਸੰਗ ਹੋਏ ਹਨ ਅਤੇ ਉਹਨਾਂ ਨੇ ਪਦਾਰਥਾਂ ਦੇ ਲੋਭ ਨੂੰ ਤੇ ਸਬੰਧੀਆਂ ਦੀ ਮਮਤਾ ਨੂੰ ਚੁਕਾਇਆ=ਦੂਰ ਕਰ ਦਿੱਤਾ ਹੈ॥ ੭॥

## ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ॥

ਜੋ ਨਾਮੀ ਪਰਮਾਤਮਾ ਦੇ ਨਾਮ ਸਿਮਰਨ ਵਿਚ ਰੱਤੇ ਹਨ ਉਹ ਤੀਰਥਾਂ ਸ੍ਰੀਖੇ ਨਿਰਮਲ ਹਨ,

*ਵਾ:*-ਤੀਰਥਾਂ ਨਾਲੋਂ ਭੀ ਨਿਰਮਲ ਹਨ, ਉਹਨਾਂ ਨੇ ਜਨਮ ਮਰਨ ਦੇ ਦੁੱਖ ਨੂੰ ਅਤੇ ਹੰਗਤਾ ਮਮਤਾ ਰੂਪ ਮੈਲ ਨੂੰ ਦਿਲ ਚੋਂ ਚੁਕਾਇਆ=ਦੂਰ ਕਰ ਲਿਆ ਹੈ।

## ਨਾਨਕੁ ਤਿਨ ਕੇ ਚਰਨ ਪਖਾਲੈ
## ਜਿਨਾ ਗੁਰਮੁਖਿ ਸਾਚਾ ਭਾਇਆ॥ ੮॥ ੭॥

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਦੇ ਚਰਨਾਂ ਨੂੰ ਪਖਾਲੈ=ਧੋਣਾ ਕਰ, ਜਿਨ੍ਹਾਂ ਗੁਰਮੁਖਾਂ ਨੂੰ ਸੱਚਾ ਨਾਮ

ਜਪਣਾ ਭਾਇਆ=ਚੰਗਾ ਲੱਗਾ ਹੈ॥ ੮॥੭॥

[ਪੰਨਾ ੧੩੪੬]

## ਪ੍ਰਭਾਤੀ ਮਹਲਾ ੩ ਬਿਭਾਸ

## ੧ਓ ਸਤਿਗੁਰ ਪ੍ਰਸਾਦਿ॥

**ਗੁਰ ਪਰਸਾਦੀ *ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ॥**

ਇਸ ਮਨੁੱਖਾ ਦੇਹ ਰੂਪ ਹਰੀ ਮੰਦਰ ਵਿਚ ਹਰੀ ਤੇਰੇ ਨਾਲ ਹੈ,

*ਅਥਵਾ:*-ਮੰਦਰੁ=ਅਧਿਸ਼ਠਾਨ ਰੂਪ ਹਰੀ ਤੇਰੇ ਨਾਲ ਹੈ, *ਵਾ:*-ਮੰਦਰੁ=ਅੰਦਰ ਹੋਣ ਕਰਕੇ ਹਰੀ ਤੇਰੇ ਨਾਲ ਹੈ ਤੂੰ ਗੁਰੂ ਦੀ ਕ੍ਰਿਪਾ ਦੁਆਰੇ ਉਸ ਨੂੰ ਵੇਖਣਾ ਕਰ।

**ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਾਲਿ॥ ੧॥**

ਮੰਦਰੁ=ਅਧਿਸ਼ਠਾਨ ਰੂਪ ਹਰੀ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਸਰੀਰ ਦੇ ਮੰਦਰੁ=ਅੰਦਰ ਹੀ ਖੋਜਨਾ ਕਰ ਅਤੇ ਹਰੀ ਨਾਮ ਨੂੰ ਸੰਭਾਲ ਲੈਣਾ ਕਰ॥ ੧॥

**ਮਨ ਮੇਰੇ ਸਬਦਿ ਰਪੈ ਰੰਗੁ ਹੋਇ॥**

ਹੇ ਮੇਰੇ ਮਨ ! ਗੁਰ ਉਪਦੇਸ਼ ਵਿਚ ਰਪੈ=ਤਦਾਕਾਰ ਹੋਣ ਕਰਕੇ ਰੰਗੁ ਹੋਇ=ਅਨੰਦ ਪ੍ਰਾਪਤ ਹੁੰਦਾ ਹੈ।

**ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ॥ ੧॥ ਰਹਾਉ॥**

ਸੱਚੀ ਭਗਤੀ ਕਰਨ ਨਾਲ ਮਨੁੱਖਾ ਦੇਹ ਰੂਪ ਹਰੀ ਮੰਦਰ ਸਚਾ=ਸ਼ਫਲ ਹੁੰਦਾ ਹੈ ਅਤੇ ਮਨੁੱਖ ਦੀ ਸੱਚੀ ਸੋਇ=ਸ਼ੋਭਾ ਪ੍ਰਗਟ ਹੁੰਦੀ ਹੈ॥ ੧॥ ਰਹਾਉ॥

**ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥**

ਇਹ ਮਨੁੱਖਾ ਸਰੀਰ ਹੀ ਹਰੀ ਮੰਦਰ ਹੈ, ਇਸ ਵਿਚ ਗਿਆਨ ਆਦਿਕ ਰਤਨ ਪ੍ਰਗਟ ਹੁੰਦੇ ਹਨ।

*ਅਥਵਾ:*-ਰਤਨਿ=ਵੈਰਾਗ ਤੇ ਬ੍ਰਹਮ ਗਿਆਨ ਦੇ ਪ੍ਰਗਟ ਹੋਣ 'ਤੇ ਏਹ ਮਨੁੱਖ ਸਰੀਰ **ਸਫਲ** ਹੁੰਦਾ ਹੈ।

**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ॥ ੨॥**

ਮਨਮੁਖ ਇਸ ਗੱਲ ਨੂੰ ਮੂਲੁ=ਕਦਾਚਿਤ ਜਾਣਦੇ ਨਹੀਂ ਹਨ ਕਿ ਮਨੁੱਖ ਸਰੀਰ ਹਰੀ ਦਾ ਮੰਦਰ ਹੈ, ਉਹ ਸਗੋਂ ਇਸ ਤਰ੍ਹਾਂ ਆਖਦੇ ਹਨ ਕਿ ਮਨੁੱਖ ਸਰੀਰ ਹਰੀ ਦਾ ਮੰਦਰ ਨਹੀਂ ਹੋ ਸਕਦਾ ॥ ੨॥

**ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ॥**

ਇਸ ਮਨੁੱਖਾ ਦੇਹ ਰੂਪ ਹਰੀ ਮੰਦਰ ਨੂੰ ਹਰਿ ਜੀ ਨੇ ਆਪੇ ਹੀ ਸਾਜਿਆ ਹੈ ਅਤੇ ਹੁਕਮ ਵਿਚ ਸਵਾਰ ਕੇ ਫਿਰ ਇਸ ਦੀ ਰੱਖਿਆ ਕੀਤੀ ਹੈ।

*ਵਾ:*—ਆਪਣੇ ਹੁਕਮ ਵਿਚ ਹੀ ਇਸ ਨੂੰ ਸਵਾਰ ਕੇ ਰੱਖਿਆ ਹੈ।

---

**ਕਈ ਬੀੜਾਂ ਵਿਚ ਪਾਠ ਇਸ ਤਰ੍ਹਾਂ ਹੈ:-ਗੁਰਪਰਸਾਦੀ ਵੇਖੁ ਤੂ।*

**ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ॥ ੩ ॥**

ਜੋ ਲੇਖ ਧੁਰ ਤੋਂ ਲਿਖਿਆ ਗਿਆ ਹੈ ਓਹੀ ਜੀਵ ਕਮਾਵਣਾ ਕਰਦਾ ਹੈ, ਭੋਗੇ ਤੋਂ ਬਿਨਾਂ ਉਸ ਨੂੰ ਕੋਈ ਮੇਟਣ ਵਾਲਾ ਨਹੀਂ ਹੈ॥ ੩ ॥

**ਸਬਦੁ ਚੀਨ੍ਹਿ ਸੁਖੁ ਪਾਇਆ ਸਚੈ ਨਾਇ ਪਿਆਰ ॥**

ਗੁਰ ਉਪਦੇਸ਼ ਨੂੰ ਚੀਨ੍ਹਿ=ਜਾਣ ਕੇ ਜਿਸ ਨੇ ਸੱਚੇ ਨਾਮ ਸਿਮਰਨ ਨਾਲ ਪਿਆਰ ਕੀਤਾ ਹੈ ਉਸ ਨੇ ਸੁਖ ਪਾਇਆ ਹੈ॥

**ਹਰਿ ਮੰਦਰੁ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ ॥ ੪ ॥**

ਏਹ ਮਨੁੱਖਾ ਦੇਹ ਰੂਪ ਹਰੀ ਮੰਦਰ ਗੁਰਾਂ ਦੇ ਸ਼ਬਦ ਕਰਕੇ ਸੋਹਣਾ=ਸ਼ੋਭਦਾ ਹੈ, ਇਹ ਸੋਨੇ ਦੇ ਕੋਟੁ=ਕਿਲ੍ਹੇ ਨਾਲੋਂ ਭੀ ਅਪਾਰ=ਸਰੇਸ਼ਟ ਹੈ॥ ੪ ॥

ਇਥੋਂ ਤੱਕ ਵਿਅੱਸਟੀ ਹਰੀਮੰਦਰ ਕਿਹਾ ਹੈ, ਅੱਗੋਂ ਸਮਸੱਟੀ ਜਗਤ ਨੂੰ ਹਰੀਮੰਦਰ ਕਥਨ ਕੀਤਾ ਹੈ:—

**ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ ॥**

ਇਹ ਸਾਰਾ ਜਗਤ ਹੀ ਹਰੀ ਦਾ ਮੰਦਰ ਹੈ, ਪਰ ਨਿਗੁਰਿਆਂ ਨੂੰ ਗੁਰੂ ਤੋਂ ਬਿਨਾਂ ਘੋਰੰਧਾਰ=ਘੋਰ, ਅੰਧਾਰ= ਭਿਆਨਕ ਹਨੇਰਾ ਬਣਿਆ ਰਹਿੰਦਾ ਹੈ, ਇਸ ਲਈ ਉਹਨਾਂ ਨੂੰ ਇਸ ਸੰਸਾਰ ਵਿਚ ਹਰੀ ਦਿੱਸਦਾ ਨਹੀਂ ਹੈ।

**ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ ॥ ੫ ॥**

ਦਵੈਤ ਭਾਵ ਦੇ ਸਹਿਤ ਹੋ ਕੇ ਜੋ ਪੂਜਾ ਕਰਦੇ ਹਨ ਉਹ ਮਨਮੁਖ ਅੰਨ੍ਹੇ ਤੇ ਗਵਾਰ=ਚੰਡਾਲ ਹਨ ॥ ੫ ॥

**ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥**

ਜਿਥੇ ਪਰਲੋਕ ਵਿਚ ਕਰਮਾਂ ਦਾ ਲੇਖਾ ਜੀਵ ਤੋਂ ਮੰਗਿਆ ਜਾਂਦਾ ਹੈ, ਉਥੇ ਦੇਹ ਤੇ ਜਾਤੀ ਜੀਵ ਦੇ ਨਾਲ ਨਹੀਂ ਜਾਂਦੀ ।

**ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ ॥ ੬ ॥**

ਜੋ ਸੱਚ ਨਾਮ ਵਿਚ ਰੱਤੇ=ਤਦਾਕਾਰ ਹੋਏ ਹਨ ਉਹ ਤਾਂ ਪ੍ਰਲੋਕ ਵਿਚ ਲੇਖੇ ਦੇਣ ਤੋਂ ਉਬਰੇ=ਬਚ ਗਏ ਹਨ ਅਤੇ ਦਵੈਤ ਭਾਵ ਵਾਲੇ ਪੁਰਸ਼ ਪਰਲੋਕ ਵਿਚ ਦੁੱਖੀ ਹੁੰਦੇ ਹਨ॥ ੬ ॥

**ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ ॥**

ਇਸ ਮਨੁੱਖਾ ਦੇਹ ਰੂਪ ਹਰੀ ਮੰਦਰ ਵਿਚ ਨਾਮ ਰੂਪ ਨਿਧਾਨੁ=ਖਜ਼ਾਨਾ ਹੈ, ਪਰ ਮੁਗਧ ਗਵਾਰ=ਮਹਾਂ ਮੂਰਖ ਪੁਰਸ਼ ਉਸ ਨੂੰ ਜਾਣਦੇ ਨਹੀਂ ਹਨ।

**ਗੁਰ ਪਰਸਾਦੀ ਚੀਨਿਆ ਹਰਿ ਰਾਖਿਆ ਉਰਿ ਧਾਰਿ ॥ ੭ ॥**

ਜਿਨ੍ਹਾਂ ਨੇ ਗੁਰੂ ਦੀ ਕ੍ਰਿਪਾ ਨਾਲ ਨਾਮ ਨੂੰ ਪਛਾਣਿਆ ਹੈ, ਉਹਨਾਂ ਨੇ ਹਰੀ ਨਾਮ ਨੂੰ ਹਿਰਦੇ ਵਿਚ ਧਾਰ ਰੱਖਿਆ ਹੈ॥ ੭ ॥

**ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥**

ਜੇਹੜੇ ਰੰਗੁ=ਪ੍ਰੇਮ ਲੱਗਾ ਕੇ ਗੁਰ ਉਪਦੇਸ਼ ਵਿਚ ਰੱਤੇ=ਤਦਾਕਾਰ ਹੋਏ ਹਨ, ਉਹਨਾਂ ਨੇ ਸਾਰਿਆਂ ਤੋਂ ਗੁਰ=ਵੱਡੇ ਪਰਮਾਤਮਾ ਦੀ ਨਾਮ ਬਾਣੀ ਗੁਰਾਂ ਤੋਂ ਜਾਤੀ=ਜਾਣੀ ਹੈ।

*ਅਥਵਾ:*-ਸਾਰਿਆਂ ਤੋਂ ਗੁਰ=ਵੱਡੇ ਪਰਮਾਤਮਾ ਦੀ ਸੰਸਾਰ ਬਾਣੀ=ਬਨਾਵਟ ਗੁਰਾਂ ਦੁਆਰੇ ਬ੍ਰਹਮ ਰੂਪ ਕਰਕੇ ਜਾਤੀ=ਜਾਣੀ ਹੈ।

**ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥ ੮ ॥**

ਜੋ ਹਰੀ ਨਾਮੀ ਦੇ ਨਾਮ ਸਿਮਰਨ ਵਿਚ ਸਮਾਏ ਹਨ, ਉਹ ਪੁਰਸ਼ ਮਨ ਕਰਕੇ ਪਵਿੱਤ੍ਰ ਹਨ, ਬਾਣੀ ਕਰਕੇ ਪਾਵਨ=ਪਵਿੱਤ੍ਰ ਹਨ, ਤਨ ਕਰਕੇ ਭੀ ਨਿਰਮਲ=ਪਵਿੱਤ੍ਰ ਹਨ॥ ੮ ॥

**ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥**

ਹਰਿ ਮੰਦਰੁ=ਮਨੁੱਖਾ ਦੇਹ ਹਰੀ ਦਾ ਹੱਟ ਹੈ, ਇਸ ਮਨੁੱਖਾ ਦੇਹ ਰੂਪ ਹੱਟ ਨੂੰ ਸਬਦਿ=ਬ੍ਰਹਮ ਨੇ ਆਪਣੇ ਸਬਦਿ=ਹੁਕਮ ਵਿਚ ਆਪ ਹੀ ਸਵਾਰ ਰੱਖਿਆ ਹੈ।

**ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥ ੯ ॥**

ਉਸ ਮਨੁੱਖ ਸਰੀਰ ਰੂਪ ਹੱਟ ਦੇ ਵਿਚ ਇਕ ਨਾਮ ਰੂਪ ਸੌਦਾ ਹੈ, ਜਿਸ ਨਾਮ ਸੌਦੇ ਨੂੰ ਗੁਰਮੁਖ ਜਨ ਸਵਾਰ ਕੇ ਲੈਂਦੇ ਹਨ॥ ੯ ॥

**ਹਰਿ ਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ ॥**

ਇਸ ਮਨੁੱਖਾ ਦੇਹ ਰੂਪ ਹਰੀ ਮੰਦਰ ਵਿਚ ਮਨ ਲੋਹਟੁ=ਲੋਹੇ ਵਾਂਗੂ ਕਠੋਰ ਸੁਭਾਅ ਵਾਲਾ ਅਤੇ ਪਾਪਾਂ ਨਾਲ ਕਾਲਾ ਹੋ ਰਿਹਾ ਹੈ, ਜੋ ਦਵੈਤ ਭਾਵ ਵਿਚ ਮੋਹਿਆ ਗਿਆ ਹੈ।

**ਪਾਰਸਿ ਭੇਟਿਐ ਕੰਚਨੁ ਭਇਆ ਕੀਮਤਿ ਕਹੀ ਨ ਜਾਇ ॥ ੧੦ ॥**

ਗੁਰੂ ਰੂਪ ਪਾਰਸ ਨਾਲ ਮਿਲ ਕੇ ਜਿਸ ਦਾ ਮਨ 'ਕੰਚਨੁ ਭਇਆ'=ਸੋਨੇ ਵਾਂਗੂ ਸ਼ੁਧ ਹੋ ਗਿਆ ਹੈ, ਉਸ ਦੀ ਕੀਮਤ ਕਥਨ ਨਹੀਂ ਕੀਤੀ ਜਾਂਦੀ॥ ੧੦ ॥

**ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥**

ਇਸ ਮਨੁੱਖਾ ਦੇਹ ਰੂਪ ਹਰੀ ਮੰਦਰ ਵਿਚ ਜੋ ਹਰੀ ਵਸ ਰਿਹਾ ਹੈ, ਓਹੀ ਹਰੀ ਸਾਰਿਆਂ ਵਿਚ ਇਕ ਸਾਰ ਪੂਰਨ ਹੈ।

**ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ ॥ ੧੧ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੁਆਰੇ ਵਣਜੀਐ=ਖਰੀਦਣਾ ਕਰੀਏ, ਤਾਂ ਨਾਮ ਦਾ ਸੱਚਾ ਸੌਦਾ ਪ੍ਰਾਪਤ ਹੁੰਦਾ ਹੈ॥ ੧੧ ॥ ੧ ॥

**ਪ੍ਰਭਾਤੀ ਮਹਲਾ ੩ ॥**

**ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ ॥**

ਜੋ ਪੁਰਸ਼ ਪਰਮਾਤਮਾ ਦੇ ਭੈ=ਡਰ ਤੇ ਭਾਇ=ਪ੍ਰੇਮ ਵਿਚ ਜਾਗ ਕੇ ਹੰਗਤਾ ਮਮਤਾ ਦੀ ਮੈਲ ਨੂੰ ਦਿਲ

ਚੋਂ ਉਤਾਰਦੇ ਹਨ ਉਹ ਪੁਰਸ਼ ਗਿਆਨ ਜਾਗ੍ਰਤ ਵਿਚ ਜਾਗਣਾ ਕਰਦੇ ਹਨ।

**ਸਦਾ ਜਾਗਹਿ ਘਰੁ ਅਪਣਾ ਰਾਖਹਿ ਪੰਚ ਤਸਕਰ ਕਾਢਹਿ ਮਾਰਿ ॥ ੧ ॥**

ਜੋ ਗਿਆਨ ਜਾਗ੍ਰਤ ਵਿਚ ਸਦਾ ਜਾਗਦੇ ਹਨ ਤੇ ਮਾਰਿ=ਕਾਮ ਆਦਿਕ ਪੰਜ ਚੋਰਾਂ ਨੂੰ ਮਾਰ ਕੇ ਬਾਹਰ ਕੱਢ ਦੇਂਦੇ ਹਨ ਉਹ ਆਪਣੇ ਅੰਤਹਕਰਣ ਰੂਪ ਘਰ ਨੂੰ ਸੰਭਾਲ ਕੇ ਰੱਖਦੇ ਹਨ॥ ੧ ॥

**ਮਨ ਮੇਰੇ ਗੁਰਮੁਖਿ ਨਾਮੁ ਧਿਆਇ ॥**

ਹੇ ਮੇਰੇ ਮਨ ! ਤੂੰ ਗੁਰਮੁਖਿ=ਗੁਰਾਂ ਦੁਆਰੇ ਰਾਮ ਨਾਮ ਨੂੰ ਧਿਆਉਂਣਾ ਕਰ।

**ਜਿਤੁ ਮਾਰਗਿ ਹਰਿ ਪਾਈਐ**
**ਮਨ ਸੇਈ ਕਰਮ ਕਮਾਇ ॥ ੧ ॥ ਰਹਾਉ ॥**

ਜਿਸ ਭਗਤੀ ਰੂਪ ਚੰਗੇ ਰਾਹ 'ਤੇ ਤੁਰਨ ਨਾਲ ਹਰੀ ਪਾਈਂਦਾ ਹੈ, ਹੇ ਮਨ ! ਤੂੰ ਓਹੀ ਚੰਗੇ ਕਰਮ-ਕਮਾਉਣਾ ਕਰ॥ ੧ ॥ ਰਹਾਉ ॥

**ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ ॥**

ਗੁਰਮੁਖਿ=ਗੁਰਾਂ ਦੁਆਰੇ ਸਹਜ ਧੁਨਿ=ਸ਼ਾਂਤੀ ਦਾਇਕ ਬਾਣੀ ਉਤਪੰਨ ਹੋਵੇ, ਤਾਂ ਹਿਰਦੇ ਵਿਚੋਂ ਦੁਖਦਾਈ ਹਉਮੈ ਰੂਪੀ ਰੋਗ ਦੂਰ ਹੋ ਜਾਂਦਾ ਹੈ।

**ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ ॥ ੨ ॥**

ਮਨ ਵਿਚ ਹਰਿ ਹਰਿ ਨਾਮ ਦਾ ਪ੍ਰੇਮ ਵਸ ਜਾਵੇ, ਤਾਂ ਸੁਭਾਵਕ ਹੀ ਹਰੀ ਗੁਣਾਂ ਨੂੰ ਗਾਇਣ ਕਰਦਾ ਹੈ॥ ੨ ॥

**ਗੁਰਮਤੀ ਮੁਖ ਸੋਹਣੇ ਹਰਿ ਰਾਖਿਆ ਉਰਿ ਧਾਰਿ ॥**

ਉਹਨਾਂ ਗੁਰਮਤੀਆਂ ਦੇ ਮੂੰਹ ਸੋਹਣੇ=ਸ਼ੋਭਾ ਵਾਲੇ ਹਨ, ਜਿਨ੍ਹਾਂ ਨੇ ਹਰੀ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ।

**ਐਥੈ ਓਥੈ ਸੁਖੁ ਘਣਾ ਜਪਿ ਹਰਿ ਹਰਿ ਉਤਰੇ ਪਾਰਿ ॥ ੩ ॥**

ਐਥੈ-ਓਥੈ=ਲੋਕ ਪਰਲੋਕ ਵਿਚ ਉਹਨਾਂ ਨੂੰ ਘਣਾ=ਬਹੁਤਾ ਸੁਖ ਪ੍ਰਾਪਤ ਹੁੰਦਾ ਹੈ, ਕਿਉਂਕਿ ਉਹ ਹਰਿ ਹਰਿ ਨਾਮ ਨੂੰ ਜਪ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ ਹਨ॥ ੩ ॥

[ਪੰਨਾ ੧੩੪੭]

**ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥**

ਹਿਰਦੇ ਵਿਚ ਹੰਗਤਾ ਮਮਤਾ ਦੇ ਹੋਣ ਕਰਕੇ ਪ੍ਰਭੂ ਵੱਲ ਜਾਗਣਾ ਨਹੀਂ ਹੁੰਦਾ ਅਤੇ ਨਾ ਹੀ ਹਰੀ ਦੀ ਭਗਤੀ ਕੀਤੀ ਹੋਈ ਥਾਂ ਪੈਂਦੀ ਹੈ, ਅਰਥਾਤ ਕਬੂਲ ਨਹੀਂ ਹੁੰਦੀ।

**ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ ॥ ੪ ॥**

ਜੇਹੜੇ ਮਨਮੁਖ ਦਵੈਤ ਭਾਵ ਵਿਚ ਕਰਮ ਕਮਾਉਂਦੇ ਹਨ, ਪ੍ਰਲੋਕ ਦਰਗਾਹ ਵਿਚ ਸੁਖ ਦੀ ਢੋਈ=ਜਗ੍ਹਾਂ ਨਹੀਂ ਲੈਂਦੇ।

ਵਾ:-ਕੋਈ ਭੀ ਢੋਈ=ਆਸਰਾ ਨਹੀਂ ਲੈਂਦੇ॥ ੪॥

**ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ॥**

ਜਿਨ੍ਹਾ ਦਾ ਦਵੈਤ ਭਾਵ ਨਾਲ ਪਿਆਰ ਹੈ ਉਹਨਾਂ ਦੇ ਖਾਣੇ ਨੂੰ ਧ੍ਰਿਕਾਰ ਹੈ ਅਤੇ ਕਪੜਿਆਂ ਦੇ ਪੈਹਰਣ ਨੂੰ ਭੀ ਧ੍ਰਿਕਾਰ ਹੈ।

**ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ॥ ੫॥**

ਉਹ ਪਿਛੇ ਭੀ ਗੰਦਗੀ ਦੇ ਕੀੜੇ ਸਨ ਹੁਣ ਭੀ ਵਿਸ਼ਿਆਂ ਰੂਪ ਗੰਦਗੀ ਵਿਚ ਰੱਤੇ ਹੋਏ ਹਨ,

ਵਾ:-ਗੰਦਗੀ ਦੇ ਕੀੜੇ ਹੋ ਕੇ ਵਿਸ਼ੇ ਵਿਕਾਰਾਂ ਰੂਪ ਗੰਦਗੀ ਵਿਚ ਰੱਤੇ ਹੋਏ ਹਨ, ਇਸ ਕਰਕੇ ਉਹ ਜਨਮ ਮਰਨ ਵਿਚ ਖੁਆਰੁ=ਖਰਾਬ ਹੁੰਦੇ ਹਨ॥ ੫॥

**ਜਿਨ ਕਉ ਸਤਿਗੁਰੁ ਭੇਟਿਆ ਤਿਨਾ ਵਿਟਹੁ ਬਲਿ ਜਾਉ॥**

ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲਿਆ ਹੈ, ਮੈਂ ਉਹਨਾਂ ਉਪਰੋਂ ਬਲਿਹਾਰ ਜਾਂਦਾ ਹਾਂ।

**ਤਿਨ ਕੀ ਸੰਗਤਿ ਮਿਲਿ ਰਹਾਂ ਸਚੇ ਸਚਿ ਸਮਾਉ॥ ੬॥**

ਜੇ ਉਹਨਾਂ ਦੀ ਸੰਗਤ ਵਿਚ ਮਿਲ ਰਹਿਣਾ ਕਰਾਂ, ਤਾਂ ਸਚਿ=ਨਿਸਚੇ ਕਰਕੇ ਸੱਚ ਸਰੂਪ ਵਿਚ ਸਮਾਉ=ਅਭੇਦ ਹੋ ਜਾਵਾਂਗਾ॥ ੬॥

**ਪੂਰੈ ਭਾਗਿ ਗੁਰੁ ਪਾਈਐ ਉਪਾਇ ਕਿਤੈ ਨ ਪਾਇਆ ਜਾਇ॥**

ਪੂਰਿਆਂ ਭਾਗਾਂ ਕਰਕੇ ਗੁਰਾਂ ਤੋਂ ਨਾਮ ਪਾਈਂਦਾ ਹੈ, ਗੁਰੂ ਤੋਂ ਬਿਨਾਂ ਹੋਰ ਕਿਸੇ ਉਪਾਇ=ਜਤਨ ਕਰਕੇ ਨਹੀਂ ਪਾਇਆ ਜਾਂਦਾ।

**ਸਤਿਗੁਰ ਤੇ ਸਹਜੁ ਊਪਜੈ ਹਉਮੈ ਸਬਦਿ ਜਲਾਇ॥ ੭॥**

ਸਤਿਗੁਰਾਂ ਦੀ ਕ੍ਰਿਪਾ ਨਾਲ ਤਾਂ ਸਹਜੁ=ਗਿਆਨ ਉਪਜਦਾ ਹੈ, ਜਾਂ ਸਤਿਗੁਰਾਂ ਦੇ ਉਪਦੇਸ਼ ਦੁਆਰਾ ਹੰਗਤਾ ਮਮਤਾ ਨੂੰ ਜਲਾਇ=ਸਾੜਨਾ ਕਰੇ॥ ੭॥

**ਹਰਿ ਸਰਣਾਈ ਭਜੁ ਮਨ ਮੇਰੇ ਸਭ ਕਿਛੁ ਕਰਣੈ ਜੋਗੁ॥**

ਹੇ ਮੇਰੇ ਮਨ ! ਦੌੜ ਕੇ ਹਰੀ ਦੀ ਸ਼ਰਨ ਵਿਚ ਜਾ ਪਉ, ਉਹ ਹਰੀ ਸਭ ਕੁਝ ਕਰਨੇ ਜੋਗੁ=ਲਾਇਕ ਹੈ।

**ਨਾਨਕ ਨਾਮੁ ਨ ਵੀਸਰੈ ਜੋ ਕਿਛੁ ਕਰੈ ਸੁ ਹੋਗੁ॥ ੮॥ ੨॥ ੭॥ ੨॥ ੯॥**

ਗੁਰੂ ਜੀ ਕਥਨ ਕਰਦੇ ਹਨ—ਮੈਨੂੰ ਉਸ ਦਾ ਨਾਮ ਕਦੇ ਵੀ ਭੁਲੇ ਨਾ, ਉਹ ਪ੍ਰਭੂ ਜੋ ਕੁਝ ਕਰਦਾ ਹੈ ਓਹੀ ਕੁਝ ਹੁੰਦਾ ਹੈ॥ ੮॥ ੨॥ ੭॥ ੨॥ ੯॥

**ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ॥**

**ਮਾਤ ਪਿਤਾ ਭਾਈ ਸੁਤੁ ਬਨਿਤਾ॥**

ਮਾਂ, ਪਿਓ, ਭਾਈ=ਭਰਾ, ਸੁਤੁ=ਪੁੱਤ੍ਰ ਤੇ ਬਨਿਤਾ=ਇਸਤਰੀ।

## ਚੂਗਹਿ ਚੋਗ ਅਨੰਦ ਸਿਉ ਜੁਗਤਾ ॥

ਇਨ੍ਹਾਂ ਦੇ ਨਾਲ ਜੁਗਤਾ=ਜੁੜ ਕੇ (ਮਿਲ ਕੇ) ਵਿਸ਼ਿਆਂ ਦੀ ਚੋਗ ਨੂੰ ਜੀਵ ਅਨੰਦ ਨਾਲ ਚੁਗਦਾ ਹੈ।

## ਉਰਝਿ ਪਰਿਓ ਮਨ ਮੀਠ ਮੋੁਹਾਰਾ ॥

ਮੋਹਾਰਾ=ਮੋਹ ਨੂੰ ਮਿੱਠਾ ਜਾਣ ਕੇ ਮਨ ਸਬੰਧੀਆਂ ਵਿਚ ਉਲਝ ਪਿਆ ਹੈ।

*ਅਥਵਾ:*-ਪਰਮੇਸ਼ਰ ਵਲੋਂ ਜੋ ਮੋਹ ਆਰੇ ਵਾਂਗੂ ਕੱਟਨ ਵਾਲਾ ਹੈ ਉਹ ਇਸ ਨੂੰ ਮਿੱਠਾ ਲੱਗ ਰਿਹਾ ਹੈ।

*ਅਥਵਾ:*-ਜੀਵ ਦਾ ਅਰੀ ਜੋ ਮੋਹ ਹੈ ਉਸ ਨੂੰ ਮਿੱਠਾ ਜਾਣ ਕੇ ਏਹ ਮਨ ਸਬੰਧੀਆਂ ਵਿਚ ਫਸ ਰਿਹਾ ਹੈ।

## ਗੁਨ ਗਾਹਕ ਮੇਰੇ ਪ੍ਰਾਨ ਅਧਾਰਾ ॥ ੧ ॥ ਏਕੁ ਹਮਾਰਾ ਅੰਤਰਜਾਮੀ ॥

ਪਰ ਸ਼ੁਭ ਗੁਣਾਂ ਦਾ ਗਾਹਕ ਜੋ ਸੰਤ ਹੈ ਓਹੀ ਮੇਰੇ ਪ੍ਰਾਣਾਂ ਦਾ ਅਧਾਰਾ=ਆਸਰਾ ਹੈ॥ ੧ ॥ ਇਕ ਪ੍ਰਭੂ ਹੀ ਸਾਡਾ ਅੰਤਰਜਾਮੀ ਹੈ।

## ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ ॥੧ ॥ਰਹਾਉ ॥

ਮੈਨੂੰ ਇਕ ਪ੍ਰਭੂ ਦਾ ਧਰ=ਆਸਰਾ ਹੈ, ਇਕ ਪ੍ਰਭੂ ਦੀ ਹੀ ਟਿਕ=ਓਟ ਹੈ, ਉਹ ਸੁਆਮੀ ਸਿਰਿ=ਸ਼ਰੋਮਣੀ ਸ਼ਾਹ ਹੈ ਅਤੇ ਸਾਰਿਆਂ ਤੋਂ ਵੱਡਾ ਪੁਰਖ ਹੈ॥ ੧ ॥ ਰਹਾਉ ॥

## ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥ ਗੁਰਿ ਕਹਿਆ ਇਹ ਝੂਠੀ ਧੋਹੀ ॥

ਛਲਨੇ ਵਾਲੀ ਜੋ ਨਾਗਨਿ=ਸੱਪਨੀ ਮਾਇਆ ਹੈ ਉਸ ਨਾਲੋਂ ਮੇਰੀ ਪ੍ਰੀਤੀ ਟੁੱਟਣ ਵਾਲੀ ਹੋ ਗਈ ਹੈ। ਮੈਨੂੰ ਗੁਰਾਂ ਨੇ ਕਿਹਾ ਹੈ ਏਹ ਝੂਠੀ ਮਾਇਆ ਧੋਹੀ=ਛਲਨੇ ਵਾਲੀ ਹੈ।

## ਮੁਖਿ ਮੀਠੀ ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥ ੨ ॥

ਮਿੱਠੀ ਜਾਣ ਕੇ ਮੂੰਹ ਨਾਲ ਖਾਧੀ ਹੈ ਪਰ ਅੰਤ ਨੂੰ ਕੌੜੀ ਨਿਕਲੀ ਹੈ।

*ਅਥਵਾ:*-ਇਹ ਮੂੰਹ ਦੀ ਮਿੱਠੀ ਹੈ ਪਰ ਖਾਧੀ ਜਾਏ ਤਾਂ ਕੌੜੀ ਲੱਗਦੀ ਹੈ, ਅਰਥਾਤ ਦਿੱਸਣ ਵਿਚ ਤਾਂ ਮਾਇਆ ਸੁਖਦਾਈ ਹੈ ਪਰ ਵਰਤਿਆਂ ਇਸ ਤੋਂ ਦੁੱਖ ਪ੍ਰਾਪਤ ਹੁੰਦੇ ਹਨ। ਇਸ ਮਾਇਆ ਵਲੋਂ ਹਟ ਕੇ ਨਾਮ ਅੰਮ੍ਰਿਤ ਨੂੰ ਪੀ ਕੇ ਮੇਰਾ ਮਨ ਅਘਾਇ=ਰੱਜ ਰਿਹਾ ਹੈ॥ ੨ ॥

## ਲੋਭ ਮੋਹ ਸਿਉ ਗਈ ਵਿਖੋਟਿ ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥

ਲੋਭ ਅਤੇ ਮੋਹ ਦੇ ਨਾਲ ਵਿ=ਵਿਸ਼ੇਸ ਕਰਕੇ ਖੋਟਤਾਈ ਚਲੀ ਗਈ ਹੈ। ਕ੍ਰਿਪਾਲੂ ਗੁਰਾਂ ਨੇ ਮੇਰਾ ਇਨ੍ਹਾਂ ਤੋਂ ਛੋਟਿ ਕੀਨੀ=ਛੁਟਕਾਰਾ ਕਰਵਾ ਦਿੱਤਾ ਹੈ।

## ਇਹ ਠਗਵਾਰੀ ਬਹੁਤੁ ਘਰ ਗਾਲੇ ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥ ੩ ॥

ਇਨ੍ਹਾਂ ਠੱਗਣ ਵਾਲਿਆਂ ਨੇ, ਜਾਂ ਠੱਗਣ ਵਾਲੀ ਮਾਇਆ ਨੇ ਬਹੁਤੇ ਘਰ ਗਾਲ ਦਿੱਤੇ ਹਨ। ਕ੍ਰਿਪਾਲੂ ਗੁਰਾਂ ਨੇ ਹਮ=ਸਾਨੂੰ ਇਨ੍ਹਾਂ ਤੋਂ ਹੱਥ ਦੇ ਕੇ ਰੱਖ ਲਿਆ ਹੈ॥ ੩ ॥

## ਕਾਮ ਕ੍ਰੋਧ ਸਿਉ ਠਾਟੁ ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥

ਉਸ ਦਿਨ ਦਾ ਮੇਰਾ ਕਾਮ ਕ੍ਰੋਧ ਆਦਿਕਾਂ ਨਾਲ ਠਾਟੁ=ਬਣਾ (ਮੇਲ) ਨਹੀਂ ਬਣਿਆ।

ਜਿਸ ਦਿਨ ਦਾ ਮੈਂ ਗੁਰ ਉਪਦੇਸ਼ ਆਪਣੀ ਕੰਨੀ ਸੁਣ ਲਿਆ ਹੈ।

## ਜਹ ਦੇਖਉ ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥ ੪ ॥

ਜਿਥੇ ਭੀ ਨਿਗਾਹ ਕਰਕੇ ਵੇਖਦਾ ਹਾਂ ਤਿਥੇ ਹੀ ਇਹ ਕਾਮ ਕ੍ਰੋਧ ਆਦਿਕ ਮਹਾਂ ਚੰਡਾਲ ਜੀਵਾਂ ਨੂੰ ਦੁੱਖ ਦੇ ਰਹੇ ਹਨ। ਪਰ ਗੋਪਾਲ ਰੂਪ ਆਪਣੇ ਗੁਰਾਂ ਨੇ ਮੈਨੂੰ ਆਪਣਾ ਸੇਵਕ ਜਾਣ ਕੇ ਇਨ੍ਹਾਂ ਕਾਮ ਆਦਿਕਾਂ ਤੋਂ ਰੱਖ ਲਿਆ ਹੈ॥ ੪॥

## ਦਸ ਨਾਰੀ ਮੈ ਕਰੀ ਦੁਹਾਗਨਿ ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ ॥

ਦਸ ਇੰਦ੍ਰੀਆਂ ਰੂਪ ਨਾਰੀਆਂ ਮੈਂ ਦੁਹਾਗਨਿ=ਛੁਟੜ ਕਰ ਦਿੱਤੀਆਂ ਹਨ, ਭਾਵ ਵਿਸ਼ਿਆਂ ਤੋਂ ਰਹਿਤ ਕੀਤੀਆਂ ਹਨ। ਗੁਰਾਂ ਨੇ ਮੈਨੂੰ ਕਿਹਾ ਹੈ ਕਿ ਇਨ੍ਹਾਂ ਇੰਦ੍ਰੀਆਂ ਤੋਂ ਹੀ ਵਿਸ਼ਿਆਂ ਰੂਪ ਅੱਗ ਰਸਹਿ=ਨਿਕਲਦੀ ਹੈ। *ਅਥਵਾ:*-ਇਹ ਵਿਸ਼ੇ ਰਸ ਅੱਗ ਵਾਂਗੂ ਸਾੜਨ ਵਾਲੇ ਹਨ।

## ਇਨ ਸਨਬੰਧੀ ਰਸਾਤਲਿ ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥ ੫ ॥

ਇਨ੍ਹਾਂ ਇੰਦ੍ਰੀਆਂ ਦੇ ਜੋ ਸਨਬੰਧੀ ਹਨ ਉਹ ਰਸਾਤਲਿ=ਨਰਕਾਂ ਵਿਚ ਜਾਂਦੇ ਹਨ। ਹਰੀ ਵਿਚ ਲਿਵ ਲਗਵਾ ਕੇ ਗੁਰਾਂ ਨੇ ਸਾਨੂੰ ਰੱਖ ਲਿਆ ਹੈ॥ ੫॥

## ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ ॥

ਏਵ=ਨਿਸਚੇ ਕਰਕੇ ਹੰਕਾਰ ਨਾਲ ਮਸਲਤਿ=ਸਲਾਹ ਕਰਨੀ ਭੀ ਅਸਾਂ ਨੇ ਛੱਡ ਦਿੱਤੀ ਹੈ। ਗੁਰਾਂ ਨੇ ਮੈਨੂੰ ਕਿਹਾ ਹੈ ਇਹ ਹੰਕਾਰ ਮੂਰਖ ਤੇ ਹੋਡੀ=ਜ਼ਿੱਦੀਆ ਹੈ ਕਿਉਂਕਿ ਹੰਕਾਰੀ ਪੁਰਸ਼ ਮੂਰਖ ਤੇ ਜ਼ਿੱਦੀਆ ਹੁੰਦਾ ਹੈ।

## ਇਹੁ ਨੀਘਰੁ ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਏ ॥ ੬ ॥

ਇਸ ਨਿਘਰੇ ਹੰਕਾਰ ਨੇ ਕਦੇ ਸਰੂਪ ਘਰ ਨਹੀਂ ਪਾਇਆ ।

ਹਰੀ ਵਿਚ ਲਿਵ ਲਗਵਾ ਕੇ ਗੁਰਾਂ ਨੇ ਸਾਨੂੰ ਰੱਖ ਲਿਆ ਹੈ॥ ੬॥

## ਇਨ ਲੋਗਨ ਸਿਉ ਹਮ ਭਏ ਬੈਰਾਈ ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ ॥

ਇਨ੍ਹਾਂ ਕਾਮ ਕ੍ਰੋਧ ਆਦਿਕ ਲੋਕਾਂ ਨਾਲ ਅਸੀਂ ਵੈਰੀ ਹੋ ਗਏ ਹਾਂ, ਅਰਥਾਤ ਸਾਡੀ ਦੁਸ਼ਮਨੀ ਹੋ ਗਈ ਹੈ। ਕਿਉਂਕਿ ਇਕ ਅੰਤਹਕਰਣ ਰੂਪ ਘਰ ਵਿਚ ਦੈਵੀ ਸੰਪਦਾ ਦੇ ਗੁਣ ਤੇ ਆਸੁਰੀ ਸੰਪਦਾ ਦੇ ਗੁਣ ਇਹ ਦੋਵੇਂ ਖਟਾਂਈ=ਮਿਲ ਕੇ ਨਹੀਂ ਰਹਿ ਸਕਦੇ।

## ਆਏ ਪ੍ਰਭ ਪਹਿ ਅੰਚਰਿ ਲਾਗਿ ॥ ਕਰਹੁ ਤਪਾਵਸੁ ਪ੍ਰਭ ਸਰਬਾਗਿ ॥ ੭ ॥

ਪ੍ਰਭ=ਗੁਰੂ ਦੀ ਪਾਸ ਆ ਕੇ ਨਾਮ ਪਲੇ ਨਾਲ ਲੱਗ ਕੇ, *ਵਾ:*-ਅੰਚਰਿ=ਚਰਨੀਂ ਲੱਗ ਕੇ ਬੇਨਤੀ ਕੀਤੀ ਕਿ ਹੇ ਸਰਬ ਸ਼ਕਤੀ ਮਾਨ ਗੁਰੋ ! ਆਪ ਮੇਰਾ ਤਪਾਵਸੁ=ਨਿਆਂ ਕਰੋ॥ ੭॥

## ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥

ਉਸ ਵੇਲੇ ਪ੍ਰਭ=ਗੁਰੂ ਜੀ ਹੱਸ ਕੇ ਬੋਲੇ ਤੇ ਨਿਆਂਏਂ=ਫੈਸਲਾ ਕਰ ਦਿੱਤਾ, ਜੋ ਕਿ-ਕਾਮ ਕ੍ਰੋਧ ਆਦਿਕ ਸਾਰੇ ਦੂਤ ਮੇਰੀ ਸੇਵਾ ਵਿਚ ਲੱਗਾ ਦਿੱਤੇ। ਅਰਥਾਤ—ਹੁਣ ਮੇਰੇ 'ਪਰ ਉਹਨਾਂ ਦਾ ਕੋਈ ਜ਼ੋਰ ਨਹੀਂ ਹੈ, ਉਹ

ਮੇਰੇ ਵੱਸ ਵਿਚ ਹਨ।

**ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ॥**

**ਕਹੁ ਨਾਨਕ ਗੁਰਿ ਕੀਆ ਨਿਬੇਰਾ॥੮॥੧॥**

ਅੰਨਵੈਂ:—ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਨੇ ਏਹ ਨਿਬੇਰਾ=ਫੈਸਲਾ ਕਰ ਦਿੱਤਾ ਹੈ। ਕਿ ਤੂੰ ਠਾਕੁਰੁ=ਮਾਲਕ ਹੈਂ ਇਹ ਸਾਰਾ ਘਰ ਤੇਰਾ ਹੈ ਤੂੰ ਹੀ ਹੁਕਮ ਦੇ ਕਰਨ ਵਾਲਾ ਹੈਂ॥ ੮॥ ੧॥

ਅਗਲੇ ਸ਼ਬਦ ਵਿਚ ਭੇਖੀਆਂ ਨੂੰ ਉਪਦੇਸ਼ ਦੇ ਕੇ ਸਮਝਾਂਦੇ ਹਨ-

**ਪ੍ਰਭਾਤੀ ਮਹਲਾ ੫॥**

**ਮਨ ਮਹਿ ਕ੍ਰੋਧੁ ਮਹਾ ਅਹੰਕਾਰਾ॥**

ਹੇ ਭਾਈ ! ਤੇਰੇ ਮਨ ਵਿਚ ਕਰੋਧ ਤੇ ਹੰਕਾਰ ਬਹੁਤ ਸਾਰਾ ਹੈ।

[ਪੰਨਾ ੧੩੪੮]

**ਪੂਜਾ ਕਰਹਿ ਬਹੁਤੁ ਬਿਸਥਾਰਾ॥**

ਪਰ ਬਾਹਰੋਂ ਲੋਕ ਦਿਖਲਾਵੇ ਲਈ ਬੜੇ ਵਿਸਤਾਰ ਨਾਲ ਪੂਜਾ ਕਰਦਾ ਹੈਂ।

**ਕਰਿ ਇਸਨਾਨੁ ਤਨਿ ਚਕ੍ਰ ਬਣਾਏ॥**

**ਅੰਤਰ ਕੀ ਮਲੁ ਕਬ ਹੀ ਨ ਜਾਏ॥੧॥**

ਇਸ਼ਨਾਨ ਕਰਦਾ ਹੈ, ਸਰੀਰ ਉਤੇ ਚੱਕ੍ਰ ਆਦਿਕ ਚਿੰਨ ਭੀ ਬਣਾਏ ਹੋਏ ਹਨ। ਪਰ— ਅੰਤਹਕਰਣ ਦੀ ਹੰਗਤਾ ਮਮਤਾ ਰੂਪ, ਵਾ:-ਪਾਪਾਂ ਰੂਪੀ ਮੈਲ ਕਦੇ ਜਾਂਦੀ ਨਹੀਂ ਹੈ॥ ੧॥

**ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ॥**

ਇਤੁ ਸੰਜਮਿ=ਇਨ੍ਹਾਂ ਸਾਧਨਾ ਕਰਕੇ ਪ੍ਰਭੂ ਨੂੰ ਕਿਸੀ ਨੇ ਪਾਇਆ ਨਹੀਂ ਹੈ।

***ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ ਰਹਾਉ॥**

ਬਾਹਰੋਂ ਭਗਉਤੀ=ਭਗਤਾਂ ਵਾਲਾ ਮੁਦ੍ਰਾ=ਚਿੰਨ੍ਹ ਕਰ ਲਿਆ,

ਵਾ:-ਭਗਉਤੀ ਮੁਦ੍ਰਾ=ਰਾਸਧਾਰੀਆਂ ਵਾਲਾ ਚਿੰਨ੍ਹ ਕਰ ਲਿਆ ਤਾਂ ਕੀ ਹੋਇਆ ਕੋਈ ਫਾਇਦਾ ਨਹੀਂ

---

**ਅਮਰ ਸਿੰਘ ਮਰਹਟੇ ਨੇ ਹਿੰਦੀ ਵਿਚ ਇਕ ਅਮਰ ਕੋਸ਼ ਬਣਾਇਆ ਹੈ ਉਸ ਵਿਚ ਭਗਉਤੀ ਦੇ ਚਾਰ ਅਰਥ ਲਿਖੇ ਹਨ:-*

*੧. ਭਗਉਤੀ:—ਤਲਵਾਰ, ਨੂੰ ਕਹਿੰਦੇ ਹਨ-*

*ਯਥਾ:—ਸ੍ਰੀ ਭਗਉਤੀ ਜੀ ਸਹਾਇ:—ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥ (ਸ਼ਸਤ੍ਰ ਨਾਮ ਮਾਲਾ)*

*ਯਥਾ:—ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦॥*

*੨. ਭਗਉਤੀ:—ਚੰਡੀ, ਨੂੰ ਕਹਿੰਦੇ ਹਨ।*

*੩. ਭਗਉਤੀ:—ਪਰਮੇਸ਼ਰ, ਨੂੰ ਕਹਿੰਦੇ ਹਨ। ਯਥਾ:—ਪ੍ਰਥਮ ਭਗਉਤੀ ਸਿਮਰ ਕੈ*

*੪. ਭਗਉਤੀ:—ਪੰਥ ਨੂੰ ਕਹਿੰਦੇ ਹਨ— ਯਥਾ:- ਕਿ (ਰਾਸਧਾਰੀਏ)।*

ਕਿਉਂਕਿ ਮਨ ਮਾਇਆ ਵਿਚ ਮੋਹਿਆ ਹੋਇਆ ਹੈ।

**ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥**

ਹੇ ਪਾਪੀ ! ਤੂੰ ਪੰਜਾਂ ਕਾਮ ਕ੍ਰੋਧ ਆਦਿਕਾਂ ਦੇ ਵਸ ਵਿਚ ਹੋ ਕੇ ਪਾਪ ਕਰਮ ਕਰਦਾ ਹੈਂ। ਫਿਰ ਤੂੰ ਤੀਰਥਾਂ ਪਰ ਇਸ਼ਨਾਨ ਕਰਕੇ ਆਖਦਾ ਹੈਂ ਕਿ ਮੇਰੇ ਪਾਪ ਉਤਰੇ=ਲਹਿ ਗਏ ਹਨ।

**ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮਪੁਰਿ ਬਾਂਧਿ ਖਰੇ ਕਾਲੰਕ ॥ ੨ ॥**

ਫਿਰ ਤੂੰ ਨਿਸ਼ੰਗ ਹੋ ਕੇ ਪਾਪ ਕਰਮਾਂ ਨੂੰ ਕਮਾਉਂਦਾ ਹੈਂ। ਚੇਤੇ ਰੱਖ ਕਾਲੰਕ=ਪਾਪ ਕਰਮਾਂ ਦੇ ਕਰਨ ਵਾਲੇ ਕਲੰਕੀਆਂ ਨੂੰ ਜਮਦੂਤ ਚੰਗੀ ਤਰ੍ਹਾਂ ਬੰਨ੍ਹ ਕੇ ਜਮਪੁਰੀ ਵਿਚ ਖਰੇ=ਲੈ ਜਾਣਗੇ॥ ੨ ॥

**ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥**

ਪੈਰਾਂ ਨੂੰ ਘੁੰਘਰੂ ਬੰਨ੍ਹ ਕੇ ਨੱਚਦਾ ਹੈਂ ਅਤੇ ਤਾਲਾ=ਤਾੜੀਆਂ ਮਾਰਦਾ ਹੈਂ।

ਹਿਰਦੇ ਅੰਦਰ ਕਪਟ ਹੋਣ ਕਰਕੇ ਬੇਤਾਲਾ=ਭੂਤਨਿਆਂ ਵਾਂਗੂ ਫਿਰਦਾ ਹੈਂ।

**ਵਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥ ੩ ॥**

ਜਿਵੇਂ 'ਵਰਮੀ ਮਾਰੀ'=ਖੁੱਡ ਨੂੰ ਕੁਟਿਆਂ ਸੱਪ ਨਹੀਂ ਮਰਦਾ, ਤਿਵੇਂ ਸਰੀਰ ਨੂੰ ਦੁੱਖ ਦਿੱਤਿਆਂ ਮਨ ਨਹੀਂ ਮਰਦਾ। ਉਹ ਪ੍ਰਭੂ ਤੇਰੇ ਸਭ ਕੁਝ ਅੰਦਰਲੇ ਹਾਲ ਨੂੰ ਜਾਣਦਾ ਹੈ ਜਿਸ ਨੇ ਤੈਨੂੰ ਪੈਦਾ ਕੀਤਾ ਹੈ॥ ੩ ॥

**ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥**

ਉਸ ਵੇਲੇ ਤੂੰ ਪੂੰਅਰ=ਪੰਜ ਧੂਣੀਆਂ ਤਪਦਾ ਹੈਂ ਤੇ ਗੇਰੀ ਦੇ ਰੰਗੇ ਹੋਏ ਕਪੜੇ ਪਾਂਦਾ ਹੈਂ। ਜਿਸ ਵੇਲੇ ਅਪਦਾ=ਬਿਪਤਾ ਦਾ ਮਾਰਿਆ ਹੋਇਆ ਵਿਹਾਰ ਵਿਚ ਘਾਟਾ ਪੈ ਜਾਣ 'ਤੇ ਘਰ ਚੋਂ ਉੱਠ ਕੇ ਨਸਦਾ ਹੈਂ ਤੇ ਫਕੀਰਾਂ ਵਿਚ ਆ ਕੇ ਬੈਠਦਾ ਹੈਂ।

**ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥ ੪ ॥**

ਆਪਣੇ ਦੇਸ ਨੂੰ ਛੱਡ ਕੇ ਪਰਦੇਸਾਂ ਵਿਚ ਦੌੜਿਆ ਫਿਰਦਾ ਹੈਂ। ਕਾਮ ਕਰੋਧ ਆਦਿਕ ਪੰਜ ਚੰਡਾਲਾਂ ਨੂੰ ਤੂੰ ਨਾਲ ਹੀ ਲੈ ਆਇਆ ਹੈਂ॥ ੪ ॥

**ਕਾਨ ਫਰਾਇ ਹਿਰਾਏ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥**

ਕੰਨ ਪੜਵਾ ਕੇ ਕੰਨਾਂ ਵਿਚ ਮੁੰਦ੍ਰਾਂ ਪਾ ਕੇ ਭੀ ਟੁਕੜਿਆਂ ਵੱਲ ਹਿਰਾਏ=ਦੇਖਦਾ ਹੈਂ।

ਵਾ:-ਜੋਗੀਆਂ ਦਾ ਚੇਲਾ ਬਣ ਕੇ ਗੁਰੂ ਪਾਸ ਟੁਕੜਿਆਂ ਨੂੰ ਮੰਗਕੇ ਹਿਰਾਏ=ਢੋਂਦਾ ਹੈਂ ਘਰ ਘਰ ਵਿਚ ਜਾ ਕੇ ਭਿੱਖਿਆ ਮੰਗਦਾ ਹੈਂ, ਤ੍ਰਿਪਤ ਹੋਣ ਵਲੋਂ ਚੂਕਾ=ਭੁਲ ਗਿਆ ਹੈਂ।

ਯਥਾ:-ਕਬੀਰ ਸਾਚਾ ਸਤਿਗੁਰ ਕਿਆ ਕਰੈ ਜਉ ਸਿਖਾ ਮਹਿ ਚੂਕ॥ (ਪੰਨਾ ੧੩੭੨)

**ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥**
**ਵੇਸਿ ਨ ਪਾਈਐ ਮਹਾ ਦੁਖਿਆਰੀ ॥ ੫ ॥**

ਆਪਣੀ ਬਨਿਤਾ=ਇਸਤ੍ਰੀ ਛੱਡ ਕੇ ਪਰ ਇਸਤ੍ਰੀਆਂ ਵੱਲ 'ਬਦ ਨਦਰਿ'=ਖੋਟੀ ਨਜ਼ਰ ਕਰਦਾ ਹੈਂ।

ਹੇ ਮਹਾਂ ਦੁਖਿਆਰੀ ! ਇਸ ਤਰ੍ਹਾਂ ਦੇ ਭੇਸ ਧਾਰਨੇ ਕਰਕੇ ਪਰਮੇਸ਼ਰ ਨਹੀਂ ਪਾਈਂਦਾ ।

*ਅਥਵਾ:*-ਪਖੰਡ ਵਾਲੇ ਭੇਸਾਂ ਕਰਕੇ ਪਰਮੇਸ਼ਰ ਨਹੀਂ ਪਾਈਂਦਾ, ਪਖੰਡੀ ਵੇਸਾਂ ਕਰਕੇ ਬਹੁਤ ਹੀ ਦੁੱਖੀ ਹੋਈਂਦਾ ਹੈ।

**ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥**

ਮੂੰਹੋਂ ਬੋਲਦਾ ਨਹੀਂ ਹੈ, ਮੋਨੀ ਹੋ ਕੇ ਬੈਠਾ ਹੈ। ਪਰ ਹਿਰਦੇ ਵਿਚ ਕਲਪਨਾ ਹੋਣ ਕਰਕੇ ਜੂਨੀਆਂ ਵਿਚ ਭੁਆਇਆ ਜਾਂਦਾ ਹੈ।

*ਵਾ:*- ਕਲਪ ਪ੍ਰਯੰਤ ਅਰਥਾਤ ਬ੍ਰਹਮਾ ਦੇ ਦਿਨ ਤੱਕ ਜੂਨੀਆਂ ਵਿਚ ਭਵਾਇਆ ਜਾਂਦਾ ਹੈ।

**ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥**
**ਹੁਕਮੁ ਨ ਬੂਝੈ ਵਿਆਪਿਆ ਮਮਤਾ॥ ੬॥**

ਜੋ ਅੰਨ ਛਕਣ ਤੋਂ ਰਹਿਤ ਹੋ ਕੇ ਦੂਧਾਧਾਰੀ ਹੋ ਕੇ ਦੇਹ 'ਪਰ ਦੁੱਖ ਸਹਾਰਦਾ ਹੈ। ਉਹ ਭੀ ਮਮਤਾ ਵਿਚ ਵਿਆਪਿਆ ਹੋਇਆ ਪ੍ਰਭੂ ਦੇ ਹੁਕਮ ਨੂੰ ਬੁਝਦਾ ਨਹੀਂ ਹੈ॥ ੬॥

*ਯਥਾ:*- ਅੰਨੈ ਬਾਹਰਿ ਜੋ ਨਰ ਹੋਵਹਿ॥ ਤੀਨਿ ਭਵਨ ਮਹਿ ਅਪਨੀ ਖੋਵਹਿ॥ ੨॥
ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੁਹਾਗਨਿ ਨਾ ਓਹਿ ਰੰਡ॥
ਜਗ ਮਹਿ ਬਕਤੇ ਦੂਧਾ ਧਾਰੀ॥ ਗੁਪਤੀ ਖਾਵਹਿ ਵਟਿਕਾ ਸਾਰੀ॥ ੩॥ *(ਪੰਨਾ ੮੭੩)*

**ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥**

ਬੇਸ਼ਕ:—ਸਾਰਿਆਂ ਵੇਦਾਂ ਤੇ ਸਿੰਮ੍ਰਿਤੀਆਂ ਦੇ ਵਕਤਿਆਂ ਤੋਂ ਪੁਛ ਦੇਖੋ। ਸਾਰੇ ਰਿਖੀ ਮੁਨੀ ਏਹੋ ਗੱਲ ਆਖਦੇ ਹਨ ਕਿ ਸਤਿਗੁਰਾਂ ਤੋਂ ਬਿਨਾਂ ਕਿਸੇ ਨੇ ਭੀ ਕੈਵਲ ਮੁਕਤੀ ਨਹੀਂ ਪਾਈ।

**ਮਨਮੁਖ ਕਰਮ ਕਰੈ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥ ੭॥**

ਮਨਮੁਖਾਂ ਦੇ ਕਰਮ ਕਰਨੇ ਇਸ ਤਰ੍ਹਾਂ ਅਜਾਈ=ਨਿਸਫਲ ਹਨ। ਜਿਵੇਂ ਬਾਲੂ=ਰੇਤੇ ਦੇ ਘਰ ਦਾ ਥਾਂ ਥੇਹ ਨਹੀਂ ਹੈ। ਜਾਂ ਜਿਵੇਂ ਰੇਤੇ ਦੇ ਘਰ ਨੂੰ ਠਹਿਰਨ ਲਈ ਕੋਈ ਜਗ੍ਹਾਂ ਨਹੀਂ ਹੈ॥ ੭॥

**ਜਿਸ ਨੋ ਭਏ ਗੋੁਬਿੰਦ ਦਇਆਲਾ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥**

ਉਹ ਗੋਬਿੰਦ ਪਰਮਾਤਮਾ ਜਿਸ ਉਤੇ ਦਿਆਲੂ ਹੋਇਆ ਹੈ। ਉਸ ਨੇ ਗੁਰੂ ਦਾ ਉਪਦੇਸ਼ ਆਪਣੇ ਬੁੱਧੀ ਰੂਪ ਪਲੇ ਵਿਚ ਬੰਨ੍ਹ ਲਿਆ ਹੈ।

**ਕੋਟਿ ਮਧੇ ਕੋਈ ਸੰਤੁ ਦਿਖਾਇਆ॥ ਨਾਨਕੁ ਤਿਨ ਕੈ ਸੰਗਿ ਤਰਾਇਆ॥ ੮॥**

ਕ੍ਰੋੜਾਂ ਭੇਖੀਆਂ ਵਿਚੋਂ ਜਦ ਰਹਿਣੀ, ਬਹਿਣੀ, ਕਹਿਣੀ ਵਾਲਾ ਕੋਈ ਪੂਰਾ ਸੰਤ ਦੇਖਣ ਵਿਚ ਆਇਆ।

ਗੁਰੂ ਜੀ ਕਥਨ ਕਰਦੇ ਹਨ—ਤਾਂ ਉਹਨਾਂ ਦੇ ਸਤਸੰਗ ਵਿਚ ਮੇਲ ਕੇ ਸੰਸਾਰ-ਸਮੁੰਦਰ ਤੋਂ ਤਰਾ ਦੇਣਾ ਕੀਤਾ॥ ੮॥

**ਜੇ ਹੋਵੈ ਭਾਗੁ ਤਾ ਦਰਸਨੁ ਪਾਈਐ॥**

ਜੇਕਰ ਉੱਤਮ ਭਾਗ ਹੋਣ ਤਾਂ ਦਰਸ਼ਨ ਪਾਈਂਦਾ ਹੈ।

**ਆਪਿ ਤਰੈ ਸਭੁ ਕੁਟੰਬੁ ਤਰਾਈਐ ॥ ੧ ॥ ਰਹਾਉ ਦੂਜਾ ॥ ੨ ॥**

ਉਹ ਫਿਰ ਆਪ ਤਰਕੇ ਆਪਣੇ ਸਾਰੇ ਪਰਿਵਾਰ ਨੂੰ ਭੀ ਤਾਰ ਲੈਂਦਾ ਹੈ॥ ੧॥ ਰਹਾਉ ਦੂਜਾ ॥ ੨॥

## ਪ੍ਰਭਾਤੀ ਮਹਲਾ ੫ ॥

**ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥ ਧਰਮ ਰਾਇ ਕੇ ਕਾਗਰ ਫਾਟੇ ॥**

ਰਾਮ ਨਾਮ ਦੇ ਸਿਮਰਨ ਕਰਕੇ ਸਾਰੇ ਕਿਲਬਿਖ=ਪਾਪ ਕਟੇ ਗਏ ਹਨ ਅਤੇ ਧਰਮ ਰਾਜਾ ਦੇ ਦਫ਼ਤਰ ਦੇ ਲੇਖੇ ਵਾਲੇ ਸਾਰੇ ਕਾਗਦ ਫਟ ਗਏ ਹਨ।

*ਯਥਾ:*-ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥ *(ਪੰਨਾ ੬੧੪)*

*ਤਥਾ:*-ਬਹਤਰਿ ਘਰ ਇਕ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥
ਧਰਮਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥ ੩॥ *(ਪੰਨਾ ੭੯੩)*

**ਸਾਧਸੰਗਤਿ ਮਿਲਿ ਹਰਿ ਰਸੁ ਪਾਇਆ ॥**

**ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥ ੧ ॥**

ਸਤਸੰਗਤ ਵਿਚ ਮਿਲਣ ਕਰਕੇ ਹਰੀ ਨਾਮ ਰਸ ਨੂੰ ਪਾਇਆ ਹੈ। ਜਿਸ ਕਰਕੇ ਪਾਰਬ੍ਰਹਮ ਸਾਡੇ ਹਿਰਦੇ ਵਿਚ ਸਮਾਅ ਗਿਆ, ਅਰਥਾਤ ਪ੍ਰਗਟ ਹੋ ਗਿਆ ਹੈ॥ ੧॥

**ਰਾਮ ਰਮਤ ਹਰਿ ਹਰਿ ਸੁਖੁ ਪਾਇਆ ॥**

ਹੇ ਰਮਤ ਰਾਮ=ਵਿਆਪਕ ਰਾਮ ! ਤੇਰੇ ਹਰਿ ਹਰਿ ਨਾਮ ਨੂੰ ਜਪ ਕੇ ਸੁਖ ਪਾਇਆ ਹੈ।

*ਅਥਵਾ:*-ਹੇ ਹਰੀ ਰਾਮ ! ਆਪ ਨੂੰ ਰਮਤ=ਉਚਾਰ ਕੇ ਹਰ ਤਰ੍ਹਾਂ ਸੁਖ ਪਾਇਆ ਹੈ।

**ਤੇਰੇ ਦਾਸ ਚਰਨ ਸਰਨਾਇਆ ॥ ੧ ॥ ਰਹਾਉ ॥**

ਮੈਂ ਤੇਰਿਆਂ ਦਾਸਾਂ ਦੇ ਚਰਨਾਂ ਦੀ ਸ਼ਰਨ ਵਿਚ ਆਇਆ ਹਾਂ॥ ੧॥ ਰਹਾਉ॥

**ਚੂਕਾ ਗਉਣੁ ਮਿਟਿਆ ਅੰਧਿਆਰੁ ॥ ਗੁਰਿ ਦਿਖਲਾਇਆ ਮੁਕਤਿ ਦੁਆਰੁ ॥**

ਹੁਣ ਅਗਿਆਨ ਰੂਪ ਹਨੇਰਾ ਮਿਟ ਗਿਆ ਹੈ ਅਤੇ ਚੁਰਾਸੀ ਦਾ ਗਉਣੁ=ਫਿਰਨਾ ਭੀ ਚੁਕ ਗਿਆ ਹੈ। ਕਿਉਂਕਿ ਧੰਨ ਗੁਰੂ ਹਨ ਜਿਨ੍ਹਾਂ ਨੇ ਮੁਕਤੀ ਦਾ ਦਰਵਾਜ਼ਾ ਗਿਆਨ ਸਾਨੂੰ ਵਿਖਾ ਦਿੱਤਾ ਹੈ।

**ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ ॥**

ਹਰੀ ਦੀ ਪ੍ਰੇਮਾ ਭਗਤੀ ਵਿਚ ਮੇਰਾ ਮਨ ਤਨ ਸਦੀਵ ਕਾਲ ਰੱਤਾ ਰਹਿੰਦਾ ਹੈ।

**ਪ੍ਰਭੂ ਜਨਾਇਆ ਤਬ ਹੀ ਜਾਤਾ ॥ ੨ ॥**

ਜਾਂ ਪ੍ਰਭੂ ਨੇ ਆਪਣਾ ਸਰੂਪ ਜਣਾਇਆ ਤਾਂ ਮੈਂ ਜਾਨਣਾ ਕੀਤਾ ਹੈ॥ ੨॥

**ਘਟਿ ਘਟਿ ਅੰਤਰਿ ਰਵਿਆ ਸੋਇ ॥ ਤਿਸੁ ਬਿਨੁ ਬੀਜੋ ਨਾਹੀ ਕੋਇ ॥**

ਉਹ ਪ੍ਰਭੂ ਸਾਰਿਆਂ ਘਟਾਂ ਘਟਾਂ ਅੰਦਰ ਵਿਆਪਕ ਹੋ ਰਿਹਾ ਹੈ। ਉਸ ਪ੍ਰਭੂ ਤੋਂ ਬਿਨਾਂ ਬੀਜੋ=ਦੂਜਾ ਹੋਰ

ਕੋਈ ਨਹੀਂ ਹੈ।

**ਬੈਰ ਬਿਰੋਧ ਛੇਦੇ ਭੈ ਭਰਮਾਂ॥ ਪ੍ਰਭਿ ਪੁੰਨਿਆਤਮੈ ਕੀਨੇ ਧਰਮਾ॥ ੩॥**

ਬੈਰ ਅਨਾਦੀ ਕਾਲ ਦਾ, ਬਿਰੋਧ ਉਪਰੋਂ ਪੈ ਜਾਣਾ, ਜਮਾਂ ਦਾ ਭੈ ਤੇ ਪੰਜ ਤਰ੍ਹਾਂ ਦਾ ਭਰਮ ਇਤਆਦਿਕ ਸਭ ਛੇਦੇ=ਕੱਟ ਦਿੱਤੇ ਹਨ। ਪ੍ਰਭੂ ਨੇ ਪੁੰਨਿਆਤਮੈ=ਪਵਿੱਤ੍ਰ ਆਤਮਾ ਵਾਲੇ ਧਰਮਾਤਮਾ ਕਰ ਦਿੱਤਾ ਹੈ।

ਵਾ:-ਪੁੰਨਿਆਤਮੈ=ਪੁੰਨ ਸਰੂਪ ਪ੍ਰਭੂ ਨੇ ਜੀਵ ਨੂੰ ਸਰੇਸ਼ਟ ਧਰਮ ਵਾਲਾ ਕਰ ਦਿੱਤਾ ਹੈ॥ ੩॥

**ਮਹਾ ਤਰੰਗ ਤੇ ਕਾਂਢੈ ਲਾਗਾ॥ ਜਨਮ ਜਨਮ ਕਾ ਟੂਟਾ ਗਾਂਢਾ॥**

ਵੱਡੀਆਂ ਲਹਿਰਾਂ ਵਾਲੇ ਸੰਸਾਰ-ਸਮੁੰਦਰ ਚੋਂ ਨਿਕਲ ਕੇ ਗਿਆਨ ਦੇ ਕੰਢੇ ਲੱਗ ਗਿਆ ਹਾਂ।

ਜਨਮਾਂ ਜਨਮਾਤਰਾਂ ਦਾ ਵਹਿਗੁਰੂ ਨਾਲੋਂ ਟੂਟਾ=ਵਿਛੁੜਿਆ ਹੋਇਆ ਫੇਰ ਵਾਹਿਗੁਰੂ ਨਾਲ ਗਾਂਢਾ=ਜੁੜ ਗਿਆ ਹਾਂ।

**ਜਪੁ ਤਪੁ ਸੰਜਮੁ ਨਾਮੁ ਸਮ੍ਾਲਿਆ॥**
**ਅਪੁਨੈ ਠਾਕੁਰਿ ਨਦਰਿ ਨਿਹਾਲਿਆ॥ ੪॥**

ਜਿਸ ਵੇਲੇ ਜਪ ਤਪ ਸੰਜਮ ਦੇ ਸਹਿਤ ਵਾਹਿਗੁਰੂ ਨਾਮ ਨੂੰ ਸੰਭਾਲਣਾ ਕੀਤਾ। ਤਾਂ ਆਪਣੇ ਸੁਆਮੀ ਪਰਮਾਤਮਾ ਨੇ ਮੇਰੇ ਵੱਲ ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲਿਆ=ਵੇਖਣਾ ਕੀਤਾ॥ ੪॥

**ਮੰਗਲ ਸੂਖ ਕਲਿਆਣ ਤਿਥਾਈਂ॥ ਜਹ ਸੇਵਕ ਗੋਪਾਲ ਗੁਸਾਈ॥**

ਜਿਸ ਜਗ੍ਹਾਂ 'ਪਰ ਗੋਪਾਲ=ਇੰਦ੍ਰੀਆਂ ਦੇ ਪਾਲਣ ਵਾਲੇ ਗੁਸਾਈਂ ਪਰਮਾਤਮਾ ਦੇ ਸੇਵਕ ਨਿਵਾਸ ਕਰਦੇ ਹਨ। ਤਿਥਾਈਂ=ਉਸੀ ਜਗ੍ਹਾਂ 'ਪਰ ਸਾਰੇ ਕਲਿਆਣ ਸੁਖ ਅਤੇ ਅਨੰਦ ਮੰਗਲ ਹਨ।

[ਪੰਨਾ ੧੩੪੯]

**ਪ੍ਰਭ ਸੁਪ੍ਰਸੰਨ ਭਏ ਗੋਪਾਲ॥ ਜਨਮ ਜਨਮ ਕੇ ਮਿਟੇ ਬਿਤਾਲ॥ ੫॥**

ਉਹ ਗੋ-ਪਾਲ=ਪ੍ਰਿਥਵੀ ਦੇ ਪਾਲਣ ਵਾਲੇ, ਗੋ=ਬੇਦਾਂ ਦੇ ਪਾਲਣ ਵਾਲੇ ਅਤੇ ਗੋ=ਇੰਦ੍ਰੀਆਂ ਦੇ ਪਾਲਣ ਵਾਲੇ ਪ੍ਰਭੂ ਆਪ ਪ੍ਰਸੰਨ ਹੋਏ। ਤਾਂ ਜਨਮਾਂ ਜਨਮਾਤਰਾਂ ਦੇ ਮਗਰ ਲੱਗੇ ਹੋਏ ਜੋ ਬਿਤਾਲ=ਭੂਤਨੇ ਕਾਮ ਆਦਿਕ ਸਨ ਉਹ ਸਾਰੇ ਹੀ ਮਿਟੇ=ਨਵਿਰਤ ਹੋ ਗਏ॥ ੫॥

**ਹੋਮ ਜਗ ਉਰਧ ਤਪ ਪੂਜਾ॥ ਕੋਟਿ ਤੀਰਥ ਇਸਨਾਨੁ ਕਰੀਜਾ॥**

ਉਸ ਨੇ ਹੋਮ=ਹਮਨ ਕਰ ਲਿਆ ਹੈ, ਯੱਗ ਭੀ ਕਰ ਲਿਆ ਹੈ, ਉਰਧ=ਉਲਟਾ ਹੋ ਕੇ ਤਪ ਭੀ ਕਰ ਲਿਆ ਹੈ ਪੂਜਾ ਭੀ ਕਰ ਲਈ ਹੈ। ਕ੍ਰੋੜਾਂ ਤੀਰਥਾਂ ਦਾ ਇਸ਼ਨਾਨ ਭੀ ਕਰ ਲਿਆ ਹੈ।

*ਯਥਾ:-* ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ ਤਪਸਾ॥

**ਚਰਨ ਕਮਲ ਨਿਮਖ ਰਿਦੈ ਧਾਰੇ॥**

ਜਿਸ ਨੇ ਇਕ ਨਿਮਖ ਮਾਤ੍ਰ ਸ਼ਰਧਾ ਸਹਿਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਵਿੱਤ੍ਰ ਚਰਨ ਕਮਲ ਹਿਰਦੇ ਵਿਚ ਧਾਰਨ ਕੀਤੇ ਹਨ, ਸਮਝੋ ਉਸ ਨੇ ਸਭ ਕੁਝ ਕਰ ਲਿਆ ਹੈ।

## ਗੋਬਿੰਦ ਜਪਤ ਸਭਿ ਕਾਰਜ ਸਾਰੇ ॥ ੬ ॥

ਵਾਹਿਗੁਰੂ ਵਾਹਿਗੁਰੂ ਨਾਮ ਜਪਣ ਕਰਕੇ ਗੋਬਿੰਦ ਨੇ ਸਾਰੇ ਕੰਮ ਸਾਰੇ=ਸਵਾਰ ਦਿੱਤੇ, ਅਰਥਾਤ ਪੂਰੇ ਕਰ ਦਿੱਤੇ ਹਨ॥ ੬ ॥

## ਊਚੇ ਤੇ ਊਚਾ ਪ੍ਰਭ ਥਾਨੁ ॥ ਹਰਿ ਜਨ ਲਾਵਹਿ ਸਹਜਿ ਧਿਆਨੁ ॥

ਪ੍ਰਭੂ ਦਾ ਸਰੂਪ ਅਸਥਾਨ ਉੱਚਿਆਂ ਤੋਂ ਉੱਚਾ ਹੈ। ਹਰੀ ਦੇ ਸੰਤ ਜਨ ਸਹਜਿ=ਸੁਭਾਵਕ ਹੀ ਉਸ ਸਰੂਪ ਅਸਥਾਨ ਵਿਚ ਧਿਆਨ ਲਗਾਉਂਦੇ ਹਨ।

## ਦਾਸ ਦਾਸਨ ਕੀ ਬਾਂਛਉ ਧੂਰਿ ॥ ਸਰਬ ਕਲਾ ਪ੍ਰੀਤਮ ਭਰਪੂਰਿ ॥ ੭ ॥

ਉਹ ਪ੍ਰੀਤਮ ਪਰਮਾਤਮਾ ਸਰਬ ਕਲਾ=ਸ਼ਕਤੀਆਂ ਕਰਕੇ ਭਰਪੂਰਿ=ਪੂਰਨ ਹੈ ਉਸ ਪ੍ਰਭੂ ਦੇ ਦਾਸਾਂ ਦੇ ਦਾਸਾਂ ਦੀ ਚਰਨ ਧੂੜ ਬਾਂਛਉ=ਚਾਹੁੰਦਾ ਹਾਂ॥ ੭ ॥

## ਮਾਤ ਪਿਤਾ ਹਰਿ ਪ੍ਰੀਤਮੁ ਨੇਰਾ ॥ ਮੀਤ ਸਾਜਨ ਭਰਵਾਸਾ ਤੇਰਾ ॥

ਹੇ ਹਰੀ ! ਮੇਰਾ ਮਾਂ ਪਿਉ ਤੂੰਹੀ ਹੈਂ, ਮੇਰਾ ਪ੍ਰੀਤਮ ਭੀ ਤੂੰਹੀ ਹੈਂ, ਸਭਨਾਂ ਦੇ ਨੇਰਾ=ਨੇੜੇ ਭੀ ਤੂੰਹੀ ਹੈਂ। ਮਿੱਤ੍ਰ ਇਸ ਲੋਕ ਦਾ, ਸੱਜਣ ਪ੍ਰਲੋਕ ਦਾ ਭੀ ਤੂੰਹੀ ਹੈਂ। ਹੇ ਹਰੀ ! ਮੈਨੂੰ ਇਕ ਆਪ ਜੀ ਦਾ ਭਰੋਸਾ ਹੈ।

## ਕਰੁ ਗਹਿ ਲੀਨੇ ਅਪੁਨੇ ਦਾਸ ॥
## ਜਪਿ ਜੀਵੈ ਨਾਨਕੁ ਗੁਣਤਾਸ ॥ ੮ ॥ ੩ ॥ ੨ ॥ ੭ ॥ ੧੨ ॥

ਤੁਸਾਂ ਨੇ ਆਪਣੇ ਦਾਸ ਨੂੰ ਮਨ ਰੂਪ ਹੱਥ ਤੋਂ ਫੜ ਕੇ ਰੱਖ ਲਿਆ ਹੈ। ਗੁਰੂ ਜੀ ਕਥਨ ਕਰਦੇ ਹਨ—

ਹੇ ਗੁਣਤਾਸ=ਸ਼ੁਭ ਗੁਣਾਂ ਦੇ ਖਜ਼ਾਨੇ ਪ੍ਰਭੂ ! ਮੈਂ ਆਪ ਜੀ ਦੇ ਨਾਮ ਨੂੰ ਜਪ ਕੇ ਜਿਊਂਦਾ ਹਾਂ॥ ੮ ॥ ੩ ॥ ੨ ॥ ੭ ॥ ੧੨ ॥

# ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ
# ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**— ਇਕ ਸਮੇ ਕਾਂਸ਼ੀ ਸ਼ਹਿਰ ਵਿਚ ਹੈਜ਼ੇ ਦੀ ਬੀਮਾਰੀ ਪੈਣ ਕਰਕੇ ਕਈ ਲੋਕ ਮਰਨ ਲੱਗ ਪਏ। ਮੌਤ ਤੋਂ ਡਰ ਕੇ ਬਹੁਤੇ ਲੋਕ ਕਾਂਸ਼ੀ ਨੂੰ ਤਿਆਗ ਕੇ ਬਾਹਰ ਚਲੇ ਗਏ, ਪਰ ਕਬੀਰ ਜੀ ਨਾ ਗਏ। ਬਿਮਾਰੀ ਦੇ ਦੂਰ ਹੋ ਜਾਣ 'ਤੇ ਜਿਸ ਵੇਲੇ ਲੋਕ ਆਪੋ ਆਪਣੇ ਘਰੀਂ ਵਾਪਸ ਆਏ ਤਾਂ ਕਬੀਰ ਜੀ ਨੂੰ ਕਹਿੰਦੇ ਹਨ "ਤੁਸੀਂ ਇਥੇ ਕਿਉਂ ਬੈਠੇ ਰਹੇ ਬਾਹਰ ਕਿਉਂ ਨਹੀਂ ਗਏ?" ਕਬੀਰ ਜੀ ਨੇ ਕਿਹਾ—ਤੁਹਾਡੇ ਗ੍ਰੰਥਾਂ ਵਿਚ ਤਾਂ ਲਿਖਿਆ ਹੈ—

(ਕਾਂਸ਼ੀ ਮਰਨਾਤ ਮੁਕਤੇ) ਕਿ—ਜਿਹੜਾ ਕਾਂਸ਼ੀ ਵਿਚ ਮਰਦਾ ਹੈ, ਉਸ ਨੂੰ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਜੇ ਇਹ ਗੱਲ ਠੀਕ ਹੈ, ਤਾਂ ਤੁਹਾਨੂੰ ਸਗੋਂ ਬਾਹਰ ਨਹੀਂ ਜਾਣਾ ਚਾਹੀਦਾ ਸੀ।

ਇਹ ਸੁਣ ਕੇ ਲੋਕਾਂ ਆਖਿਆ ਇਨ੍ਹਾਂ ਗੱਲਾਂ ਤੋਂ ਮਲੂਮ ਹੁੰਦਾ ਹੈ ਕਿ-ਆਪ ਜੀ ਦਾ ਕਾਂਸ਼ੀ ਦੇ ਉੱਪਰ ਬਹੁਤ ਭਰੋਸਾ ਹੈ।

ਕਬੀਰ ਜੀ ਨੇ ਕਿਹਾ— ਮੇਰਾ ਭਰੋਸਾ ਤਾਂ ਪ੍ਰਭੂ ਦੇ ਨਾਮ ਉਤੇ ਹੈ, ਕਾਂਸ਼ੀ ਉਪਰ ਨਹੀਂ ਹੈ। ਲੋਕਾਂ ਨੇ

ਕਿਹਾ— ਜੇਕਰ ਕਾਂਸ਼ੀ ਉੱਪਰ ਆਪ ਜੀ ਦਾ ਭਰੋਸਾ ਨਹੀਂ ਹੈ ਤਾਂ ਫਿਰ ਤੁਹਾਨੂੰ ਜਨਮ ਮਰਨ ਹਮੇਸ਼ਾਂ ਬਣਿਆਂ ਰਹੇਗਾ। ਏਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ—

## ਮਰਨ ਜੀਵਨ ਕੀ ਸੰਕਾ ਨਾਸੀ॥

ਹੇ ਭਾਈ ! ਮਰਨ ਜੀਵਣ ਦੀ ਸ਼ੰਕਾ ਮੇਰੀ ਨਾਸ ਹੋ ਗਈ ਹੈ।

*ਯਥਾ-* ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥ *(ਸਿਰੀ ਰਾਗੁ ਮਹਲਾ ੧ ਪੰਨਾ ੨੦)*

ਇਹ ਗੱਲ ਭੀ ਚੇਤੇ ਰੱਖਣੀ ਜਿਤਨਾ ਚਿਰ ਦੇਹ ਅਭਿਮਾਨ ਹੈ ਉਤਨਾ ਚਿਰ ਜੀਵ ਮਰਨ ਤੋਂ ਡਰਦਾ ਹੈ ਅਤੇ ਜਿਊਣ ਦੀ ਆਸ ਰੱਖਦਾ ਹੈ। ਗਿਆਨ ਹੋਣ 'ਤੇ ਜੀਵਣ ਦੀ ਇੱਛਾ ਦਾ ਅਭਾਵ ਹੋ ਜਾਂਦਾ ਹੈ।

*ਯਥਾ-* ਜਿਹ ਮਰਨੈ ਸਭੁ ਜਗਤੁ ਤਰਾਸਿਆ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥ ੧॥ *(ਗਉੜੀ ਕਬੀਰ ਜੀ ਪੰਨਾ ੩੨੭)*

*ਤਥਾ-* ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ ੨੨॥ *(ਪੰਨਾ ੧੩੬੫)*

## ਆਪਨ ਰੰਗਿ ਸਹਜ ਪਰਗਾਸੀ॥ ੧॥

ਆਪਣੇ ਸ੍ਵੈ ਸਰੂਪ ਦਾ ਰੰਗਿ=ਅਨੰਦ, ਸਹਜ=ਸੁਭਾਵਕ ਹੀ ਪ੍ਰਕਾਸ਼ ਆਇਆ ਹੈ। *ਅਥਵਾ:-*ਆਪਣੇ ਸ੍ਵੈ ਸਰੂਪ ਵਿਚ ਰੰਗਿ=ਪ੍ਰੇਮ ਕਰਨ ਨਾਲ ਸਹਜ ਅਵਸਥਾ ਪ੍ਰਕਾਸ਼ ਆਈ ਹੈ॥ ੧॥*

## ਪ੍ਰਗਟੀ ਜੋਤਿ ਮਿਟਿਆ ਅੰਧਿਆਰਾ॥

ਪ੍ਰਭੂ ਦੀ ਜੋਤਿ=ਗਿਆਤ ਪ੍ਰਗਟ ਹੋਣ ਕਰਕੇ ਅਗਿਆਨ ਰੂਪ ਹਨੇਰਾ ਮਿਟ ਗਿਆ ਹੈ।

## ਰਾਮ ਰਤਨੁ ਪਾਇਆ ਕਰਤ ਬੀਚਾਰਾ॥ ੧॥ ਰਹਾਉ॥

ਸੱਤ ਅਸੱਤ ਦਾ ਵਿਚਾਰ ਕਰਨ ਨਾਲ ਰਤਨ ਰੂਪ ਰਾਮ ਨੂੰ ਪਾਇਆ ਹੈ।

*ਅਥਵਾ:-*ਸੱਤ ਅਸੱਤ ਦਾ ਵਿਚਾਰ ਕਰਨ ਨਾਲ ਪ੍ਰਗਟੀ ਜੋਤਿ=ਵਾਹਿਗੁਰੂ ਦੀ ਗਿਆਤ ਪ੍ਰਗਟ ਹੋਈ, ਗਿਆਤ ਦੇ ਪ੍ਰਗਟ ਹੋਣ ਕਰਕੇ, "ਮਿਟਿਆ+ਅੰਧਿਆਰਾ"=ਅਗਿਆਨ ਰੂਪ ਹਨੇਰਾ ਮਿਟ ਗਿਆ ਹੈ, ਹਨੇਰੇ ਦੇ ਦੂਰ ਹੋਣ ਨਾਲ "ਰਾਮ ਰਤਨੁ ਪਾਇਆ"=ਰਤਨ ਰੂਪ ਰਾਮ ਨੂੰ ਪਾ ਲਿਆ ਹੈ।

*ਅਥਵਾ:-*ਰਤਨੁ=ਵੈਰਾਗ ਤੇ ਬੀਚਾਰਾ=ਵਿਵੇਕ ਇਤਿਆਦਿ ਸਾਧਨ ਕਰਦਿਆਂ ਕਰਦਿਆਂ ਵਾਹਿਗੁਰੂ ਦੀ ਜੋਤ ਪ੍ਰਗਟੀ, ਜੋਤ ਦੇ ਪ੍ਰਗਟ ਹੋਣ 'ਤੇ ਅਗਿਆਨ ਰੂਪ ਹਨੇਰਾ ਮਿਟ ਗਿਆ, ਹਨੇਰੇ ਦੇ ਦੂਰ ਹੋਣ ਤੇ ਰਾਮ=ਰਮੇ ਹੋਏ ਪਰਮੇਸ਼ਰ ਨੂੰ ਮੈਂ ਪਾ ਲਿਆ ਹੈ॥ ੧॥ ਰਹਾਉ॥

---

**ਇਨ੍ਹਾਂ ਦੋ ਤੁਕਾਂ ਦਾ ਅਰਥ ਇਸ ਤਰ੍ਹਾਂ ਭੀ ਕਰਦੇ ਹਨ। ਕਿਸੀ ਪ੍ਰੇਮੀ ਨੇ ਆ ਕੇ ਕਿਹਾ, ਕਿ ਮਰਨ ਜੀਵਨ ਦੀ ਸ਼ੰਕਾ ਕਿਵੇਂ ਦੂਰ ਹੋਈ ਹੈ? ਕਬੀਰ ਜੀ ਨੇ ਕਿਹਾ-(ਅੰਨਵੇਂ ਤੁਕਾਂ ਕਰਨੀਆਂ)*

*ਆਪਨ ਰੰਗਿ ਸਹਜ ਪਰਗਾਸੀ॥*

*ਆਪਣੀ ਆਤਮਾ ਨਾਲ ਰੰਗਿ=ਪ੍ਰੇਮ ਕਰਨ ਨਾਲ ਜਦ ਸਹਜ=ਗਿਆਨ ਵਾਲੀ ਬਿਰਤੀ ਪ੍ਰਕਾਸ਼ੀ।*

*ਮਰਨ ਜੀਵਨ ਦੀ ਸੰਕਾ ਨਾਸੀ॥*

*ਤਾਂ ਮਰਨ ਜੀਵਨ ਦੀ ਸ਼ੰਕਾ ਨਾਸ ਹੋ ਗਈ।*

## ਜਹ ਅਨੰਦੁ ਦੂਖੁ ਦੂਰਿ ਪਇਆਨਾ॥

ਜਹ-ਜਿਸ ਆਪਣੇ ਸਰੂਪਾ ਨੰਦ ਦੇ ਪ੍ਰਾਪਤ ਹੋਣ ਕਰਕੇ ਸੰਸਾਰਕ ਦੁੱਖ ਦੂਰਿ+ਪਇਆਨਾ=ਦੂਰ ਚਲਾ ਗਿਆ ਹੈ।

## ਮਨੁ ਮਾਨਕੁ ਲਿਵ ਤਤੁ ਲੁਕਾਨਾ॥ ੨॥

ਮਨ ਮਾਣਕ ਵਾਂਗੂ ਸ਼ੁੱਧ ਹੋ ਕੇ ਤਤੁ=ਸਿਧਾਂਤ ਰੂਪ ਪ੍ਰਭੂ ਦੀ ਲਿਵ ਵਿਚ ਲੁਕਾਨਾ=ਤਦਾਕਾਰ ਹੋ ਗਿਆ ਹੈ। *ਅਥਵਾ:*-ਮਾਨਕੁ=ਸ੍ਰਵਨ, ਮਨਨ, ਨਿਧਿ-ਆਸਣ ਨੂੰ ਕਰਕੇ ਮਨ, ਸਿਧਾਂਤ ਰੂਪ ਪ੍ਰਭੂ ਦੀ ਲਿਵ ਵਿਚ ਲੁਕ ਗਿਆ ਹੈ॥ ੨॥

*ਅਥਵਾ:*-ਮਾਨਕੁ ਦੀ ਨਿਆਈ ਅਮੋਲਕ ਜੋ ਤਤ ਰੂਪ ਪਰਮਾਤਮਾ ਹੈ, ਉਸ ਦੀ ਲਿਵ ਵਿਚ ਮਨ ਤਦਾਕਾਰ ਹੋ ਗਿਆ ਹੈ॥ ੨॥

## ਜੋ ਕਿਛੁ ਹੋਆ ਸੁ ਤੇਰਾ ਭਾਣਾ॥ ਜੋ ਇਵ ਬੂਝੈ ਸੁ ਸਹਜਿ ਸਮਾਣਾ॥ ੩॥

ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਹੇ ਵਾਹਿਗੁਰੂ ! ਸੋ ਤੇਰੇ ਭਾਣੇ ਅੰਦਰ ਹੀ ਹੋ ਰਿਹਾ ਹੈ। ਜਿਹੜਾ ਆਦਮੀ ਇਸ ਤਰ੍ਹਾਂ ਸਮਝਦਾ ਹੈ, ਉਹ ਸਹਜ-ਪਦ ਵਿਚ ਸਮਾਂਵਦਾ ਹੈ॥ ੩॥

## ਕਹਤੁ ਕਬੀਰੁ ਕਿਲਬਿਖ ਗਏ ਖੀਣਾ॥
## ਮਨੁ ਭਇਆ ਜਗਜੀਵਨ ਲੀਣਾ॥ ੪॥ ੧॥

ਕਬੀਰ ਜੀ ਕਹਿੰਦੇ ਹਨ—ਸਾਰੇ ਕਿਲਬਿਖ=ਪਾਪ, ਖੀਣਾ=ਨਾਸ ਹੋ ਗਏ ਹਨ ਅਤੇ ਮਨੁ=ਜੀਵ ਜਗਜੀਵਨ=ਪਰਮਾਤਮਾ ਵਿਚ ਤਦਾਕਾਰ ਹੋ ਗਿਆ ਹੈ॥ ੪॥ ੧॥

## ਪ੍ਰਭਾਤੀ

**ਉਥਾਨਕਾ:**— ਕਬੀਰ ਜੀ ਪਾਸ ਕਾਜ਼ੀ ਤੇ ਬ੍ਰਾਹਮਣ ਦੋਵੇਂ ਚਲ ਕੇ ਆਏ, ਕਾਜ਼ੀ ਨੇ ਕਿਹਾ, ਅੱਲਾ ਮਸੀਤ ਵਿਚ ਰਹਿੰਦਾ ਹੈ। ਬ੍ਰਾਹਮਣ ਨੇ ਕਿਹਾ-ਪਰਮੇਸ਼ਰ ਮੂਰਤੀ ਵਿਚ ਵਸਦਾ ਹੈ।

ਇਹ ਗੱਲਾਂ ਸੁਣ ਕੇ ਦੋਹਾਂ ਨੂੰ ਸਮਝਾਂਦੇ ਹਨ-

## ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ॥

ਹੇ ਕਾਜ਼ੀ ! ਜੇ ਅੱਲਾ ਇਕ ਮਸੀਤ ਵਿੱਚ ਹੀ ਵਸਦਾ ਹੈ, ਤਾਂ ਬਾਕੀ ਹੋਰ ਮੁਲਕ ਕਿਸ ਦਾ ਹੈ ? ਭਾਵ ਬਾਕੀ ਦੇ ਮੁਲਕਾਂ ਨੂੰ ਕਿਸ ਦਾ ਆਸਰਾ ਹੈ?

## ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥ ੧॥

ਪੱਥਰ ਆਦਿਕਾਂ ਦੀਆਂ ਜੋ ਮੂਰਤੀਆਂ ਹਨ-ਹਿੰਦੂ ਲੋਕ ਉਸ ਮੂਰਤੀ ਨਾਮ=ਮਾਤ੍ਰ ਵਿਚ ਹੀ ਪਰਮੇਸ਼ਰ ਦਾ ਨਿਵਾਸ ਮੰਨਦੇ ਹਨ, ਪਰ ਪੂਰਾ ਨਿਸਚਾ ਨਹੀਂ ਰੱਖ ਦੇ ਐਵੇਂ ਰਸਮ ਹੀ ਪੂਰੀ ਕਰਦੇ ਹਨ। ਪੁਜਾਰੀ ਲੋਕ ਚੜ੍ਹਾਵਾ ਆਪ ਖਾ ਲੈਂਦੇ ਹਨ ਤੇ ਠਾਕੁਰਾਂ ਦੀ ਮੂਰਤੀ ਨੂੰ ਜੋ ਮਿੱਠਾ ਲੱਗਾ ਹੁੰਦਾ ਹੈ ਉਸ ਦੇ ਸਾਫ ਕਰਨ ਲਈ ਉਸ ਦੇ ਮੂੰਹ ਵਿਚ ਰਾਖ (ਸੁਆਹ) ਮਲਦੇ ਹਨ।

*ਯਥਾ:-* ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ॥ ੪॥ *(ਪੰਨਾ ੪੭੯)*

ਦੋਹਾਂ ਨੇ ਆਪਣੇ ਹਿਰਦੇ ਵਿਚ ਸਿਧਾਂਤ ਰੂਪ ਪਰਮਾਤਮਾ ਨੂੰ ਨ ਹੇਰਾ=ਨਹੀਂ ਵੇਖਿਆ।

*ਯਥਾ-* ਬੁਤ ਪੂਜਿ ਪੂਜਿ ਹਿੰਦੂ ਮੂਏ॥ ਤੁਰਕ ਮੂਏ ਸਿਰ ਨਾਈ॥ *(ਪੰਨਾ ੬੫੪)*

ਏਸੇ ਲਈ-ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥ ੧॥ *(ਪੰਨਾ ੧੧੫੮)*

*ਵਾ:-* ਇਨ੍ਹਾਂ ਦੋਹਾਂ ਵਿਚ ਮੈਂ ਤਤੁ=ਸਿਧਾਂਤ ਰੂਪ ਪਰਮਾਤਮਾ ਨੂੰ ਨਹੀਂ ਵੇਖਿਆ।

ਪੁਨਾ-ਕਬੀਰ ਜੀ ਤੋਂ ਪੁੱਛਿਆ-ਹੇ ਭਗਤ ਜੀ ! ਮੁਸਲਮਾਨ ਤਾਂ ਅੱਲਾ ਨੂੰ ਮੰਨਦੇ ਹਨ ਤੇ ਹਿੰਦੂ ਰਾਮ ਨੂੰ ਮੰਨਦੇ ਹਨ। ਆਪ ਕਿਸ ਨੂੰ ਮੰਨਦੇ ਹੋ?

ਕਬੀਰ ਜੀ ਨੇ ਕਿਹਾ—ਕੇਵਲ ਭਾਸ਼ਾ ਦਾ ਭੇਦ ਹੈ, ਫ਼ਾਰਸੀ ਵਿਚ ਅੱਲ੍ਹਾ ਕਹਿੰਦੇ ਹਨ, ਸੰਸਕ੍ਰਿਤ ਵਿਚ ਰਾਮ ਕਹਿੰਦੇ ਹਨ। ਇਸ ਲਈ ਮੈਂ ਦੋਵਾਂ ਨਾਮਾਂ ਨੂੰ ਇਕ ਰੂਪ ਨਿਸਚੇ ਕਰਦਾ ਹਾਂ॥ ੧॥

## ਅਲਹ ਰਾਮ ਜੀਵਉ ਤੇਰੇ ਨਾਈ॥ ਤੂ ਕਰਿ ਮਿਹਰਾਮਤਿ ਸਾਈ॥੧॥ਰਹਾਉ॥

ਹੇ ! ਸਾਰਿਆਂ ਵਿਚ ਰਾਮ=ਰਮੇ ਹੋਏ ਅਲਹ=ਅਲਖ ਪਰਮਾਤਮਾ ! ਮੈਂ ਤੇਰੇ ਨਾਮ ਨੂੰ ਜਪ ਕੇ ਜੀਊਂਦਾ ਹਾਂ। ਹੇ ਸਾਂਈ ! ਤੂੰ ਮੇਰੇ ਉੱਤੇ ਅਮਿੱਤ ਮਿਹਰ ਕਰ। ਹਿੰਦੂ ਮੁਸਲਮਾਨਾਂ ਦੇ ਪੱਖ-ਪਾਤ ਤੋਂ ਮੈਨੂੰ ਪਰੇ ਹੀ ਰੱਖਣਾ ਕਰ॥ ੧॥ ਰਹਾਉ॥

## ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥

ਹਿੰਦੂ ਕਹਿੰਦੇ ਹਨ—*ਦੱਖਣ ਦੇਸ਼ ਵਿਚ ਹਰੀ ਦਾ ਨਿਵਾਸ ਹੈ। ਮੁਸਲਮਾਨ ਆਖਦੇ ਹਨ—ਪਸਚਮ ਵਿਚ ਅੱਲ੍ਹਾ ਦਾ ਮੁਕਾਮ ਹੈ।

*ਯਥਾ:-* ਕਾਹੂ ਲੈ ਪਾਹਨ ਪੂਜ ਧਰਿਓ ਸਿਰ, ਕਾਹੂ ਲੈ ਲਿੰਗੁ ਗਰੇ ਲਟਕਾਇਓ॥

ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਇਓ॥ ੯॥

*(ਦਸਮ ਗ੍ਰੰਥ ਪੰਨਾ ੧੪)*

## ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥ ੨॥

ਪਹਿਲੇ ਤੁਸੀਂ ਆਪਣੇ ਦਿਲ ਵਿਚ ਖੋਜੋ, ਫਿਰ ਹੋਰਨਾਂ ਦੇ ਦਿਲ ਹੀ ਦਿਲ ਵਿਚ ਖੋਜਣਾ ਕਰੋ, ਤਾਂ ਤੁਹਾਨੂੰ ਮਲੂਮ ਹੋਵੇ ਕਿ ਪਰਮੇਸ਼ਰ ਦੇ ਠਹਿਰਨ ਦਾ ਮੁਕਾਮ ਏਹੋ ਦਿਲ ਹੀ ਹੈ।

*ਵਾ:-* ਮੈਂ ਆਪਣੇ ਦਿਲ ਵਿਚ ਖੋਜਿਆ ਹੈ, ਹੇ ਕਾਜ਼ੀ ! ਤੂੰ ਵੀ ਆਪਣੇ ਦਿਲ ਵਿਚ ਖੋਜ। ਹੇ ਬ੍ਰਾਹਮਣ ! ਤੂੰ ਵੀ ਆਪਣੇ ਦਿਲ ਵਿਚ ਖੋਜਣਾ ਕਰ। ਨਿਯਮ ਸਮਝ ਲੌ, ਏਹ ਦਿਲ ਹੀ ਪਰਮਾਤਮਾ ਦੇ ਠਹਿਰਨ ਦਾ ਮੁਕਾਮ ਹੈ॥ ੨॥

*ਯਥਾ:-* ਦਿਲ ਦਰਵਾਜਾ ਰਬ ਦਾ ਇਸ ਨੂੰ ਕਦੇ ਨ ਢਾਹ। ਢਠਾ ਔਖਾ ਬਣੇਗਾ ਤੂੰ ਲੰਘਸੈਂ ਕੇਹੜੇ ਰਾਹ।

*ਤਥਾ:-* ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥

---

**ਓਥੇ ਰਾਮੇਸ਼੍ਵਰ ਨਾਮੇ ਸ਼ਿਵਾਂ ਦਾ ਮੰਦਰ ਹੈ ਉਸ ਵਿਚ ਸ਼ਿਵਲਿੰਗ ਹੈ ਜਿਥੇ ਸ੍ਰੀ ਰਾਮਚੰਦ੍ਰ ਜੀ ਨੇ ਸਾਗਰ 'ਪਰ ਪੁਲ ਬੰਨ੍ਹਿਆਂ ਹੈ। ੧੦੦ ਫੁੱਟ ਉੱਚਾ ਮੰਦਰ ਹੈ, ਮੰਦਰ ਦੇ ਕਾਰਨ ਉਸ ਦੇ ਪਾਸ ਦੀ ਬਸਤੀ ਦਾ ਨਾਮ ਵੀ ਰਾਮੇਸ਼੍ਵਰ ਹੋ ਗਿਆ ਹੈ। (ਮਹਾਨ ਕੋਸ਼ ਪੰਨਾ ੩੧੦੪)*

ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥ ੧੩੦॥

*(ਸਲੋਕ ਫਰੀਦ ਪੰਨਾ ੧੩੮੪)*

ਵਾ:-ਸਾਰਿਆਂ ਦਿਲਾਂ ਦਾ ਦਿਲ=ਨਿਅੰਤਾ ਪ੍ਰੇਰਕ ਜੋ ਪਰਮਾਤਮਾ ਹੈ ਖੋਜਣੇ ਵਾਲੇ ਹੋ ਕੇ ਉਸ ਨੂੰ ਦਿਲ ਵਿਚ ਹੀ ਖੋਜਨਾ ਕਰ, ਕਿਉਂਕਿ ਉਸ ਦੇ ਠਹਿਰਨ ਦਾ ਮੁਕਾਮ ਏਹ ਦਿਲ ਹੀ ਹੈ॥ ੨॥

## ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ ॥

ਬ੍ਰਾਹਮਣ ਲੋਕ ਚਉਬੀਸਾ-ਗਿਆਸ=੨੪ ਇਕਾਦਸ਼ੀਆਂ ਦੇ ਵਰਤ ਰੱਖਦੇ ਹਨ, ਕਿਉਂਕਿ ਬਾਰਾਂ ਮਹੀਨਿਆਂ ਵਿਚ ਚਵ੍ਹੀ ਇਕਾਦਸ਼ੀਆਂ ਆਉਂਦੀਆਂ ਹਨ ਤੇ ਛੇ ਮੁਖ ਮੁਖ ਵਰਤ ਰੱਖਦੇ ਹਨ। (੧ ਜਨਮ ਅਸ਼ਟਮੀ, ੨ ਰਾਮਨੌਮੀ, ੩ ਸ਼ਿਵਰਾਤ੍ਰੀ, ੪ ਗਨੇਸ਼ ਚਤੁਰਥੀ, ੫ ਬਾਵਨ ਦੁਆਦਸ਼ੀ, ੬ ਨਰ ਸਿੰਘ)

(ਚੌਦਸ਼) ਚਵ੍ਹੀ ਤੇ ਛੇ ੩੦। ਤੀਹਾਂ ਦਿਨਾਂ ਦਾ ਇਕ ਮਹੀਨਾ ਹੁੰਦਾ ਹੈ ਬ੍ਰਾਹਮਣ ਲੋਕ ਏਸੇ ਇਕ ਮਹੀਨੇ ਵਿਚ ਹੀ ਪਰਮੇਸ਼ਰ ਦੀ ਪ੍ਰਾਪਤੀ ਸਮਝਦੇ ਹਨ। ਤੇ ਕਾਜ਼ੀ ਲੋਕ ਰਮਜ਼ਾਨ ਦਾ ਮਹੀਨਾ ਹੀ ਉੱਤਮ ਗਿਣਦੇ ਹਨ। ਜਿਸ ਮਹੀਨੇ ਵਿਚ ਰੋਜ਼ੇ ਰੱਖਦੇ ਹਨ, ਰੋਜ਼ੇ ਦੇ ਅਖੀਰਲੇ ਦਿਨ ਨੂੰ "ਈਦ" ਕਹਿੰਦੇ ਹਨ।

## ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ॥ ੩ ॥

ਬ੍ਰਾਹਮਣ ਅਤੇ ਕਾਜ਼ੀਆਂ ਨੇ ਯਾਰਾਂ ਮਹੀਨੇ ਤਾਂ ਪਾਸ=ਲਾਂਭੇ ਕਰ ਰੱਖੇ ਹਨ ਅਤੇ ਇਕ ਮਹੀਨੇ ਵਿਚ ਹੀ ਨਿਧੀਆਂ ਦੇ ਖਜ਼ਾਨੇ ਪਰਮਾਤਮਾ ਨੂੰ ਜਾਣ ਰੱਖਿਆ ਹੈ॥ ੩॥

## ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ॥

ਉਡੀਆ* ਦੇਸ਼ੇ ਦੇ ਈਸ਼ਵਰ ਜਗਨ ਨਾਥ ਤੀਰਥ 'ਪਰ ਜਾ ਕੇ ਇਸ਼ਨਾਨ ਕੀਤਾ ਤਾਂ ਕੀ ਹੋਇਆ ? ਅਤੇ ਮਸੀਤ ਵਿਚ ਜਾ ਕੇ ਸਿਰ ਨਾਂਏਂ=ਨਿਵਾਇਆ ਤਾਂ ਕੀ ਹੋਇਆ? ਭਾਵ ਕੋਈ ਫਲ ਨਹੀਂ।

## ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ॥ ੪ ॥

ਜੇ ਦਿਲ ਵਿਚ ਕਪਟ ਹੈ ਤਾਂ ਨਿਵਾਜ਼ਾਂ ਦੇ ਗੁਜਾਰੈ=ਪੜ੍ਹਨ ਦਾ ਕੀ ਲਾਭ ਹੈ ਅਤੇ ਹਾਜੀ ਹੋ ਕੇ ਕਾਬੇ ਵਿਚ ਜਾਏਂ=ਜਾਣ ਦਾ ਕੀ ਲਾਭ ਹੈ, ਭਾਵ ਕੋਈ ਲਾਭ ਨਹੀਂ ॥ ੪॥

ਯਥਾ:- ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥

ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾਕਉ ਕਹਾਂ ਖੁਜਾਇ॥ ੧੮੫॥ *(ਪੰਨਾ ੧੩੭੪)*

## ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ॥

ਇਤਨੀਆਂ ਔਰਤਾਂ ਅਤੇ ਇਤਨੇ ਮਰਦ ਜੋ ਸਾਜੇ=ਬਣਾਏ ਹਨ, ਹੇ ਪਰਮਾਤਮਾ ! ਇਹ ਸਾਰੇ ਆਪ ਜੀ ਦਾ ਹੀ ਰੂਪ ਹਨ।

---

**ਉੜੀਸਾ, ਬੰਗਾਲ ਦਾ ਇਲਾਕਾ ਹੈ, ਜਿਸ ਵਿਚ ਕਟਕ, ਬਲਸੁਰ ਤੇ ਪੁਰੀ ਇਤਿ ਆਦਿ ਜ਼ਿਲ੍ਹੇ ਹਨ। ਉੜੀਸਾ ਵਿਚ ਕਟਕ ਜ਼ਿਲ੍ਹੇ ਵਿਚ ਸਮੁੰਦਰ ਦੇ ਕਿਨਾਰੇ ਪੁਰੀ ਵਿਖੇ ਜਗਨ ਨਾਥ ਦਾ ਮੰਦਰ ਹੈ। ਹਾੜ ਸੁਦੀ ਦੂਜ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ। ਇਸ ਮੌਕੇ ਕ੍ਰਿਸ਼ਨ ਜੀ ਦੀ ਮੂਰਤੀ ਨੂੰ ਰੱਥ ਵਿਚ ਬਿਠਾਉਂਦੇ ਹਨ, ਜੋ ਰਥ ੧੬ ਪਹੀਆਂ ਵਾਲਾ ਤੇ ੪੮ ਫੁਟ ਉੱਚਾ ਹੁੰਦਾ ਹੈ, ਭਗਤ ਲੋਕ ਇਸ ਰੱਥ ਨੂੰ ਖਿੱਚਦੇ ਹਨ। ਕਈ ਲੋਕ ਰੱਥ ਹੇਠਾਂ ਆ ਕੇ ਮਰ ਭੀ ਜਾਂਦੇ ਹਨ ਤੇ ਆਪਣੇ ਆਪ ਨੂੰ ਮੁਕਤ ਰੂਪ ਸਮਝਦੇ ਹਨ।*

*ਬਲਰਾਮ ਦਾ ਰੱਥ ੧੪ ਪਹੀਆਂ ਵਾਲਾ ਤੇ ੪੪ ਫੁਟ ਉੱਚਾ ਹੁੰਦਾ ਹੈ। ਸੁਭੱਦਰਾਂ ਦਾ ਰੱਥ ੧੨ ਪਹੀਆਂ ਵਾਲਾ ਤੇ ੪੩ ਫੁਟ ਉੱਚਾ ਹੁੰਦਾ ਹੈ।*

ਵਾ:-ਏਤੇ=ਜਿਤਨੇ ਕੁ ਇਸਤ੍ਰੀਆਂ ਮਰਦ ਬਣਾਏ ਹਨ।

**ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ॥ ੫॥**

ਰਾਮ ਤੇ ਅੱਲ੍ਹਾ ਜੋ ਅਭੇਦ ਰੂਪ ਹਨ, ਮੈਂ ਕਬੀਰ ਉਸ ਦਾ *ਪੂੰਗਰਾ=ਬੱਚਾ (ਪੁੱਤ੍ਰ) ਹਾਂ। ਹਿੰਦੂਆਂ ਦੇ ਮਤ ਵਿਚ ਜੋ ਬ੍ਰਹਮ ਗਿਆਨੀ ਹਨ, ਉਹ ਸਾਡੇ ਗੁਰੂ ਹਨ ਅਤੇ ਮੁਸਲਮਾਨਾਂ ਦੇ ਮਤ ਵਿਚ ਜੋ ਬ੍ਰਹਮ ਗਿਆਨੀ ਹਨ, ਉਹ ਸਾਡੇ ਪੀਰ ਹਨ। ਵਾ:-ਹਿੰਦੂਆਂ ਤੇ ਮੁਸਲਮਾਨਾਂ ਦੇ ਜੋ ਗੁਰੂ ਪੀਰ ਹਨ, ਉਹ ਸਭ ਸਾਡੇ ਹੀ ਪੀਰ=ਪੂਜਨੀਕ ਹਨ॥ ੫॥

**ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ॥**

ਕਬੀਰ ਜੀ ਕਹਿੰਦੇ ਹਨ—ਹੇ ਨਰ+ਨਰਵੈ=ਪੁਰਸ਼ ਇਸਤ੍ਰੀਓ ! ਤੁਸੀਂ ਸੁਣਨਾ ਕਰੋ, ਤੁਸੀਂ ਇਕ ਅਕਾਲ ਪੁਰਖ ਦੀ ਸ਼ਰਨ ਪਵੋ। ਵਾ:-ਹੇ ਨਰੋ ! ਨਰਵੈ=ਨਿਰਣਾ ਸੁਣੋ।

**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ॥ ੬॥ ੨॥**

ਹੇ ਪ੍ਰਾਨੀ=ਪ੍ਰਾਣ ਧਾਰੀ ਜੀਵੋ ! ਸਾਰੇ ਧੰਧੇ ਛੱਡ ਕੇ ਕੇਵਲ ਨਾਮ ਜਪਣਾ ਕਰੋ, ਤਦ ਹੀ ਤੁਹਾਡਾ ਨਿਸਚੇ ਕਰਕੇ ਸੰਸਾਰ-ਸਮੁੰਦਰ ਤੋਂ ਤਰਨਾ ਹੋਵੇਗਾ॥ ੬॥ ੨॥

ਕੋਟਿ ਮਨੋਰਥ ਆਵਹਿ ਹਾਥ॥ ਜਮ ਮਾਰਗ ਕੈ ਸੰਗੀ ਪਾਂਥ॥ ੧॥

ਗੰਗਾ ਜਲੁ ਗੁਰ ਗੋਬਿੰਦ ਨਾਮ। ਜੋ ਸਿਮਰੈ ਤਿਸ ਕੀ ਗਤਿ ਹੋਵਹਿ ਪੀਵਤ ਬਹੁੜਿ ਨ ਜੋਨਿ ਭ੍ਰਮਾਮ॥

*(ਪੰਨਾ ੧੧੩੨)*

## ਪ੍ਰਭਾਤੀ

**ਉਥਾਨਕਾ:**—ਇਕ ਪ੍ਰੇਮੀ ਨੇ ਕਬੀਰ ਜੀ ਦੇ ਪਾਸ ਆ ਕੇ ਪੁੱਛਿਆ, ਜਗਤ ਦੀ ਉਤਪਤੀ ਕਿਥੋਂ ਹੋਈ ਹੈ ਅਤੇ ਇਹ ਜਗਤ ਕੀ ਰੂਪ ਹੈ? *ਉੱਤਰ:-*

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**

ਸਭ ਤੋਂ ਅਵਲਿ=ਪਹਿਲੇ, ਨੂਰੁ=ਪ੍ਰਕਾਸ਼ ਰੂਪ ਅੱਲ੍ਹਾ ਨੇ ਆਪਣੀ ਕੁਦਰਤ ਦੁਆਰਾ ਸਭ ਬੰਦਿਆਂ ਨੂੰ ਉਪਾਇਆ=ਉਤਪੰਨ ਕੀਤਾ ਹੈ।

*ਅਥਵਾ:*-ਸਭ ਤੋਂ ਪਹਿਲਾਂ ਅੱਲ੍ਹਾ ਨੇ ਨੂਰ ਤੇ ਕੁਦਰਤ ਦੁਆਰਾ ਸਭ ਬੰਦਿਆਂ ਨੂੰ ਉਤਪੰਨ ਕੀਤਾ ਹੈ।

ਅਰਥਾਤ ਨੂਰੁ=ਚੇਤਨ ਤੇ ਕੁਦਰਤਿ=ਮਾਇਆ, ਇਨ੍ਹਾਂ ਦੋਹਾਂ ਦੇ ਮਿਲਾਪ ਕਰਕੇ ਭਾਵ ਮਾਇਆ ਸਬਲ ਤੋਂ ਸਭ ਜੀਵਾਂ ਨੂੰ ਉਤਪੰਨ ਕੀਤਾ ਹੈ।

**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ ੧॥**

ਇਕ ਨੂਰ=ਚੇਤਨ ਤੋਂ ਸਾਰਾ ਸੰਸਾਰ ਉਤਪੰਨ ਹੋਇਆ ਹੈ, ਭਲਾ ਦੱਸੋ ਖਾਂ ਚੰਗੇ ਕੌਣ ਤੇ ਮੰਦੇ ਕੌਣ ਹਨ॥ ੧॥

---

*ਪੂੰਗਰਾ ਪੁੱਤ੍ਰ ਦਾ ਨਾਮ ਹੈ,
*ਯਥਾ:-ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥ (ਪੰਨਾ ੧੧੬੫)*

[ਪੰਨਾ ੧੩੫੦]

**ਲੋਗਾ ਭਰਮਿ ਨ ਭੂਲਹੁ ਭਾਈ॥**

**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥**

ਹੇ ਭਾਈ ਲੋਕੋ ! ਆਪ ਨੂੰ ਵੱਡਾ ਜਾਨਣਾ ਹੋਰਨਾਂ ਨੂੰ ਛੋਟਾ ਜਾਨਣਾ, ਇਸ ਭਰਮ ਵਿਚ ਨਾ ਭੁਲਣਾ ਕਰੋ। ਜਿਵੇਂ ਰੱਜੂ ਵਿਚ ਸੱਪ ਦਾ ਭਰਮ ਹੈ, ਸਿੱਪੀ ਵਿਚ ਚਾਂਦੀ ਦਾ ਭਰਮ ਹੈ, ਤਿਵੇਂ ਈਸ਼ਵਰ ਵਿਚ ਜਗਤ ਦਾ ਭਰਮ ਹੈ। ਵਾਸਤਵ ਵਿਚ ਸਾਰੇ ਪਰਮੇਸ਼ਰ ਹੀ ਹੈ ਐਵੇਂ ਭਰਮ ਵਿਚ ਨਾ ਭੁਲਣਾ ਕਰੋ॥ ੧॥ ਰਹਾਉ॥

ਵਾ:-ਹੇ ਲੋਕੋ ! ਭਰਮ ਵਿਚ ਨਾ ਭੁਲੋ ਸਾਡੀ ਸਿੱਖਿਆ ਭਾਈ=ਪ੍ਰੇਮ ਸਹਿਤ ਸੁਣੋ।

ਖਾਲਿਕੁ=ਪਰਮਾਤਮਾ ਖਲਕਤ ਵਿਚ ਹੈ ਤੇ ਖਲਕਲ ਖਾਲਿਕੁ=ਪਰਮੇਸ਼ਰ ਵਿਚ ਹੈ, ਇਸ ਤਰ੍ਹਾਂ ਸਾਰੀਆਂ ਜਗ੍ਹਾਂ 'ਪਰ ਪੂਰਨ ਹੋ ਰਿਹਾ ਹੈ। ਵਾ:-ਖਾਲਿਕੁ=ਪਰਮੇਸ਼ਰ ਵਿਚ ਖਲਕਤ ਕਲਪਤ ਰੂਪ ਹੈ, ਰੱਜੂ ਵਿਚ ਸੱਪ ਦੀ ਨਿਆਈਂ ਅਤੇ ਖਾਲਿਕੁ=ਪਰਮੇਸ਼ਰ ਖਲਕਤ ਦਾ ਅਧਿਸ਼ਠਾਨ ਰੂਪ ਹੈ, ਜਿਵੇਂ ਰੱਜੂ ਸੱਪ ਦਾ ਆਸਰਾ ਰੂਪ ਹੈ।

**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥**

ਜਿਸ ਤਰ੍ਹਾਂ ਮਿੱਟੀ ਇੱਕ ਹੁੰਦੀ ਹੈ, ਪਰ ਸਾਜਨ+ਹਾਰੈ=ਘੁਮਿਆਰ ਘੜੇ, ਮਟ, ਪਿਆਲੀਆਂ, ਕਸੋਰੇ, ਤੌੜੀ, ਕੁੱਜੇ ਆਦਿਕ ਅਨੇਕ ਤਰ੍ਹਾਂ ਕਰਕੇ ਸਾਜਨਾ ਕਰਦਾ ਹੈ।

**ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥ ੨॥**

ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਨਾ ਕੁਝ ਪੋਚ=ਨੂਨਤਾ ਮਿੱਟੀ ਦੇ ਭਾਂਡਿਆਂ ਵਿਚ ਹੈ ਅਤੇ ਨਾ ਹੀ ਕੁਛ ਪੋਚ=ਨੂਨਤਾ ਘੁਮਿਆਰ ਵਿਚ ਹੈ।

ਯਥਾ:- ਕੁਮਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥

ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥ ੨॥ *(ਆਸਾ ਕਬੀਰ ਜੀ ਪੰਨਾ ੪੭੯)*

ਏਸੇ ਤਰ੍ਹਾਂ ਪੰਜਾਂ ਤੱਤਾਂ ਰੂਪੀ ਮਿੱਟੀ ਇੱਕ ਹੈ, ਸਾਜਨਹਾਰ ਪਰਮਾਤਮਾ ਨੇ ਅਨੇਕ ਤਰ੍ਹਾਂ ਦੇ ਰਾਜਸੀ ਸਾਤਕੀ ਤਾਮਸੀ ਭੇਦ ਕਰਕੇ ਜੀਵਾਂ ਰੂਪ ਭਾਂਡੇ ਸਾਜੇ ਹਨ।

ਨਾ ਕੁਝ ਨੂਨਤਾ ਪੰਜਾਂ ਤੱਤਾਂ ਰੂਪ ਮਿੱਟੀ ਵਿਚ ਹੈ, ਨਾ ਹੀ ਕੁਛ ਨੂਨਤਾ ਭਾਂਡੇ=ਜੀਵਾਂ ਵਿਚ ਹੈ, ਨਾ ਕੁਝ ਪੋਚ=ਨੂਨਤਾ ਪਰਮੇਸ਼ਰ ਰੂਪੀ ਘੁਮਿਆਰ ਵਿਚ ਹੈ। ਆਪਣੇ ਕਰਮਾਂ ਵਿਚ ਹੀ ਨੂਨਤਾ ਹੈ॥ ੨॥

**ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥**

ਸਾਰਿਆਂ ਵਿਚ ਓਹੀ ਇਕ ਸੱਚਾ ਪਰਮਾਤਮਾ ਹੈ, ਉਸ ਦਾ ਕੀਤਾ ਹੋਇਆ ਸਭ ਕੁਝ ਹੋ ਰਿਹਾ ਹੈ, ਅਰਥਾਤ ਸੰਸਾਰ ਦੀ ਉਤਪਤੀ ਪਾਲਣਾ ਲੈਤਾ ਉਸ ਵਲੋਂ ਹੀ ਹੋ ਰਹੀ ਹੈ।

**ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥ ੩॥**

ਜੋ ਆਦਮੀ ਇਕ ਵਾਹਿਗੁਰੂ ਦੇ ਹੁਕਮ ਨੂੰ ਪਛਾਨਣਾ ਜਾਣਦਾ ਹੈ, ਓਹੀ ਸ੍ਰੇਸ਼ਟ ਬੰਦਾ ਕਹੀਂਦਾ ਹੈ॥ ੩॥

ਯਥਾ:- ਬੰਦਉ ਹੋਇ ਬੰਦਗੀ ਗਹੈ॥ ਬੰਦਕ ਹੋਇ ਬੰਧ ਸੁਧਿ ਲਹੈਂ॥ ੨੯॥ (ਪੰਨਾ ੩੪੧)

ਤਥਾਂ:- ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥ ੪॥ ੨॥ (ਪੰਨਾ ੩੫੯)

ਤਥਾ:- ਬੰਦੇ ਬੰਦਗੀ ਇਕਤੀਆਰ॥ ਸਾਹਿਬੁ ਰੋਸੁ ਧਰਉ ਕਿ ਪਿਆਰੁ॥ ੧॥ (ਪੰਨਾ ੩੩੮)

## ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥

ਅੱਲ੍ਹਾ ਪਰਮੇਸ਼ਰ ਅਲੱਖ ਸਰੂਪ ਹੈ, ਗੁਰਾਂ ਤੋਂ ਬਿਨਾਂ ਆਪਣੇ ਆਪ ਜਾਣਿਆਂ ਨਹੀਂ ਜਾਂਦਾ।

*ਪ੍ਰਸ਼ਨ:*-ਆਪ ਜੀ ਨੇ ਕਿਵੇਂ ਜਾਣਿਆਂ ਹੈ ?

*ਉੱਤਰ:*-ਗੁਰਾਂ ਨੇ ਕ੍ਰਿਪਾ ਕਰਕੇ ਉਪਦੇਸ਼, ਵਾ:-ਗਿਆਨ ਰੂਪੀ ਮਿੱਠਾ ਗੁੜ ਦਿੱਤਾ ਹੈ।

ਯਥਾ:- ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥ (ਪੰਨਾ ੩੬੦)

ਇਸ ਤਰ੍ਹਾਂ ਮੈਂ ਪਰਮਾਤਮਾ ਨੂੰ ਜਾਣ ਲਿਆ ਹੈ।

## ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥ ੪॥ ੩॥

ਕਬੀਰ ਜੀ ਕਹਿੰਦੇ ਹਨ—ਉਸ ਗਿਆਨ ਕਰਕੇ ਮੇਰੀ ਸ਼ੰਕਾ ਦੂਰ ਹੋ ਗਈ ਹੈ ਅਤੇ ਨਿਰੰਜਨ ਪਰਮਾਤਮਾ ਨੂੰ ਸਾਰਿਆਂ ਵਿਚ ਪਰੀਪੂਰਨ ਵੇਖਿਆ ਹੈ, ਭਾਈ ਘਨੱਈਏ ਸਾਹਿਬ ਜੀ ਵਾਂਗੂ ॥ ੪॥ ੩॥

*ਯਥਾ:*- ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ॥ ੪॥

*(ਸੋਰਠਿ ਮਹਲਾ ੫ ਪੰਨਾ ੬੧੨)*

## ਪ੍ਰਭਾਤੀ॥

**ਉਥਾਨਕਾ:**—ਬ੍ਰਾਹਮਣ ਤੇ ਕਾਜ਼ੀ ਆਪਸ ਵਿਚ ਕੁਰਬਾਨੀ ਦੀਆਂ ਗੱਲਾਂ ਉਤੇ ਝਗੜਦੇ ਹੋਏ ਵੇਦਾਂ ਕਤੇਬਾਂ ਦਾ ਖੰਡਨ ਕਰ ਰਹੇ ਸਨ, ਅਚਾਨਕ ਹੀ ਉੱਪਰੋਂ ਕਬੀਰ ਜੀ ਆ ਗਏ ਤੇ ਉਹਨਾਂ ਦੇ ਝਗੜੇ ਨੂੰ ਸੁਣ ਕੇ ਉਪਦੇਸ਼ ਦੇਂਦੇ ਹਨ—

## ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥

ਹੇ ਭਾਈ ! ਵੇਦਾਂ ਕਤੇਬਾਂ ਨੂੰ ਮਤ ਝੂਠਾ ਕਹੋ, ਝੂਠਾ ਉਹ ਆਦਮੀ ਹੈ ਜੋ ਇਨ੍ਹਾਂ ਦੇ ਸਿਧਾਂਤ ਨੂੰ ਵਿਚਾਰਦਾ ਨਹੀਂ ਹੈ।

## ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥ ੧॥

ਜੇ ਤੁਸੀਂ ਸਾਰਿਆਂ ਵਿਚ ਇਕ ਪਰਮਾਤਮਾ ਪਰੀਪੂਰਨ ਕਹਿੰਦੇ ਹੋ, ਤਾਂ ਫਿਰ ਮੁਰਗੀ ਆਦਿਕਾਂ ਨੂੰ ਕਿਉਂ ਮਾਰਦੇ ਹੋ॥ ੧॥ (ਜਾਂ ਉਸ ਨੂੰ ਪਰੀਪੂਰਨ ਨਾ ਕਹੋ)

## ਮੁਲਾਂ ਕਹਹੁ ਨਿਆਉ ਖੁਦਾਈ॥
## ਤੇਰੇ ਮਨ ਕਾ ਭਰਮੁ ਨ ਜਾਈ॥ ੧॥ ਰਹਾਉ॥

ਹੇ ਮੁਲਾਂ ! ਮੈਂ ਖੁਦਾ ਸਬੰਧੀ ਨਿਰਣਾ ਕਹਿੰਦਾ ਹਾਂ, ਖੁਦਾ ਸਬੰਧੀ ਨਿਰਣਾ ਇਸ ਕਰਕੇ ਕਹਿਣ ਲੱਗਾ ਹਾਂ "ਕਿਉਂਕਿ ਬਾਹਜ ਗੱਲਾਂ ਕਰਨ ਨਾਲ ਤੇਰੇ ਮਨ ਦਾ ਭਰਮ ਨਹੀਂ ਜਾਂਦਾ। ਤੂੰ ਮੁਰਗੀ ਵਿਚ ਹੋਰ ਪਰਮੇਸ਼ਰ ਅਤੇ ਆਪਣੇ ਵਿਚ ਹੋਰ ਪਰਮੇਸ਼ਰ ਜਾਣਦਾ ਹੈਂ।" ਵਾ:-ਹਿੰਦੂਆਂ ਨੂੰ ਮਾੜਾ ਤੇ ਆਪ ਨੂੰ ਚੰਗਾ

ਸਮਝਣਾ, ਇਹ ਤੇਰੇ ਮਨ ਦਾ ਭਰਮ ਨਹੀਂ ਜਾਂਦਾ॥ ੧॥ ਰਹਾਉ॥

ਪਹਿਲੇ ਤੂੰ ਇਹ ਦੱਸ, ਮਿੱਟੀ ਨੂੰ ਹਲਾਲ ਕੀਤਾ ਹੈ ਜਾਂ ਰੂਹ ਨੂੰ ?

## ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ॥

ਕਿਸੇ ਜੀਅ ਨੂੰ ਫੜ ਕੇ ਲਿਆਂਦਾ ਤੇ ਛੁਰੀ ਫੇਰ ਕੇ ਉਸ ਦੀ ਦੇਹ ਬਿਨਾਸੀ=ਨਾਸ ਕਰ ਦਿੱਤੀ, ਤਾਂ ਸਮਝੋ ਇਹ ਤੁਸੀਂ ਮਿੱਟੀ ਨੂੰ ਹੀ ਬਿਸਮਿਲਿ=ਹਲਾਲ ਕੀਤਾ ਹੈ। ਜੇ ਤੁਸੀਂ ਕਵੋ ਕਿ ਅਸਾਂ ਨੇ ਰੂਹ ਨੂੰ ਹਲਾਲ ਕੀਤਾ ਹੈ, ਤਾਂ ਕਬੀਰ ਜੀ ਨੇ ਕਿਹਾ—

## ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ॥ ੨॥

ਜੋਤਿ=ਚੇਤਨ ਸੱਤਾ ਤਾਂ ਅਨਾਹਦ ਸਰੂਪ ਪਰਮਾਤਮਾ ਦੇ ਨਾਲ ਜਾ ਲੱਗੀ ਹੈ, ਤਾਂ ਦੱਸੋ, ਹਲਾਲ ਕਿਸ ਚੀਜ਼ ਦਾ ਕੀਤਾ ਹੈ। ਗੁਰਮੁਖਾਂ ਦੀ ਜੋਤ ਤਾਂ ਪਰਮਾਤਮਾ ਨਾਲ ਜਾ ਲੱਗਦੀ ਹੈ ਤੇ ਮਨਮੁਖਾਂ ਦੀ ਜੋਤ ਅਨਾਹਤ=ਇਕ ਰਸ ਹੋਰ ਜੂਨੀਆਂ ਵਿਚ ਜਾ ਲੱਗਦੀ ਹੈ॥ ੨॥

ਯਥਾ:- ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥ ਸਬਦਿ ਅਤੀਤਿ ਅਨਾਹਦਿ ਰਾਤਾ॥

*(ਗਉੜੀ ਕਬੀਰ ਜੀ, ਪੰਨਾ ੩੨੭)*

## ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥

ਹੱਥ, ਪੈਰ, ਅਰਕਾਂ, ਮੂੰਹ ਆਦਿ ਧੋਣਾ ਰੂਪ *ਉਜੂ=ਪੰਜ ਇਸ਼ਨਾਨਾਂ ਕਰਕੇ ਜੇ ਆਪਣੇ ਆਪ ਨੂੰ ਪਾਕੁ+ਕੀਆ=ਪਵਿੱਤਰ ਕਰ ਲਿਆ ਤਾਂ ਕੀ ਹੋਇਆ ਅਤੇ ਜੇ ਮਸੀਤ ਵਿਖੇ ਸਿਰ ਲਾਇਆ=ਨਿਵਾਇਆ ਤਾਂ ਕੀ ਹੋ ਗਿਆ।

## ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥ ੩॥

ਜੇਕਰ ਦਿਲ ਵਿਚ ਕਪਟ ਦੇ ਸਹਿਤ ਹੋ ਕੇ ਨਿਮਾਜ਼ਾਂ ਨੂੰ ਗੁਜਾਰਹੁ=ਪੜ੍ਹਦੇ ਹੋ ਤਾਂ ਹਾਜੀ ਹੋ ਕੇ ਕਾਬੇ ਦੀ ਜ਼ਿਆਰਤ ਨੂੰ ਕਿਸ ਵਾਸਤੇ ਜਾਣਾ ਹੈ॥ ੩॥

## ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ॥

ਹੇ ਮੁਲਾਂ ! ਇਸ ਰੀਤੀ ਨਾਲ ਤੂੰ ਬੜਾ ਨਾਪਾਕੁ=ਅਪਵਿੱਤਰ ਹੋ ਰਿਹਾ ਹੈਂ, ਤੈਨੂੰ ਪਾਕੁ=ਪਵਿੱਤਰ ਰੂਪ ਪਰਮਾਤਮਾ ਸੂਝਿਆ=ਸਾਖਿਆਤਕਾਰ ਨਹੀਂ ਹੋਇਆ, ਕਿਉਂਕਿ ਦਇਆ, ਧਰਮ, ਸੱਤ, ਸੰਤੋਖ ਆਦਿਕ ਸਾਧਨਾਂ ਦੁਆਰੇ ਤੈਂਨੇ ਉਸ ਦੀ ਪ੍ਰਾਪਤੀ ਦਾ ਭੇਦ ਜਾਣਿਆਂ ਨਹੀਂ ਹੈ।

## ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ॥ ੪॥ ੪॥

ਕਬੀਰ ਜੀ ਆਖਦੇ ਹਨ-ਹੇ ਮੁਲਾਂ ! ਇਸ ਰੀਤੀ ਦੇ ਕਰਨ ਨਾਲ ਤੂੰ ਭਿਸਤਿ=ਸਵਰਗ ਵਿਚ ਜਾਣ ਤੋਂ

---

**ਉਜੂ-ਪੰਜ ਇਸ਼ਨਾਨਾਂ ਕਰਨ ਨੂੰ ਆਖਦੇ ਹਨ:-*

*(੧) ਮੱਥੇ ਤੋਂ ਲੈ ਕੇ ਠੋਡੀ ਤੱਕ ਮੂੰਹ ਧੋਣਾ ਤੇ ਕੰਨਾਂ ਵਿਚ ਭੀ ਤੇ ਨਾਸਾਂ ਵਿਚ ਭੀ ਪਾਣੀ ਨਾਲ ਚੀਚੀ ਉਂਗਲ ਦਾ ਫੇਰਨਾ ਇਹ ਸਾਰਾ ਇਕ ਅੰਗ ਹੈ। (੨) ਅਰਕਾਂ ਤੱਕ ਹੱਥਾਂ ਬਾਂਹਾਂ ਦਾ ਧੋਣਾ। (੩) ਗੋਡਿਆਂ ਤੱਕ ਲੱਤਾਂ ਪੈਰਾਂ ਦਾ ਧੋਣਾ। (੪) ਲਿੰਗ ਇੰਦ੍ਰੀ ਦਾ ਧੋਣਾ। (੫) ਗੁਦਾ ਦਾ ਧੋਣਾ।*
*(ਉਠ ਫਰੀਦਾ ਉਜੂ ਸਾਜ) ਵਾਲੇ ਸਲੋਕ 'ਪਰ ਚੰਗੀ ਤਰ੍ਹਾਂ ਉਜੂ ਦਾ ਨਿਰਣਾ ਕੀਤਾ ਹੈ।*

ਚੂਕਾ=ਭੁੱਲ ਗਿਆ ਹੈਂ ਅਤੇ ਦੋਜਕ=ਨਰਕਾਂ ਵਿਚ ਜਾਣ ਨਾਲ ਤੇਰਾ ਮਨ ਮੰਨਿਆਂ ਗਿਆ ਹੈ॥ ੪॥ ੪॥

## ਪ੍ਰਭਾਤੀ॥

**ਉਥਾਨਕਾ:** — ਇਕ ਦਿਨ ਭਗਵਾਨ ਨੇ ਅਕਾਸ਼ ਬਾਣੀ ਦੁਆਰੇ ਭਗਤ ਕਬੀਰ ਜੀ ਨੂੰ ਕਿਹਾ ਹੋਰ ਸਭਨਾਂ ਭਗਤਾਂ ਨੇ ਮੇਰੀ ਆਰਤੀ ਕੀਤੀ ਹੈ, ਇਕ ਤੂੰ ਨਹੀਂ ਕੀਤੀ। ਇਹ ਗੱਲ ਸੁਣ ਕੇ ਹੁਣ ਕਬੀਰ ਜੀ "ਪ੍ਰਭਾਤੀ ਰਾਗੁ ਵਿਚ" ਭਗਵਾਨ ਜੀ ਅੱਗੇ ਆਰਤੀ ਕਰਦੇ ਹਨ, ਜਿਵੇਂ ਪਿੱਛੇ ਧਨਾਸਰੀ ਰਾਗੁ ਵਿਚ ਸਾਰਿਆਂ ਭਗਤਾਂ ਨੇ ਆਰਤੀਆਂ ਕੀਤੀਆਂ ਹਨ।

### ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ॥

ਹੇ ਦੇਵਤਿਆਂ ਦੇ ਦੇਵ ! ਵਾ:-ਪ੍ਰਕਾਸ਼ਾਂ ਦੇ ਪ੍ਰਕਾਸ਼ਕ ! ਵਾ:-ਹੇ ਸੂਰਜਾਂ ਦੇ ਸੂਰਜ ਰੂਪ !

ਵਾ:-ਰਾਜਿਆਂ ਦੇ ਰਾਜਾ ਸੁੰਨ=ਅਫੁਰ ਰੂਪ ਪਰਮਾਤਮਾ ! ਮੈਂ ਤੇਰੀ ਸੰਧਿਆ=ਆਰਤੀ ਕਰਦਾ ਹਾਂ ਆਪ ਸੁਨਣਾ ਕਰੋ, ਆਪ ਕੈਸੇ ਹੋ ਕਿ ਸਾਰਿਆਂ ਦੇ ਅਧਪਤਿ=ਰਾਜਾ ਰੂਪ ਹੋ ਕੇ ਸੁਆਮੀ ਹੋ, ਸਾਰਿਆਂ ਦੇ ਆਦਿ ਰੂਪ ਹੋ ਅਤੇ ਸਭ ਵਸਤੂਆਂ ਵਿਚ ਸਮਾਅ ਰਹੇ ਹੋ।*

### ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ॥ ੧॥

ਸਮਾਧੀਆਂ ਦੇ ਲਗਾਉਣ ਵਾਲੇ ਚੁਰਾਸੀ ਸਿੱਧਾਂ ਨੇ ਵੀ ਆਪ ਜੀ ਦਾ ਅੰਤ ਨਹੀਂ ਪਾਵਣਾ ਕੀਤਾ, ਉਹ ਸਾਰਿਆਂ ਜਤਨਾਂ ਨੂੰ ਛੱਡ ਕੇ ਇਕ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਲੱਗ ਰਹੇ ਹਨ॥ ੧॥

### ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ॥

ਹੇ ਨਿਰੰਜਨੁ=ਮਾਇਆ ਮਲ ਅਵਿੱਦਿਆ ਤੋਂ ਰਹਿਤ ਅਕਾਲ ਪੁਰਖ ! ਆਪ ਅਸਾਡੀ ਕੀਤੀ ਹੋਈ ਆਰਤੀ ਨੂੰ ਮਨਜ਼ੂਰ ਕਰ ਲਵੋ। ਕਿਉਂਕਿ ਪੂਰਨ ਸਤਿਗੁਰਾਂ ਦੇ ਉਪਦੇਸ਼ ਦੁਆਰਾ ਭਾਈ=ਪ੍ਰੇਮ ਸਹਿਤ ਆਪ ਜੀ ਨੂੰ ਪੂਜਦੇ ਹਾਂ।

### ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ॥ ੧॥ ਰਹਾਉ॥

ਜਿਸ ਆਪ ਜੀ ਦੇ ਦਰਵਾਜ਼ੇ 'ਪਰ ਬ੍ਰਹਮਾ ਠਾਢਾ=ਖੜ੍ਹਾ ਹੋ ਕੇ ਨਿਗਮ=ਬੇਦਾਂ ਦਾ ਵਿਚਾਰ ਕਰਦਾ ਹੈ। ਪਰ ਹੇ ਅਲਖ ਸਰੂਪ ਪਰਮਾਤਮਾ ! ਗੁਰੂ ਤੋਂ ਬਿਨਾਂ ਤੂੰ ਵੇਦਾਂ ਦੁਆਰੇ ਵੀ ਜਾਣਿਆਂ ਨਹੀਂ ਜਾਂਦਾ॥ ੧॥ ਰਹਾਉ॥

### ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ॥
### ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ॥ ੨॥

ਤਤ ਮਿਥਿਆ ਦਾ ਵਵੇਚਨ ਕਰਨੇ ਰੂਪ ਤੇਲ ਪਾਇਆ ਹੈ, ਨਾਮ ਨੂੰ ਵੱਟੀ ਬਨਾਉਣਾ ਕੀਤਾ ਹੈ ਅਤੇ ਉਜ੍ਯਾਰਾ=ਪ੍ਰਗਟ ਹੀ ਅਸਥੂਲ ਦੇਹ ਨੂੰ ਦੀਵਾ ਬਣਾਇਆ ਹੈ। ਉਸ ਅਸਥੂਲ ਦੇਹ ਰੂਪ ਦੀਵੇ ਵਿਚ ਨਾਮ ਰੂਪ

---

*(ਵਾ:-ਇਕੱਠੇ ਅੱਖਰ ਲਗਾਵਣੇ—) ਹੇ ਸਰਬ ਤੋਂ ਵੱਡੇ ਪਾਤਿਸ਼ਾਹ ! ਆਪ ਆਦਿ ਤੋਂ ਹੀ ਭਾਵ ਮੁੱਢ ਤੋਂ ਹੀ ਸਾਰੇ ਸੰਸਾਰ ਵਿਚ ਸਮਾਅ ਰਹੇ ਹੋ। ਵਾ:-ਹੋਰ ਸਾਰੇ ਆਪ ਤੋਂ ਅਧ=ਨੀਵੇਂ ਹਨ, ਆਪ ਸਭ ਦੇ ਪਤੀ ਹੋ। ਹੇ ਆਦੀ ਸਰੂਪ ! ਤੇਰੀ ਸੱਤਾ ਸਭ ਵਿਚ ਸਮਾਈ ਹੋਈ ਹੈ।

ਵਾ:-ਹੇ ਅਧਪਤੀ ! ਜੋ ਸਾਡੀ ਬਿਰਤੀ ਤੇਰੇ ਵਿਚ ਸਮਾਈ ਹੈ, ਇਹੋ ਸਾਡੇ ਵਲੋਂ ਆਪ ਜੀ ਦੀ ਆਰਤੀ ਹੈ।

ਵੱਟੀ ਰੱਖ ਕੇ, ਤਤ ਮਿਥਿਆ ਦਾ ਵਵੇਚਨ ਕਰਨੇ ਰੂਪ ਤੇਲ ਪਾ ਕੇ ਗੁਰਾਂ ਦੀ ਸਹਾਇਤਾ ਦੁਆਰੇ, ਹੇ ਜਗਦੀਸ਼ ! ਆਪ ਜੀ ਦੇ ਜਗਾਇਆ=ਗਿਆਨ ਰੂਪ ਜੋਤਿ=ਅੱਗ ਨੂੰ ਲੱਗਾ ਕੇ ਜਿਸ ਵੇਲੇ ਐਸਾ ਦੀਪਕ ਬਾਲਿਆ ਤਾਂ ਮੈਂ ਬੁਝਣੇ ਵਾਲਾ ਹੋ ਕੇ ਆਪ ਜੀ ਨੂੰ ਬੁਝਣਾ ਕੀਤਾ ॥ ੨ ॥

ਜਿਵੇਂ ਆਰਤੀ ਤੋਂ ਪਿੱਛੋਂ ਅਸਤੋਤ੍ਰ ਪੜ੍ਹਦੇ ਹਨ, ਤਿਵੇਂ ਮੈਂ ਭੀ ਅਸਤੋਤ੍ਰ ਪੜ੍ਹਦਾ ਹਾਂ।

**ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ॥**

ਜਿਸ ਵੇਲੇ ਅਨਾਹਦ=ਇਕ ਰਸ ਦਸਮ ਦੁਆਰ ਦੇ ਤਤ ਤੰਤੀ ਆਦਿਕ ਪੰਜ ਸ਼ਬਦ ਵੱਜੇ,

ਵਾ:-ਸੁਧੋਹੰ ਬੁਧੋਹੰ ਨਿਰਵਿਕਾਰੋਹੰ ਆਦਿ ਇਕ ਰਸ ਪੰਜ ਸ਼ਬਦ ਵੱਜੇ ਤਾਂ ਹੇ ਸਾਰਿੰਗਪਾਨੀ ਪਰਮਾਤਮਾ ! ਆਪ ਜੀ ਨੂੰ ਨਾਲ ਹੀ ਨਿਸਚੇ ਕੀਤਾ।

**ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ॥ ੩ ॥ ੫ ॥**

ਕਬੀਰ ਜੀ ਆਖਦੇ ਹਨ—ਹੇ ਨਿਰੰਕਾਰ ਵਾਹਿਗੁਰੂ ! ਨਿਰਬਾਨੀ=ਦੁੱਖਾਂ ਤੋਂ ਰਹਿਤ ਮੈਂ ਦਾਸਾ ਭਾਵ ਨੂੰ ਧਾਰ ਕੇ ਆਪ ਜੀ ਦੀ ਆਰਤੀ ਕੀਤੀ ਹੈ। ਇਸ 'ਤੇ ਮੇਰੀ ਕੀਤੀ ਹੋਈ ਆਰਤੀ ਨੂੰ ਆਪ ਕਬੂਲ ਕਰ ਲਵੋ॥ ੩ ॥ ੫ ॥

## ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ
## ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:** — ਜਦ ਨਾਮਦੇਵ ਜੀ ਨੂੰ ਹਾਥੀ ਅੱਗੇ ਸੁਟਿਆ ਗਿਆ ਤਦ ਵਾਹਿਗੁਰੂ ਨੇ ਆਪ ਸਹਾਇਤਾ ਕੀਤੀ। ਵਾ:-ਜਿਸ ਵੇਲੇ ਸਲੇਮ ਬਾਦਸ਼ਾਹ ਤੋਂ ਛੁਟਕੇ ਨਾਮਦੇਵ ਜੀ ਆਏ ਤਾਂ ਪਿੱਛੋਂ ਲੋਕਾਂ ਨੇ ਮੂੰਹ ਰੱਖਣੀਆਂ ਗੱਲਾਂ ਕਹਿਣੀਆਂ ਸ਼ੁਰੂ ਕਰ ਦਿੱਤੀਆਂ "ਕਿ ਮਹਾਰਾਜ ਜੀ ! ਤੁਸੀਂ ਅਸਾਨੂੰ ਕਹਿੰਦੇ ਅਸੀਂ ਆਪ ਨੂੰ ਇਤਨੀ ਤਕਲੀਫ਼ ਵੀ ਨਹੀਂ ਸੀ ਹੋਣ ਦੇਣੀ", ਤਾਂ ਨਾਮਦੇਵ ਜੀ ਨੇ ਕਿਹਾ, ਇਹ ਸਭ ਤੁਹਾਡੀਆਂ ਮੂੰਹ ਰੱਖਣੀਆਂ ਗੱਲਾਂ ਹਨ। ਤੁਹਾਨੂੰ ਕਹਿਣ ਦੀ ਕੀ ਲੋੜ ਹੈ, ਉਸ ਪਾਸ ਕਹਿਣਾ ਚਾਹੀਦਾ ਹੈ ਜੋ ਸੁਣ ਕੇ ਦੁੱਖ ਨੂੰ ਦੂਰ ਕਰੇ।

ਮਨੁੱਖ ਨੂੰ ਚਾਹੀਦਾ ਹੈ ਕਿ-

**ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ॥**

ਆਪਣੇ ਮਨ ਦੇ ਦੁੱਖ ਸੁਖ ਦੀ ਬਿਰਥਾ=ਗੱਲ ਨੂੰ ਆਪਣੇ ਮਨ ਵਿਚ ਹੀ ਜਾਨਣਾ ਕਰੇ। ਅਗਿਆਨੀਆਂ ਪਾਸ ਕਹਿਣ ਦੀ ਕੋਈ ਲੋੜ ਨਹੀਂ। ਕੈ=ਅਥਵਾ, ਬੁਝਣ ਵਾਲੇ ਸਤਿਗੁਰਾਂ ਅੱਗੇ,

ਵਾ:-ਪਰਮੇਸ਼ਰ ਅੱਗੇ ਕਥਨ ਕਰੀਏ ਜੋ ਸੁਣ ਕੇ ਅੱਗੋਂ ਪੀੜਾ ਨੂੰ ਦੂਰ ਕਰ ਦੇਣ।

(ਜਿਵੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕੋਈ ਭੀ ਤਕਲੀਫ ਆਉਂਦੀ ਸੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਕੇ ਮਹਲਾਂ ਚੋਂ ਕੜਾਹ ਪ੍ਰਸ਼ਾਦ ਮੰਗਵਾ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅੱਗੇ ਅਰਦਾਸ ਕਰਦੇ ਸਨ।)

**ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ॥ ੧ ॥**

ਸਭ ਦੇ ਘਟ ਘਟ ਦੀ ਜਾਨਣ ਵਾਲਾ ਜੋ ਅੰਤਰਜਾਮੀ ਰਾਮ ਹੈ, ਮੈਂ ਉਸ ਅੱਗੇ ਬੇਨਤੀਆਂ ਰਵਾਂਈ=ਉਚਾਰਦਾ ਹਾਂ ਇਸ 'ਤੇ ਹੁਣ ਮੈਨੂੰ ਕਿਵੇਂ ਡਰ ਪ੍ਰਾਪਤ ਹੋਣਾ ਚਾਹੀਦਾ ਹੈ, ਅਰਥਾਤ ਮੈਨੂੰ ਕੋਈ ਡਰ ਨਹੀਂ॥ ੧ ॥

## ਬੇਧੀਅਲੇ ਗੋਪਾਲ ਗੋੁਸਾਈ॥
## ਮੇਰਾ ਪ੍ਰਭੁ ਰਵਿਆ ਸਰਬੇ ਠਾਈ॥ ੧॥ ਰਹਾਉ॥

ਮੇਰਾ ਮਨ ਉਸ ਗੋਪਾਲ ਗੁਸਾਂਈ ਵਿਚ ਬੇਧੀਅਲੇ=ਵਿੰਨ੍ਹਿਆਂ ਗਿਆ ਹੈ।

ਜੋ ਮੇਰਾ ਪ੍ਰਭੁ ਗੁਸਾਂਈ ਸਾਰਿਆਂ ਅਸਥਾਨਾਂ 'ਪਰ ਰਵਿਆ=ਵਿਆਪਕ ਹੋ ਰਿਹਾ ਹੈ॥ ੧॥ ਰਹਾਉ॥

*ਪ੍ਰਸ਼ਨ:*-ਇਹ ਜੀਵ ਤਰਦਾ ਕਿਉਂ ਨਹੀਂ ? ਉੱਤਰ:-

## ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ॥

ਕੋਈ ਤਾਂ ਹਾਟੁ=ਹੱਟੀਆਂ ਨੂੰ ਮੰਨਦਾ ਹੈ। ਕੋਈ ਪਾਟੁ=ਸ਼ਹਿਰਾਂ ਨੂੰ ਮੰਨਦਾ ਹੈ, ਕੋਈ ਹੋਰ ਪਸਾਰੇ ਨੂੰ, ਅਰਥਾਤ ਜੰਡ, ਪਿਪਲ ਆਦਿਕਾਂ ਨੂੰ ਮੰਨਦਾ ਹੈ। ਇਸ ਕਰਕੇ ਜੀਵਾਂ ਦਾ ਤਰਨਾ ਮੁਸ਼ਕਲ ਹੈ।

***ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ॥***

*ਅਥਵਾ:*-ਜੀਵਾਂ ਦਾ ਮਨ ਹੀ ਹੱਟੀ ਰੂਪ ਹੋ ਰਿਹਾ ਹੈ, ਮਨ ਹੀ ਪਾਟੁ=ਸ਼ਹਿਰ ਰੂਪ ਹੋ ਰਿਹਾ ਹੈ, ਮਨ ਹੀ ਸਰਬ ਪਸਾਰਾ ਰੂਪ ਹੋ ਰਿਹਾ ਹੈ।

## ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ॥ ੨॥

ਮਾਨੈ=ਮਨ ਹੀ ਨਾਨਾ ਪਰਕਾਰਾਂ ਦੇ ਭੇਦਾਂ ਵਿਚ ਵਸਦਾ ਹੋਇਆ ਸੰਸਾਰ ਵਿਚ ਭਰਮਦਾ ਫਿਰਦਾ ਹੈ। ਇਸ ਕਰਕੇ ਜੀਵਾਂ ਦਾ ਤਰਨਾ ਨਹੀਂ ਹੁੰਦਾ॥ ੨॥

*ਪ੍ਰਸ਼ਨ*-ਆਪ ਕਿਸ ਦ੍ਰਿਸ਼ਟੀ ਨੂੰ ਲੈ ਕੇ ਤਰੇ ਹੋ ? *ਉੱਤਰ:*-ਉਸ ਨੂੰ ਸਾਰੇ ਵਿਆਪਕ ਜਾਣਕੇ ਮੈਂ ਤਰਿਆ ਹਾਂ।

***ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ॥***

ਹੱਟਾਂ ਵਿਚ ਵੀ ਪਰਮੇਸ਼ਰ ਨੂੰ ਮੰਨਿਆਂ ਹੈ, ਪਟਨਾ ਵਿਚ ਵੀ ਪਰਮੇਸ਼ਰ ਨੂੰ ਮੰਨਿਆਂ ਹੈ, ਹੋਰ ਸਾਰੇ ਪਸਾਰੇ ਵਿਚ ਵੀ ਪਰਮੇਸ਼ਰ ਨੂੰ ਮੰਨਿਆਂ ਹੈ। ਅਥਵਾ:-ਹਾਟ=ਹਿਰਦੇ ਵਿਚ ਤੇ ਪਾਟੁ=ਸਰੀਰ ਵਿਚ ਤੇ ਪਾਸਾਰੀ=ਇੰਦ੍ਰੀਆਂ ਵਿਚ ਸਾਰੇ ਪਰਮੇਸ਼ਰ ਨੂੰ ਨਿਸਚੇ ਕੀਤਾ ਹੈ।

***ਮਾਨੈ ਬਾਸੈ ਨਾਨਾ ਭੇਦੀ ਭਰਮਤਤੁ ਹੈ ਸੰਸਾਰੀ॥ ੨॥***

ਤੇ ਨਾਨਾ ਪਰਕਾਰਾਂ ਦੇ ਭੇਸਾਂ ਭਾਵ ਰੰਗਾਂ ਵਿਚ ਉਹ ਵਾਹਿਗੁਰੂ ਵਸ ਰਿਹਾ ਹੈ, ਇਸ ਤਰ੍ਹਾਂ ਦੇ ਨਿਸਚੇ ਹੋਣ ਕਰਕੇ ਮੈਂ ਤਰਿਆਂ ਹਾਂ ਅਤੇ ਜਿਹੜੇ ਭੇਦ-ਵਾਦੀ ਸੰਸਾਰੀ ਜੀਵ ਹਨ ਉਹ ਭਟਕਦੇ ਫਿਰਦੇ ਹਨ।

*ਅਥਵਾ:*-ਆਪ ਹੀ ਉਹ ਪਰਮੇਸ਼ਰ ਸੰਸਾਰੀ ਹੋ ਕੇ ਸੰਸਾਰ ਵਿਚ ਭਰਮਤੁ=ਫਿਰ ਰਿਹਾ ਹੈ।

ਯਥਾ:- ਕਤਹੂੰ ਸੁਚੇਤ ਹ੍ਵੈ ਕੈ ਚੇਤਨਾ ਕੋ ਚਾਰ ਕੀਯੋ, ਕਤਹੂੰ ਅਚੇਤ ਹ੍ਵੈ ਕੈ ਸੋਵਤ ਅਚੇਤ ਹੋ॥ ੨॥

*(ਦਸਮ ਗ੍ਰੰਥ ਅਕਾਲ ਉਸਤਤ, ਪੰਨਾ ੧੧)*

## ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ॥

ਜਿਸ ਵੇਲੇ ਗੁਰਾਂ ਦੇ ਉਪਦੇਸ਼ ਦੁਆਰਾ ਇਹ ਚੰਚਲ ਮਨ ਹਰੀ ਨਾਮ ਵਿਚ ਰਾਤਾ=ਤਦਾਕਾਰ ਹੋਇਆ ਤਾਂ ਸਹਜਿ=ਸੁਭਾਵਕ ਭਾਵ ਅਚਨਚੇਤ ਦ੍ਵੈਤ ਭਾਵਨਾ ਸਮਾਣੀ=ਨਾਸ ਹੋ ਗਈ।

(ਪੰਨਾ ੧੩੫੧)

## ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ॥ ੩ ॥

ਸਮਤੁ=ਸਮ ਦ੍ਰਿਸ਼ਟੀ ਦੁਆਰੇ ਇਹ ਗੱਲ ਵਿਚਾਰੀ ਹੈ ਕਿ—ਨਿਰਭਉ ਪਰਮਾਤਮਾ ਆਪ ਹੀ ਹੁਕਮ ਰੂਪ ਹੈ, ਆਪ ਹੀ ਸਭਨਾਂ ਉੱਪਰ ਹੁਕਮ ਕਰਨ ਵਾਲਾ ਹੈ ਅਤੇ ਆਪ ਹੀ ਹੁਕਮ ਦੇ ਮੰਨਣੇ ਵਾਲਾ ਹੈ॥ ੩ ॥

ਇਸ ਤਰ੍ਹਾਂ ਜਾਣ ਕੇ-

## ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ॥

ਜਿਹੜਾ ਪੁਰਸ਼ ਪੁਰਖੋਤਮੁ=ਅਕਾਲ ਪੁਰਖ ਨੂੰ ਭਜਨਾ ਜਾਣਦਾ ਹੈ।

*ਅਥਵਾ:*-ਪੁਰਖੋਤਮ ਦੇ ਭਜਨੇ ਕਰਕੇ ਜਿਹੜਾ ਪੁਰਸ਼ ਜਾਨਿ=ਗਿਆਨਵਾਨ ਹੋਇਆ ਹੈ, ਤਾਚੀ=ਤਿਸਦੀ ਬਾਣੀ ਅਬਿਗਤੁ=ਪਰਮਾਤਮਾ ਦੀ ਪ੍ਰਾਪਤੀ ਕਰਨ ਨੂੰ ਸਮਰੱਥ ਹੋਈ ਹੈ।

## ਨਾਮਾ ਕਹੈ ਜਗ ਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ॥ ੪ ॥ ੧ ॥

ਨਾਮਦੇਵ ਜੀ ਆਖਦੇ ਹਨ—ਸਾਰੇ ਜਗਤ ਦੇ ਜਿਵਾਉਣ ਵਾਲਾ ਜੋ ਅਲੱਖ ਪਰਮਾਤਮਾ ਬਿਡਾਣੀ= ਅਸਚਰਜ ਰੂਪ ਹੈ ਉਸ ਨੂੰ ਮੈਂ ਹਿਰਦੇ ਵਿਚ ਪਾਇਆ ਹੈ॥ ੪ ॥ ੧ ॥

## ਪ੍ਰਭਾਤੀ॥

**ਉਥਾਨਕਾ:** — ਇਕ ਪ੍ਰੇਮੀ ਨੇ ਭਗਤ ਨਾਮਦੇਵ ਜੀ ਦੇ ਪਾਸ ਆ ਕੇ ਪੁੱਛਿਆ ਉਸ ਪ੍ਰਭੂ ਦਾ ਅੰਤ ਕਿਸੀ ਨੇ ਜਾਣਿਆਂ ਹੈ, ਕਿ ਨਹੀਂ ? *ਉੱਤਰ:*-

## ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ॥

ਆਦਿ+ਜੁਗਾਦਿ=ਸਦਾ ਸਦਾ ਜੋ ਵਾਹਿਗੁਰੂ ਚਾਰੇ ਜੁਗਾਦਿ=ਜੁਗਾਂ ਦੀ ਆਦ ਹੈ ਅਤੇ ਜੋ ਸਭ ਜੁਗਾਂ ਵਿਚ ਜੁਗੁ=ਜੁੜ ਰਿਹਾ ਹੈ, ਤਾ ਕਾ=ਉਸ ਪਰਮਾਤਮਾ ਦਾ ਅੰਤ ਜਾਣਿਆਂ ਨਹੀਂ ਜਾਂਦਾ।

*ਅਥਵਾ:*-ਜੋ ਸਾਰੀ ਸ੍ਰਿਸ਼ਟੀ ਦੀ ਆਦ ਹੈ ਤੇ ਜੁਗਾਦਿ=ਦੋ, ਜੀਵ ਤੇ ਪ੍ਰਕਿਰਤੀ ਦੀ ਆਦ ਰੂਪ ਹੈ। ਪੁਨਾ ਜੁਗਾਦਿ=ਦੋ, ਜੜ੍ਹ ਤੇ ਚੇਤਨ ਦੀ ਆਦ ਰੂਪ ਹੈ ਤੇ ਸਰਬ ਜੁਗਾਂ ਵਿਚ ਜੁਗੁ=ਜੁੜ ਰਿਹਾ ਹੈ ਉਸ ਵਾਹਿਗੁਰੂ ਦਾ ਅੰਤ ਕਿਸ਼ੀ ਪਾਸੋਂ ਜਾਣਿਆਂ ਨਹੀਂ ਜਾਂਦਾ।

ਅਕਾਲ ਉਸਤਤ ਵਿਚ ਲਿਖਿਆ ਹੈ-

ਯਥਾ- ਜਿਹ ਅਲਖ ਰੂਪ ਆਸਨ ਅਡੋਲ॥ ਜਿਹ ਅਮਿਤ ਤੇਜ ਅੱਛੈ ਅਤੋਲ॥
ਜਿਹ ਧਿਆਨ ਕਾਜ ਮੁਨ ਜਨ ਅਨੰਤ॥ ਕਈ ਕਲਪ ਜੋਗ ਸਾਧਤ ਦੁਰੰਤ॥ ੧੨੮॥
ਤਨ ਸੀਤ ਘਾਮ ਬਰਖਾ ਸਹੰਤ॥ ਕਈ ਕਲਪ ਏਕ ਆਸਨ ਬਿਤੰਤ॥
ਕਈ ਜਤਨ ਜੋਗ ਬਿੱਦਿਆ ਬਿਚਾਰ॥ ਸਾਧੰਤ ਤਦਪ ਪਾਵਤ ਨ ਪਾਰ॥ ੧੨੯॥
ਕਈ ਦੇਸ ਦੇਸ ਭਾਖਾ ਰਟੰਤ॥ ਕਈ ਦੇਸ ਦੇਸ ਬਿੱਦਿਆ ਪੜੰਤ॥
ਕਈ ਕਰਤ ਭਾਂਤ ਭਾਂਤਨ ਬਿਚਾਰ॥ ਨਹੀ ਨੈਕ ਤਾਸ ਪਾਯਤ ਨ ਪਾਰ॥ ੧੩੩॥

*(ਦਸਮ ਗ੍ਰੰਥ ਪੰਨਾ ੨੪)*

ਕਈ ਤੀਰਥ ਤੀਰਥ ਭਰਮਤ ਸੁ ਭਰਮ॥ ਕਈ ਅਗਨ ਹੋਤ੍ਰ ਕਈ ਦੇਵ ਕਰਮ॥
ਕਈ ਕਰਤ ਬੀਰ ਬਿਦਿਆ ਬਿਚਾਰ॥ ਨਹੀ ਤਦਪ ਤਾਸ ਪਾਯਤ ਨ ਪਾਰ॥ ੧੩੪॥
(ਦਸਮ ਗ੍ਰੰਥ ਪੰਨਾ ੨੪)

ਤਥਾ- ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ॥
ਸਿਤਸੁਤੀ ਤਪਸਪਤੀ ਬਨਸਪਤੀ ਜਪਸ ਸਦਾ॥
ਅਗਸਤ ਆਦਿ ਜੇ ਬਡੇ ਤਪਸਪਤੀ ਬਿਸੇਖੀਐ॥
ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ॥ ੧੭੯॥
ਦੇਵ ਭੇਵ ਨ ਜਾਨਹੀ ਜਿਹ ਮਰਮ ਬੇਦ ਕਤੇਬ॥
ਸਨਕ ਅਉ ਸਨਕੇਸ ਨੰਦਨ ਪਾਵਹੀ ਨ ਹਸੇਬ॥
ਜੱਛ ਕਿੰਨਰ ਮੱਛ ਮਾਨਸ ਮੁਰਗ ਉਰਗ ਅਪਾਰ॥
ਨੇਤ ਨੇਤ ਪੁਕਾਰ ਹੀ ਸ਼ਿਵ ਸਕ੍ਰ ਔ ਮੁਖ ਚਾਰ॥ ੧੮੩॥ (ਦਸਮ ਗ੍ਰੰਥ ਪੰਨਾ ੨੮)

**ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ॥ ੧॥**

ਉਹ ਰਾਮ ਸਾਰਿਆਂ ਵਿਚ ਨਿਰੰਤਰਿ=ਇਕ ਰਸ ਰਵਿ+ਰਹਿਆ=ਪਰੀਪੂਰਨ ਹੋ ਰਿਹਾ ਹੈ। ਉਸ ਵਾਹਿਗੁਰੂ ਦਾ ਐਸਾ ਰੂਪ ਪੂਰਨ ਮਹਾਤਮਾ ਨੇ ਬਖਾਨਿਆ=ਕਥਨ ਕੀਤਾ ਹੈ॥ ੧॥

ਪੁਨਾ—ਬੇਨਤੀ ਕੀਤੀ—ਐਸਾ ਵਾਹਿਗੁਰੂ ਪ੍ਰਗਟ ਕਿਵੇਂ ਹੁੰਦਾ ਹੈ ? ਉੱਤਰ-

**ਗੋਬਿਦੁ ਗਾਜੈ ਸਬਦੁ ਬਾਜੈ॥ ਆਨਦ ਰੂਪੀ ਮੇਰੋ ਰਾਮਈਆ॥ ੧॥ ਰਹਾਉ॥**

ਮੇਰਾ ਆਨੰਦ ਸਰੂਪ ਜੋ ਸਭ ਵਿਚ ਰਮਿਆਂ ਹੋਇਆ ਗੋਵਿੰਦ ਹੈ ਉਹ ਗੁਰ ਉਪਦੇਸ਼ ਦੇ ਬਾਜੈ=ਉਚਾਰਨ ਨਾਲ ਗਾਜੈ=ਪਰਗਟ ਹੁੰਦਾ ਹੈ॥ ੧॥ ਰਹਾਉ॥ ਪੁਨਾ ਬੇਨਤੀ ਕੀਤੀ—

ਗੁਰ ਉਪਦੇਸ਼ ਪ੍ਰਾਪਤ ਕਿਥੋਂ ਹੁੰਦਾ ਹੈ ? *ਉੱਤਰ*—ਸਤਿਸੰਗ ਵਿਚੋਂ ਪ੍ਰਾਪਤ ਹੁੰਦਾ ਹੈ।

*ਪ੍ਰਸ਼ਨ*—ਸਤਿਸੰਗ ਕੈਸਾ ਹੈ? *ਉੱਤਰ*—ਪਹਿਲੇ ਦ੍ਰਿਸ਼ਟਾਂਤ-

**ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ॥**

ਜਿਸ ਤਰ੍ਹਾਂ ਬਾਵਨ ਚੰਦਰ ਦੇ *ਬੀਖੂ=ਬ੍ਰਿਛ ਨਾਲ ਬਾਸੁਤੇ=ਵਸਣੇ ਕਰਕੇ ਇਤਰ ਬਾਨੈ=ਬਨ ਦੇ ਬੀਖੇ=ਬ੍ਰਿਛਾਂ ਨੂੰ ਸੁਗੰਧੀ ਰੂਪ ਸੁਖ ਲੱਗ ਜਾਂਦਾ ਹੈ। ਇਸੇ ਤਰ੍ਹਾਂ ਸਤਸੰਗ ਦੇ ਸੰਗ ਕਰਕੇ ਇਤਰ ਜੀਵਾਂ ਨੂੰ ਭਗਤੀ ਰੂਪ ਸੁਗੰਧੀ ਦਾ ਸੁਖ ਲੱਗ ਜਾਂਦਾ ਹੈ।

ਕਈ ਗੁਣੀ ਜਨ "ਬਾਸੁਤੇ" ਦਾ ਅਰਥ ਵਾਸ਼ਨਾ ਭੀ ਕਰ ਲੈਂਦੇ ਹਨ, ਕਿ-ਜਿਸ ਤਰ੍ਹਾਂ ਬਾਵਨ ਚੰਦਨ ਦੇ ਬ੍ਰਿਛ ਦੀ ਵਾਸ਼ਨਾ ਕਰਕੇ ਹੋਰਨਾਂ ਬਨਾਂ ਦੇ ਬ੍ਰਿਛਾਂ ਨੂੰ ਉੱਤਮ ਬਣਨੇ ਰੂਪ ਸੁਖ ਲੱਗ ਜਾਂਦਾ ਹੈ, ਭਾਵ ਉਹ ਚੰਦਨ ਰੂਪ ਹੋ ਜਾਂਦੇ ਹਨ। ਇਸੀ ਤਰ੍ਹਾਂ ਸਤਸੰਗ ਦੀ ਭਗਤੀ ਰੂਪ ਵਾਸ਼ਨਾ ਦੁਆਰੇ ਇਤਰ ਜੀਵਾਂ ਨੂੰ ਆਤਮ ਸੁਖ ਪ੍ਰਾਪਤ ਹੋ ਜਾਂਦਾ ਹੈ।

---

*ਬੀਖੂ, ਬੀਖੇ=ਇਹ ਪੁੰਡਰ ਪੁਰ ਦੀ ਬੋਲੀ ਹੈ ਅਰਥਾਤ ਦੱਖਣ ਦੀ ਬੋਲੀ ਹੈ।

ਯਥਾ- ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥

ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥ ੧੧॥ *(ਪੰਨਾ ੧੩੬੫)*

## ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ॥ ੨॥

ਜੋ ਪਰਮਾਤਮਾ ਸਰਬ ਜੰਗਮ ਸ੍ਰਿਸ਼ਟੀ ਦੀ ਆਦ ਹੈ ਤੇ ਸਰਬ ਪਰਮਲ=ਜੜ ਸ੍ਰਿਸ਼ਟੀ ਦੀ ਵੀ ਆਦ ਹੈ ਉਹ ਵਾਹਿਗੁਰੂ ਕਾਸਟ ਤੇ ਚੰਦਨ ਆਦਿ ਸਭ ਵਸਤੂਆਂ ਵਿਚ ਭੈਇਲਾ=ਮਿਲ ਰਿਹਾ ਹੈ।

*ਵਾ:*-ਜਿਵੇਂ ਚੰਦਨ ਦੀ ਵਾਸ਼ਨਾ ਕਰਕੇ ਹੋਰ ਕਾਸਟ ਭੀ ਚੰਦਨ ਰੂਪ ਭੈਇਲਾ=ਹੋ ਜਾਂਦਾ ਹੈ। ਤੈਸੇ ਸੰਤਾਂ ਨਾਲ ਮਿਲ ਕੇ ਹੋਰ ਜੀਵ ਭੀ ਭਗਤੀ ਰੂਪ ਸੁਗੰਧੀ ਵਾਲੇ ਸ਼ਾਂਤ ਆਤਮਾ ਹੋ ਜਾਂਦੇ ਹਨ।

*ਅਥਵਾ:*-ਚੰਦਨ ਵਤ ਗੁਰੂ, ਕਾਸਟ ਵਤ ਸਿੱਖ, ਇਨ੍ਹਾਂ ਸਾਰਿਆਂ ਵਿਚ ਉਹ ਪ੍ਰਭੂ ਭੈਇਲਾ=ਮਿਲ ਰਿਹਾ ਹੈ॥ ੨॥

ਉਸ ਪ੍ਰਭੂ ਅੱਗੇ ਅਸੀਂ ਇਸ ਤਰ੍ਹਾਂ ਬੇਨਤੀਆਂ ਕਰਦੇ ਹਾਂ—

## ਤੁਮ੍ਹਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ॥

ਹੇ ਵਾਹਿਗੁਰੂ ! ਤੁਮ੍ਹਚੇ=ਆਪ ਪਾਰਸ ਵਾਂਗੂ ਹੋ ਹਮਚੇ+ਲੋਹਾ=ਅਸੀਂ ਲੋਭ ਕਰਕੇ ਲੋਹੇ ਵਾਂਗ ਨਿਕੰਮੇ ਸਾਂ। ਪਰ ਆਪ ਜੀ ਦੇ ਨਾਲ ਭੈਇਲਾ=ਮਿਲਣ ਕਰਕੇ ਅਸੀਂ ਕੰਚਨੁ=ਸੋਨੇ ਵਾਂਗੂ ਸ਼ੁੱਧ ਹੋ ਗਏ ਹਾਂ।

## ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ॥ ੩॥ ੨॥

ਹੇ ਦਿਆਲੂ ਸੁਭਾਅ ਵਾਲੇ ਅਕਾਲ ਪੁਰਖ ! ਤੂੰ ਰਤਨ ਤੇ ਲਾਲ ਵਾਂਗੂ ਅਮੋਲਕ ਹੈਂ, ਕਿਰਪਾ ਕਰਕੇ ਹੇ ਸੱਚੇ ! ਮੈਂ ਨਾਮਦੇਵ ਨੂੰ ਆਪਣੇ ਸੱਚ ਸਰੂਪ ਵਿਚ ਅਭੇਦ ਕਰ ਲੈ।

*ਅਥਵਾ:*-ਤੂੰ ਦਇਆਲੁ=ਤੂੰ ਦਇਆ ਦਾ ਘਰ ਹੈਂ, ਰਤਨ ਵਤ ਪ੍ਰਕਾਸ਼ ਰੂਪ ਹੈਂ, ਸਾਰਿਆਂ ਨਾਲ ਲਾਲੁ=ਪ੍ਰੇਮ ਕਰਨ ਵਾਲਾ ਹੈਂ। *ਵਾ:*-ਲਾਲ ਵਤ ਅਮੋਲਕ ਹੈਂ।

*ਵਾ:*-ਤੂੰ ਦਿਆਲੂ ਹੈਂ, ਮੈਂ ਦੀਨ ਹਾਂ। ਤੂੰ ਰਤਨ ਵਤ ਪ੍ਰਕਾਸ਼ ਰੂਪ ਹੈਂ, ਮੈਂ ਜੜ੍ਹ ਹਾਂ। ਤੂੰ ਲਾਲ ਵਤ ਅਮੋਲਕ ਹੈਂ, ਮੈਂ ਮਸਕੀਨ ਹਾਂ।

*ਵਾ:*-ਰਤਨੁ=ਵੈਰਾਗ ਤੇ ਲਾਲੁ=ਪ੍ਰੇਮ ਆਦੀ ਸਮੂਹ ਗੁਣਾਂ ਦਾ ਦਾਤਾ ਹੈਂ, ਮੈਂ ਨਾਮਦੇਵ ਤੇਰੇ ਸੱਚ ਸਰੂਪ ਵਿਚ ਸਮਾਅ ਗਿਆ ਹਾਂ॥ ੩॥ ੨॥

## ਪ੍ਰਭਾਤੀ॥

**ਉਥਾਨਕਾ:**—ਇਕ ਪ੍ਰੇਮੀ ਨੇ ਆ ਕੇ ਭਗਤ ਨਾਮਦੇਵ ਜੀ ਪਾਸ ਬੇਨਤੀ ਕੀਤੀ ਕਿ-ਇਹ ਜੀਵ ਸਾਰੇ ਪਦਾਰਥਾਂ ਨੂੰ ਕਿਸ ਤਰ੍ਹਾਂ ਪ੍ਰਾਪਤ ਕਰ ਸਕਦਾ ਹੈ ਤੇ ਵਾਹਿਗੁਰੂ ਵਿਚ ਲੀਣ ਕਿਵੇਂ ਹੋ ਸਕਦਾ ਹੈ ?

*ਉੱਤਰ*—ਉਸ ਅਕਾਲ ਪੁਰਖ ਦਾ ਪਹਿਲੇ ਚਿੰਤਨ ਕਰੇ ਤਾਂ ਇਹ ਜੀਵ ਸਾਰਿਆਂ ਪਦਾਰਥਾਂ ਨੂੰ ਪਾ ਸਕਦਾ ਹੈ।

## ਅਕੁਲ ਪੁਰਖ ਇਕੁ ਚਲਿਤੁ ਉਪਾਇਆ॥

ਜਿਸ ਅਕੁਲ=ਕੁਲਾਂ ਤੋਂ ਰਹਿਤ, ਸਰਬ ਥਾਂ ਵਿਆਪਕ ਅਕਾਲ ਪੁਰਖ ਨੇ ਇਕ ਐਸਾ ਸੰਸਾਰ ਰੂਪ ਚਲਿਤੁ=ਕੌਤਕ ਉਤਪਤ ਕੀਤਾ ਹੈ।

## ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ ੧ ॥

ਜਿਸ ਬ੍ਰਹਮ ਨੇ ਸਭ ਘਟਾਂ ਘਟਾਂ ਦੇ ਅੰਦਰ ਆਪਣੇ ਆਪ ਦਾ ਲੁਕਾਵਣਾ ਰੂਪ ਕੌਤਕ ਉਤਪਤ ਕੀਤਾ ਹੈ। ਵਾ:-ਜਿਸ ਬ੍ਰਹਮ ਨੇ ਸਾਰਿਆਂ ਘਟਾਂ ਘਟਾਂ ਦੇ ਅੰਦਰ ਆਪਣਾ ਆਪ ਛੁਪਾਇਆ ਹੋਇਆ ਹੈ, ਤੁਸੀਂ ਉਸ ਦਾ ਸਿਮਰਨ ਕਰੋ।

## ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਕੀਆ ਸੁ ਮਾਲੂਮੁ ਹੋਈ ॥੧ ॥ਰਹਾਉ ॥

ਜਿਸ ਦੇ ਜੀਅ ਦੀ ਜੋਤਿ=ਗੱਲ ਨੂੰ ਕੋਈ ਸੰਸਾਰੀ ਪੁਰਸ਼ ਜਾਣ ਨਹੀਂ ਸਕਦਾ।

ਵਾ:-ਪਰਮੇਸ਼ਰ ਦੇ ਹਿਰਦੇ ਦੀ ਜੋਤਿ=ਗਿਆਤ ਨੂੰ ਕੋਈ ਜਾਣ ਨਹੀਂ ਸਕਦਾ।

"ਮੈ ਕੀਆ"=ਜੋ ਕੁਝ ਅਸੀਂ ਕਰਮ ਕੀਤਾ ਹੈ "ਸੁ ਤੈ ਮਾਲੂਮੁ ਹੋਈ"=ਉਹ ਆਪ ਜੀ ਨੂੰ ਮਾਲੂਮ ਹੋ ਰਿਹਾ ਹੈ। ਭਾਵ ਆਪ ਤੋਂ ਕੁਝ ਛਿਪਿਆ ਹੋਇਆ ਨਹੀਂ ਹੈ॥ ੧॥ ਰਹਾਉ॥

## ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥ ੨ ॥

ਜਿਸ ਤਰ੍ਹਾਂ ਮਾਟੀ=ਮਿੱਟੀ ਤੋਂ ਕੁੰਭੇਉ=ਘੜਾ, ਪ੍ਰਗਾਸਿਆ=ਬਣਦਾ ਹੈ।

ਤਿਸੀ ਤਰ੍ਹਾਂ ਪਰਮਾਤਮਾ ਤੋਂ ਇਹ ਸਾਰਾ ਸੰਸਾਰ ਬਣਿਆ ਹੈ।

ਦੇਉ=ਪ੍ਰਕਾਸ਼ ਰੂਪ ਬੀਠੁਲੁ=ਪਰਮਾਤਮਾ ਆਪ ਹੀ ਸਾਰੇ ਸੰਸਾਰ ਦਾ ਕਰਤਾ ਹੈ॥ ੨॥

ਅਰਥਾਤ—ਜੈਸੇ ਘੜਾ ਮਿੱਟੀ ਤੋਂ ਭਿੰਨ ਨਹੀਂ ਹੋ ਸਕਦਾ ਐਸੇ ਇਹ ਸੰਸਾਰ ਵੀ ਬ੍ਰਹਮ ਤੋਂ ਭਿੰਨ ਨਹੀਂ ਹੋ ਸਕਦਾ। *ਪ੍ਰਸ਼ਨ*—ਜੇਕਰ ਬ੍ਰਹਮ ਤੋਂ ਭਿੰਨ ਨਹੀਂ ਹੈ ਤਾਂ ਫਿਰ ਇਸ ਨੂੰ ਬੰਧਨ ਕਿਉਂ ਪੈਂਦਾ ਹੈ?

*ਉੱਤਰ*—

## ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥ ੩ ॥

ਜੀਵ ਦਾ ਕੀਤਾ ਹੋਇਆ ਜੋ ਕਰਮ ਹੈ ਓਹੀ ਇਸ ਨੂੰ ਬੰਧਨ ਰੂਪ ਹੋ ਕੇ ਵਿਆਪ ਰਿਹਾ ਹੈ।

ਜੋ ਵੀ ਕੁਛ ਕਰਮ ਇਸ ਜੀਵ ਨੇ ਆਪ ਕੀਤਾ ਹੈ ਤਿਸ ਦਾ ਫਲ ਆਪ ਹੀ ਭੋਗਦਾ ਹੈ॥ ੩॥

## ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥

ਨਾਮਦੇਵ ਜੀ ਪ੍ਰਣਵਤਿ=ਉਚਾਰਦੇ ਹਨ—ਹੇ ਭਾਈ ! ਜੇਕਰ ਇਹ ਪੁਰਸ਼ ਨਾਮ ਦਾ ਚਿਤਵੈ=ਚਿੰਤਨ ਕਰੇ ਤਾਂ ਜੋ ਵੀ ਪਦਾਰਥ ਆਪਣੇ ਚਿੱਤ ਵਿਚ ਚਿਤਵਨਾ ਕਰੇ ਓਸੇ ਪਦਾਰਥ ਨੂੰ ਲੈ ਸਕਦਾ ਹੈ।

## ਅਮਰੁ ਹੋਇ ਸਦ ਆਕੁਲ ਰਹੈ ॥ ੪ ॥ ੩ ॥

ਅਤੇ ਅਮਰੁ=ਮ੍ਰਿਤੂ ਤੋਂ ਰਹਿਤ ਹੋ ਕੇ ਕੁਲਾਂ ਤੋਂ ਰਹਿਤ ਜੋ ਪਰਮੇਸ਼ਰ ਹੈ ਉਸ ਵਿਚ ਹਮੇਸ਼ਾਂ ਟਿਕਿਆ ਰਹਿੰਦਾ ਹੈ॥ ੪॥ ੩॥

## ਪ੍ਰਭਾਤੀ ਭਗਤ ਬੇਣੀ ਜੀ ਕੀ
## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**—ਇਕ ਨਾਮ-ਹੀਣ ਪਖੰਡੀ ਪੁਰਸ਼ ਆਇਆ, ਉਸ ਦੇ ਉਪਰਲੇ ਲਿਬਾਸ ਨੂੰ ਵੇਖ ਕੇ ਬੇਣੀ ਭਗਤ ਜੀ ਇਸ ਸ਼ਬਦ ਦੁਆਰਾ ਉਸ ਦੇ ਮੰਦ ਆਚਰਨਾਂ ਦਾ ਨਖੇਧ ਕਰਦੇ ਹੋਏ ਸ਼ੁਭ ਮਾਰਗ ਦਾ ਉਪਦੇਸ਼ ਦੇਂਦੇ ਹਨ:-

## ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰਤਲ ਕਾਤੀ॥

ਹੇ ਪਖੰਡੀ ! ਤੇਰੇ ਤਨਿ=ਸਰੀਰ ਉਤੇ ਚੰਦਨ ਦੇ ਟਿੱਕੇ ਲੱਗੇ ਹੋਏ ਹਨ ਅਤੇ ਮੱਥੇ 'ਪਰ ਤੁਲਸੀ ਦੇ ਪਾਤੀ=ਪੱਤੇ ਲੱਗੇ ਹੋਏ ਹਨ। *ਅਥਵਾ:*-ਠਾਕੁਰ ਦੇ ਤਨ ਉਤੇ ਚੰਦਨ ਲਗਾ ਕੇ ਪੁਨਾ-ਠਾਕੁਰ ਦੇ ਮੱਥੇ 'ਤੇ ਤੁਲਸੀ ਦਲ ਲਗਾਉਂਦਾ ਹੈਂ। ਪਰ ਤੇਰੇ-

ਰਿਦੇ ਵਿਚ ਕਰਤਲ=ਕਤਲ ਕਰਨ ਵਾਲੀ ਈਰਖਾ ਰੂਪੀ ਕਾਤੀ=ਛੁਰੀ ਹੈ।

*ਅਥਵਾ:*- ਰਿਦੇ ਰੂਪ ਕਰ+ਤਲ=ਹੱਥ ਦੀ ਤਲੀ 'ਪਰ ਤੂੰ ਈਰਖਾ ਰੂਪ ਛੁਰੀ ਫੜੀ ਹੋਈ ਹੈ।

## ਠਗ ਦਿਸਟਿ ਬਗਾ ਲਿਵ ਲਾਗਾ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ॥ ੧ ॥

ਅੰਦਰੋਂ ਤੇਰੀ ਨਜ਼ਰ ਠੱਗੀ ਵਿਚ ਹੈ ਤੇ ਬਾਹਰੋਂ ਬਗਾ=ਬਗਲੇ ਵਾਂਗੂ ਲਿਵ ਲੱਗਾ ਕੇ ਭਾਵ ਸਮਾਧੀ ਵਿਚ ਜੁੜ ਬਹਿੰਦਾ ਹੈਂ। ੬੬੮

ਵੇਖਣ ਨੂੰ ਬੈਸਨੋ=ਵਿਸ਼ਨੂੰ ! ਮਹਾਰਾਜ ਜੀ ਦਾ ਭਗਤ ਜਾਪਦਾ ਹੈਂ ਤੇ ਮੂੰਹ ਚੋਂ ਸਵਾਸ ਭਾਗਾ=ਭਜੇ ਹੋਏ ਮਾਲੂਮ ਹੁੰਦੇ ਹਨ ਭਾਵ ਉੱਪਰੋਂ ਬਹੁਤ ਹੌਲੇ ਹੌਲੇ ਬੋਲਦਾ ਹੈਂ।

*ਅਥਵਾ:*-ਇਸ ਤਰ੍ਹਾਂ ਸਮਾਧੀ ਲਗਾ ਕੇ ਬੈਠਦਾ ਹੈਂ ਜੋ ਸ੍ਵਾਸ ਚਲਦੇ ਮਲੂਮ ਹੀ ਨਹੀਂ ਹੁੰਦੇ', ਮਾਨੋਂ ਮੂੰਹ 'ਚੋਂ ਸਵਾਸ ਭੱਜ ਹੀ ਗਏ ਹਨ॥ ੧ ॥

## ਕਲਿ ਭਗਵਤ ਬੰਦ ਚਿਰਾਂਮੰ॥
## ਕ੍ਰੂਰ ਦਿਸਟਿ ਰਤਾ ਨਿਸਿ ਬਾਦੰ॥ ੧ ॥ ਰਹਾਉ॥

ਭਗਵਤ ਠਾਕੁਰ ਦੀ ਕਲਿ=ਸੁੰਦਰ ਮੂਰਤੀ ਅੱਗੇ ਚਿਰਾਂਮੰ+ਬੰਦ=ਬੜਾ ਚਿਰ ਬੰਦਨਾ ਕਰਦਾ ਰਹਿੰਦਾ ਹੈਂ। ਨਿਸਿ+ਬਾਦੰ=ਰਾਤ ਦਿਨੇ ਕਰੜੀ ਦ੍ਰਿਸ਼ਟੀ ਵਿਚ ਭਾਵ ਨਿਰਦੱਈ ਦ੍ਰਿਸ਼ਟੀ ਵਿਚ ਤਦਾਕਾਰ ਰਹਿੰਦਾ ਹੈਂ।

*ਅਥਵਾ:*-ਬਾਦੰ=ਦਿਨ ਵਿਚ ਤਾਂ ਕਰੜੀ ਦ੍ਰਿਸ਼ਟੀ ਨਾਲ ਪਰਾਈ ਔਰਤਾਂ ਨੂੰ ਵੇਖਦਾ ਹੈਂ ਤੇ ਨਿਸਿ=ਰਾਤ ਵਿਚ ਉਹਨਾਂ ਨਾਲ ਮੈਥਨ ਕਰਨ ਵਾਸਤੇ ਰੱਤਾ ਰਹਿੰਦਾ ਹੈਂ।

*ਅਥਵਾ:*-ਕਰੜੀ ਦ੍ਰਿਸ਼ਟੀ ਵਿਚ ਤਦਾਕਾਰ ਹੋ ਕੇ ਸਾਰੀ ਰਾਤ ਤੇ ਸਾਰਾ ਦਿਨ ਤੂੰ ਬਾਦੰ=ਵਿਅਰਥ ਹੀ ਬਾਦੰ=ਝਗੜਿਆਂ ਨੂੰ ਕਰਦਾ ਰਹਿੰਦਾ ਹੈਂ॥ ੧ ॥ ਰਹਾਉ॥

## ਨਿਤਪ੍ਰਤਿ ਇਸਨਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥

ਨਿਤਪ੍ਰਤਿ=ਰੋਜ਼ਾਨਾ ਹੀ ਸਰੀਰ 'ਪਰ ਇਸ਼ਨਾਨ ਕਰਦਾ ਹੈਂ। ਇਸ਼ਨਾਨ ਕਰਨ ਲਈ ਦੋ ਧੋਤੀਆਂ ਰੱਖਦਾ ਹੈਂ। ਨਿਯਮ ਨਾਲ ਇਕ ਲਾਹੁਣੀ ਤੇ ਦੂਜੀ ਬੰਨ੍ਹ ਲੈਣੀ, ਅਤੇ-

ਸਾਰਿਆਂ ਤੋਂ ਮੁਖੀ ਬਣਨ ਵਾਸਤੇ ਖੀਰੰ=ਦੁੱਧ ਵਾਂਗੂ ਉੱਜਲ ਕਰਮਾਂ ਨੂੰ ਕਰਦਾ ਹੈਂ।

ਅਥਵਾ:-ਕਰਮ ਵੀ ਕਰਦਾ ਹੈਂ ਤੇ ਮੂੰਹ ਨਾਲ ਖੀਰ (ਦੁੱਧ) ਪੀਂਦਾ ਹੈਂ ਅਰਥਾਤ—ਅੰਨ ਦਾ ਤਿਆਗ ਕਰਕੇ ਆਪਣੇ ਆਪ ਨੂੰ ਦੂਧਾਧਾਰੀ ਅਖਵਾਉਂਦਾ ਹੈਂ।

ਯਥਾ:- ਜਗ ਮਹਿ ਬਕਤੇ ਦੂਧਾ ਧਾਰੀ॥ ਗੁਪਤੀ ਖਾਵਹਿ ਵਟਿਕਾ ਸਾਰੀ॥ ੩ ॥ *(ਪੰਨਾ ੮੭੩)*

**ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥ ੨ ॥**

ਹਿਰਦੇ ਵਿਚ ਈਰਖਾ ਰੂਪ ਛੁਰੀ। ਵਾ:-ਜੀਵ ਹਿੰਸਿਆ ਕਰਨੇ ਰੂਪ ਛੁਰੀ,

ਵਾ:-ਕਪਟੁ ਰੂਪ ਛੁਰੀ ਤੂੰ ਸੰਧਿਆਨੀ=ਖਿੱਚੀ ਹੋਈ ਹੈ।

ਪਰਾਏ ਧਨ ਦੇ ਹਿਰਨ=ਚੁਰਾਉਣ ਦੀ ਤੈਨੂੰ ਬਾਨੀ=ਵਾਦੀ ਭਾਵ ਆਦਤ ਪਈ ਹੋਈ ਹੈ।

*ਅਥਵਾ:*-ਪਰਾਏ ਪਾਸੋਂ ਧਨ ਹਿਰਨ=ਠੱਗ ਲੈਣ ਵਾਲੀ ਤੂੰ ਮੁਖ ਤੋਂ ਬਾਣੀ ਬੋਲਦਾ ਹੈਂ॥ ੨ ॥

**ਸਿਲ ਪੂਜਸਿ ਚਕ੍ਰ ਗਣੇਸੰ॥ ਨਿਸਿ ਜਾਗਸਿ ਭਗਤਿ ਪ੍ਰਵੇਸੰ॥**

ਧਨ ਦੇ ਠੱਗਣ ਵਾਸਤੇ ਹੀ-"ਤੂੰ ਸਾਲਗਰਾਮ ਆਦਿ ਸਿਲਾ ਦਾ ਪੂਜਨ ਕਰਦਾ ਹੈਂ ਤੇ ਗਣੇਸ਼ ਚੱਕਰ ਪੂਰਦਾ ਹੈਂ।"

*ਅਥਵਾ:*-ਗਣੇਸ਼ ਦੀ ਮੂਰਤੀ ਅੱਗੇ ਬੈਠ ਕੇ ਬੜੇ ਸੋਹਣੇ ਹਾਵ ਭਾਵਾਂ ਨਾਲ ਗਣੇਸ਼ ਦੇ ਮੱਥੇ 'ਪਰ ਚਕ੍ਰ=ਤਿਲਕ ਲਗਾਂਦਾ ਹੈਂ। ਵਾ:-ਗਣੇਸ਼ ਮੂਰਤੀ ਦੇ ਆਲੇ ਦੁਆਲੇ ਚਕ੍ਰ=ਪ੍ਰਕਰਮਾਂ ਲੈਂਦਾ ਹੈਂ।

ਸਾਰੀ ਨਿਸਿ=ਰਾਤ ਜਾਗਦਾ ਰਹਿੰਦਾ ਹੈਂ ਜੋ ਲੋਕ ਜਾਨਣ ਕਿ-ਇਸ ਦਾ ਸਾਰੀ ਰਾਤ ਭਗਤੀ ਵਿਚ ਪਰਵੇਸ਼ ਰਹਿੰਦਾ ਹੈ।

ਭਾਵ—ਆਪਣੇ ਆਪ ਨੂੰ ਭਗਤ ਅਖਵਾਣ ਲਈ ਤੂੰ ਸਾਰੀ ਰਾਤ ਜਾਗਦਾ ਰਹਿੰਦਾ ਹੈਂ।

**ਪਗ ਨਾਚਸਿ ਚਿਤੁ ਅਕਰਮੰ॥ ਏ ਲੰਪਟ ਨਾਚ ਅਧਰਮੰ॥ ੩ ॥**

ਪੈਰਾਂ ਨਾਲ ਨੱਚਦਾ ਹੈਂ ਤੇ ਚਿੱਤ ਤੇਰਾ ਖੋਟੇ ਕੰਮਾਂ ਦੇ ਕਰਨ ਵੱਲ ਲੱਗ ਰਿਹਾ ਹੈ।

ਹੇ ਪਰ ਇਸਤਰੀ ਲੰਪਟ ! ਏਹ ਨੱਚਣਾ ਤੇਰਾ ਅਧਰਮ ਦੀ ਉਤਪਤੀ ਕਰਨ ਵਾਲਾ ਹੈ॥ ੩ ॥

**ਮ੍ਰਿਗ ਆਸਣੁ ਤੁਲਸੀ ਮਾਲਾ॥ ਕਰ ਊਜਲ ਤਿਲਕੁ ਕਪਾਲਾ॥**

ਮ੍ਰਿਗਛਾਲਾ ਉੱਪਰ ਤੂੰ ਆਸਣ ਲਗਾਇਆ ਹੋਇਆ ਹੈ ਤੇ ਗੱਲ ਵਿਚ ਤੁਲਸੀ ਦੀ ਮਾਲਾ ਪਹਿਰੀ ਹੋਈ ਹੈ। ਵਾ:-ਹੱਥ ਵਿਚ ਫੇਰਨ ਵਾਸਤੇ ਤੁਲਸੀ ਦੀ ਮਾਲਾ ਫੜੀ ਹੋਈ ਹੈ।

ਉੱਜਲ *ਗੋਪੀ ਚੰਦਨ ਦਾ ਤਿਲਕ ਲਗਾ ਕੇ ਕਪਾਲਾ=ਮੱਥੇ ਨੂੰ ਸ਼ਿੰਗਾਰਿਆ ਹੋਇਆ ਹੈ।

ਵਾ:-ਕਪਾਲਾ=ਮੱਥੇ 'ਪਰ ਤੇ ਕਰ=ਹੱਥਾਂ 'ਪਰ ਉੱਜਲ ਗੋਪੀ ਚੰਦਨ ਦਾ ਤਿਲਕ ਲਗਾਇਆ ਹੋਇਆ ਹੈ।

**ਰਿਦੈ ਕੂੜੁ ਕੰਠਿ ਰੁਦ੍ਰਾਖੰ॥ ਰੇ ਲੰਪਟ ਕ੍ਰਿਸਨੁ ਅਭਾਖੰ॥ ੪ ॥**

ਤੇਰੇ ਰਿਦੇ ਵਿਚ ਝੂਠ ਹੈ ਤੇ ਕੰਠਿ=ਗਲ ਵਿਚ ਰੁਦ੍ਰਾਖ ਦੀ ਮਾਲਾ ਪਹਿਰੀ ਹੋਈ ਹੈ। ਹੇ ਪਰ ਇਸਤਰੀ ਲੰਪਟ ਕਾਮੀ ਪੁਰਸ਼ਾ ! ਤੂੰ ਕ੍ਰਿਸਨੁ=ਜਿਸ ਵਿਚ ਕ੍ਰਿਸ਼ਤਾਈ ਨਾ ਹੋਵੇ ਉਸ ਪਰਮਾਤਮਾ ਦੇ ਜਸ ਉਚਾਰਨ ਤੋਂ ਰਹਿਤ ਹੋ ਰਿਹਾ ਹੈਂ॥ ੪ ॥

**ਜਿਨਿ ਆਤਮ ਤਤੁ ਨ ਚੀਨ੍ਹਿਆ॥ ਸਭ ਫੋਕਟ ਧਰਮ ਅਬੀਨਿਆ॥**

ਤੇਰੇ ਜੈਸੇ ਜਿਨ੍ਹਾਂ ਪਖੰਡੀ ਪੁਰਸ਼ਾਂ ਨੇ ਸਰਬ ਵੇਦਾਂ ਸ਼ਾਸਤਰਾਂ ਦੇ ਤਤੁ=ਸਿਧਾਂਤ ਰੂਪ ਆਤਮਾ=ਪਰਮਾਤਮਾ ਨੂੰ ਚੀਨ੍ਹਿਆ=ਜਾਣਿਆਂ ਨਹੀਂ ਹੈ। ਉਹਨਾਂ ਅਬੀਨਿਆ=ਅੰਨ੍ਹੇ ਅਗਿਆਨੀਆਂ ਦੇ ਕੀਤੇ ਹੋਏ ਧਰਮ ਸਭ

**ਗੰਡਕਾ ਨਦੀ ਦੀ ਜੋ ਮਿੱਟੀ ਹੈ ਓਸੇ ਨੂੰ ਗੋਪੀ ਚੰਦਨ ਆਖਦੇ ਹਨ*

ਫੋਕਟ=ਨਿਸਫਲ ਹਨ।

**ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥੫॥੧॥**

ਬੇਣੀ ਭਗਤ ਜੀ ਆਖਦੇ ਹਨ-ਜੋ ਗੁਰਮੁਖ ਪੁਰਸ਼ ਗੁਰਾਂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਨੂੰ ਧਿਆਉਂਦੇ ਹਨ, ਉਹ ਤਾਂ ਮੁਕਤੀ ਦਾ ਬਾਟ=ਰਾਹ ਪਾ ਲੈਂਦੇ ਹਨ ਤੇ ਜਿਹੜੇ ਮਨਮੁਖ ਪੁਰਸ਼ ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਹਨ, "ਉਹ ਮੁਕਤੀ ਦੇ ਰਸਤੇ ਨੂੰ ਨਹੀਂ ਪਾ ਸਕਦੇ"॥ ੫॥ ੧॥

## ਪ੍ਰਭਾਤੀ ਰਾਗੁ ਸਮਾਪਤ॥

[ਪੰਨਾ ੧੩੫੨]

# ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

## *ਰਾਗੁ ਜੈਜਾਵੰਤੀ ਮਹਲਾ ੯

**ਉਥਾਨਕਾ:**—ਜੈਜਾਵੰਤੀ ਰਾਗੁ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਨਾਮ ਤੋਂ ਬੇਮੁਖ ਮਾਇਆ ਧਾਰੀਆਂ ਨੂੰ ਉਪਦੇਸ਼ ਦੇਂਦੇ ਹਨ-

**ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥**

ਹੇ ਭਾਈ ! ਮਨ ਕਰਕੇ ਰਾਮ ਨੂੰ ਸਿਮਰ ਤੇ ਬਾਣੀ ਦੁਆਰਾ ਵੀ ਰਾਮ ਨੂੰ ਸਿਮਰਨਾ ਕਰ, ਅੰਤ ਸਮੇਂ ਇਹ ਰਾਮ ਨਾਮ ਹੀ ਤੇਰੇ ਕੰਮ ਆਉਣ ਵਾਲਾ ਹੈ।

**ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥**

ਮਾਇਆਵੀ ਪਦਾਰਥਾਂ ਦੇ ਸੰਗ ਨੂੰ ਤਿਆਗ ਕੇ-ਪ੍ਰਭੂ ਜੀ ਦੀ ਸ਼ਰਨ ਵਿਚ ਲੱਗਣਾ ਕਰ।

**ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥ ੧ ॥ ਰਹਾਉ॥**

ਸੰਸਾਰ ਦੇ ਸੁਖਾਂ ਨੂੰ ਮਿਥਿਆ ਕਰਕੇ ਮੰਨ, ਸੰਸਾਰ ਦਾ ਜਿਤਨਾ-ਕੁ ਸਾਜੋ ਸਮਾਜ ਹੈ, ਇਹ ਸਾਰਾ ਝੂਠਾ ਹੀ ਹੈ॥ ੧ ॥ ਰਹਾਉ॥

**ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ॥**

ਧਨ ਦੌਲਤ ਨੂੰ ਸੁਪਨੇ ਦੀ ਨਿਆਈਂ ਮਿਥਿਆ ਪਹਿਚਾਨਣਾ ਕਰ।

ਇਹ ਧਨ ਤੇਰਾ ਆਪਣਾ ਨਹੀਂ ਹੈ, ਇਹ ਪਰਾਇਆ ਹੈ, ਅਰਥਾਤ—ਪ੍ਰਭੂ ਦਾ ਹੈ, ਇਸ ਪਰਾਏ ਧਨ ਪਰ ਤੂੰ ਕਿਸ ਲਈ ਮਾਣ ਕਰਦਾ ਹੈਂ।

**ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥ ੧ ॥**

ਬਸੁਧਾ=ਪ੍ਰਿਥਵੀ ਦਾ ਜਿਤਨਾ-ਕੁ ਰਾਜ ਭਾਗ ਹੈ ਇਹ ਬਾਰੂ=ਰੇਤੇ ਦੀ ਭੀਤ+ਜੈਸੇ=ਕੰਧ ਵਾਂਗੂ ਖਿਨ ਭੰਗਰ ਹੈ। ਜਿਸ ਵੇਲੇ ਪੁੰਨਾਂ ਦੇ ਅਭਾਵ ਰੂਪ ਜਲ ਦੀ ਲਹਿਰ ਆਈ ਤਾਂ ਇਸ ਨੇ ਝੱਟ ਨਸ਼ਟ ਹੋ ਜਾਦਾ ਹੈ॥ ੧ ॥

**ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਪੁਰਸ਼ਾ ! ਮੈਂ ਇਹ ਗੱਲ ਤੈਨੂੰ ਨਿਸਚੇ ਨਾਲ ਆਖਦਾ ਹਾਂ ਕਿ-ਜਿਸ ਦੇਹ ਦਾ ਤੂੰ ਹੰਕਾਰ ਕਰਦਾ ਹੈਂ ਇਹ ਤੇਰਾ ਗਾਤ=ਸਰੀਰ ਅਵੱਸ਼ ਬਿਨਸਿ ਜੈਹੈ=ਨਾਸ ਹੋ ਜਾਏਗਾ।

---

*ਜੈਜਾਵੰਤੀ ਰਾਗਣੀ ਕਾਨੜਾ ਤੇ ਸੋਰਠੀ ਦੇ ਮੇਲ ਤੋਂ ਬਣਦੀ ਹੈ ਪਰ ਸੁਰਤਾਲ ਸਮੂਹ ਵਿਚ ਇਸ ਨੂੰ ਦੀਪਕ ਦੀ ਨੂੰਹ ਲਿਖਿਆ ਹੈ ਇਹ ਔੜਵ ਜਾਤੀ ਦੀ ਰਾਗਣੀ ਹੈ, ਪਹਿਰ ਰਾਤ ਬਤੀਤ ਹੋ ਜਾਣ ਪਿਛੋਂ ਗਾਉਂਦੇ ਹਨ। ਧੌਲ ਸਿਰੀ, ਸੋਰਠ ਤੇ ਬਿਲਾਵਲ ਦੇ ਮੇਲ ਤੋਂ ਬਣਦੀ ਹੈ ਮੌਸਮ ਗ੍ਰੀਖਮ ਰੁਤ ਹੈ, ਖੁਸ਼ੀ ਪੈਦਾ ਕਰਦੀ ਹੈ, ਸੁਧ ਸੰਕੀਰਣ ਹੈ, ਕਿਸੇ ਮਤ ਨੇ ਇਸ ਨੂੰ ਸੰਪੂਰਨ ਦੀ ਰਾਗਣੀ ਭੀ ਮੰਨਿਆ ਹੈ।

## ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥੨॥੧॥

ਜਿਵੇਂ ਕੱਲ੍ਹ ਦਾ ਸਮਾਂ ਛਿਨ ਛਿਨ ਕਾਲ ਦੀ ਸੰਗਿਆ ਕਰਕੇ ਬਤੀਤ ਹੋ ਗਿਆ ਹੈ।

ਤਿਵੇਂ ਅੱਜ ਦਾ ਸਮਾਂ ਗੁਜ਼ਰਦਾ ਜਾ ਰਿਹਾ ਹੈ॥ ੨॥ ੧॥

## ਜੈਜਾਵੰਤੀ ਮਹਲਾ ੯॥

## ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ॥

ਹੇ ਪੁਰਸ਼ਾ ! ਤੂੰ ਰਾਮ ਨੂੰ ਭਜਨਾ ਕਰ, ਤੂੰ ਰਾਮ ਨੂੰ ਸਿਮਰਨਾ ਕਰ, ਤੇਰਾ ਮਨੁੱਖਾ ਜਨਮ ਸਿਰਾਤੁ=ਬਤੀਤ ਹੁੰਦਾ ਜਾ ਰਿਹਾ ਹੈ।

## ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ॥

ਮੈਂ ਤੈਨੂੰ ਵਾਰੰ ਵਾਰ ਕੀ ਕਵਾਂ, ਹੇ ਗਵਾਰ=ਮੂਰਖਾ ! ਤੂੰ ਸਮਝਦਾ ਕਿਉਂ ਨਹੀਂ ਹੈਂ ?

## ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ॥੧॥ ਰਹਾਉ॥

ਇਸ ਸਰੀਰ ਦੇ ਬਿਨਸਨੇ ਵਿਚ ਕੋਈ ਬਾਰ=ਦੇਰ ਨਹੀਂ ਲੱਗਣੀ।

*ਓਰੇ=ਗੜਿਆਂ ਦੇ ਸਮਾਨ ਇਸ ਗਾਤੁ=ਸਰੀਰ ਨੇ ਢੱਲ ਜਾਣਾ ਹੈ॥ ੧॥ ਰਹਾਉ॥

## ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ॥

**ਭੇਦ ਭਰਮ, ਕਰਤਤ ਭਰਮ, ਪੁਨ ਸੰਗ ਭਰਮ ਵਿਕਾਰ॥
ਬ੍ਰਹਮ ਇਤਰ ਜਗ ਸਤ ਹੈ, ਪਾਂਚੋ ਭਰਮ ਸੰਸਾਰ॥

ਇਤਿਆਦਿਕ ਸਾਰਿਆਂ ਭਰਮਾਂ ਨੂੰ ਪੰਜ ਦ੍ਰਿਸ਼ਟਾਂਤਾ ਰਾਹੀਂ ਡਾਰਿ+ਦੇਹ=ਨਵਿਰਤ ਕਰਦੇ, ਬਿੰਬ ਪ੍ਰਤਿਬਿੰਬ,

ਲੋਹਤ ਸਫੱਟਕ ਘਟਾ ਕਾਸ ਗੁਣ ਮਾਰ॥ ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋ ਭਰਮ ਨਿਵਾਰ ॥

ਅਤੇ ਗੋ=ਬੇਦਾਂ ਕਰਕੇ ਬਿੰਦ=ਜਾਣਣੇ ਜੋਗ ਪ੍ਰਭੂ ਦੇ ਨਾਮ ਨੂੰ ਲੈਣਾ ਕਰ।

## ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ॥੧॥

ਅੰਤਮ ਸਮੇਂ ਭਾਵ ਪ੍ਰਾਣਾਂ ਦੇ ਵਿਜੋਗ ਕਾਲ ਵਿਚ ਤੇਰੇ ਨਾਲ, ਏਹੀ ਇਕ ਗੋਬਿੰਦ ਦਾ ਨਾਮ ਜਾਣ ਵਾਲਾ ਹੈ॥ ੧॥

## ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ॥

ਵਿਸ਼ਿਆਂ ਨੂੰ ਅਥਵਾ-ਬਿਖਿਆ=ਮਾਇਆ ਨੂੰ ਬਿਖ+ਜਿਉ=ਵਿਹੁ ਦੀ ਨਿਆਈਂ ਦੁੱਖ ਰੂਪ ਸਮਝ ਕੇ ਬਿਸਾਰਿ=ਭੁਲਾ ਦੇਣਾ ਕਰ।

---

*ਗੜੇ ਸਮਾਨ ਸਰੀਰ ਹੈ ਜਿਵੇਂ ਸੂਰਜ ਦੀਆਂ ਕਿਰਨਾਂ ਨਾਲ ਗੜਾ ਢਲ ਜਾਂਦਾ ਹੈ, ਤਿਵੇਂ ਕਾਲ ਰੂਪ ਸੂਰਜ ਦੀਆਂ ਦੂਤਾਂ ਰੂਪ ਕਿਰਨਾਂ ਨਾਲ ਸਰੀਰ ਨੇ ਢਲ ਜਾਣਾ ਹੈ।

**ਪੰਜ ਪ੍ਰਕਾਰ ਦੇ ਭਰਮਾਂ ਦਾ ਨਿਰਣਾ ਭਗਤ ਬਾਣੀ ਸਟੀਕ ਦੇ ਪਹਿਲੀ ਐਡੀਸ਼ਨ ਪਹਿਲੇ ਭਾਗ ਦਾ ਪੰਨਾ ੧੭੯ ਪੜ੍ਹੋ। ਦੂਜੀ ਐਡੀਸ਼ਨ ਦਾ ੧੬੯ ਪੰਨਾ ਪੜ੍ਹਕੇ ਦੇਖੋ।

ਪ੍ਰਭ=ਪਰਮਾਤਮਾ ਦੇ ਜਸ ਨੂੰ ਆਪਣੇ ਹਿਰਦੇ ਵਿਚ ਧਾਰਨਾ ਕਰ।

**ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ॥ ੨ ॥ ੨ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਮੈਂ ਜਨ ਤੇਰੇ ਤਾਈਂ ਪੁਕਾਰ ਕੇ ਕਹਿੰਦਾ ਹਾਂ ਕਿ—ਛੇਤੀ ਛੇਤੀ ਸਿਮਰਨ ਕਰ ਲੈ, ਨਹੀਂ ਤਾਂ ਤੇਰੀ ਜ਼ਿੰਦਗੀ ਦਾ ਅਉਸਰੁ=ਸਮਾਂ, ਬਿਹਾਤੁ=ਬਤੀਤ ਹੁੰਦਾ ਜਾ ਰਿਹਾ ਹੈ॥ ੨॥ ੨॥

## ਜੈਜਾਵੰਤੀ ਮਹਲਾ ੯ ॥

**ਰੇ ਮਨ ਕਉਨ ਗਤਿ ਹੋਇ ਹੈ ਤੇਰੀ॥**

ਹੇ ਮਨ ! ਅੱਗੋਂ ਤੇਰੀ ਕੌਣ ਸੀ ਗਤਿ=ਹਾਲਤ ਹੋਵੇਗੀ ? ਭਾਵ ਬਹੁਤ ਬੁਰੀ ਹਾਲਤ ਹੋਵੇਗੀ। ਕਿਉਂਕਿ-

**ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ॥**

ਇਸ ਸੰਸਾਰ ਵਿਚ ਆਰਾਮ ਦੇਣ ਵਾਲਾ ਜੋ ਪ੍ਰਭੂ ਦਾ ਰਾਮ ਨਾਮ ਹੈ-
ਉਸ ਨਾਮ ਨੂੰ ਤਾਂ ਤੂੰ ਕੰਨਾਂ ਵਿਚ ਸੁਣਿਆਂ ਹੀ ਨਹੀਂ ਹੈ।

**ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ॥ ੧ ॥ ਰਹਾਉ ॥**

ਵਿਸ਼ਿਆਂ ਨਾਲ ਅਤਯੰਤ ਲੁਭਾਇਮਾਨ ਹੋ ਰਿਹਾ ਹੈਂ।
ਤੂੰ ਆਪਣੀ ਬੁੱਧੀ ਵਿਸ਼ਿਆਂ ਵਲੋਂ ਹਟਾਣਾ ਨਹੀਂ ਕੀਤੀ।
*ਅਥਵਾ*-ਤੂੰ ਆਪਣੀ ਮਤਿ, ਨਾਮ ਜਪਣ ਵੱਲ ਨਹੀਂ ਫੇਰੀ॥ ੧ ॥ ਰਹਾਉ॥

**ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ॥**

ਪੂਰਬਲੇ ਸ਼ੁਭ ਕਰਮਾਂ ਦੇ ਸੰਜੋਗ ਅਤੇ ਵਾਹਿਗੁਰੂ ਦੀ ਕਿਰਪਾ ਨਾਲ ਅਮਲੋਕ ਮਨੁੱਖਾ ਜਨਮ ਨੂੰ ਲੈਣਾ ਕੀਤਾ ਹੈ। ਪਰ ਉਸ ਪ੍ਰਭੂ ਦਾ ਸਿਮਰਨ ਤੂੰ ਇਕ ਨਿਮਖ ਮਾਤ੍ਰ ਵੀ ਨਹੀਂ ਕੀਤਾ॥

**ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ॥ ੧ ॥**

ਦਾਰਾ=ਇਸਤਰੀ ਆਦਿਕਾਂ ਦੇ ਸੁਖਾਂ ਵਿਚ ਗ੍ਰਸਿਆ ਹੋਇਆ ਤੂੰ ਦੀਨ ਮਨ ਹੋ ਗਿਆ ਹੈਂ।
ਤੇਰੇ ਮਨ ਬੁੱਧੀ ਰੂਪ ਪੈਰਾਂ ਵਿਚ ਮੋਹ ਰੂਪ ਬੇਰੀ=ਬੇੜੀ ਪਈ ਹੋਈ ਹੈ॥ ੧॥

**ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗੁ ਪਸਾਰੁ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਮੈਂ ਜਨ ਪੁਕਾਰ ਕੇ ਭਾਵ ਦੁਹਾਈ ਦੇ ਕੇ ਕਹਿੰਦਾ ਹਾਂ,
ਜਗਤ ਪਸਾਰੇ ਨੂੰ ਸੁਪਨੇ ਦੀ ਨਜਾਈਂ ਮਿਥਿਆ ਨਿਸਚੇ ਕਰ।

**ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ॥ ੨ ॥ ੩ ॥**

ਉਸ ਮੁਰਾਰੀ ਨੂੰ ਤੂੰ ਕਿਉਂ ਨਹੀਂ ਸਿਮਰਦਾ ? ਜਿਸ ਪ੍ਰਭੂ ਦੀ ਮਾਇਆ ਚੇਰੀ=ਦਾਸੀ ਹੈ॥ ੨॥ ੩॥

## ਜੈਜਾਵੰਤੀ ਮਹਲਾ ੯ ॥ ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥

ਹੇ ਭਾਈ ! ਤੇਰਾ ਅਮੋਲਕ ਮਨੁੱਖਾ ਜਨਮ ਅਕਾਜ=ਅਸ਼ੁਭ ਕਾਰਜਾਂ ਵਿਖੇ ਭਾਵ ਭੈੜਿਆਂ ਕੰਮਾਂ ਵਿਚ ਬੀਤਦਾ ਜਾ ਰਿਹਾ ਹੈ ਤੇ ਬਾਕੀ ਦਾ ਬਤੀਤ ਹੋ ਜਾਵੇਗਾ।

## ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥

ਰਾਤ ਦਿਨੇ ਪੁਰਾਣਾਂ ਦੀ ਕਥਾ ਸੁਣ ਕਰਕੇ ਵੀ-ਹੇ ਅਗਿਆਤ ਪੁਰਸ਼ਾ ! ਤੂੰ ਕੁਝ ਭਲਾ ਬੁਰਾ ਸਮਝਦਾ ਨਹੀਂ ਹੈ।

ਯਥਾ:- ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥

ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥ *(ਪੰਨਾ ੧੨੫੩)*

## ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥ ੧ ॥ ਰਹਾਉ ॥

ਬਿਰਧ ਅਵਸਥਾ ਹੋਣ ਕਰਕੇ, ਕਾਲ ਤੇਰੇ ਸਮੀਪ ਆ ਕੇ ਪਹੁੰਚ ਗਿਆ ਹੈ। ਹੁਣ ਕਾਲ ਤੋਂ ਦੌੜ ਕੇ ਕਿਥੇ ਭੱਜ ਜਾਵੇਂਗਾ ॥ ੧ ॥ ਰਹਾਉ ॥

[ਪੰਨਾ ੧੩੫੨]

## ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥

ਜਿਸ ਦੇਹ=ਸਰੀਰ ਨੂੰ ਤੂੰ ਇਸਥਿਤ ਕਰਕੇ ਮੰਨਿਆਂ ਹੋਇਆ ਹੈ। ਉਹ ਤੇਰਾ ਸਰੀਰ ਖੇਹ=ਖਾਕ ਰੂਪ ਹੋ ਜਾਵੇਗਾ।

## ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥ ੧ ॥

ਹੇ ਮੂਰਖ ਨਿਰਲੱਜ ਪੁਰਸ਼ਾ ! ਤੂੰ ਹਰੀ ਨਾਮ ਨੂੰ ਕਿਉਂ ਨਹੀਂ ਲੈਣਾ ਕਰਦਾ ॥ ੧ ॥

## ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥

ਰਾਮ ਦੀ ਪ੍ਰੇਮਾ ਭਗਤੀ ਨੂੰ ਹੀਏ+ਆਨਿ=ਹਿਰਦੇ ਵਿਚ ਲਿਆਉਣਾ ਕਰ,

ਅਤੇ ਤੂੰ ਮਨ ਦੇ ਝੂਠੇ ਗੁਮਾਨ ਨੂੰ ਛੱਡ ਦੇਣਾ ਕਰ।

## ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ ॥ ੨ ॥ ੪ ॥

ਗੁਰੂ ਜੀ ਆਖਦੇ ਹਨ ਹੇ ਪੁਰਸ਼ਾ ! ਜੇ ਤੂੰ ਮੇਰਾ ਇਹ ਕਥਨ ਭਾਵ ਵਖਜਾਨ ਮੰਨ ਲਵੇਂ ਤਾਂ ਜਗਤ ਵਿਚ ਤੇਰਾ ਜਸ ਪ੍ਰਤਾਪ ਬਿਰਾਜ ਜਾਵੇਗਾ।

*ਅਥਵਾ:*-ਰੇ+ਜਨ=ਹੇ ਪੁਰਸ਼ਾ ! ਸਾਰੇ ਜਗਤ ਵਿਚ ਜੋ ਪ੍ਰਭੂ ਬਿਰਾਜ ਰਿਹਾ ਹੈ ਉਸ ਪ੍ਰਭੂ ਦੇ ਨਾਮ ਨੂੰ ਇਹ=ਇਸ ਮਨ ਦੀ ਬਿਰਤੀ ਦੀ ਇਕਾਗਰਤਾ ਦੁਆਰੇ ਬਖਾਨ=ਕਥਨ ਕਰ ॥ ੨ ॥ ੪ ॥

## ਜੈਜਾਵੰਤੀ ਰਾਗ ਸਮਾਪਤ

# ਵਿਸ਼ੇਸ਼ ਵਿਚਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ੩੧ ਰਾਗੁ ਹਨ:-

(੧) ਸਿਰੀ ਰਾਗੁ, (੨) ਮਾਝ ਰਾਗੁ, (੩) ਗਉੜੀ ਰਾਗੁ, (੪) ਆਸਾ ਰਾਗੁ, (੫) ਗੂਜਰੀ ਰਾਗੁ, (੬) ਦੇਵਗੰਧਾਰੀ ਰਾਗੁ, (੭) ਬਿਹਾਗੜਾ ਰਾਗੁ, (੮) ਵਡਹੰਸੁ ਰਾਗੁ, (੯) ਸੋਰਠਿ ਰਾਗੁ, (੧੦) ਧਨਾਸਰੀ ਰਾਗੁ, (੧੧) ਜੈਤਸਰੀ ਰਾਗੁ, (੧੨) ਟੋਡੀ ਰਾਗੁ, (੧੩) ਬੈਰਾੜੀ ਰਾਗੁ, (੧੪) ਤਿਲੰਗ ਰਾਗੁ, (੧੫) ਸੂਹੀ ਰਾਗੁ। (੧੬) ਬਿਲਾਵਲੁ ਰਾਗੁ, (੧੭) ਗੋਂਡ ਰਾਗੁ, (੧੮) ਰਾਮਕਲੀ ਰਾਗੁ, (੧੯) ਨਟ ਨਾਰਾਇਣ ਰਾਗੁ, (੨੦) ਮਾਲੀ ਗਉੜਾ ਰਾਗੁ, (੨੧) ਮਾਰੂ ਰਾਗੁ, (੨੨) ਤੁਖਾਰੀ ਰਾਗੁ, (੨੩) ਕੇਦਾਰਾ ਰਾਗੁ, (੨੪) ਭੈਰਉ ਰਾਗੁ, (੨੫) ਬਸੰਤੁ ਰਾਗੁ, (੨੬) ਸਾਰਗ ਰਾਗੁ, (੨੭) ਮਲਾਰ ਰਾਗੁ, (੨੮) ਕਾਨੜਾ ਰਾਗੁ, (੨੯) ਕਲਿਆਣ ਰਾਗੁ, (੩੦) ਪ੍ਰਭਾਤੀ ਰਾਗੁ, (੩੧) ਜੈਜਾਵੰਤੀ ਰਾਗੁ।

ਯਥਾ: —

ਕਬਿੱਤ— ਸਿਰੀ ਰਾਗੁ ਮਾਝ ਗਉੜੀ ਆਸਾ ਸੰਗ ਭਈ ਬਉਰੀ,
ਗੂਜਰੀ ਗੰਧਾਰੀ ਤੇ ਬਿਹਾਗੜਾ ਸੁਹਾਇਓ ਹੈ॥
ਵਡਹੰਸ ਸੋਰਠਿ ਧਨਾਸਰੀ ਤੇ ਜੈਤਸਰੀ,
ਟੋਡੀ ਤੇ ਬੈਰਾੜੀ ਅਯ ਤਿਲੰਗ ਸੂਹੀ ਛਾਇਓ ਹੈ॥
ਬਿਲਾਵਲੁ ਤੇ ਗੋਂਡ ਰਾਮਕਲੀ ਨਟ ਮਾਲੀ ਗਉੜਾ,
ਮਾਰੂ ਤੇ ਤੁਖਾਰੀ ਔ ਕਿਦਾਰ ਭੈਰਉ ਪਾਇਓ ਹੈ॥
ਬਸੰਤੁ ਸਾਰਗ ਮਲਾਰ ਕਾਨੜਾ ਕਲਿਆਣ,
ਪ੍ਰਭਾਤੀ ਬਿਭਾਸ ਤੇ ਜੈਜਾਵੰਤੀ ਗੁਣ ਗਾਇਓ ਹੈ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੇਠ ਲਿਖੇ ੧੫ ਭਗਤਾਂ ਦੀ ਬਾਣੀ ਹੈ: —

(੧) ਭਗਤ ਕਬੀਰ ਜੀ। (੨) ਭਗਤ ਨਾਮਦੇਵ ਜੀ। (੩) ਭਗਤ ਰਵਿਦਾਸ ਜੀ। (੪) ਭਗਤ ਤ੍ਰਿਲੋਚਨ ਜੀ। (੫) ਭਗਤ ਧੰਨਾ ਜੀ। (੬) ਭਗਤ ਭੀਖਨ ਜੀ। (੭) ਭਗਤ ਜੈਦੇਵ ਜੀ। (੮) ਭਗਤ ਬੇਣੀ ਜੀ। (੯) ਭਗਤ ਸ੍ਰੀ ਸੈਣ ਜੀ। (੧੦) ਭਗਤ ਪੀਪਾ ਜੀ। (੧੧) ਭਗਤ ਫਰੀਦ ਜੀ। (੧੨) ਭਗਤ ਸਧਨਾ ਜੀ। (੧੩) ਭਗਤ ਰਾਮਾਨੰਦ ਜੀ। (੧੪) ਭਗਤ ਪਰਮਾਨੰਦ ਜੀ। (੧੫) ਭਗਤ ਸੂਰਦਾਸ ਜੀ।

*ਯਥਾ:-*

*ਸਧਨਾ ਵਿਚਾਰ ਕੇ ਉਚਾਰਕੇ ਕਬੀਰ, ਰਵਿਦਾਸ ਸੈਣ ਭੀਵਣ ਤ੍ਰਿਲੋਚਨ ਨਿਹਾਰੀਏ॥*
*ਜੈਦੇਉ ਸੁਖਿਆਲ ਧੰਨਾ ਭਗਤ ਬਿਸਾਲ, ਨਾਮਦੇਵ ਔ ਫਰੀਦ ਰਾਮਾਨੰਦ ਜੂ ਨਿਹਾਰੀਏ॥*
*ਮਨ ਕੀਨੋ ਹੈ ਪਤੰਗ ਬੇਣੀ ਭਗਤ ਉਤੰਗ, ਸੂਰਦਾਸ ਕਾ ਪ੍ਰਸੰਗ ਸਭ ਜਗਤ ਉਜਾਰੀਏ॥*
*ਪੀਪਾ ਰਾਜ ਤਿਆਗ ਪਰਮਾਨੰਦ ਜਗੇ ਭਾਗ, ਹਰੀ ਪੂਰਨ ਮੇ ਰਾਗ ਗੁਰੂ ਗ੍ਰੰਥ ਮੇ ਲਿਖਾਰੀਏ॥*

ਸਾਰਿਆਂ ਭਗਤਾਂ ਦੀ ਬਾਣੀ ੨੨ ਰਾਗਾਂ ਵਿਚ ਹੈ—

ਪਰ ਹੇਠ ਲਿਖੇ ੯ ਰਾਗਾਂ ਵਿਚ ਭਗਤਾਂ ਦੀ ਬਾਣੀ ਨਹੀਂ ਹੈ—

(੧) ਮਾਝ ਰਾਗੁ। (੨) ਦੇਵਗੰਧਾਰੀ ਰਾਗੁ। (੩) ਬਿਹਾਗੜਾ ਰਾਗੁ। (੪) ਵਡਹੰਸ ਰਾਗੁ। (੫) ਬੈਰਾੜੀ ਰਾਗੁ। (੬) ਨਟ ਨਾਰਾਇਣ ਰਾਗੁ। (੭) ਤੁਖਾਰੀ ਰਾਗੁ। (੮) ਕਲਿਆਣ ਰਾਗੁ। (੯) ਜੈਜਾਵੰਤੀ ਰਾਗੁ।

ਨੋਟ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੫ ਭਗਤਾਂ ਤੋਂ ਇਲਾਵਾ ਹੋਰ ਭੀ ਬਾਣੀ ਦਰਜ ਹੈ ਜਿਹਾ ਕਿ—

(੧) ਪੰਨਾ ੯੨੩ 'ਪਰ ਰਾਮਕਲੀ ਸੱਦ ਦੇ ਸਿਰਲੇਖ ਹੇਠ ੬ ਪਉੜੀਆਂ ਭਾਈ ਸੁੰਦਰ ਜੀ ਵਲੋਂ ਹਨ। ਜੋ ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪੜਪੋਤਰੇ, ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਅਨੰਦ ਜੀ ਦੇ ਪੁੱਤਰ ਸਨ। (ਵਿਸਥਾਰ ਲਈ ਅਨੰਦ ਸਾਗਰ ਦੇ ੧੪੨ ਪੰਨੇ 'ਪਰ ਦੇਖੋ।)

ਇਸ ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਅੰਤਮ ਸਮੇਂ ਦਾ ਉਪਦੇਸ਼ ਹੈ।

(੨) ਪੰਨਾ ੯੬੬ 'ਪਰ ਰਾਮਕਲੀ ਦੀ ਤੀਜੀ ਵਾਰ ਰਾਇ ਬਲਵੰਡ ਅਤੇ ਸੱਤੇ ਡੂਮ ਵਲੋਂ ਉਚਾਰੀ ਹੋਈ ਹੈ, ਜਿਸ ਦੀਆਂ ਅੱਠ ਪਉੜੀਆਂ ਹਨ।

(੩) ਪੰਨਾ ੧੩੮੫ ਤੋਂ ਸਵੱਈਏ ਸ਼ੁਰੂ ਹੁੰਦੇ ਹਨ, ਜਿਨ੍ਹਾਂ ਵਿੱਚੋਂ ਪਹਿਲੇ ਸ੍ਰੀ ਮੁਖਵਾਕ ਮਹਲਾ ੫ ਵਾਲੇ ਸਵੱਈਏ ਪੰਚਮ ਪਾਤਿਸ਼ਾਹ ਜੀ ਵਲੋਂ ਹਨ ਅਤੇ ੧੨੩ ਸਵੱਈਏ ੧੭ ਭੱਟਾਂ ਵਲੋਂ ਹਨ।

ਸਤਾਰਾਂ ਭੱਟਾਂ ਦੇ ਨਾਂ ਸਵੱਈਆਂ ਦੇ ਅਰੰਭ ਵਿਚ ਦਿੱਤੇ ਹਨ।

ਨੋਟ—ਪੰਨਾ ੫੫੩ 'ਪਰ ਬਿਹਾਗੜੇ ਦੀ ਵਾਰ ਵਿਚ ਸਲੋਕੁ ਮਰਦਾਨਾ ੧ ਲਿਖਿਆ ਹੈ, ਇਸ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਪ੍ਰਤੀ ਤਿੰਨ ਸਲੋਕ ਉਚਾਰੇ ਹਨ।

ਪੰਨਾ ੧੩੬੩ 'ਪਰ ਚਉਬੋਲੇ ਮਹਲਾ ੫ ਬਾਣੀ ਪੰਚਮ ਪਾਤਿਸ਼ਾਹ ਜੀ ਨੇ ਉਚਾਰੀ ਹੈ,

ਜਿਸ ਵਿਚ ਸੰਮਨ, ਮੂਸਨ, ਜਮਾਲ ਅਤੇ ਪਤੰਗ ਇਹਨਾਂ ਚਹੁੰਆਂ ਦਾ ਸੰਬਾਦ ਹੈ। ਇਸ ਕਰਕੇ ਇਸ ਬਾਣੀ ਦਾ ਨਾਂ ਹੀ ਚਉਬੋਲੇ ਰੱਖਿਆ ਹੈ।

| ਪੰਨਾ | ਬਾਣੀਆਂ ਦੇ ਨਾਮ |
|---|---|
| ੧੩੩ | ਬਾਰਹ ਮਾਹਾ ਮਾਝ ਮਹਲਾ ੫:—ਕਿਰਤਿ ਕਰਮ ਕੇ ਵੀਛੁੜੇ |
| ੨੫੦ | ਬਾਵਨ ਅਖਰੀ:—ਗੁਰਦੇਵ ਮਾਤਾ ਗੁਰਦੇਵ ਪਿਤਾ |
| ੨੬੨ | ਸੁਖਮਨੀ ਸਾਹਿਬ:—ਆਦਿ ਗੁਰ ਏ ਨਮਹ |
| ੪੪੮ | ਛਕੇ ਛੰਤ:—ਹਰਿ ਅੰਮ੍ਰਿਤ ਭਿੰਨੇ ਲੋਇਣਾ |
| ੪੬੨ | ਆਸਾ ਜੀ ਦੀ ਵਾਰ (ਜੋ ਅੰਮ੍ਰਿਤ ਵੇਲੇ ਗਾਇਣ ਕੀਤੀ ਜਾਂਦੀ ਹੈ) |
| ੫੭੫ | ਘੋੜੀਆ |
| ੫੭੮ | ਅਲਾਹਣੀਆ |
| ੭੦੫ | ਜੈਤਸਰੀ ਦੀ ਵਾਰ |
| ੭੬੪ | ਹਮ ਘਰਿ ਸਾਜਨ ਆਏ |
| ੭੭੩ | ਲਾਵਾਂ (ਹਰਿ ਪਹਿਲੜੀ ਲਾਵ ਪਰਵਿਰਤੀ) |
| ੯੧੭ | ਅਨੰਦ ਸਾਹਿਬ |
| ੯੨੩ | ਰਾਮਕਲੀ ਸਦ |
| ੯੨੯ | ਦਖਣੀ ਓਅੰਕਾਰ |
| ੯੩੮ | ਸਿਧ ਗੋਸਟ |
| ੯੬੬ | ਸਤੇ ਬਲਵੰਡ ਦੀ ਵਾਰ |
| ੧੦੮੨ | ਸਹੰਸਰ ਨਾਮਾ |

(ਏਹ ਪੰਨੇ ਮੁਖ ਬਾਣੀਆਂ ਸੁਖੇਣ ਲੱਭਣ ਵਾਸਤੇ ਲਿਖੇ ਹਨ)

## ਛੇ ਰਾਗਾਂ ਵਿਚ ਆਏ ਹੋਏ ਸ਼ਬਦਾਂ ਦੀ ਗਿਣਤੀ

### ਰਾਗੁ ਸਾਰੰਗ ਵਿਚ

| | |
|---|---|
| ਪਹਿਲੇ ਪਾਤਸ਼ਾਹ ਜੀ ਦੇ ਸ਼ਬਦ | ੩ |
| ਚੌਥੇ ਪਾਤਸ਼ਾਹ ਜੀ ਦੇ ਸ਼ਬਦ | ੧੩ |
| ਪੰਜਵੇਂ ਪਾਤਸ਼ਾਹ ਜੀ ਦੇ ਘਰੁ ੧ ਦੇ | ੧੪ |
| ਪੰਜਵੇਂ ਪਾਤਸ਼ਾਹ ਜੀ ਦੇ ਘਰੁ ੨ ਦੇ | ੫ |
| ਪੰਜਵੇਂ ਪਾਤਸ਼ਾਹ ਜੀ ਦੇ ਘਰੁ ੩ ਦੇ | ੪ |
| ਪੰਜਵੇਂ ਪਾਤਸ਼ਾਹ ਜੀ ਦੇ ਘਰੁ ੪ ਦੇ | ੧੦੫ |
| ਪੰਜਵੇਂ ਪਾਤਸ਼ਾਹ ਜੀ ਦੇ ਘਰੁ ੫ ਦੇ | ੧ |
| ਪੰਜਵੇਂ ਪਾਤਸ਼ਾਹ ਜੀ ਦੇ ਘਰੁ ੬ ਦੇ | ੧੦ |
| ਪੰਜਵੇਂ ਪਾਤਸ਼ਾਹ ਜੀ ਦੇ ਕੁਲ ੧੩੯ ਸ਼ਬਦ ਹਨ | |
| ਨੌਵੇਂ ਪਾਤਸ਼ਾਹ ਜੀ ਦੇ ਸ਼ਬਦ | ੪ |

### ਅਸਟਪਦੀਆਂ

| | |
|---|---|
| ਪਹਿਲੇ ਪਾਤਸ਼ਾਹ ਜੀ ਦੀਆਂ | ੨ |
| ਤੀਜੇ ਪਾਤਸ਼ਾਹ ਜੀ ਦੀਆਂ | ੩ |
| ਪੰਜਵੇਂ ਪਾਤਸ਼ਾਹ ਜੀ ਦੀਆਂ | ੨ |
| ਪੰਜਵੇਂ ਪਾਤਸ਼ਾਹ ਜੀ ਦਾ ਛੰਤ | ੧ |

## ਚੌਥੇ ਪਾਤਸ਼ਾਹ ਜੀ ਦੀ ਵਾਰ

| | |
|---|---|
| ਵਾਰ ਦੇ ਸਾਰੇ ਸਲੋਕ | ੩੬ |
| ਕਬੀਰ ਜੀ ਦੇ ਸ਼ਬਦ | ੨ |
| ਨਾਮਦੇਵ ਜੀ ਦੇ ਸ਼ਬਦ | ੩ |
| ਪਰਮਾਨੰਦ ਜੀ ਦਾ ਸ਼ਬਦ | ੧ |
| ਸੂਰਦਾਸ ਜੀ ਦਾ ਸ਼ਬਦ | ੧ |
| ਕਬੀਰ ਜੀ ਦਾ ਸ਼ਬਦ | ੧ |

## ਰਾਗੁ ਮਲਾਰ

| | |
|---|---|
| ਪਹਿਲੇ ਪਾਤਸ਼ਾਹ ਜੀ ਦੇ ਸ਼ਬਦ | ੯ |
| ਤੀਜੇ ਪਾਤਸ਼ਾਹ ਜੀ ਦੇ ਸ਼ਬਦ | ੧੩ |
| ਚੌਥੇ ਪਾਤਸ਼ਾਹ ਜੀ ਦੇ ਸ਼ਬਦ | ੯ |
| ਪੰਜਵੇਂ ਪਾਤਸ਼ਾਹ ਜੀ ਦੇ ਸ਼ਬਦ | ੩੦ |

## ਅਸਟਪਦੀਆਂ

| | |
|---|---|
| ਪਹਿਲੇ ਪਾਤਸ਼ਾਹ ਜੀ ਦੀਆਂ | ੫ |
| ਤੀਜੇ ਪਾਤਸ਼ਾਹ ਜੀ ਦੀਆਂ | ੩ |
| ਪੰਜਵੇ ਪਾਤਸ਼ਾਹ ਜੀ ਦਾ ਛੰਤ | ੧ |

## ਪਹਿਲੇ ਪਾਤਸ਼ਾਹ ਜੀ ਦੀ ਵਾਰ

| | |
|---|---|
| ਵਾਰ ਦੇ ਸਾਰੇ ਸਲੋਕ | ੨੮ |

## ਭਗਤ ਬਾਣੀ

| | |
|---|---|
| ਨਾਮਦੇਵ ਜੀ ਦੇ ਸ਼ਬਦ | ੨ |
| ਰਵਿਦਾਸ ਜੀ ਦੇ ਸ਼ਬਦ | ੩ |

## ਰਾਗੁ ਕਾਨੜਾ

| | |
|---|---|
| ਚੌਥੇ ਪਾਤਸ਼ਾਹ ਜੀ ਦੇ ਸ਼ਬਦ | ੧੨ |
| ਪੰਜਵੇਂ ਪਾਤਸ਼ਾਹ ਜੀ ਦੇ ਸ਼ਬਦ | ੫੦ |

## ਅਸਟਪਦੀਆਂ

| | |
|---|---|
| ਚੌਥੇ ਪਾਤਸ਼ਾਹ ਜੀ ਦੀਆਂ | ੬ |
| ਪੰਜਵੇਂ ਪਾਤਸ਼ਾਹ ਜੀ ਦਾ ਛੰਤ | ੧ |

## ਚੌਥੇ ਪਾਤਸ਼ਾਹ ਜੀ ਦੀ ਵਾਰ

| | |
|---|---|
| ਵਾਰ ਦੇ ਸਾਰੇ ਸਲੋਕ | ੧੫ |

## ਭਗਤ ਬਾਣੀ

| | |
|---|---|
| ਨਾਮਦੇਵ ਜੀ ਦਾ ਸ਼ਬਦ | ੧ |

## ਰਾਗੁ ਕਲਿਆਣ ਵਿਚ

| | |
|---|---|
| ਚੌਥੇ ਪਾਤਸ਼ਾਹ ਜੀ ਦੇ ਸ਼ਬਦ | ੭ |
| ਪੰਜਵੇਂ ਪਾਤਸ਼ਾਹ ਜੀ ਦੇ ਸ਼ਬਦ | ੧੦ |

## ਅਸਟਪਦੀਆਂ

| | |
|---|---|
| ਚੌਥੇ ਪਾਤਸ਼ਾਹ ਜੀ ਦੀਆਂ | ੬ |

## ਰਾਗੁ ਪ੍ਰਭਾਤੀ ਵਿਚ

| | |
|---|---|
| ਪਹਿਲੇ ਪਾਤਸ਼ਾਹ ਜੀ ਦੇ ਸ਼ਬਦ | ੧੭ |
| ਤੀਜੇ ਪਾਤਸ਼ਾਹ ਜੀ ਦੇ ਸ਼ਬਦ | ੭ |
| ਚੌਥੇ ਪਾਤਸ਼ਾਹ ਜੀ ਦੇ ਸ਼ਬਦ | ੭ |
| ਪੰਜਵੇਂ ਪਾਤਸ਼ਾਹ ਜੀ ਦੇ ਸ਼ਬਦ | ੧੫ |

## ਅਸਟਪਦੀਆਂ

| | |
|---|---|
| ਪਹਿਲੇ ਪਾਤਸ਼ਾਹ ਜੀ ਦੀਆਂ | ੭ |
| ਤੀਜੇ ਪਾਤਸ਼ਾਹ ਜੀ ਦੀਆਂ | ੨ |
| ਪੰਜਵੇਂ ਪਾਤਸ਼ਾਹ ਜੀ ਦੀਆਂ | ੩ |

## ਭਗਤ ਬਾਣੀ

| | |
|---|---|
| ਕਬੀਰ ਜੀ ਦੇ ਸ਼ਬਦ | ੫ |
| ਨਾਮਦੇਵ ਜੀ ਦੇ ਸ਼ਬਦ | ੩ |
| ਬੇਣੀ ਜੀ ਦਾ ਸ਼ਬਦ | ੧ |

## ਰਾਗੁ ਜੈਜਾਵੰਤੀ

| | |
|---|---|
| ਨੌਵੇਂ ਪਾਤਸ਼ਾਹ ਜੀ ਦੇ ਸ਼ਬਦ | ੪ |

ਇਸ ਨੌਵੀਂ ਪੋਥੀ ਵਿਚ ਸਾਰੇ ਛੇ ਰਾਗਾਂ ਵਿਖੇ ਆਈ ਗੁਰਬਾਣੀ ਦੇ ਅਰਥ ਕੀਤੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੧੯੭ ਪੰਨੇ ਤੋਂ ਆਰੰਭ ਕਰਕੇ ੧੩੫੩ ਪੰਨੇ ਦੀਆਂ ਕੁਝ-ਕੁ ਲਾਇਨਾਂ ਤੱਕ ਸਮਾਪਤ ਕੀਤੀ ਹੈ।

੫ ਚੇਤ੍ਰ ਸੰਮਤ ੨੦੩੭ ਚੇਤ੍ਰ ਸੁਦੀ ਏਕਮ ਸੋਮਵਾਰ ੧੭ ਮਾਰਚ ੧੯੮੦

*ਸਾਧ ਸੰਗਤ ਦਾ ਦਾਸ*

*ਕਿਰਪਾਲ ਸਿੰਘ*

# ਜ਼ਰੂਰੀ ਪ੍ਰਾਰਥਨਾ

ਸੋਢੀ ਸੁਲਤਾਨ ਮਾਲਕ ਦੋ ਜਹਾਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਅਪਾਰ ਬਖ਼ਸ਼ਸ਼ ਦਾ ਸਦਕਾ ਏਹ ਨੌਵੀਂ ਪੋਥੀ ਛਪ ਕੇ ਮੇਰੇ ਸਤਿਕਾਰ ਜੋਗ ਗੁਣੀ ਗਿਆਨੀਆਂ ਤੇ ਸਾਧ ਸੰਗਤ ਦੇ ਆਨੰਦ ਮਾਨਣ ਵਾਲੇ ਗੁਰਸਿੱਖਾਂ ਦੇ ਕਰ-ਕਮਲਾਂ ਵਿਚ ਪ੍ਰਾਪਤ ਹੋਈ ਹੈ।

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥ *(ਪੰਨਾ ੬੧)*

*ਤਥਾ:-* ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥

ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰਪਰਸਾਦਿ ਅਘੁਲੈ॥ *(ਪੰਨਾ ੧੩੪੪)*

ਦੇ ਹੁਕਮ ਅਨੁਸਾਰ ਜਿਥੇ ਭੀ ਕੋਈ ਗਲਤੀ ਮਹਿਸੂਸ ਕਰਨ, ਦਾਸ ਨੂੰ ਖਿਮਾ ਕਰਕੇ ਪੱਤਰ ਰਾਹੀਂ ਲਿਖ ਭੇਜਣ ਦਾ ਉੱਦਮ ਕਰਨ ਤਾਂ ਕਿ ਅਗੋਂ ਲਈ ਸ਼ੁਧ ਛਾਪਣ ਦਾ ਜਤਨ ਕੀਤਾ ਜਾਵੇ।

*ਗੁਰਬਾਣੀ ਦੇ ਰਸੀਆਂ ਦਾ ਅਤੀ ਧੰਨਵਾਦੀ*
*ਆਪ ਜੀ ਦਾ ਨਿਮਾਣਾ ਦਾਸ*
***ਕਿਰਪਾਲ ਸਿੰਘ***
*ਸੰਮਤ ੨੦੩੭ ਚੇਤਰ ੫ ਚੇਤਰ ਸੁਦੀ ਏਕਮ ਸੋਮਵਾਰ*
*੧੭-੩-੮੦*

***ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥***
***ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥***
***ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ ਉਨਹ ਜੁੋ ਗਾਵੈ॥***
***ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥ ੧॥***

(ਅੱਜ ਦੇ ਦਿਨ ਹੀ ਪਾਤਸ਼ਾਹੀ ਤੀਜੀ ਨੂੰ ਗੁਰਿਆਈ ਗੱਦੀ ਮਿਲੀ ਹੈ)।

# ਪੂਰਣ ਸੂਰਜ ਗ੍ਰਹਿਣ

੪ ਫਗਣ ੨੦੩੬ ਅਰਥਾਤ ੧੬ ਫਰਵਰੀ ੧੯੮੦, ਸ਼ਨੀਵਾਰ ਨੂੰ ਪੂਰਣ ਸੂਰਜ ਗ੍ਰਹਿਣ ਲੱਗਾ ਇਹ ਸੂਰਜ ਗ੍ਰਹਿਣ ਇਸ ਸਦੀ ਦਾ ਇਕ ਮਹੱਤਵ ਪੂਰਨ ਦੇ ਯਾਦਗਾਰੀ ਗ੍ਰਹਿਣ ਹੈ। ਇਸ ਦਿਨ ਦੇਸ਼ ਬਦੇਸ਼ ਦੇ ਵਿਗਿਆਨੀਆਂ ਅਤੇ ਜੋਤਸ਼ੀਆਂ ਨੇ ਇਸ ਅਦੁੱਤੀ ਨਜ਼ਾਰੇ ਨੂੰ ਵੇਖਿਆ ਅਤੇ ਬ੍ਰਹਮੰਡ ਦੀ ਬਣਤਰ ਬਾਰੇ ਨਵੇਂ ਨਵੇਂ ਤਜ਼ਰਬੇ ਕੀਤੇ ਅਤੇ ਸੂਰਜ ਦੇ ਕਰੋਮੋ ਸਫੀਅਰ, ਅੰਦਰੂਨੀ ਕੋਰੋਨਾ ਅਤੇ ਬਾਹਰੀ ਕੋਰੋਨਾ ਬਾਰੇ ਅਧਿਐਨ ਕੀਤਾ । ਇਸ ਤੋਂ ਪਿੱਛਲਾ ਪੂਰਨ ਸੂਰਜ ਗ੍ਰਹਿਣ ੨੨ ਜਨਵਰੀ ੧੮੯੮ ਵਿਚ ਲੱਗਾ ਸੀ। ੧੬ ਫਰਵਰੀ ੧੯੮੦ ਦਾ ਪੂਰਨ ਗ੍ਰਹਿਣ ਇੰਝ ੮੨ ਸਾਲਾਂ ਬਾਦ ਲੱਗਾ ਹੈ। ਪਰ ਇਸ ਸਦੀ ਵਿਚ ਦੋ ਵਾਰ ਹੋਰ

ਪੂਰਣ ਸੂਰਜ ਗ੍ਰਹਿਣ ਲੱਗਣ ਦੀ ਸੰਭਾਵਨਾ ਹੈ ਜਿਹੜੇ ਭਾਰਤ ਵਿਚ ਨਜ਼ਰ ਆਉਣਗੇ। ਇਕ ੨੪ ਅਕਤੂਬਰ ੧੯੯੫ ਨੂੰ ਅਤੇ ਦੂਜਾ ੧੧ ਅਗਸਤ ੧੯੯੯ ਨੂੰ ਲੱਗੇਗਾ।

ਇਹ ਸੂਰਜ ਗ੍ਰਹਿਣ ੧੫੦੦੦ ਕਿਲੋ ਮੀਟਰ ਲੰਬੀ ਪਟੀ 'ਤੇ ਦਿਖਾਈ ਦਿੱਤਾ। ਇਸ ਵਿਚੋਂ ਕਰਵਾਰ ਤੋਂ ਪੁਰੀ ਤੱਕ ਦੀ ੧੫੦੦ ਕਿਲੋ ਮੀਟਰ ਪਟੀ ਭਾਰਤ ਦੀ ਸੀ। ਸਭ ਤੋਂ ਪਹਿਲਾਂ ਸੂਰਜ ਗ੍ਰਹਿਣ ਅਫਰੀਕਾ, ਪਛਮੀ ਦਖਣੀ ਏਸ਼ੀਆ ਅਤੇ ਦਖਣੀ ਪੂਰਬੀ ਏਸ਼ੀਆ ਦੇ ਅਨੇਕਾਂ ਦੇਸ਼ਾਂ ਵਿਚ ਦਿਖਾਈ ਦਿੱਤਾ। ਭਾਰਤ ਦੇ ਪੱਛਮੀ ਤੱਟ 'ਤੇ ਸੂਰਜ ਗ੍ਰਹਿਣ ਤਿੰਨ ਵੱਜ ਕੇ ੩੯ ਮਿੰਟਾਂ 'ਤੇ ਸ਼ੁਰੂ ਹੋਇਆ। ਇਸ ਤੋਂ ਪਿਛੋਂ ਇਹ ਕਰਨਾਟਕ, ਆਂਧਰਾ ਅਤੇ ਉੜੀਸਾ ਉਪਰ ਹੁੰਦਾ ਹੋਇਆ ਪੂਰਬ ਵੱਲ ਵਧਿਆ। ਵੱਖ ਵੱਖ ਥਾਵਾਂ 'ਤੇ ਪੂਰਣ ਸੂਰਜ ਗ੍ਰਹਿਣ ਦੀ ਮਿਆਦ ੨ ਮਿੰਟ ਤੋਂ ਲੈ ਕੇ ੨ ਮਿੰਟ ੫੦ ਸੈਕਿੰਡ ਤੱਕ ਰਹੀ । ਵੈਸੇ ਵੀ ਪੂਰਣ ਸੂਰਜ ਗ੍ਰਹਿਣ ਦੀ ਮਿਆਦ ਵਧ ਤੋਂ ਵਧ ੭ ਮਿੰਟ ੪੦ ਸੈਕਿੰਡ ਹੁੰਦੀ ਹੈ ਅਤੇ ਖਾਸ ਖਾਸ ਥਾਵਾਂ 'ਤੇ ਹੀ ਪੂਰਣ ਸੂਰਜ ਗ੍ਰਹਿਣ ਦੇਖਿਆ ਜਾਂਦਾ ਹੈ। ਇਸ ਵਾਰ ਵੀ ਪੂਰਣ ਸੂਰਜ ਗ੍ਰਹਿਣ ਭਾਰਤ ਦੇ ਕੇਵਲ ਦੱਖਣੀ ਭਾਗਾਂ ਵਿਚ ਹੀ ਦੇਖਿਆ ਗਿਆ, ਉਤਰੀ ਭਾਰਤ ਵਿਚ ਇਹ ਅਧੂਰਾ ਸੀ। ਸੂਰਜ ਗ੍ਰਹਿਣ ਵੇਲੇ ਦਿਨੇ ਹੀ ਅਜਿਹੀ ਸਥਿਤੀ ਹੋ ਗਈ ਸੀ ਜਿਵੇਂ ਸੂਰਜ ਉਦੇ ਤੋਂ ਇਕ ਘੰਟਾ ਪਹਿਲਾਂ ਤੇ ਸੂਰਜ ਅਸਤ ਤੋਂ ਇਕ ਘੰਟਾ ਬਾਅਦ ਹੁੰਦੀ ਹੈ। ਧੁੱਪ ਅਤੇ ਛਾਂ ਦੀ ਲੁਕਣਮੀਚੀ ਦਾ ਸ਼ਾਨਦਾਰ ਤੇ ਅਜੀਬ ਨਜ਼ਾਰਾ ਵੇਖਣ ਵਿਚ ਆਇਆ। ਪੂਰਨ ਸੂਰਜ ਗ੍ਰਹਿਣ ਵੇਲੇ ਸੂਰਜ ਦੇ ਚੌਹੀਂ ਪਾਸੀਂ ਤਾਰੇ ਚਮਕਦੇ ਦਿਖਾਈ ਦਿੱਤੇ । ਸੂਰਜ ਗ੍ਰਹਿਣ ਦੇ ਕੰਡਿਆਂ ਦੇ ਪ੍ਰਛਾਵਿਆਂ ਨੂੰ ਧਿਆਨ ਨਾਲ ਵੇਖਣ ਤੋਂ ਇੰਝ ਪ੍ਰਤੀਤ ਹੁੰਦਾ ਸੀ ਜਿਵੇਂ ਕਿ ਸੱਪਾਂ ਦੀ ਪਟਾਰੀ ਹੋਵੇ ਅਤੇ ਉਹਨਾਂ ਦੇ ਆਲੇ ਦੁਆਲੇ ਸੱਪ ਚੱਕਰ ਕੱਟ ਰਹੇ ਹੋਣ ਇਸ ਸਮੇਂ ਅਜਿਹਾ ਮਹਿਸੂਸ ਹੋਇਆ ਜਿਵੇਂ ਕਿ ਇਹ ਸੂਰਜ ਨੂੰ ਆਪਣੇ ਅੰਦਰ ਨਿਗਲ ਜਾਣਗੇ।

ਆਲ ਇੰਡੀਆ ਰੇਡੀਓ ਦੇ ਕਈ ਕੇਂਦਰਾਂ ਤੋਂ ਸੂਰਜ ਗ੍ਰਹਿਣ ਬਾਰੇ ਅੱਖੀਂ ਡਿੱਠਾ ਹਾਲ ਨਾਲ ਦੇ ਨਾਲ ਪ੍ਰਸਾਰ ਕੀਤਾ ਗਿਆ। ਟੀ ਵੀ ਕੇਂਦਰਾਂ ਤੋਂ ਖਾਸ ਸਭਾਵਾਂ ਦਾ ਇੰਤਜ਼ਾਮ ਕਰਕੇ ਗ੍ਰਹਿਣ ਦੇ ਸਮੇਂ ਦੀ ਸੂਰਜ ਦਿਸ਼ਾ ਤੇ ਬਣਤਰ ਹਰ ਦਸ ਦਸ ਮਿੰਟ ਬਾਅਦ ਦਿਖਾਈ ਗਈ।

ਸੂਰਜ ਗ੍ਰਹਿਣ ਦਾ ਇਨਸਾਨਾਂ, ਜਾਨਵਰਾਂ ਅਤੇ ਫਲ ਬੂਟਿਆਂ ਉਪਰ ਪੈਣ ਵਾਲੇ ਅਸਰ ਦਾ ਅਧਿਐਨ ਕਰਨ ਲਈ ਦੇਸ਼ ਬਿਦੇਸ਼ ਦੇ ਵਿਗਿਆਨੀਆਂ ਦੀਆਂ ਕਈ ਟੀਮਾਂ ਨੇ ਅੰਕੋਲ ਜ਼ਿਲਾ ਕਰਨਾਟਕ ਵਿਚ ਪਹਿਲਾਂ ਤੋਂ ਹੀ ਡੇਰੇ ਲਾ ਲਏ ਸਨ। ਇਹਨਾਂ ਟੀਮਾਂ ਵਿਚ ਅਮਰੀਕਾ, ਜਪਾਨ, ਸਵਿਟਜ਼ਰਲੈਂਡ, ਹਾਲੈਂਡ ਅਤੇ ਅਸਟਰੇਲੀਆਂ ਦੇ ਸਾਇੰਸਦਾਨ ਸਨ। ਵਾਤਾਵਰਣ 'ਤੇ ਪੈਣ ਵਾਲੇ ਪ੍ਰਭਾਵ ਨੂੰ ਅਧਿਐਨ ਕਰਨ ਲਈ ਭਾਰਤ ਨੇ ਬੰਬਾਂ ਦੇ ਪੁਲਾੜ ਕੇਂਦਰ ਤੋਂ ਦੋ ਰੂਸੀ ਬਣੇ ਹੋਏ ਅਤੇ ਬਾਰਾਂ ਭਾਰਤ ਵਿਚ ਤਿਆਰ ਕੀਤੇ ਹੋਏ ਰਾਕਟ ਛੱਡੇ। ਇਸ ਤੋਂ ਇਲਾਵਾ ਸ੍ਰੀ ਹਰੀ ਕੋਟਾ ਅਤੇ ਬਾਲੇਸ਼ਵਰ ਤੋਂ ਵੀ ਤਿੰਨ ਤਿੰਨ ਰਾਕਟ ਛੱਡੇ। ਬੰਗਲੌਰ ਵਿਚ ਸੇਂਟ ਜੌਨ ਹਸਪਤਾਲ ਦੇ ਡਾਕਟਰਾਂ ਦੀ ਇਕ ਟੀਮ ਨੇ ਕੈਂਪ ਲਗਾਇਆ, ਜਿਸ ਵਿਚ ਗ੍ਰਹਿਣ ਦੇ ਮੌਕੇ 'ਤੇ ਮਨੁੱਖੀ ਖੂਨ ਦੇ ਦਬਾ, ਨਾੜੀ ਦੀ ਧੜਕਨ ਆਦਿ ਤੇ ਹੋਣ ਵਾਲੀ ਸੰਭਾਵਤ ਤਬਦੀਲੀ ਬਾਰੇ ਤਜ਼ਰਬੇ ਕੀਤੇ। ਪੂਨੇ ਦੀ ਮਧੂ ਮੱਖੀਆਂ ਬਾਰੇ ਖੋਜ ਸੰਸਥਾ ਦੇ ਵਿਗਿਆਨੀਆਂ ਨੇ ੪ ਲੱਖ ਮਧੂ ਮੱਖੀਆਂ ਦੇ ਛੱਤੇ ਗੋਕਰਨਾਂ ਵਿਚ ਇਹ ਅਧਿਐਨ ਕਰਨ ਲਈ ਲਿਆਂਦੇ ਕਿ ਇਹ ਸੂਰਜ ਗ੍ਰਹਿਣ ਵੇਲੇ ਕਿਵੇਂ ਨਾਚ ਕਰਦੀਆਂ ਹਨ। ਕਰਵਾਰ ਦੇ ਨੇੜੇ ਅੰਕੋਲਾ ਵਿਚ ਕੈਲੀ ਫੋਰਨੀਆਂ ਦੇ ਵਿਗਿਆਨੀਆਂ ਦੇ ਬਾਂਦਰ ਇਕੱਠੇ ਕਰਕੇ ਇਹ ਅਧਿਐਨ ਕੀਤਾ ਕਿ ਇਹ ਸੂਰਜ ਗ੍ਰਹਿਣ ਵੇਲੇ ਕਿਵੇਂ ਬੋਲਦੇ ਹਨ। ਬੰਬਈ ਨੈਚੁਰਲ ਸੁਸਾਇਟੀ ਵਲੋਂ ਪਿੰਜਰੇ ਅੰਦਰ ਰੱਖੇ ਅਤੇ ਥੱਲੇ ਘੁੰਮ ਰਹੇ

ਪਸ਼ੂਆਂ ਉਤੇ ਤਜ਼ਰਬੇ ਕੀਤੇ ਗਏ। ਹੈਦਰਾਬਾਦ ਦੇ ਨੇੜੇ ਜਾਪਲ ਰੰਗਾ ਪੁਰ ਵਿਚ ੪੦ ਅਮ੍ਰੀਕਨ ਤੇ ੨੦ ਭਾਰਤੀ (ਤਾਰਾ) ਵਿਗਿਆਨੀਆਂ ਨੇ ੧੨੦ ਸੈਂਟੀ ਮੀਟਰ ਟੈਲੀਸਕੋਪ ਰਾਹੀਂ ਗ੍ਰਹਿਣ ਦੇ ਪ੍ਰਭਾਵ ਦਾ ਅਧਿਐਨ ਕੀਤਾ। ਹੈਦਰਾਬਾਦ ਤੋਂ ੧੨੦ ਕਿਲੋ ਮੀਟਰ ਦੂਰ ਪਾਲਮ ਪਿੰਡ ਵਿਚ ਵਿਗਿਆਨੀਆਂ ਦੀ ਮੇਲੇ ਵਾਂਗ ਰੌਣਕ ਲੱਗੀ ਰਹੀ। ਉਹਨਾਂ ਨੇ ੬੪੨ ਮੀਟਰ ਦੀ ਉਚਾਈ ਤੋਂ ਸੂਰਜ ਗ੍ਰਹਿਣ ਦਾ ਅਧਿਐਨ ਕੀਤਾ। ਇਸੇ ਪਿੰਡ ਵਿਚ ਕੈਂਟਾਸ਼ਵਰ ਮੰਦਰ ਨੇੜੇ ੧੧੯ ਬ੍ਰਹਮਣਾਂ ਨੇ ਵੈਦਿਕ ਮੰਤਰਾਂ ਦਾ ਉਚਾਰਨ ਕੀਤਾ।

ਸੂਰਜ ਗ੍ਰਹਿਣ ਦੇ ਪ੍ਰਭਾਵ ਤੋਂ ਬਚਣ ਲਈ ਸਰਕਾਰ ਵਲੋਂ ਤੇ ਵਿਗਿਆਨੀਆਂ ਵਲੋਂ ਪਹਿਲਾਂ ਹੀ ਹਦਾਇਤਾਂ ਜਾਰੀ ਹੁੰਦੀਆਂ ਰਹੀਆਂ।

(੧) "ਸੂਰਜ ਗ੍ਰਹਿਣ ਦੌਰਾਨ ਸੂਰਜ ਵੱਲ ਨਾ ਵੇਖੋ" ਇਹ ਖ਼ਤਰਨਾਕ ਹੈ।

(੨) ਰੰਗਦਾਰ ਸ਼ੀਸ਼ਿਆਂ ਨਾਲ ਵੀ ਗ੍ਰਹਿਣ ਲੱਗੇ ਸੂਰਜ ਵੱਲ ਵੇਖਣ ਨਾਲ ਅੰਧਾਪਨ ਹੋ ਸਕਦਾ ਹੈ।

(੩) ਸੂਰਜ ਵੱਲ ਉਸ ਵਕਤ ਹੀ ਵੇਖਿਆ ਜਾ ਸਕਦਾ ਹੈ ਜਿਸ ਵਕਤ ਪੂਰਨ ਸੂਰਜ ਗ੍ਰਹਿਣ ਲੱਗ ਜਾਵੇ ਪਰ ਇਹ ਸਮਾਂ ਵੱਖ ਵੱਖ ਥਾਵਾਂ 'ਤੇ ਵੱਖਰਾ ਵੱਖਰਾ ਹੋਵੇਗਾ ਤੇ ਉਹ ਵੀ ਕੇਵਲ ਦੋ ਕੁ ਮਿੰਟ ਹੀ ਰਹੇਗਾ।

(੪) ਪਾਣੀ ਵਿਚ ਵੀ ਸੂਰਜ ਦਾ ਅਕਸ ਨਾ ਦੇਖੋ।

(੫) ਜੇ ਸੂਰਜ ਵੱਲ ਜ਼ਰੂਰ ਹੀ ਵੇਖਣਾ ਹੋਵੇ ਤਾਂ ਉਸ ਦਾ ਇਕ ਤਰੀਕਾ ਹੈ। ਇਕ ਗਤੇ ਦਾ ਟੁਕੜਾ ਲੈ ਕੇ ਉਸ ਵਿਚ ਪਿੰਨ ਦੇ ਨਾਲ ਮੋਰੀ ਕਰ ਲਈ ਜਾਵੇ। ਇਸ ਵਿਚੋਂ ਸੂਰਜ ਦੀਆਂ ਕਿਰਨਾਂ ਨੂੰ ਲੰਘਾ ਕੇ ਇਕ ਮੀਟਰ ਪਿਛੇ ਛਾਂਵੇਂ ਰੱਖੀ ਚਿੱਟੀ ਸਕਰੀਨ ਤੇ ਜੋ ਅਕਸ ਪਵੇ, ਉਸ ਵੱਲ ਵੇਖਣ ਨਾਲ ਅੱਖਾਂ ਨੂੰ ਨੁਕਸਾਨ ਨਹੀਂ ਪਹੁੰਚਦਾ।

(੬) ਇਕ ਵਾਰ ਜੇ ਸੂਰਜ ਦਾ ਮਾੜਾ ਅਸਰ ਅੱਖਾਂ 'ਤੇ ਪੈ ਜਾਵੇ ਤਾਂ ਕੋਈ ਵੀ ਦਵਾਈ ਪੂਰੀ ਤਰ੍ਹਾਂ ਕਾਰਗਰ ਨਹੀਂ ਹੈ।

(੭) ਗ੍ਰਹਿਣ ਸਮੇਂ ਗਰਭਵਤੀ ਔਰਤਾਂ ਨੂੰ ਘਰ ਦੇ ਅੰਦਰ ਆਪਣੇ ਅੰਗ ਢਿੱਲੇ ਛੱਡ ਕੇ ਲੇਟ ਜਾਣਾ ਚਾਹੀਦਾ ਹੈ ਤੇ ਕੁਝ ਖਾਣਾ ਪੀਣਾ ਨਹੀ ਚਾਹੀਦਾ।

ਸ਼ਾਸਤਰਾਂ ਨੂੰ ਮੰਨਣ ਵਾਲਿਆਂ ਨੇ ਗ੍ਰਹਿਣ ਮੋਕਸ਼ (ਮੁਕਣ ) ਤੋਂ ਬਾਅਦ ਇਸ਼ਨਾਨ ਕਰਕੇ, ਪੂਜਾ ਪਾਠ ਕਰਕੇ ਅਤੇ ਦਾਨ ਦੇ ਕੇ ਹੀ ਅੰਨ ਨੂੰ ਹੱਥ ਲਾਇਆ। ਸੂਰਜ ਗ੍ਰਹਿਣ ਦੇ ਅੱਖਾਂ 'ਤੇ ਅਸਰ ਬਾਰੇ ਬਹੁਤ ਪੁਰਾਣੇ ਸਮੇਂ ਵਿਚ ਭੀ ਲੋਕ ਜਾਣੂ ਸਨ। ਫਿਲਾਸਫਰ ਪਲੇਟੋ ਨੇ ਆਪਣੀ ਪੁਸਤਕ ਵਿਚ ਸੂਰਜ ਗ੍ਰਹਿਣ ਨੂੰ ਨਾ ਦੇਖਣ ਬਾਰੇ ਹਿਦਾਇਤਾਂ ਲਿਖੀਆਂ ਹੋਈਆਂ ਹਨ। ਮਸ਼ਹੂਰ ਸਾਇੰਸਦਾਨ ਗੈਲਿਲਓ, ਜਿਸ ਨੇ ਟੈਲੀਸਕੋਪ ਦੀ ਕਾਢ ਕੱਢੀ ਸੀ, ਉਸ ਨੇ ਆਪਣੇ ਟੇਲੀਸਕੋਪ ਵਿਚੋਂ ਸੂਰਜ ਵੱਲ ਵੇਖਦੇ ਹੋਏ ਆਪਣੀ ਨਜ਼ਰ ਖਰਾਬ ਕਰ ਲਈ ਸੀ।

ਦਖਣੀ ਭਾਰਤ ਵਿਚ ਵਿਗਿਆਨੀਆਂ ਤੇ ਪੰਡਤਾਂ ਦੇ ਇਕੱਠ ਹੋਏ ਅਤੇ ਉਤਰੀ ਭਾਰਤ ਵਿਚ ਕੁਰੂਕਸ਼ੇਤਰ ਦੇ ਮੈਦਾਨ ਵਿਚ ਲਗ ਭਗ ੧੫ ਲੱਖ ਲੋਕ ਇਕੱਠੇ ਹੋਏ ਤੇ ਉਹਨਾਂ ਨੇ ਬ੍ਰਹਮ ਸਰੋਵਰ ਤੇ ਸੰਨਿਹਿਤ ਸਰੋਵਰ ਵਿਚ ਇਸ਼ਨਾਨ ਕੀਤਾ। ਕੁਰੂਕਛੇਤਰ ਦੇਸ਼ ਭਰ ਦੇ ਤੀਰਥ ਅਸਥਾਨਾਂ ਵਿਚ ਪ੍ਰਮੁਖ ਥਾਂ ਰਖਦਾ ਹੈ। ਇਥੇ ਮਹਾਂ ਰਿਸ਼ੀ ਵਿਆਸ ਨੇ ਮਹਾਂ ਭਾਰਤ ਦੀ ਰਚਨਾ ਕੀਤੀ ਸੀ। ਇਸੇ ਥਾਂ 'ਤੇ ਭਗਵਾਨ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਗੀਤਾ ਦਾ ਅਮਰ ਸੰਦੇਸ਼ ਦਿੱਤਾ ਸੀ। ਇਥੇ ੩੬੦ ਤੀਰਥ ਅਸਥਾਨਾਂ ਦੀ ਹੋਂਦ ਮੰਨੀ ਗਈ ਹੈ।

ਬ੍ਰਹਮ ਸਰੋਵਰ ਇਥੋਂ ਦਾ ਪ੍ਰਮੁੱਖ ਪਵਿੱਤ੍ਰ ਸਰੋਵਰ ਹੈ। ਇਹ ੪੫੦੦ ਫੁਟ ਲੰਮਾ ਤੇ ੨੫੦੦ ਫੁਟ ਚੌੜਾ ਏਸ਼ੀਆ ਦਾ ਸਭ ਤੋਂ ਵੱਡਾ ਸਰੋਵਰ ਹੈ। ਇਸ ਦੇ ਉਤਰੀ ਕਿਨਾਰੇ 'ਤੇ ਕਈ ਮੰਦਰ ਅਤੇ ਧਰਮਸ਼ਾਲਾਂ ਹਨ ਤੇ ਸਰੋਵਰ ਦੇ ਵਿਚਕਾਰ ਸ਼ਿਵ ਜੀ ਦਾ ਮੰਦਰ ਹੈ। ਸੰਨਿਹਿਤ ਸਰੋਵਰ ੧੫੫੦ ਫੁਟ ਲੰਮਾ ਤੇ ੪੫੦ ਫੁਟ ਚੌੜਾ ਕੁਰੂਕਸ਼ੇਤਰ ਦਾ ਸਭ ਤੋਂ ਪਵਿੱਤ੍ਰ ਸਰੋਵਰ ਹੈ। ਅਜਿਹਾ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਗ੍ਰਹਿਣ ਦੇ ਸਮੇਂ ਇਥੇ ਇਸ਼ਨਾਨ ਕਰਨ ਨਾਲ ਪਿਛਲੇ ਸਭ ਪਾਪ ਨਸ਼ਟ ਹੋ ਜਾਂਦੇ ਹਨ।

੪੦ ਵਰਗ ਕਿਲੋ ਮੀਟਰ ਵਿਚ ਫੈਲੇ ਕੁਰੂਕਸ਼ੇਤਰ ਦੇ ਖੇਤਰ ਵਿਚ ੨੦ ਲੱਖ ਯਾਤਰੂਆਂ ਦੇ ਠਹਿਰਣ ਲਈ ਟੈਂਟਾਂ ਦਾ ਸ਼ਹਿਰ ਉਸਾਰਿਆ ਗਿਆ ਸੀ। ਇਸ ਦੀ ਸਫਾਈ ਆਦਿ ਕਰਾਉਂਦਿਆਂ ਲਗ ਭਗ ਇਕ ਹਜ਼ਾਰ ਅਵਾਰਾ ਕੁੱਤੇ, ੯੦੦ ਸੱਪ ਤੇ ਇਕ ਹਜ਼ਾਰ ਚੂਹੇ ਗ੍ਰਹਿਣ ਤੋਂ ਪਹਿਲਾਂ ਹੀ ਮੌਤ ਦੇ ਘਾਟ ਉਤਾਰ ਦਿੱਤੇ ਗਏ ਸਨ। ਇਥੇ ਲੋਕਾਂ ਨੂੰ ਲੋੜੀਂਦੀਆਂ ਚੀਜ਼ਾਂ ਵਾਜਬੀ ਕੀਮਤਾਂ 'ਤੇ ਦੇਣ ਦਾ ਪੂਰਾ ਇੰਤਜ਼ਾਮ ਸੀ। ਡਾਕਟਰੀ ਸਹਾਇਤਾ ਅਤੇ ਸੁਰੱਖਿਆ ਦਾ ਪੂਰਾ ਇੰਤਜ਼ਾਮ ਸੀ। ਸਰੋਵਰ ਵਿਚ ੨ ਜੈਟ ਮੋਟਰਾਂ ਛੱਡੀਆਂ ਹੋਈਆਂ ਸਨ ਤਾਂ ਕਿ ਇਸ਼ਨਾਨ ਕਰ ਰਹੇ ਲੋਕਾਂ ਦੀ ਹਿਫ਼ਾਜ਼ਤ ਕੀਤੀ ਜਾ ਸਕੇ।

ਜਗਤ ਗੁਰੂ ਸ਼ੰਕਰਾਚਾਰੀਆ ਅਤੇ ਸੂਰਜ ਵਿੱਦਿਆ ਪੀਠ ਦੇ ਤੀਰਥ ਸਵਾਮੀ ਸਚਿਦਾਨੰਦ ਜੀ ਦੀ ਅਗਵਾਈ ਵਿਚ ਸੈਂਕੜੇ ਸੰਤ ਤੇ ਸੰਨਿਆਸੀ ਇਥੇ ਪਹੁੰਚੇ ਸਨ। ਬ੍ਰਹਮ ਸਰੋਵਰ ਦੇ ਕੰਢੇ ਉਤੇ ਵਿਸ਼ਪ ਸ਼ਾਂਤੀ ਮਹਾਯੱਗ ਕੀਤਾ ਗਿਆ।

ਅੰਮ੍ਰਿਤਸਰ ਵਿਚ ਸ੍ਰੀ ਦਰਬਾਰ ਸਾਹਿਬ ਤੇ ਸੀਤਲਾ ਮੰਦਰ ਦੇ ਸਰੋਵਰਾਂ ਵਿਚ ਵੀ ਅਨਗਿਣਤ ਲੋਕਾਂ ਨੇ ਇਸ਼ਨਾਨ ਕੀਤਾ। ਗ੍ਰਹਿਣ ਦੇ ਸਮੇਂ ਮਹੱਲਿਆਂ ਤੇ ਬਜ਼ਾਰਾਂ ਗਲੀਆਂ ਵਿਚ ਕੇਵਲ ਮੰਗਤੇ ਹੀ ਦਿਖਾਈ ਦੇ ਰਹੇ ਸਨ। ਸਾਰੇ ਦੇਸ਼ ਵਿਚ ਦਹਿਸ਼ਤ ਦਾ ਮਾਹੌਲ ਛਾਇਆ ਰਿਹਾ। ਬਜ਼ਾਰਾਂ ਵਿਚ ਇੰਝ ਸੰਨਾਟਾ ਛਾਇਆ ਰਿਹਾ ਜਿਵੇਂ ਕਿ ਕਰਫਿਊ ਲੱਗਾ ਹੁੰਦਾ ਹੈ। ਸਾਰੀਆਂ ਵਿਦਿਅਕ ਸੰਸਥਾਵਾਂ ਤੇ ਸਰਕਾਰੀ ਦਫ਼ਤਰਾਂ ਵਿਚ ਛੁੱਟੀ ਰਹੀ। ਦੁਕਾਨਦਾਰ ਗ੍ਰਹਿਣ ਦੇ ਵਕਤ ਤੋਂ ਪਹਿਲਾਂ ਹੀ ਦੁਕਾਨਾਂ ਬੰਦ ਕਰਕੇ ਘਰਾਂ ਨੂੰ ਚਲੇ ਗਏ ਸਨ। ਬਹੁਤਿਆਂ ਲੋਕਾਂ ਨੇ ੨ ਤੋਂ ੫ ਵਜੇ ਤੱਕ ਵਰਤ ਰੱਖਿਆ।

ਇਸ ਸਾਲ ੧੦ ਅਗਸਤ ੧੯੮੦ ਨੂੰ ਫਿਰ ਸੂਰਜ ਗ੍ਰਹਿਣ ਲੱਗੇਗਾ ਪਰ ਇਹ ੧੬ ਫਰਵਰੀ ਨੂੰ ਲੱਗੇ ਸੂਰਜ ਗ੍ਰਹਿਣ ਵਾਂਗ ਪੂਰਣ ਨਹੀਂ ਹੋਵੇਗਾ। ੧੦ ਅਗਸਤ ਨੂੰ ਚੰਦ ਦੇ ਕਾਲੇ ਸਫੈਦ ਗੋਲੇ ਦੇ ਚੁਫੇਰੇ ਸੂਰਜ ਦੀ ਤੇਜ਼ ਰੌਸ਼ਨੀ ਦਾ ਛੱਲਾ ਚਮਕਦਾ ਦਿਖਾਈ ਦੇਵੇਗਾ ਗ੍ਰਹਿਣ ਇਕ ਸਾਲ ਵਿਚ ਵੱਧ ਤੋਂ ਵੱਧ ਸੱਤ ਵਾਰ ਲੱਗਦੇ ਹਨ ਜਿਹਨਾਂ ਵਿਚ ੫ ਸੂਰਜ ਗ੍ਰਹਿਣ ਅਤੇ ੨ ਚੰਦ ਗ੍ਰਹਿਣ ਜਾਂ ਚਾਰ ਸੂਰਜ ਗ੍ਰਹਿਣ ਤੇ ੩ ਚੰਦ ਗ੍ਰਹਿਣ ਜਾਂ ਕੇਵਲ ਦੋ ਸੂਰਜ ਗ੍ਰਹਿਣ ਜਿਵੇਂ ਕਿ ਇਸ ਸਾਲ ਹੋ ਰਿਹਾ ਹੈ। ਇਸ ਸਾਲ ਕੇਵਲ ਦੋ ਸੂਰਜ ਗ੍ਰਹਿਣ ਲੱਗਣਗੇ ਤੇ ਕੋਈ ਚੰਦ ਗ੍ਰਹਿਣ ਨਹੀਂ ਲੱਗੇਗਾ। ੧੮੦੫ ਤੇ ੧੯੩੫ ਵਿਚ ਸੱਤ ਗ੍ਰਹਿਣ ਹੋਏ ਸਨ। ੨੧੬੦ ਵਿਚ ਫਿਰ ਅਜਿਹੀ ਹੀ ਸੰਭਾਵਨਾ ਹੈ।

ਪ੍ਰਿਥਵੀ ਪੁਲਾੜ ਵਿਚ ਇਕ ਇਕੱਲੀ ਗ੍ਰਹਿ ਨਹੀਂ ਹੈ। ਇਹ ਸੂਰਜੀ ਪਰਿਵਾਰ ਦਾ ਇਕ ਮੈਂਬਰ ਹੈ। ਇਹ ਸੂਰਜੀ ਪਰਿਵਾਰ ਖੁਦ ਤਾਰਿਆਂ ਦੇ ਇਕ ਸਮੂਹ ਦਾ ਅੰਸ਼ ਹੈ ਜਿਸ ਨੂੰ ਅਕਾਸ਼ ਗੰਗਾ ਕਹਿੰਦੇ ਹਨ। ਸਾਡੀ ਅਕਾਸ਼ ਗੰਗਾ ਵਿਚ, ਜਿਸ ਦਾ ਕਿ ਸੂਰਜ ਵੀ ਇਕ ਮੈਂਬਰ ਹੈ, ਲਗ ਭਗ ੨੦੦ ਕਰੋੜ ਤਾਰੇ ਹਨ।

ਸੂਰਜ ਧਰਤੀ ਤੋਂ ੧੯ ਕਰੋੜ ੩੦ ਲੱਖ ਮੀਲ ਦੀ ਦੂਰੀ 'ਤੇ ਹੈ। ਸੂਰਜ ਪਰਿਵਾਰ ਵਿਚ ੯ ਗ੍ਰਹਿ ਹਨ ਜਿਵੇਂ ਕਿ ਬੁੱਧ, ਸ਼ੁਕਰ, ਪ੍ਰਿਥਵੀ, ਮੰਗਲ, ਬ੍ਰਹਸਪਤੀ, ਸ਼ਨੀ ਆਦਿ। ਗ੍ਰਹਿਣ ਲੱਗਣ ਦੇ ਤਿੰਨ ਕਾਰਨ ਹਨ।

ਧਰਤੀ ਦਾ ਉਪਗ੍ਰਹਿ ਹੋਣਾ ਅਤੇ ਧਰਤੀ, ਸੂਰਜ ਅਤੇ ਚੰਦਰਮਾ ਵਿਚਲੀ ਵਿਸ਼ੇਸ਼ ਦੂਰੀ ਅਤੇ ਉਨ੍ਹਾਂ ਦਾ ਅਕਾਰ। ਇਹਨਾਂ ਤਿੰਨਾਂ ਵਿਚੋਂ ਇਕ ਦੀ ਵੀ ਕਮੀ ਜਾਂ ਪਰੀਵਰਤਨ ਨਾਲ ਪੂਰਨ ਸੂਰਜ ਗ੍ਰਹਿਣ ਨਹੀਂ ਹੋ ਸਕਦਾ। ਸੂਰਜ ਗ੍ਰਹਿਣ ਉਦੋਂ ਹੁੰਦਾ ਹੈ ਜਦੋਂ ਚੰਦਰਮਾ ਸੂਰਜ ਅਤੇ ਧਰਤੀ ਦੇ ਵਿਚਕਾਰ ਪਹੁੰਚਦਾ ਹੈ। ਸੂਰਜ ਗ੍ਰਹਿਣ ਨੂੰ ਚੰਦਰਮਾਂ ਦੀ ਧਰਤੀ ਉਤੇ ਪ੍ਰਛਾਈਂ ਕਿਹਾ ਜਾ ਸਕਦਾ ਹੈ। ਇਸ ਪਰਛਾਈਂ ਦਾ ਜ਼ਿਆਦਾ ਤਰ ਘੇਰਾ ੧੬੭ ਮੀਲ ਹੋ ਸਕਦਾ ਹੈ।

ਇਤਿਹਾਸ ਵਿਚ ਜਿਥੇ ਪਹਿਲੇ ਸੂਰਜ ਗ੍ਰਹਿਣ ਦਾ ਜ਼ਿਕਰ ਆਉਂਦਾ ਹੈ ਉਹ ਅੱਜ ਤੋਂ ੪੧੧੭ ਸਾਲ ਪਹਿਲਾਂ ੨੨ ਅਕਤੂਬਰ ਨੂੰ ਲੱਗਾ ਸੀ ਤੇ ਇਕ ਚੀਨੀ ਬਾਹਸ਼ਾਹ ਯੂਚਿੰਗ ਨੇ ਦੋ ਜੋਤਸ਼ੀਆਂ ਨੂੰ ਕਿਹਾ ਸੀ ਕਿ ਉਹ ਇਸ ਸਬੰਧੀ ਪਸ਼ੀਨਗੋਈ ਕਰਨ ਪਰ ਉਨ੍ਹਾਂ ਨੇ ਸ਼ਰਾਬ ਪੀ ਲਈ। ਇਸ ਲਈ ਉਹ ਪਸ਼ੀਨਗੋਈ ਨਾ ਕਰ ਸਕੇ ਤਾਂ ਬਾਦਸ਼ਾਹ ਨੇ ਉਹਨਾਂ ਦੇ ਸਿਰ ਉੱਡਾ ਦਿੱਤੇ। ਪਹਿਲੀ ਜਨਵਰੀ ੧੨੦੭ ਤੋਂ ੧੨੬੧ ਸਾਲਾਂ ਦੇ ਦੌਰਾਨ ੮੦੦੦ ਸੂਰਜੀ ਤੇ ੫੦੦ ਚੰਦ ਗ੍ਰਹਿਣ ਲੱਗੇ।

ਪਰੰਪਰਾਵਾਦੀ ਹਿੰਦੂ ਲੋਕ ਅੱਜ ਵੀ ਇਹ ਸਮਝਦੇ ਹਨ ਕਿ ਗ੍ਰਹਿਣ ਉਦੋਂ ਲੱਗਦਾ ਹੈ ਜਦੋਂ ਸੂਰਜ ਨੂੰ ਉਸ ਦੇ ਲਹਿਣੇਦਾਰ ਰਾਹੂ ਤੇ ਕੇਤੂ ਘੇਰ ਲੈਂਦੇ ਹਨ। ਚੀਨੀ ਲੋਕ ਕਹਿੰਦੇ ਹਨ ਕਿ ਗ੍ਰਹਿਣ ਦੌਰਾਨ ਸੂਰਜ ਜਾਂ ਚੰਦਰਮਾ ਨੂੰ ਕੋਈ ਕੁੱਤਾ ਜਾਂ ਹੋਰ ਜਾਨਵਰ ਆਪਣੇ ਅੰਦਰ ਨਿਗਲ ਲੈਂਦਾ ਹੈ। ਇਸ ਦੇ ਬਚਾਅ ਲਈ ਉਹ ਟੱਲ ਆਦਿ ਵਜਾਉਂਦੇ ਹਨ ਤਾਂ ਕਿ ਜਾਨਵਰ, ਜਿਸ ਨੇ ਸੂਰਜ ਜਾਂ ਚੰਦਰਮਾਂ ਨੂੰ ਨਿਗਲ ਲਿਆ ਹੈ, ਇਸ ਟੱਲ ਦੀ ਅਵਾਜ਼ ਤੋਂ ਡਰ ਕੇ ਉਸ ਨੂੰ ਬਾਹਰ ਕੱਢ ਦੇਵੇ। ਕਈਆਂ ਹਿੰਦੂਆਂ ਦਾ ਖਿਆਲ ਹੈ ਕਿ ਰਾਹੂ ਜਿਸ ਨੂੰ ਕਿ ਕੁਝ ਅੰਮ੍ਰਿਤ ਪ੍ਰਾਪਤ ਹੋ ਗਿਆ ਸੀ ਅਤੇ ਅਮਰ ਹੋ ਕੇ ਅਕਾਸ਼ ਵਿਚ ਰਹਿ ਰਿਹਾ ਹੈ ਕਈ ਵਾਰੀ ਸੂਰਜ ਜਾਂ ਚੰਦਰਮਾ ਦੇ ਅੱਗੇ ਆ ਜਾਂਦਾ ਹੈ ਜਿਸ ਕਰਕੇ ਗ੍ਰਹਿਣ ਲੱਗਦੇ ਹਨ। ਪਰ ਇਹ ਸਭ ਮਿਥਿਹਾਸਕ ਕਥਾਵਾਂ ਉਤੇ ਵਿਸ਼ਵਾਸ਼ ਹੈ।

*(ਇੰਦ੍ਰਜੀਤ ਸਿੰਘ)*



# ਏਸੇ ਤਰ੍ਹਾਂ ਪੰਜਾਂ ਬਾਣੀਆਂ ਦੇ ਪੜ੍ਹਨ ਦਾ ਮਹਾਤਮ ਹੈ

**ਜਪੁਜੀ ਸਾਹਿਬ:** — ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਹੈ।

**ਜਾਪੁ ਸਾਹਿਬ:** — ਅਕਾਲ ਪੁਰਖ ਨੂੰ ਨਮਸ਼ਕਾਰ ਕਰਨ ਵਾਸਤੇ ਹੈ।

**ਸਵੱਯੇ:** — ਪਖੰਡ ਦੂਰ ਕਰਨ ਲਈ ਅਤੇ ਵੈਰਾਗ ਪੈਦਾ ਕਰਨ ਵਾਸਤੇ ਹਨ।

**ਚੌਪਈ:** — ਬੇਨਤੀ ਕਰਨ ਵਾਸਤੇ ਅਤੇ ਰਖਿਆ ਲਈ ਹੈ।

**ਅਨੰਦ ਸਾਹਿਬ:** — ਜੀਵਨ ਮੁਕਤੀ ਦਾ ਅਨੰਦ ਲੈਣ ਵਾਸਤੇ ਹੈ। ਅਨੰਦ ਸਾਹਿਬ ਪੂਰਾ ਪੜ੍ਹਨਾ ਚਾਹੀਦਾ ਹੈ, ਕਿਉਂਕਿ ਦਸਮ ਪਿਤਾ ਜੀ ਨੇ ਅੰਮ੍ਰਿਤ ਤਿਆਰ ਕਰਨ ਵਾਲੇ ਅਨੰਦ ਸਾਹਿਬ ਦੀਆਂ ੪੦ ਪੌੜੀਆਂ ਪੜ੍ਹੀਆਂ ਹਨ। ਸੌ ਸਾਖੀ ਵਿਚ ਲਿਖਿਆ ਹੈ ਅਤੇ ਸੂਰਜ ਪ੍ਰਤਾਪ ਦੀ ਪੰਜਵੀਂ ਰੁਤ ਵਿਚ ਭੀ ਆਉਂਦਾ ਹੈ, ਕਿ ਚਾਹੇ ਕਿਤਨਾ ਭੀ ਕੋਈ ਕੰਮ ਅੜਿਆ ਹੋਵੇ ਤਾਂ ਉਸ ਕਾਰਜ ਦੀ ਸਿਧੀ ਵਾਸਤੇ ਤਿੰਨ ਵਾਰ ਪੂਰੀਆਂ ਪੂਰੀਆਂ ਚਾਲੀਆਂ ਪੌੜੀਆਂ ਦਾ ਪਾਠ ਕਰਕੇ ਰਹਿਤ ਵਾਲੇ ਪੰਜ ਸਿੰਘ ਅਰਦਾਸ ਕਰਨ ਤਾਂ ਗੁਰੂ ਸਾਹਿਬ ਜੀ ਉਸ ਕਾਰਜ ਨੂੰ ਪੂਰਾ ਕਰ ਦੇਂਦੇ ਹਨ।

ਸੁਖਮਨੀ ਸਾਹਿਬ ਜੀ ਦਾ ਪਾਠ ਕਰਨ ਨਾਲ ਰੋਜ਼ ਦੇ ੨੪੦੦੦ ਸੁਆਸ ਸਫਲ ਹੁੰਦੇ ਹਨ।

ਆਸਾ ਦੀ ਵਾਰ, ਸਭ ਆਸਾਂ ਪੂਰਨ ਕਰਦੀ ਹੈ ਤੇ ਚੌਰਾਸੀ ਦੇ ਗੇੜ ਨੂੰ ਕਟਦੀ ਹੈ।

ਰਹਰਾਸਿ ਸਾਹਿਬ ਜੀ ਦਾ ਪਾਠ ਸਚਖੰਡ ਵਿਚ ਪਹੁੰਚਾਂਦਾ ਹੈ।

